॥ਪੂਰਣ ਪ੍ਰਮਾਤਮਨੇ ਨਮ:॥

# ਜੀਨੇ ਕੀ ਰਾਹ

## (Way of Living)


ਲੇਖਕ :- ਸੰਤ ਰਾਮਪਾਲ ਦਾਸ ਸ਼ਿਸ਼

ਸਵਾਮੀ ਰਾਮਦੇਵਾਨੰਦ ਜੀ ਮਹਾਰਾਜ


ਜੀਵ ਹਮਾਰੀ ਜਾਤਿ ਹੈ, ਮਾਨਵ (Mankind) ਧਰਮ ਹਮਾਰਾ॥

ਹਿੰਦੂ, ਮੁਸਲਿਮ, ਸਿੱਖ, ਇਸਾਈ, ਧਰਮ ਨਹੀਂ ਕੋਈ ਨਿਆਰਾ॥

1. ਸਾਧਨਾ ਚੈਨਲ ਤੇ ਸ਼ਾਮ 7:30 ਤੋਂ 8:30 ਤੱਕ

2. ਸਰਧਾ MH One ਤੇ ਦੁਪਹਿਰ 2:00 ਤੋਂ 3:00 ਤੱਕ

3. ਇਸ਼ਵਰ ਚੈਨਲ ਤੇ ਰਾਤ 8:30 ਤੋਂ 9:30 ਤੱਕ

4. ਨੇਪਾਲ ਵਨ ਚੈਨਲ ਤੇ ਸਵੇਰ 5:30 ਤੋਂ 6:30 ਤੱਕ

**ਪ੍ਰਕਾਸ਼ਕ :- ਪ੍ਰਚਾਰ ਸਮਿਤੀ ਤੇ ਸਰਵ ਸੰਗਤ**
**ਸਤਲੋਕ ਆਸ਼ਰਮ, ਸਤਲੋਕ ਆਸ਼ਰਮ, ਹਿਸਾਰ- ਟੋਹਾਨਾ ਰੋਡ, ਬਰਵਾਲਾ**
**ਜ਼ਿਲ੍ਹਾ-ਹਿਸਾਰ, (ਹਰਿਆਣਾ)-ਭਾਰਤ**

**ਕੁੱਲ ਲਾਗਤ - 98**
**ਧਰਮਅਰਥ ਮੁੱਲ - 20**

**ਮੁਦਰਕ :- ਕਬੀਰ ਪ੍ਰਿੰਟਸ**
**ਛ-117, ਸੈੱਕਟਰ-3, ਬਵਾਨਾ ਇੰਡਸ਼ਟ੍ਰੀਅਲ ਏਰੀਆ, ਨਵੀਂ ਦਿੱਲੀ।**

**ਸੰਪਰਕ ਸੂਤਰ :-08222880541, 08222880542, 08222880543, 08222880544, 08222880545**

**Visit us at:** www.jagatgururampalji.org
**e-mail:** jagatgururampalji@yahoo.com

# ਵਿਸ਼ੈ ਸੂਚੀ

# ਭੂਮਿਕਾ

ਜੀਣੇ ਦੀ ਰਾਹ ਪੁਸਤਕ ਘਰ-ਘਰ ਵਿੱਚ ਰੱਖਣ ਯੋਗ ਹੈ। ਇਸਦੇ ਪੜ੍ਹਨ ਤੇ ਅਮਲ ਕਰਨ ਨਾਲ ਲੋਕ ਤੇ ਪ੍ਰਲੋਕ ਦੋਨ੍ਹਾਂ ਵਿੱਚ ਸੁੱਖੀ ਰਹਿਣਗੇ। ਪਾਪਾਂ ਤੋਂ ਬਚੋਂਗੇ, ਘਰ ਦੀ ਕਲਹ ਸਮਾਪਤ ਹੋ ਜਾਏਗੀ। ਬਹੂ-ਬੇਟੇ ਆਪਣੇ ਮਾਤਾ-ਪਿਤਾ ਦੀ ਵਿਸ਼ੇਸ਼ ਸੇਵਾ ਕਰਿਆ ਕਰਨਗੇ। ਘਰ ਵਿੱਚ ਪ੍ਰਮਾਤਮਾ ਦਾ ਨਿਵਾਸ ਹੋਏਗਾ। ਭੂਤ-ਪ੍ਰੇਤ, ਪਿੱਤਰ-ਭੈਰਵ-ਬੇਤਾਲ ਜਿਹੀਆਂ ਆਤਮਾਵਾਂ ਉਸ ਪਰਿਵਾਰ ਦੇ ਆਸਪਾਸ ਨਹੀਂ ਆਉਣਗੀਆਂ। ਦੇਵਤਾ ਉਸ ਭਗਤ ਪਰਿਵਾਰ ਦੀ ਸੁਰੱਖਿਆ ਕਰਦੇ ਹਨ। ਅਕਾਲ ਮ੍ਰਿਤੂ ਉਸ ਭਗਤ ਦੀ ਨਹੀਂ ਹੋਏਗੀ ਜੋ ਇਸ ਪੁਸਤਕ ਨੂੰ ਪੜ੍ਹਕੇ ਦੀਖਿਆ ਲੈਕੇ ਮਰਿਆਦਾ ਵਿੱਚ ਰਹਿਕੇ ਸਾਧਨਾ ਕਰੇਗਾ।

ਇਸ ਪੁਸਤਕ ਨੂੰ ਪੜ੍ਹਨ ਨਾਲ ਉਜੜੇ ਪਰਿਵਾਰ ਵੱਸ ਜਾਣਗੇ। ਜਿਸ ਪਰਿਵਾਰ ਵਿੱਚ ਇਹ ਪੁਸਤਕ ਰਹੇਗੀ, ਇਸਨੂੰ ਪੜ੍ਹਨਗੇ। ਜਿਸ ਕਾਰਨ ਨਸ਼ਾ ਆਪਣੇ ਆਪ ਛੁੱਟ ਜਾਏਗਾ ਕਿਉਂਕਿ ਇਸ ਵਿੱਚ ਅਜਿਹੇ ਪ੍ਰਮਾਣ ਹਨ ਜੋ ਆਤਮਾ ਨੂੰ ਛੂਹ ਜਾਂਦੇ ਹਨ। ਸ਼ਰਾਬ, ਤੰਬਾਕੂ ਤੇ ਹੋਰ ਨਸ਼ੇ ਦੇ ਪ੍ਰਤੀ ਐਸੀ ਘ੍ਰਿਣਾ ਹੋ ਜਾਏਗੀ ਕਿ ਇਨ੍ਹਾਂ ਦਾ ਨਾਮ ਲੈਣ ਤੇ ਰੂਹ ਕੰਬ ਜਾਇਆ ਕਰੇਗੀ। ਪੂਰਾ ਪਰਿਵਾਰ ਸੁੱਖ ਦਾ ਜੀਵਨ ਜੀਏਗਾ। ਜੀਵਨ ਦਾ ਸਫਰ ਆਸਾਨੀ ਨਾਲ ਤੈਅ ਹੋਏਗਾ ਕਿਉਂਕਿ ਜੀਵਨ ਦਾ ਮਾਰਗ ਸਾਫ ਹੋ ਜਾਂਦਾ ਹੈ।

ਇਸ ਪੁਸਤਕ ਵਿੱਚ, ਪੂਰਣ ਪ੍ਰਮਾਤਮਾ ਕੌਣ ਹੈ? ਉਸਦਾ ਨਾਮ ਕੀ ਹੈ? ਉਸਦੀ ਭਗਤੀ ਕਿਵੇਂ ਹੈ? ਸਭ ਜਾਣਕਾਰੀ ਮਿਲੇਗੀ।ਮਾਨਵ ਜੀਵਨ ਸਫਲ ਹੋ ਜਾਏਗਾ। ਪਰਿਵਾਰ ਵਿੱਚ ਕਿਸੇ ਪ੍ਰਕਾਰ ਦੀ ਬੁਰਾਈ ਨਹੀਂ ਰਹੇਗੀ। ਪ੍ਰਮਾਤਮਾ ਦੀ ਕ੍ਰਿਪਾ ਸਦਾ ਬਣੀ ਰਹੇਗੀ। ਜੀਣੇ ਦੀ ਰਾਹ ਉਤਮ ਮਿਲਨ ਨਾਲ ਯਾਤਰਾ ਆਸਾਨ ਹੋ ਜਾਏਗੀ। ਜੋ ਇਸ ਪੁਸਤਕ ਨੂੰ ਘਰ ਵਿੱਚ ਨਹੀਂ ਰੱਖੇਗਾ, ਉਹ ਜੀਵਨ ਦੀ ਰਾਹ ਉਤਮ ਨਾ ਮਿਲਣ ਨਾਲ ਸੰਸਾਰ ਰੂਪੀ ਬਣ ਵਿੱਚ ਭੱਟਕ ਕੇ ਅਣਮੋਲ ਜੀਵਨ ਨਸ਼ਟ ਕਰੇਗਾ।ਪ੍ਰਮਾਤਮਾ ਦੇ ਘਰ ਵਿੱਚ ਜਾਕੇ ਪਛਚਾਤਾਪ ਦੇ ਇਲਾਵਾ ਕੁਝ ਹੱਥ ਨਹੀਂ ਲੱਗੇਗਾ। ਉਸ ਸਮੇਂ ਆਪਨੂੰ ਪਤਾ ਚੱਲੇਗਾ ਕਿ ਜੀਣੇ ਦੀ ਰਾਹ ਉਤਮ ਨਾ ਮਿਲਣ ਨਾਲ ਜਿੰਦਗੀ ਬਰਬਾਦ ਹੋ ਗਈ। ਫਿਰ ਆਪ ਪ੍ਰਮਾਤਮਾ ਨੂੰ ਬਿਨੈ ਕਰਾਂਗੇ ਕਿ ਹੇ ਪ੍ਰਭੂ! ਇੱਕ ਮਾਨਵ ਜੀਵਨ ਹੋਰ ਬਖਸ਼ ਦੇਵੋ। ਮੈਂ ਸੱਚੇ ਮਨ ਨਾਲ ਸਤਿ ਭਗਤੀ ਕਰੂੰਗਾ। ਜੀਵਨ ਦੀ ਸੱਚੀ ਰਾਹ ਦੀ ਖੋਜ ਕਰਨ ਸਤਿਸੰਗ ਵਿੱਚ ਜਾਇਆ ਕਰੂੰਗਾ। ਅਜੀਵਨ ਭਗਤੀ ਕਰੂੰਗਾ। ਆਪਣਾ ਕਲਿਆਣ ਕਰਵਾਊਂਗਾ। ਉਸ ਪ੍ਰਮਾਤਮਾ ਦੇ ਦਰਬਾਰ (ਕਾਰਜਆਲੇ) ਵਿੱਚ ਆਪਦੇ ਪੂਰਵ ਦੇ ਜੰਨਮਾਂ ਦੀ ਫਿਲਮ ਚਲਾਈ ਜਾਏਗੀ ਜਿੰਨ੍ਹਾਂ ਵਿੱਚ ਆਪ ਪ੍ਰਤੇਕ ਵਾਰ ਜਦ-ਜਦ ਮਾਨਵ ਜੀਵਨ ਪ੍ਰਾਪਤ ਹੋਇਆ ਸੀ, ਆਪਣੇ ਇਹੀ ਕਿਹਾ ਸੀ ਕਿ ਇੱਕ ਮਾਨਵ ਜੀਵਨ ਹੋਰ ਦੇ ਦੇਵੋ, ਕਦੀ ਬੁਰਾਈ ਨਹੀਂ ਕਰੂੰਗਾ। ਆਜੀਵਨ ਭਗਤੀ ਵੀ ਕਰੂੰਗਾ। ਘਰ ਦਾ ਕਾਰਜ ਨਿਰਵਾਹ ਦੇ ਲਈ ਕਰੂੰਗਾ। ਪੂਰਣ ਸਤਿਗੁਰੂ ਤੋਂ ਦੀਖਿਆ ਲੈਕੇ ਕਲਿਆਣ ਕਰਵਾਊਂਗਾ। ਜੋ ਗਲਤੀ ਹੁਣ ਦੇ ਮਾਨਵ ਜੀਵਨ ਵਿੱਚ ਹੋਈ ਹੈ, ਕਦੀ ਨਹੀਂ ਦੁਹਰਾਊਂਗਾ/ ਦੁਹਰਾਊਂਗੀ।

ਫਿਰ ਪ੍ਰਮਾਤਮਾ ਜੀ ਕਹਿੰਦੇ ਹਨ ਕਿ ਆਪਣੇ ਆਪਨੂੰ ਤਾਂ ਮੂਰਖ ਬਣਾਕੇ ਜੀਵਨ ਨਸ਼ਟ ਕਰਕੇ ਆ ਖੜ੍ਹਾ ਹੋਇਆ ਪਾਪਾਂ ਦੀਆਂ ਗੱਡੀਆਂ ਭਰਕੇ, ਮੈਨੂੰ ਵੀ ਮੂਰਖ ਬਣਾਉਣਾ ਚਾਹੁੰਦਾ ਹੈ। ਚੱਲ ਨਰਕ ਵਿੱਚ।ਫਿਰ ਚੌਰਾਸੀ ਲੱਖ ਪ੍ਰਕਾਰ ਦੇ ਪ੍ਰਾਣੀਆਂ ਦੇ ਸਰੀਰਾਂ ਵਿੱਚ

ਚੱਕਰ ਲੱਗਿਆ। ਜਦ ਕਦੀ ਮਾਨਵ (ਇਸਤਰੀ-ਪੁਰਸ਼) ਸਰੀਰ ਮਿਲੇ, ਸਾਵਧਾਨ ਹੋਕੇ ਸੰਤਾਂ ਦਾ ਸਤਿਸੰਗ ਸੁਣਨਾ ਅਤੇ ਆਪਣਾ ਕਲਿਆਣ ਕਰਾਉਣਾ।

ਪਾਠਕਜਨਾ ਨੂੰ ਨਿਵੇਦਨ ਹੈ ਕਿ ਇਸ ਪਵਿੱਤਰ ਪੁਸਤਕ ਦੇ ਪੜ੍ਹਨ ਨਾਲ ਆਪਦੀ ਇੱਕ ਸੌ ਇੱਕ (101) ਪੀੜ੍ਹੀ ਲੋਕ ਤੇ ਪ੍ਰਲੋਕ ਵਿੱਚ ਸੁੱਖੀ ਰਹੇਗੀ। ਇਸਨੂੰ ਪ੍ਰਮਾਤਮਾ ਦਾ ਆਦੇਸ਼ ਮੰਨਕੇ ਪੂਰਾ ਪਰਿਵਾਰ ਪੜ੍ਹੋ। ਇੱਕ ਪੜ੍ਹੋ, ਹੋਰ ਸੁਣੋ ਜਾਂ ਇੱਕ ਤੋਂ ਅਧਿੱਕ ਪੁਸਤਕ ਲੈਕੇ ਭਿੰਨ-ਭਿੰਨ ਪ੍ਰਤੀਦਿਨ ਪੜ੍ਹੋ। ਇਸ ਵਿੱਚ ਲਿਖੇ ਪ੍ਰਤੇਕ ਪ੍ਰਕਰਨ ਨੂੰ ਮੰਨੋ। ਮਜਾਕ ਵਿੱਚ ਨਾ ਲਵੋ। ਇਹ ਕਿਸੇ ਸਾਂਗੀ ਦੀ ਬਣਾਈ ਨਹੀਂ ਹੈ, ਇਹ ਪ੍ਰਮੇਸ਼ਵਰ ਦੇ ਗੁਲਾਮ ਰਾਮਪਾਲ ਦਾਸ ਦੁਆਰਾ ਹਿਰਦੈ ਤੋਂ ਮਾਨਵ ਕਲਿਆਣ ਦੇ ਉਦੇਸ਼ ਨਾਲ ਲਿਖੀ ਗਈ ਹੈ। ਲਾਭ ਉਠਾਓ।

॥ਸਤਿ ਸਾਹਿਬ॥

ਲੇਖਕ
ਦਾਸਨ ਦਾਸ ਰਾਮਪਾਲ ਦਾਸ
ਪੁੱਤਰ/ਸ਼ਿਸ਼ ਸਵਾਮੀ ਰਾਮਦੇਵਾਨੰਦ ਜੀ
ਸਤਲੋਕ ਆਸ਼ਰਮ ਬਰਵਾਲਾ
ਜ਼ਿਲ੍ਹਾ-ਹਿਸਾਰ, ਹਰਿਆਣਾ (ਭਾਰਤ)

# ਦੋ ਸ਼ਬਦ

ਪ੍ਰਾਣੀ ਦੀ ਜੀਵਨ ਯਾਤਰਾ ਜੰਨਮ ਤੋਂ ਆਰੰਭ ਹੋ ਜਾਂਦੀ ਹੈ। ਉਸਦੀ ਮੰਜ਼ਿਲ ਨਿਰਧਾਰਿਤ ਹੁੰਦੀ ਹੈ। ਇੱਥੇ ਇਸ ਪਵਿੱਤਰ ਪੁਸਤਕ ਵਿੱਚ ਮਾਨਵ ਜੀਵਨ ਦੀ ਯਾਤਰਾ ਦੇ ਮਾਰਗ ਉੱਪਰ ਵਿਸਤਾਰ ਪੂਰਵਕ ਵਰਣਨ ਹੈ। ਮਾਨਵ (ਇਸਤਰੀ/ਪੁਰਸ਼) ਦੀ ਮੰਜ਼ਿਲ ਮੋਖਸ਼ ਪ੍ਰਾਪਤੀ ਹੈ। ਉਸਦੇ ਮਾਰਗ ਵਿੱਚ ਪਾਪ ਤਥਾ ਪੁੰਨ ਕਰਮਾਂ ਦੇ ਗੱਡੇ ਤੇ ਕੰਡੇ ਹਨ। ਆਪ ਜੀ ਨੂੰ ਹੈਰਾਨੀ ਹੋਏਗੀ ਕਿ ਪਾਪ ਕਰਮ ਤਾਂ ਬਾਧਕ ਹੁੰਦੇ ਹਨ, ਪੁੰਨ ਤਾਂ ਸੁੱਖਦਾਈ ਹੁੰਦੇ ਹਨ। ਇਨ੍ਹਾਂ ਨੂੰ ਖੱਡੇ ਕਹਿਣਾ ਉਚਿਤ ਨਹੀਂ। ਇਸਦਾ ਸੰਖੇਪ ਵਰਣਨ :-

ਪਾਪ ਰੂਪੀ ਗੱਡੇ ਤੇ ਕੰਡੇ :- ਮਾਨਵ ਜੀਵਨ ਪ੍ਰਮਾਤਮਾ ਦੀ ਸ਼ਾਸਤਰਵਿਧੀ ਅਨੁਸਾਰ ਸਾਧਨਾ ਕਰਕੇ ਮੋਖਸ਼ ਪ੍ਰਾਪਤ ਕਰਨ ਦੇ ਲਈ ਪ੍ਰਾਪਤ ਹੁੰਦਾ ਹੈ। ਪਾਪ ਕਰਮ ਦਾ ਕਸ਼ਟ ਭਗਤੀ ਵਿੱਚ ਰੁਕਾਵਟ ਕਰਦਾ ਹੈ। ਉਦਾਹਰਣ ਦੇ ਲਈ ਪਾਪ ਕਰਮ ਦੇ ਕਾਰਨ ਸਰੀਰ ਵਿੱਚ ਰੋਗ ਹੋ ਜਾਣਾ, ਪਸ਼ੂ ਧੰਨ ਵਿੱਚ ਤੇ ਫਸਲ ਵਿੱਚ ਹਾਨੀ ਹੋ ਜਾਣਾ। ਰਿਣ ਦਾ ਵੱਧਣਾ। ਰਿਣੀ ਵਿਅਕਤੀ ਦਿਨ-ਰਾਤ ਚਿੰਤਤ ਰਹਿੰਦਾ ਹੈ। ਉਹ ਭਗਤੀ ਨਹੀਂ ਕਰ ਪਾਉਂਦਾ। ਪੂਰਣ ਸਤਿਗੁਰੂ ਤੋਂ ਦੀਖਿਆ ਲੈਣ ਦੇ ਪਿੱਛੋਂ ਪ੍ਰਮੇਸ਼ਵਰ ਉਸ ਭਗਤ ਦੇ ਉਪਰੋਕਤ ਕਸ਼ਟ ਸਮਾਪਤ ਕਰ ਦਿੰਦਾ ਹੈ। ਤਦ ਭਗਤ ਆਪਣੀ ਭਗਤੀ ਜਿਆਦਾ ਸ਼ਰਧਾ ਨਾਲ ਕਰਨ ਲਗਦਾ ਹੈ। ਪ੍ਰਮਾਤਮਾ ਉੱਤੇ ਵਿਸ਼ਵਾਸ਼ ਵੱਧਦਾ ਹੈ, ਦ੍ਰਿੜ੍ਹ ਹੁੰਦਾ ਹੈ। ਪ੍ਰੰਤੂ ਭਗਤ ਨੂੰ ਪ੍ਰਮਾਤਮਾ ਦੇ ਪ੍ਰਤੀ ਸਮਰਪਿਤ ਹੋਣਾ ਚਾਹੀਦਾ ਹੈ। ਜਿਵੇਂ ਪਤੀਵਰਤਾ ਇਸਤਰੀ ਆਪਣੇ ਪਤੀ ਦੇ ਇਲਾਵਾ ਕਿਸੇ ਹੋਰ ਪੁਰਸ਼ ਨੂੰ ਕਾਮਪੂਰਤੀ (Sexual Satisfaction) ਦੇ ਲਈ ਸੁਪਨੇ ਵਿੱਚ ਵੀ ਨਹੀਂ ਚਾਹੁੰਦੀ ਚਾਹੇ ਕੋਈ ਕਿੰਨਾ ਹੀ ਸੁੰਦਰ ਹੋਵੇ। ਉਸਦਾ ਪਤੀ ਆਪਣੀ ਪਤਨੀ ਨੂੰ ਹਰ ਸੰਭਵ ਕੋਸ਼ਿਸ਼ ਕਰਕੇ ਸਭ ਸੁਵਿਧਾਵਾਂ ਉਪਲੱਬਧ ਕਰਾਉਂਦਾ ਹੈ। ਵਿਸ਼ੇਸ਼ ਪ੍ਰੇਮ ਕਰਦਾ ਹੈ। ਇਸੀ ਪ੍ਰਕਾਰ ਦੀਖਿਆ ਲੈਣ ਦੇ ਪਿੱਛੋਂ ਆਤਮਾ ਦਾ ਸੰਯੋਗ ਪ੍ਰਮਾਤਮਾ ਨਾਲ ਹੁੰਦਾ ਹੈ। ਗੁਰੂ ਜੀ ਆਤਮਾ ਦਾ ਵਿਆਹ ਪ੍ਰਮਾਤਮਾ ਨਾਲ ਕਰਵਾ ਦਿੰਦਾ ਹੈ। ਜੇਕਰ ਉਹ ਮਾਨਵ ਸਰੀਰਧਾਰੀ ਆਤਮਾ ਆਪਣੇ ਪਤੀ ਪ੍ਰਮੇਸ਼ਵਰ ਦੇ ਪ੍ਰਤੀ ਪਤੀਵਰਤਾ ਦੀ ਤਰ੍ਹਾਂ ਸਮਰਪਿਤ ਰਹਿੰਦੀ ਹੈ ਜਾਣੀ ਪੂਰਣ ਪ੍ਰਮਾਤਮਾ ਦੇ ਇਲਾਵਾ ਹੋਰ ਕਿਸੇ ਦੇਵੀ-ਦੇਵਤਾ ਨਾਲ ਮਨੋਕਾਮਨਾ ਦੀ ਪੂਰਤੀ ਨਹੀਂ ਚਾਹੁੰਦੀ ਹੈ ਤਾਂ ਉਸਦਾ ਪਤੀ ਪ੍ਰਮੇਸ਼ਵਰ ਉਸਦੇ ਜੀਵਨ ਮਾਰਗ ਵਿੱਚ ਰੁਕਾਵਟ ਸਭ ਪਾਪ ਕਰਮਾਂ ਦੇ ਕੰਡਿਆਂ ਨੂੰ ਬੂਹਾਰ ਦਿੰਦਾ ਹੈ। ਉਸ ਆਤਮਾ ਦੀ ਜੀਣੇ ਦੀ ਰਾਹ ਸੁਗਮ ਅਤੇ ਵਾਧਾ ਰਹਿਤ ਹੋ ਜਾਂਦੀ ਹੈ। ਉਸਨੂੰ ਮੰਜ਼ਿਲ ਸਰਲਤਾ ਨਾਲ ਮਿਲ ਜਾਂਦੀ ਹੈ। ਉਸ ਆਤਮਾ ਦੇ ਲਈ ਪ੍ਰਮਾਤਮਾ ਕੀ ਕਰਦਾ ਹੈ? ਉਸਨੂੰ ਸੰਤ ਗਰੀਬਦਾਸ ਜੀ ਨੇ ਪ੍ਰਮੇਸ਼ਵਰ ਕਬੀਰ ਜੀ ਤੋਂ ਪ੍ਰਾਪਤ ਗਿਆਨ ਨੂੰ ਇਸ ਪ੍ਰਕਾਰ ਦੱਸਿਆ ਹੈ :-

ਗਰੀਬ, ਪਤੀਵਰਤਾ ਜ਼ਮੀਂ ਪਰ, ਜਿਉਂ-ਜਿਉਂ ਧਰੈ ਹੈ ਪਾਂਵੈ।
ਸਮਰਥ ਝਾੜੂ ਦੇਤ ਹੈ, ਨਾ ਕਾਂਟਾਂ ਲੱਗ ਜਾਵੈ॥

ਕਬੀਰ ਪ੍ਰਮੇਸ਼ਵਰ ਜੀ ਨੇ ਕਿਹਾ ਹੈ ਕਿ :-

ਕਬੀਰ, ਸਾਧਕ ਕੇ ਲੱਖਛਣ ਕਹੂੰ, ਰਹੈ ਜਿਉਂ ਪਤੀਵਰਤਾ ਨਾਰੀ।
ਕਹ ਕਬੀਰ ਪ੍ਰਮਾਤਮਾ ਕੋ, ਲਗੈ ਆਤਮਾ ਪਿਆਰੀ॥
ਪਤੀਵਰਤਾ ਕੇ ਭਗਤੀ ਪਥ ਕੋ, ਆਪ ਸਾਫ ਕਰੇ ਕਰਤਾਰ।
ਆਣ ਉਪਾਸਨਾ ਤਿਆਗ ਦੇ , ਸੋ ਪਤੀਵਰਤਾ ਪਾਰ॥

ਭਗਤੀ ਕਰਨ ਨਾਲ ਪਾਪ ਨਸ਼ਟ ਹੋ ਜਾਂਦੇ ਹਨ ਜੋ ਭਗਤੀ ਦੀ ਰਾਹ ਦੇ ਰੋੜੇ ਬਣਦੇ ਹਨ।

ਕਬੀਰ, ਜਬ ਹੀ ਸਤਿਨਾਮ ਹਿਰਦੈ ਧਰੋ, ਭਯੋ ਪਾਪ ਕੋ ਨਾਸ਼।

ਜੈਸੇ ਚਿੰਗਾਰੀ ਅਗਨੀ ਕੀ, ਪੜੇ ਪੁਰਾਣੇ ਘਾਸ॥

ਇਸਲਈ ਪੂਰਣ ਗੁਰੂ ਤੋਂ ਦੀਖਿਆ ਲੈ ਕੇ ਪ੍ਰਤੇਕ ਇਸਤਰੀ-ਪੁਰਸ਼, ਬਾਲਕ (ਤਿੰਨ ਸਾਲ ਦੇ ਪਿੱਛੋਂ) ਬਿਰਧ-ਜੁਵਾ ਨੂੰ ਭਗਤੀ ਜ਼ਰੂਰ ਕਰਨੀ ਚਾਹੀਦੀ ਹੈ।

❖ ਪੁੰਨ ਵੀ ਭਗਤੀ ਦੀ ਰਾਹ ਵਿੱਚ ਵਾਧਕ ਹਨ :-

ਪੂਰਵ ਜੰਨਮ ਦੇ ਪੁੰਨਾਂ ਦੇ ਕਾਰਨ ਘਰ ਵਿੱਚ ਧੰਨ ਹੁੰਦਾ ਹੈ। ਸਰਵ ਸੁਵਿਧਾਵਾਂ ਹੁੰਦੀਆਂ ਹਨ। ਕਿਸੇ ਨੂੰ ਰਾਜ ਪਦ ਪ੍ਰਾਪਤ ਹੁੰਦਾ ਹੈ ਜੋ ਭਗਤੀ ਵਿੱਚ ਰੁਕਾਵਟ ਹੁੰਦਾ ਹੈ। ਉਹ ਸੁੱਖ ਉਸਨੂੰ ਪ੍ਰਮਾਤਮਾ ਤੋਂ ਕੋਹਾਂ (ਕਈ ਕਿਲੋਮੀਟਰ) ਦੂਰ ਕਰ ਦਿੰਦਾ ਹੈ। ਐਸਾ ਸੁੱਖ ਵੀ ਜੀਣੇ ਕੀ ਰਾਹ ਵਿੱਚ ਰੋੜਾ ਹੈ। ਪ੍ਰਮਾਤਮਾ ਭਗਤੀ ਪ੍ਰਾਪਤੀ ਦੀ ਮੰਜ਼ਿਲ ਨੂੰ ਦੂਰ ਕਰ ਦਿੰਦਾ ਹੈ।

ਕਬੀਰ, ਸੁੱਖ ਕੇ ਮਾਥੇ ਪੱਥਰ ਪੜੋ, ਨਾਮ ਹਿਰਦੈ ਸੇ ਜਾਵੈ।
ਬਲਿਹਾਰੀ ਵਾ ਦੁੱਖ ਕੇ, ਜੋ ਪਲ-ਪਲ ਨਾਮ ਰਟਾਵੈ॥

ਇੱਕ ਧੰਨੀ ਤੇ ਰਾਜ ਪਦ ਪ੍ਰਾਪਤ ਵਿਅਕਤੀ ਨੂੰ ਪ੍ਰਮਾਤਮਾ ਦੀ ਕਥਾ ਸੁਣਨ ਦੀ ਕੋਸ਼ਿਸ ਕਰਕੇ ਦੇਖੋ। ਉਸਦੀ ਬਿਲਕੁਲ ਰੁਚੀ ਨਹੀਂ ਬਣੇਗੀ। ਦੂਸਰੇ ਪਾਸੇ ਪਾਪ ਕਰਮਾਂ ਦੀ ਮਾਰ ਝੱਲ ਰਹੇ ਵਿਅਕਤੀ ਨੂੰ ਪ੍ਰਮਾਤਮਾ ਚਰਚਾ ਸੁਣਾਓ। ਉਸ ਨੂੰ ਦੱਸੋ ਕਿ ਪ੍ਰਮਾਤਮਾ ਸਰਵ ਕਸ਼ਟ ਦੂਰ ਕਰ ਦਿੰਦਾ ਹੈ। ਆਪ ਪ੍ਰਮਾਤਮਾ ਦੀ ਭਗਤੀ ਕਰਿਆ ਕਰੋ। ਦੇਖੋ, ਆਪਣੇ ਪਿੰਡ ਦਾ ਅਮੁਕ ਵਿਅਕਤੀ ਉਸ ਸੰਤ ਤੋਂ ਦੀਖਿਆ ਲੈ ਕੇ ਸੁੱਖੀ ਹੋ ਗਿਆ। ਉਹ ਵੀ ਆਪਦੀ ਤਰ੍ਹਾਂ ਕਸ਼ਟ ਵਿੱਚ ਸੀ। ਤਾਂ ਉਹ ਦੁੱਖੀ ਵਿਅਕਤੀ ਭਗਤੀ ਉੱਪਰ ਲੱਗ ਜਾਂਦਾ ਹੈ। ਉਸਦੇ ਲਈ ਉਹ ਦੁੱਖ ਵਰਦਾਨ ਬਣ ਗਿਆ। ਜੋ ਸੁੱਖੀ ਹੈ, ਉਸਨੂੰ ਕਿਵੇਂ ਸਮਝਾਈਏ, ਉਸਦੇ ਕੋਲ ਤਾਂ ਪੁੰਨ ਦੀ ਮਲਾਈ ਪ੍ਰਾਪਤ ਹੈ। ਉਹ ਧੰਨੀ ਵਿਅਕਤੀ ਆਪਣੇ ਪੁੰਨ ਨੂੰ ਖਾ-ਖਰਚ ਕਰ ਖਾਲੀ ਹੋ ਕੇ ਤੇ ਪਾਪਾਂ ਦੀ ਮਾਲਗੱਡੀ ਭਰਕੇ ਮ੍ਰਿਤੂ ਉਪਰੰਤ ਪ੍ਰਮਾਤਮਾ ਦੇ ਦਰਬਾਰ ਵਿੱਚ ਮੂੰਹ ਲਟਕਾਕੇ ਭੈਅਭੀਤ ਹੋਕੇ ਜਾਏਗਾ, ਕੁੱਤੇ-ਗਧੇ, ਸੂਰ ਦੇ ਜੰਨਮ ਪਾਏਗਾ। ਇਸਦੇ ਵਿਪਰੀਤ ਦੁੱਖੀ-ਨਿਰਧੰਨ ਵਿਅਕਤੀ ਪ੍ਰਮਾਤਮਾ ਦੀ ਭਗਤੀ ਕਰਕੇ ਦਾਨ-ਧਰਮ ਕਰਕੇ ਵਰਤਮਾਨ ਜੀਵਨ ਵਿੱਚ ਵੀ ਸੁੱਖੀ ਹੋ ਜਾਏਗਾ। ਪਾਪ ਕਰਮਾਂ ਤੋਂ ਬਚਕੇ ਪੁੰਨਾਂ ਦੀ ਮਾਲਗੱਡੀ ਭਰਕੇ ਭਗਤੀ ਧੰਨ ਦਾ ਧੰਨੀ ਹੋਕੇ ਪ੍ਰਮਾਤਮਾ ਦੇ ਦਰਬਾਰ ਵਿੱਚ ਨਿਰਭੈ ਹੋ ਕੇ ਜਾਏਗਾ। ਪ੍ਰਮਾਤਮਾ ਸੀਨੇ ਨਾਲ ਲਗਾਏਗਾ। ਉਸ ਭਗਤ ਨੂੰ ਮੋਖਸ਼ ਦੇਕੇ ਸਦਾ ਸੁੱਖੀ ਕਰ ਦਵੇਗਾ।

ਜੇਕਰ ਧੰਨੀ-ਰਾਜ ਪਦ ਪ੍ਰਾਪਤ ਸੁੱਖੀ ਵਿਅਕਤੀ ਵੀ ਭਗਤੀ ਉੱਪਰ ਲੱਗ ਜਾਏ ਤਾਂ ਉਸਦਾ ਤਾਂ ਕਾਰਜ ਬਣਿਆ-ਬਣਾਇਆ ਹੈ, ਮੋਖਸ਼ ਵਿੱਚ ਕੋਈ ਅੜਚਨ ਨਹੀਂ ਹੈ।

ਪ੍ਰਸ਼ਨ :- ਇੱਕ ਸੱਜਣ ਪੁਰਸ਼ ਨੇ ਕਿਹਾ ਕਿ ਮੈਂ ਕੋਈ ਨਸ਼ਾ ਨਹੀਂ ਕਰਦਾ, ਸਭ ਬੁਰਾਈਆਂ ਤੋਂ ਦੂਰ ਹਾਂ। ਦੂਸਰੇ ਦੀ ਭੈਣ-ਬੇਟੀ ਨੂੰ ਆਪਣੀ ਸਮਝਦਾ ਹਾਂ। ਕੋਈ ਪਾਪ ਨਹੀਂ ਕਰਦਾ। ਮੈਨੂੰ ਭਗਤੀ ਦੀ ਕੋਈ ਜ਼ਰੂਰਤ ਨਹੀਂ ਹੈ। ਸਤਸੰਗ ਵਿੱਚ ਐਸੇ-ਐਸੇ ਇਸਤਰੀ-ਪੁਰਸ਼ ਜਾਂਦੇ ਦੇਖੇ ਹਨ ਜੋ ਹਰੇਕ ਬੁਰਾਈ ਕਰਦੇ ਸਨ, ਬਦਨਾਮ ਸਨ।

ਉੱਤਰ :- ਜਿਵੇਂ ਦੋ ਏਕੜ ਜ਼ਮੀਨ ਹੈ। ਇੱਕ ਏਕੜ ਨੂੰ ਵਾਹਕੇ ਸੰਵਾਰ ਰੱਖਿਆ ਹੈ ਜਾਣਿ ਉਸਦੇ ਝਾੜ-ਬੂਝੇ, ਘਾਹ ਕੱਟਕੇ ਹਲ ਟਰੈੱਕਟਰ ਨਾਲ ਵਾਹ (ਗੁਡਾਈ) ਕਰਕੇ ਸਾਫ-ਸੁਥਰਾ ਕਰ ਰੱਖਿਆ ਹੈ ਅਤੇ ਬੀਜ਼ ਬੀਜ਼ਿਆ ਨਹੀਂ।

ਦੂਸਰੇ ਏਕੜ ਜ਼ਮੀਨ ਵਿੱਚ ਸਭ ਖਰਪਤਵਾਰ, ਝਾੜ-ਬੂਝੇ ਤੇ ਘਾਹ ਅੜਿਆ ਖੜਿਆ ਹੈ ਤਾਂ ਦੋਨ੍ਹੋਂ ਹੀ ਬੇ-ਅਰਥ ਹਨ। ਜੇਕਰ ਦੂਸਰੇ ਏਕੜ ਨੂੰ ਕਿਸੇ ਨੇ ਸੁਆਰਕੇ ਸਾਫ ਕਰਕੇ ਕਣਕ ਬੀਜ਼ ਦਿੱਤਾ ਅਤੇ ਪਹਿਲਾਂ ਸਾਫ ਕੀਤੇ ਵਿੱਚ ਕੁਝ ਨਹੀਂ ਬੀਜ਼ਿਆ ਤਾਂ ਦੂਸਰਾ ਉਸ ਪਹਿਲੇ ਵਾਲੇ ਤੋਂ ਕਈ ਗੁਣਾ ਉਪਯੋਗੀ (ਚੰਗਾ) ਹੈ ਜਿਸਨੂੰ ਸੰਵਾਰਕੇ ਛੱਡ ਦਿੱਤਾ, ਬੀਜ਼ ਬੀਜ਼ਿਆ ਨਹੀਂ।

ਇਸਲਈ ਜੇਕਰ ਆਪ ਵਿਕਾਰ-ਬੁਰਾਈ ਰਹਿਤ ਹੋ ਤਾਂ ਆਪ ਜੀ ਨੂੰ ਭਗਤੀ ਬੀਜ਼ ਬੀਜ਼ਣਾ ਪਏਗਾ, ਤਦੀ ਆਪ ਜੀ ਦੇ ਸਰੀਰ ਰੂਪੀ ਜ਼ਮੀਨ ਦਾ ਲਾਭ ਹੋਏਗਾ।

ਜੋ ਬੁਰਾਈ ਕਰਦੇ ਸਨ, ਉਨ੍ਹਾਂ ਨੂੰ ਗਿਆਨ ਹੋਇਆ ਅਤੇ ਬੁਰਾਈ ਤਿਆਗਕੇ ਭਗਤੀ ਕਰਦੇ ਹਨ ਤਾਂ ਉਨ੍ਹਾਂ ਨੂੰ ਆਪਣੀ ਜੀਣੇ ਦੀ ਰਾਹ ਬਦਲ ਲਈ, ਸਾਫ ਕਰ ਲਈ। ਮੰਜ਼ਿਲ ਨਿਕਟ ਹੋ ਗਈ।

ਆਪ ਅੱਗੇ ਪੜ੍ਹੋਗੇ ਕਿ ਇੱਕ ਵੇਸ਼ਵਾ ਨੇ ਕਬੀਰ ਪ੍ਰਮਾਤਮਾ ਜੀ ਦਾ ਸਤਸੰਗ ਸੁਣਿਆ ਅਤੇ ਆਪਣੀ ਰਾਹ ਬਦਲ ਲਈ ਤੇ ਨਾਮ ਦੀਖਿਆ ਲੈਕੇ ਸਤਿਸੰਗ ਵਿੱਚ ਜਾਣ ਲੱਗੀ। ਨਗਰ ਦੇ ਲੋਕਾਂ ਨੂੰ ਚੰਗਾ ਨਹੀਂ ਲੱਗਾ। ਮੂੰਹ ਜੋੜਕੇ ਗੱਲਾਂ ਬਣਾਉਣ ਲੱਗੇ ਕਿ ਕਬੀਰ ਦੇ ਸਤਿਸੰਗ ਵਿੱਚ ਬਦਨਾਮ ਔਰਤਾਂ ਜਾਂਦੀਆਂ ਹਨ। ਇਹ ਚੰਗੇ ਸੰਤ ਨਹੀਂ ਹਨ। ਸਭ ਅਜਿਹੇ ਹੀ ਲੋਗ-ਲੁਗਾਈ ਇਸਦੇ ਸਤਿਸੰਗ ਵਿੱਚ ਜਾਂਦੇ ਹਨ। ਆਪਣੀ ਭੈਣ-ਬੇਟੀਆਂ ਨੂੰ ਉੱਥੇ ਨਹੀਂ ਜਾਣ ਦੇਣਾ। ਇਹ ਵਿਚਾਰ ਲੋਕਾਂ ਦੇ ਸੁਣਕੇ ਕੁਝ ਭਗਤ ਵੀ ਗੁਰੂ ਜੀ ਤੋਂ ਪਿੰਡ ਵਾਲਿਆਂ ਦੀ ਭਾਸ਼ਾ ਬੋਲਣ ਲੱਗੇ। ਤਦ ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਕਿ :-

ਕੁਸ਼ਟੀ ਹੋ ਸੰਤ ਬੰਦਗੀ ਕੀਜੀਏ।
ਜੇ ਹੋ ਵੈਸ਼ਆ ਕੋ ਪ੍ਰਭੂ ਵਿਸ਼ਵਾਸ਼, ਚਰਣ ਚਿੱਤ ਦੀਜੀਏ॥

ਭਾਵਅਰਥ :- ਜੇਕਰ ਕਿਸੇ ਭਗਤ ਨੂੰ ਕੁਸ਼ਟ ਰੋਗ ਹੈ ਅਤੇ ਉਹ ਭਗਤੀ ਕਰਨ ਲੱਗਾ ਹੈ ਤਾਂ ਭਗਤ ਸਮਾਜ ਨੂੰ ਚਾਹੀਦਾ ਹੈ ਕਿ ਉਸ ਨਾਲ ਘ੍ਰਿਣਾ ਨਾ ਕਰੇ। ਉਸਨੂੰ ਪ੍ਰਣਾਮ ਕਰੇ ਜਿਵੇਂ ਹੋਰ ਭਗਤਾਂ ਨੂੰ ਕਰਦੇ ਹਨ। ਉਸਦਾ ਸਨਮਾਣ ਕਰਨਾ ਚਾਹੀਦਾ ਹੈ। ਉਸਦਾ ਹੌਂਸਲਾ ਵਧਾਉਣਾ ਚਾਹੀਦਾ ਹੈ। ਭਗਤੀ ਕਰਨ ਨਾਲ ਉਸਦਾ ਜੀਵਨ ਸਫਲ ਹੋਏਗਾ, ਰੋਗ ਵੀ ਠੀਕ ਹੋ ਜਾਏਗਾ। ਇਸੀ ਪ੍ਰਕਾਰ ਕਿਸੇ ਵੈਸ਼ਵਾ ਬੇਟੀ-ਭੈਣ ਨੂੰ ਪ੍ਰੇਰਣਾ ਬਣੀ ਹੈ ਭਗਤੀ ਕਰਨ ਦੀ, ਸਤਿਸੰਗ ਵਿੱਚ ਆਉਣ ਦੀ ਤਾਂ ਉਸਨੂੰ ਪ੍ਰਮਾਤਮਾ ਉੱਪਰ ਵਿਸ਼ਵਾਸ਼ ਹੋਇਆ ਹੈ। ਉਹ ਸਤਿਸੰਗ ਵਿਚਾਰ ਸੁਣੇਗੀ ਤਾਂ ਬੁਰਾਈ ਵੀ ਛੁੱਟ ਜਾਏਗੀ। ਉਸਦਾ ਕਲਿਆਣ ਹੋ ਜਾਏਗਾ। ਸਮਾਜ ਤੋਂ ਬੁਰਾਈ ਨਿੱਕਲ ਜਾਏਗੀ। ਜੇਕਰ ਉਹ ਸਤਿਸੰਗ ਵਿੱਚ ਆਏਗੀ ਹੀ ਨਹੀਂ ਤਾਂ ਉਸਨੂੰ ਆਪਣੇ ਪਾਪ ਕਰਮਾਂ ਦਾ ਅਹਿਸਾਸ ਕਿਵੇਂ ਹੋਏਗਾ? ਜਿਵੇਂ ਮੈਲਾ ਕਪੜਾ ਜਲ ਤੇ ਸਾਬਣ ਦੇ ਸੰਪਰਕ ਵਿੱਚ ਨਹੀਂ ਆਏਗਾ ਤਾਂ ਨਿਰਮਲ ਕਿਵੇਂ ਹੋਏਗਾ? ਇਸਲਈ ਐਸੀ ਬਦਨਾਮ ਇਸਤਰੀ ਵੀ ਭਗਤੀ ਕਰਦੀ ਹੈ ਤਾਂ ਉਸਨੂੰ ਵੀ ਵਿਸ਼ੇਸ਼ ਆਦਰ ਨਾਲ ਬੁਲਾਓ ਤਾਂ ਕਿ ਉਸਨੂੰ ਸਤਿਸੰਗ ਵਿੱਚ ਆਉਣ ਵਿੱਚ ਸੰਕੋਚ ਨਾ ਹੋਵੇ। ਜੇਕਰ ਉਸਨੂੰ ਰੋਕੋਗੇ ਤਾਂ ਆਪ ਪਾਪ ਦੇ ਭਾਗੀ ਬਣ ਜਾਓਗੇ। ਇਸ ਨਾਲ ਅੱਗੇ ਦੀ ਕਥਾ ਆਪ ਇਸੇ ਪੁਸਤਕ "ਜੀਨੇ ਕੀ ਰਾਹ" ਵਿੱਚ ਪ੍ਰਸ਼ਠ 107 ਉੱਪਰ ਪੜ੍ਹੋ ਜਿਸਦੀ ਹੈਡਿੰਗ ਹੈ, "ਕਬੀਰ ਜੀ ਦੁਆਰਾ ਸ਼ਿਸ਼ ਦੀ ਪ੍ਰੀਖਿਆ"।

ਸ਼੍ਰੀਮਦਭਗਵਤ ਗੀਤਾ ਦੇ ਅਧਿਆਏ 9 ਸਲੋਕ 30 ਵਿੱਚ ਵੀ ਇਹੀ ਪ੍ਰਮਾਣ ਹੈ। ਲਿਖਿਆ ਹੈ ਕਿ ਕੋਈ ਅਤਿਸ਼ਯ ਦੁਰਾਚਾਰੀ ਵਿਅਕਤੀ ਵੀ ਹੈ। ਜੇਕਰ ਇਹ ਵਿਸ਼ਵਾਸ਼ ਦੇ ਨਾਲ ਪ੍ਰਮਾਤਮਾ ਦੀ ਭਗਤੀ ਕਰਨ ਲੱਗ ਗਿਆ ਹੈ ਤਾਂ ਉਸਨੂੰ ਮਹਾਤਮਾ ਦੇ ਤੁਲ ਮੰਨਣਾ ਚਾਹੀਦਾ ਹੈ। ਉਹ ਸੰਤਾਂ ਦੇ ਵਿਚਾਰ ਸੁਣਕੇ ਸੁਧਰ ਜਾਏਗਾ ਅਤੇ ਆਪਣਾ ਕਲਿਆਣ ਕਰਵਾ ਲਵੇਗਾ। ਇਸਲਈ ਮਾਨਵ ਸਰੀਰਧਾਰੀ ਪ੍ਰਾਣੀ ਨੂੰ ਪ੍ਰਮਾਤਮਾ ਦੀ ਭਗਤੀ ਤੇ ਸ਼ੁਭ ਕਰਮ, ਦਾਨ-ਧਰਮ ਗੁਰੂ ਜੀ ਦੀ ਸ਼ਰਣ ਵਿੱਚ ਆਕੇ ਜ਼ਰੂਰ ਕਰਨੇ ਚਾਹੀਦੇ ਹਨ।

ਪੂਜਨੀਏਂ ਕਬੀਰ ਪ੍ਰਮੇਸ਼ਵਰ ਜੀ ਨੇ ਕਿਹਾ ਹੈ ਕਿ :-

ਕਬੀਰ, ਮਨੁੱਖ ਜੰਨਮ ਦੁਰਲਭ ਹੈ, ਮਿਲੇ ਨਾ ਬਾਰਮ-ਬਾਰ।
ਤਰਵਰ ਸੇ ਪਤਾ ਟੂਟ ਗਿਰੇ, ਬਹੁਰ ਨਾ ਲਗੇ ਡਾਰ॥

ਭਾਵਅਰਥ :- ਕਬੀਰ ਪ੍ਰਮਾਤਮਾ ਜੀ ਨੇ ਸਮਝਾਇਆ ਹੈ ਕਿ ਹੇ ਮਾਨਵ ਸਰੀਰਧਾਰੀ ਪ੍ਰਾਣੀ! ਇਹ ਮਾਨਵ ਜੰਨਮ (ਇਸਤਰੀ/ਪੁਰਸ਼) ਬੁਹਤ ਕਠਨਾਈਆਂ ਨਾਲ ਯੁੱਗਾਂ ਉਪਰੰਤ

ਪ੍ਰਾਪਤ ਹੁੰਦਾ ਹੈ। ਇਹ ਵਾਰ-ਵਾਰ ਨਹੀਂ ਮਿਲਦਾ। ਇਸ ਸਰੀਰ ਦੇ ਰਹਿੰਦੇ-ਰਹਿੰਦੇ ਸ਼ੁੱਭ ਕਰਮ ਤੇ ਪ੍ਰਮਾਤਮਾ ਦੀ ਭਗਤੀ ਕਰ, ਨਹੀਂ ਤਾਂ ਇਹ ਸਰੀਰ ਸਮਾਪਤ ਹੋ ਗਿਆ ਤਾਂ ਆਪ ਪੁਨਰ ਇਸੇ ਸਥਿਤੀ ਜਾਣੀ ਮਾਨਵ ਸਰੀਰ ਨੂੰ ਪ੍ਰਾਪਤ ਨਹੀਂ ਕਰ ਪਾਓਗੇ। ਜਿਵੇਂ ਰੁੱਖ ਤੋਂ ਪੱਤਾ ਟੁੱਟਣ ਦੇ ਪਿੱਛੋਂ ਉਸੇ ਡਾਲ ਉੱਪਰ ਨਹੀਂ ਲਗਦਾ।

ਇਸਲਈ ਇਸ ਮਾਨਵ ਸਰੀਰ ਦੇ ਅਵਸਰ ਨੂੰ ਬੇ-ਅਰਥ ਨਾ ਗਵਾ। ਕਬੀਰ ਜੀ ਨੇ ਫਿਰ ਕਿਹਾ ਹੈ ਕਿ :-

ਕਬੀਰ, ਮਨੁੱਸ਼ ਜੰਨਮ ਪਾਏ ਕਰ, ਨਹੀਂ ਰਟੈ ਹਰਿ ਨਾਮ।
ਜੈਸੇ ਕੂਆਂ ਜਲ ਬਿਨਾਂ, ਬਣਵਾਇਆ ਕਿਆ ਕਾਮ॥

ਭਾਵਅਰਥ :- ਮਾਨਵ ਜੀਵਨ ਵਿੱਚ ਜੇਕਰ ਭਗਤੀ ਨਹੀਂ ਕਰਦਾ ਤਾਂ ਉਹ ਜੀਵਨ ਅਜਿਹਾ ਹੈ ਜਿਵੇਂ ਸੁੰਦਰ ਖੂਹ ਬਣਾ ਰੱਖਿਆ ਹੈ। ਜੇਕਰ ਉਸ ਵਿੱਚ ਜਲ ਨਹੀਂ ਹੈ ਜਾਂ ਜਲ ਹੈ ਤਾਂ ਖਾਰਾ (ਪੀਣ ਯੋਗ ਨਹੀਂ) ਹੈ, ਉਸਦਾ ਵੀ ਨਾਮ ਭਲੇ ਹੀ ਖੂਹ ਹੈ, ਪ੍ਰੰਤੂ ਗੁਣ ਖੂਹ (Well) ਵਾਲੇ ਨਹੀਂ ਹਨ। ਇਸੇ ਪ੍ਰਕਾਰ ਮਨੁੱਖ ਭਗਤੀ ਨਹੀਂ ਕਰਦਾ ਤਾਂ ਉਸਨੂੰ ਵੀ ਮਾਨਵ ਕਹਿੰਦੇ ਹਨ, ਪ੍ਰੰਤੂ ਮਨੁੱਖ ਵਾਲੇ ਗੁਣ ਨਹੀਂ ਹਨ।

ਪੂਰਵ ਜੰਨਮਾਂ ਵਿੱਚ ਕੀਤੇ ਸ਼ੁੱਭ-ਅਸ਼ੁੱਭ ਕਰਮਾਂ ਤੇ ਭਗਤੀ ਦੇ ਕਾਰਨ ਕੋਈ ਸਵਸਥ ਹੈ। ਉਹ ਅਚਾਨਕ ਰੋਗੀ ਹੋ ਜਾਂਦਾ ਹੈ ਅਤੇ ਲੱਖਾਂ ਰੁਪਏ ਉਪਚਾਰ ਉੱਪਰ ਖਰਚ ਕਰਕੇ ਮ੍ਰਿਤੂ ਨੂੰ ਪ੍ਰਾਪਤ ਹੋ ਜਾਂਦਾ ਹੈ। ਕੋਈ ਜੰਨਮ ਤੋਂ ਰੋਗੀ ਹੁੰਦਾ ਹੈ, ਆਜੀਵਨ ਕਸ਼ਟ ਭੋਗਕੇ ਮਰ ਜਾਂਦਾ ਹੈ। ਕੋਈ ਨਿਰਧੰਨ ਹੁੰਦਾ ਹੈ, ਕੋਈ ਧੰਨਵਾਨ ਹੀ ਜੰਮਦਾ ਹੈ। ਕਿਸੇ ਦੇ ਲੜਕੇ-ਲੜਕੀ ਹੁੰਦੇ ਹਨ ਤਾਂ ਕਿਸੇ ਨੂੰ ਸੰਤਾਨ ਪ੍ਰਾਪਤ ਹੀ ਨਹੀਂ ਹੁੰਦੀ। ਕਿਸੇ ਨੂੰ ਪੁੱਤਰ-ਪੁੱਤਰੀ ਹੀ ਸੰਤਾਨ ਹੁੰਦੀ ਹੈ, ਚਾਹੁਣ ਉੱਤੇ ਵੀ ਪੁੱਤਰ ਨਹੀਂ ਹੁੰਦਾ। ਇਹ ਸਭ ਪੂਰਵ ਜੰਨਮਾਂ ਦੇ ਕਰਮਾਂ ਦਾ ਫਲ ਮਾਨਵ ਭੋਗਦਾ ਹੈ ਜਦ ਤਕ ਪੁਨਰ ਭਗਤੀ ਆਰੰਭ ਨਹੀਂ ਕਰਦਾ ਤਾਂ ਤਦ ਤੱਕ ਪੂਰਵ ਵਾਲੇ ਸੰਸਕਾਰ ਹੀ ਪ੍ਰਾਣੀ ਨੂੰ ਪ੍ਰਾਪਤ ਹੁੰਦੇ ਹਨ। ਜਿਸ ਸਮੇਂ ਪੂਰਣ ਸਤਿਗੁਰੂ ਤੋਂ ਦੀਖਿਆ ਲੈਕੇ ਮਰਿਆਦਾ ਨਾਲ ਭਗਤੀ ਕਰਨ ਲਗਦਾ ਹੈ ਤਾਂ ਸ਼ੁੱਭ ਸੰਸਕਾਰਾਂ ਵਿੱਚ ਵਰਿੱਧੀ ਹੋਣ ਨਾਲ ਦੁੱਖ ਦਾ ਸਮਾਂ ਸੁੱਖ ਵਿੱਚ ਬਦਲਣ ਲੱਗ ਜਾਂਦਾ ਹੈ।

# "ਮਾਨਵ ਜੀਵਨ ਦੀ ਆਮ ਧਾਰਣਾ"

ਜਦ ਤੱਕ ਯਥਾਰਥ ਅਧਿਆਤਮਿਕ ਗਿਆਨ ਨਹੀਂ ਹੁੰਦਾ ਤਾਂ ਜਨ-ਸਧਾਰਣ ਦੀ ਧਾਰਣਾ ਹੁੰਦੀ ਹੈ ਕਿ :-

1. ਵੱਡਾ ਹੋਕੇ ਪੜ੍ਹ-ਲਿਖਕੇ ਆਪਣੇ ਨਿਰਵਾਹ ਦੀ ਖੋਜ ਕਰਕੇ ਵਿਆਹ ਕਰਵਾਕੇ ਪਰਿਵਾਰ ਪੋਸ਼ਣ ਕਰਨਗੇ। ਬੱਚਿਆਂ ਨੂੰ ਉੱਚ ਸਿੱਖਿਆ ਤੱਕ ਪੜ੍ਹਾਓਣਗੇ। ਫਿਰ ਉਨ੍ਹਾਂ ਨੂੰ ਰੋਜ਼ਗਾਰ ਮਿਲ ਜਾਏ। ਉਨ੍ਹਾਂ ਦਾ ਵਿਆਹ ਕਰਨਗੇ। ਪ੍ਰਮਾਤਮਾ ਸੰਤਾਨ ਨੂੰ ਸੰਤਾਨ ਦੇ। ਫਿਰ ਸਾਡਾ ਕਰਤੱਵ ਪੂਰਾ ਹੋਇਆ। ਕਈ ਵਾਰ ਪਿੰਡ ਜਾਂ ਗੁਆਂਢ (ਪੜੌਸੀ ਪਿੰਡ) ਦੇ ਬਜ਼ੁਰਗ ਇਕੱਠੇ ਹੁੰਦੇ ਤਾਂ ਆਪਸ ਵਿੱਚ ਕੁਸ਼ਲ-ਮੰਗਲ ਜਾਣਦੇ ਤਾਂ ਇੱਕ ਨੇ ਕਿਹਾ ਕਿ ਪ੍ਰਮਾਤਮਾ ਦੀ ਕ੍ਰਿਪਾ ਨਾਲ ਦੋ ਲੜਕੇ ਤੇ ਦੋ ਲੜਕੀਆਂ ਹਨ। ਕਠਿਨ ਮਹਿਨਤ ਕਰਕੇ ਪਾਲਿਆ-ਪੋਸਿਆ ਤੇ ਪੜ੍ਹਾਇਆ, ਵਿਆਹ ਕਰ ਦਿੱਤਾ। ਸਭ ਦੇ ਸਭ ਬੇਟਾ-ਬੇਟੀਆਂ ਵਾਲੇ ਹਨ। ਮੇਰਾ ਕਾਰਜ ਪੂਰਣ ਹੋਇਆ। 75 ਸਾਲ ਦਾ ਹੋ ਗਿਆ ਹਾਂ। ਹੁਣ ਬੇਸ਼ੱਕ ਮੌਤ ਹੋ ਜਾਏ, ਮੇਰਾ ਜੀਵਨ ਸਫਲ ਹੋਇਆ। ਵੰਸ਼ ਬੇਲ ਚੱਲ ਪਈ, ਸੰਸਾਰ ਵਿੱਚ ਨਾਮ ਰਹੇਗਾ।

ਵਿਵੇਚਨ :- ਉਪਰੋਕਤ ਪ੍ਰਸੰਗ ਵਿੱਚ ਜੋ ਵੀ ਪ੍ਰਾਪਤ ਹੋਇਆ, ਉਹ ਪੂਰਵ ਨਿਰਧਾਰਿਤ ਸੰਸਕਾਰ ਹੀ ਪ੍ਰਾਪਤ ਹੋਇਆ, ਨਵਾਂ ਕੁਝ ਨਹੀਂ ਮਿਲਿਆ।

ਇੱਕ ਵਿਅਕਤੀ ਦਾ ਵਿਆਹ ਹੋਇਆ। ਸੰਤਾਨ ਰੂਪ ਵਿੱਚ ਬੇਟੀ ਹੋਈ। ਮਾਨਵ ਸਮਾਜ ਦੀ ਧਾਰਣਾ ਰਹੀ ਹੈ ਕਿ ਪੁੱਤਰ ਨਹੀਂ ਹੈ ਤਾਂ ਉਸਦਾ ਵੰਸ਼ ਨਹੀਂ ਚਲਦਾ। (ਪ੍ਰੰਤੂ

ਅਧਿਆਤਮਿਕ ਗਿਆਨ ਦੀ ਦ੍ਰਿਸ਼ਟੀ ਤੋਂ ਪੁੱਤਰ-ਪੁੱਤਰੀ ਵਿੱਚ ਕੋਈ ਅੰਤਰ ਨਹੀਂ ਮੰਨਿਆ ਜਾਂਦਾ) ਆਸ਼ਾ ਜਾਗੀ ਕਿ ਦੂਸਰਾ ਬੱਚਾ ਤਾਂ ਬੇਟਾ ਹੋਏਗਾ। ਦੂਸਰੀ ਵੀ ਲੜਕੀ ਹੋਈ। ਫਿਰ ਆਸ਼ਾ ਜਾਗੀ ਕਿ ਪ੍ਰਮਾਤਮਾ ਤੀਸਰਾ ਤਾਂ ਪੁੱਤਰ ਦੇਵੇ। ਪ੍ਰੰਤੂ ਤੀਸਰੀ ਵੀ ਲੜਕੀ ਹੋਈ। ਇਸ ਪ੍ਰਕਾਰ ਕੁਲ ਪੰਜ ਬੇਟੀਆਂ ਹੋਈਆਂ। ਪੁੱਤਰ ਦਾ ਜੰਨਮ ਤਾਂ ਹੋਇਆ ਹੀ ਨਹੀਂ। ਇਸ ਉਦਾਹਰਣ ਤੋਂ ਸਪੱਸ਼ਟ ਹੁੰਦਾ ਹੈ ਕਿ ਨਾ ਤਾਂ ਮਾਨਵ ਦਾ ਚਾਹਿਆ ਹੋਇਆ ਅਤੇ ਨਾ ਕੀਤਾ ਹੋਇਆ। ਜੋ ਕੁਝ ਹੋਇਆ, ਸੰਸਕਾਰ ਵੱਸ਼ ਹੀ ਹੋਇਆ। ਇਹ ਪ੍ਰਮੇਸ਼ਵਰ ਦਾ ਵਿਧਾਨ ਹੈ। ਮਾਨਵ ਸਰੀਰ ਪ੍ਰਾਪਤ ਪ੍ਰਾਣੀ ਨੂੰ ਵਰਤਮਾਨ ਜੰਨਮ ਵਿੱਚ ਪੂਰਣ ਸੰਤ ਤੋਂ ਦੀਖਿਆ ਲੈਕੇ ਭਗਤੀ ਕਰਨੀ ਚਾਹੀਦੀ ਹੈ ਤੇ ਪੁੰਨ-ਦਾਨ, ਧਰਮ ਤੇ ਸ਼ੁੱਭ ਕਰਮ ਜ਼ਰੂਰ ਕਰਨੇ ਚਾਹੀਦੇ ਹਨ, ਨਹੀਂ ਤਾਂ ਪੂਰਵ ਜੰਨਮ ਦੇ ਪੁੰਨ ਮਾਨਵ ਜੀਵਨ ਵਿੱਚ ਖਾ-ਖਰਚ ਕਰ ਖਾਲੀ ਹੋਕੇ ਪ੍ਰਮਾਤਮਾ ਦੇ ਦਰਬਾਰ ਵਿੱਚ ਜਾਏਗਾ। ਫਿਰ ਪਸ਼ੂ ਆਦਿ ਦੇ ਜੀਵਨ ਭੋਗਣ ਪੈਣਗੇ।

❖ ਜਿਵੇਂ ਕਿਸਾਨ ਆਪਣੇ ਖੇਤ ਵਿੱਚ ਕਣਕ, ਚਣੇ ਆਦਿ ਬੀਜ਼ਦਾ ਹੈ। ਫਿਰ ਮਹਿਨਤ ਕਰਕੇ ਉਨ੍ਹਾਂ ਨੂੰ ਪ੍ਰਪੱਕ ਕਰਕੇ ਘਰ ਲਿਆਕੇ ਆਪਣੇ ਕੋਠੇ (ਕਮਰੇ) ਵਿੱਚ ਭਰ ਲੈਂਦਾ ਹੈ। ਜੇਕਰ ਉਹ ਪੁਨਰ ਬੀਜ਼ ਬੀਜ਼ਕੇ ਫਸਲ ਤਿਆਰ ਨਹੀਂ ਕਰਦਾ ਹੈ ਤਾਂ ਉਸਨੂੰ ਕੋਈ ਸ਼ੰਕਾ ਨਹੀਂ ਆਏਗੀ ਕਿਉਂਕਿ ਪੂਰਵ ਸਾਲ ਦੇ ਕਣਕ-ਚਣੇ ਬਾਕੀ ਹਨ, ਪ੍ਰੰਤੂ ਇੱਕ ਦਿਨ ਉਹ ਪੂਰਵ ਵਾਲਾ ਸੰਗ੍ਰਹਿ ਕੀਤਾ ਸਮਾਪਤ ਹੋ ਜਾਏਗਾ ਅਤੇ ਉਹ ਕਿਸਾਨ ਪਰਿਵਾਰ ਭਿਖਾਰੀ ਹੋ ਜਾਏਗਾ। ਠੀਕ ਇਸ ਪ੍ਰਕਾਰ ਮਾਨਵ ਸਰੀਰ ਵਿੱਚ ਜੋ ਵੀ ਪ੍ਰਾਪਤ ਹੋ ਰਿਹਾ ਹੈ, ਉਹ ਪੂਰਵ ਦੇ ਜੰਨਮਾਂ ਦਾ ਸੰਗ੍ਰਹਿ ਹੈ। ਜੇਕਰ ਵਰਤਮਾਨ ਵਿੱਚ ਸ਼ੁੱਭ ਕਰਮ ਤੇ ਭਗਤੀ ਨਹੀਂ ਕੀਤੀ ਤਾਂ ਭਵਿੱਖ ਦਾ ਜੀਵਨ ਨਰਕ ਹੋ ਜਾਏਗਾ।

ਅਧਿਆਤਮ ਗਿਆਨ ਹੋਣ ਦੇ ਕਾਰਨ ਮਾਨਵ ਬੁੱਧੀਮਾਨ ਕਿਸਾਨ ਦੀ ਤਰ੍ਹਾਂ ਪ੍ਰਤੀ ਸਾਲ ਹਰੇਕ ਮੌਸਮ ਵਿੱਚ ਦਾਨ-ਧਰਮ, ਸਿਮਰਨ ਰੂਪੀ ਫਸਲ ਬੀਜ਼ੇਗਾ ਤੇ ਆਪਣੇ ਘਰ ਵਿੱਚ ਸੰਗ੍ਰਹਿ ਕਰਕੇ ਖਾਏਗਾ ਤੇ ਵੇਚਕੇ ਆਪਣਾ ਖਰਚ ਵੀ ਚਲਾਏਗਾ ਜਾਣੀ ਪੂਰਣ ਗੁਰੂ ਜੀ ਤੋਂ ਦੀਖਿਆ ਲੈਕੇ ਉਨ੍ਹਾਂ ਦੇ ਦੱਸੇ ਅਨੁਸਾਰ ਸਾਧਨਾ ਤੇ ਦਾਨ-ਧਰਮ ਪ੍ਰਤੀ ਸਮਾਗਮ ਵਿੱਚ ਕਰਕੇ ਭਗਤੀ ਧੰਨ ਨੂੰ ਸੰਗ੍ਰਹਿ ਕਰੇਗਾ। ਇਸ ਲਈ ਪਰਮ ਸੰਤ ਮਾਨਵ ਨੂੰ ਜੀਣੇ ਦੀ ਰਾਹ ਦੱਸਦਾ ਹੈ। ਉਸਦਾ ਆਧਾਰ ਸਤਿ ਅਧਿਆਤਮਿਕ ਗਿਆਨ ਸਰਵ ਗ੍ਰੰਥਾਂ ਵਿੱਚ ਪ੍ਰਮਾਣਿਤ ਹੁੰਦਾ ਹੈ।

ਜਿਵੇਂ ਕਿ ਪੂਰਵਕਤ ਪ੍ਰਸੰਗ ਵਿੱਚ ਇੱਕ ਬਿਰਧ ਨੇ ਦੱਸਿਆ ਕਿ ਸਾਰੀ ਸੰਤਾਨ ਦਾ ਪਾਲ-ਪੋਸਕੇ ਵਿਆਹ ਕਰ ਦਿੱਤਾ। ਮੇਰੇ ਮਾਨਵ ਜੀਵਨ ਦਾ ਕਾਰਜ ਪੂਰਾ ਹੋਇਆ, ਮੇਰਾ ਜੀਵਨ ਸਫਲ ਹੋਇਆ। ਹੁਣ ਬੇਸ਼ੱਕ ਮੌਤ ਆ ਜਾਏ। ਵਿਚਾਰਨਯੋਗ ਵਿਸ਼ਾ ਹੈ ਕਿ ਉਸਨੇ ਤਾਂ ਪੂਰਵ ਦਾ ਜਮ੍ਹਾ ਹੀ ਖਰਚ ਕਰ ਦਿੱਤਾ, ਭਵਿੱਖ ਦੇ ਲਈ ਕੁਝ ਨਹੀਂ ਕੀਤਾ। ਜਿਸ ਕਾਰਨ ਕਰਕੇ ਉਸ ਵਿਅਕਤੀ ਦਾ ਮਾਨਵ ਜੀਵਨ ਬੇ-ਅਰਥ ਗਿਆ।

**ਕਬੀਰ ਜੀ ਨੇ ਕਿਹਾ ਹੈ ਕਿ :-**

ਕਯਾ ਮਾਂਗੁ ਕੁਛ ਥਿਰ ਨਾ ਰਹਾਈ। ਦੇਖਤ ਨੈਣ ਚਲਾ ਜਗ ਜਾਈ॥
ਇੱਕ ਲੱਖ ਪੂਤ ਸਵਾ ਲੱਖ ਨਾਤੀ। ਉਸ ਰਾਵਣ ਕੈ ਦੀਵਾ ਨਾ ਬਾਤੀ॥

**ਭਾਵਅਰਥ :-** ਜੇਕਰ ਇੱਕ ਮਨੁੱਖ ਇੱਕ ਪੁੱਤਰ ਤੋਂ ਵੰਸ਼ ਵੇਲ ਨੂੰ ਸਦਾ ਬਣਾਏ ਰੱਖਣਾ ਚਾਹੁੰਦਾ ਹੈ ਤਾਂ ਇਹ ਉਸਦੀ ਭੁੱਲ ਹੈ। ਜਿਵੇਂ ਸ੍ਰੀਲੰਕਾ ਦੇ ਰਾਜਾ ਰਾਵਣ ਦੇ ਇੱਕ ਲੱਖ ਪੁੱਤਰ ਸਨ ਤੇ ਸਵਾ ਲੱਖ ਪੋਤਰੇ ਸਨ। ਵਰਤਮਾਨ ਵਿੱਚ ਉਸਦੇ ਕੁੱਲ (ਵੰਸ਼) ਵਿੱਚ ਕੋਈ ਘਰ ਵਿੱਚ

ਦੀਵਾ ਜਲਾਉਣ ਵਾਲਾ ਵੀ ਨਹੀਂ ਹੈ। ਸਭ ਨਸ਼ਟ ਹੋ ਗਏ। ਇਸ ਲਈ ਹੇ ਮਾਨਵ ! ਪ੍ਰਮਾਤਮਾ ਤੋਂ ਇਹ ਕੀ ਮੰਗਦਾ ਹੈਂ ਜੋ ਸਥਾਈ ਹੀ ਨਹੀਂ ਹੈ। ਇਹ ਅਧਿਆਤਮ ਗਿਆਨ ਦੇ ਅਭਾਵ ਕਾਰਨ ਪ੍ਰੇਰਣਾ ਬਣੀ ਹੈ। ਪ੍ਰਮਾਤਮਾ ਆਪ ਜੀ ਨੂੰ ਆਪਦਾ ਸੰਸਕਾਰ ਦਿੰਦਾ ਹੈ। ਆਪਦਾ ਕੀਤਾ ਕੁਝ ਨਹੀਂ ਹੋ ਰਿਹਾ। ਉਸ ਬਿਰਧ ਦੀ ਗੱਲ ਨੂੰ ਮੰਨੋ ਕਿ ਪੁੱਤਰ ਦੇ ਹੋਣ ਨਾਲ ਵੰਸ਼ ਵਰਿੱਧੀ ਹੋਣ ਨਾਲ ਸੰਸਾਰ ਵਿੱਚ ਨਾਮ ਬਣਿਆ ਰਹਿੰਦਾ ਹੈ। ਇੱਕ ਪਿੰਡ ਵਿੱਚ ਸ਼ੁਰੂ ਵਿੱਚ ਚਾਰ ਜਾਂ ਪੰਜ ਵਿਅਕਤੀ ਸਨ। ਉਨ੍ਹਾਂ ਦਾ ਵੰਸ਼ ਚੱਲ ਰਿਹਾ ਹੈ। ਉਨ੍ਹਾਂ ਦਾ ਸੰਸਾਰ ਵਿੱਚ ਨਾਮ ਵੀ ਚੱਲ ਰਿਹਾ ਹੈ। ਪ੍ਰੰਤੂ ਸ਼ਾਸਤਰੋਵਕਤ ਵਿਧੀ ਨਾਲ ਭਗਤੀ ਨਾ ਕਰਨ ਦੇ ਕਾਰਨ ਪ੍ਰਮਾਤਮਾ ਦੇ ਵਿਧਾਨ ਅਨੁਸਾਰ ਉਹ ਭਲਾ ਪੁਰਸ਼ ਕਿਤੇ ਗਧਾ ਬਣਕੇ ਕਸ਼ਟ ਭੋਗ ਰਿਹਾ ਹੋਏਗਾ। ਉਥੇ ਗਧੇ ਦੇ ਵੰਸ਼ ਦੀ ਵਰਿੱਧੀ ਕਰਕੇ ਫਿਰ ਕੁੱਤੇ ਦਾ ਜੰਨਮ ਪ੍ਰਾਪਤ ਕਰਕੇ ਉੱਥੇ ਉਸ ਕੁੱਲ ਦੀ ਵਰਿੱਧੀ ਕਰਕੇ ਹੋਰ ਪ੍ਰਾਣੀਆਂ ਦੇ ਸਰੀਰ ਪ੍ਰਾਪਤ ਕਰਕੇ ਅਸੰਖਾਂ ਜੰਨਮ ਕਸ਼ਟ ਭੁਗਤੇਗਾ। ਭਾਵਅਰਥ ਹੈ ਕਿ ਮਾਨਵ ਜੀਵਨ ਪ੍ਰਾਪਤ ਪ੍ਰਾਣੀ ਨੂੰ ਚਾਹੀਦਾ ਹੈ ਕਿ ਮਾਨਵ ਜੀਵਨ ਪ੍ਰਾਪਤ ਪ੍ਰਾਣੀ ਨੂੰ ਚਾਹੀਦਾ ਹੈ ਕਿ ਸੰਸਾਰਿਕ ਕਰਤੱਵ ਕਰਮ ਕਰਦੇ-ਕਰਦੇ ਆਤਮ ਕਲਿਆਣ ਦਾ ਕਾਰਜ ਵੀ ਕਰੇ। ਜਿਸ ਕਾਰਨ ਨਾਲ ਪਰਿਵਾਰ ਤੋਂ ਆਉਣ ਵਾਲੀ ਪੂਰਵ ਪਾਪ ਦੀ ਮਾਰ ਵੀ ਟਲੇਗੀ, ਪਰਿਵਾਰ ਖੁਸ਼ਹਾਲ ਰਹੇਗਾ। ਨਹੀਂ ਤਾਂ ਸ਼ੁੱਭ-ਅਸ਼ੁੱਭ ਦੋਨੋਂ ਕਰਮਾਂ ਦਾ ਫਲ ਭੋਗਣ ਕਰਕੇ ਕਰਮ ਸੁੱਖ ਤੇ ਕਦੀ ਦੁੱਖ ਦਾ ਕਹਿਰ ਵੀ ਝੱਲਣਾ ਪੈਂਦਾ ਹੈ।

ਇੱਕ ਸਮੇਂ ਦਾਸ (ਲੇਖਕ) ਇੱਕ ਪਿੰਡ ਵਿੱਚ ਤਿੰਨ ਦਿਨ ਦਾ ਸਤਿਸੰਗ-ਪਾਠ ਕਰ ਰਿਹਾ ਸੀ। ਉਸੀ ਪਰਿਵਾਰ ਦਾ ਇੱਕ ਰਿਸ਼ਤੇਦਾਰ ਇੱਕ ਚਾਰ ਸਾਲ ਦੇ ਲੜਕੇ ਨੂੰ ਨਾਲ ਲੈ ਆਇਆ। ਚਰਚਾ ਵਿੱਚ ਉਸਨੇ ਦੱਸਿਆ ਕਿ ਮੇਰੇ ਚਾਰ ਪੁੱਤਰ ਦੋ ਪੁੱਤਰੀ ਸੰਤਾਨ ਰੂਪ ਵਿੱਚ ਪ੍ਰਾਪਤ ਹੋਈ। ਸਭ ਦਾ ਵਿਆਹ ਕਰ ਦਿੱਤਾ। ਮੇਰੇ ਜਿਹੇ ਸੁੱਖੀ ਸਾਡੇ ਪਿੰਡ ਵਿੱਚ ਸ਼ਾਇਦ ਹੀ ਕੋਈ ਸੀ। ਫਿਰ ਐਸੀ ਨੌਬਤ ਆਈ ਕਿ ਦੋ ਸਾਲ ਵਿੱਚ ਘਰ ਉਜੜ ਗਿਆ। ਦੋ ਬੇਟੇ ਮੋਟਰਸਾਈਕਲ ਉੱਤੇ ਸੁਸਰਾਲ ਜਾ ਰਹੇ ਸਨ, ਦੁਰਘਟਨਾ ਵਿੱਚ ਭਗਵਾਨ ਦੇ ਘਰ ਚਲੇ ਗਏ। ਉਨ੍ਹਾਂ ਦੀਆਂ ਪਤਨੀਆਂ ਵੀ ਹੋਰ ਪਿੰਡ ਵਿੱਚ ਵਿਆਹ ਦਿੱਤੀਆਂ। ਇੱਕ ਸਾਲ ਪਿੱਛੋਂ ਇੱਕ ਪੁੱਤਰ ਨੂੰ ਖੇਤ ਵਿੱਚ ਟਿਊਬੈੱਲ ਉੱਤੇ ਰਾਤ ਨੂੰ ਸੱਪ ਨੇ ਡੱਸ ਲਿਆ, ਮ੍ਰਿਤ ਮਿਲਿਆ। ਚੌਥਾ ਇਸ ਦੁੱਖ ਨਾਲ ਹਾਰਟ ਫੇਲ੍ਹ ਨਾਲ ਚੱਲ ਵੱਸਿਆ। ਸਭ ਬਹੂਆਂ ਵੀ ਚੱਲੀਆਂ ਗਈਆਂ। ਪਤਨੀ ਦਾ ਮਾਨਸਿਕ ਸੰਤੁਲਣ ਵਿਗੜ ਗਿਆ। ਇਹ ਲੜਕਾ ਵੱਡੀ ਲੜਕੀ ਦਾ ਹੈ ਜਿਸਦੇ ਸਹਾਰੇ ਦਿਨ ਕੱਟ ਰਿਹਾ ਹਾਂ। ਬੇਟੀ ਨੂੰ ਘਰ ਰੱਖਿਆ ਹੈ। ਪਿਆਰੇ ਪਾਠਕਾਂ ਨੂੰ ਨਿਵੇਦਨ ਹੈ ਕਿ ਵਵੇਕ ਤੋਂ ਕੰਮ ਲਓ ਅਤੇ ਮਾਨਵ ਜੀਵਨ ਦੀ ਸੱਚੀ ਰਾਹ ਫੜੋ, ਭਗਤੀ ਜ਼ਰੂਰ ਕਰੋ।

❖ ਸੰਤਾਨ ਹੋਣਾ ਜਾਂ ਨਾ ਹੋਣਾ ਇਹ ਆਪਦੇ ਪੂਰਵ ਕਰਮਾਂ ਦਾ ਫਲ ਹੈ। ਜੇਕਰ ਸੰਤਾਨ ਨੂੰ ਧਰਮ-ਕਰਮ ਦਾ ਗਿਆਨ ਨਹੀਂ ਹੈ ਤਾਂ ਉਹ ਚਾਹੇ ਕਿੰਨੀ ਹੀ ਨੇਕ ਹੈ, ਕਦੀ ਨਾ ਕਦੀ ਗਲਤੀ ਕਰ ਹੀ ਦੇਵੇਗੀ। ਉਹ ਸਭ ਪਾਪ ਕਰਮਾਂ ਦੇ ਕਾਰਨ ਹੋਏਗਾ। ਇੱਕ ਵਿਅਕਤੀ ਨੇ ਦੱਸਿਆ ਕਿ ਮੇਰਾ ਸਹੁਰਾ ਚਾਰ ਏਕੜ ਦਾ ਜਾਟ ਕਿਸਾਨ ਸੀ। ਉਸਨੇ ਦਿਨ-ਰਾਤ ਮਿਹਨਤ ਕਰਕੇ ਕੁੱਲ ਸੋਲ੍ਹਾਂ ਏਕੜ ਜ਼ਮੀਨ ਖਰੀਦਕੇ ਬਣਾ ਲਈ ਜਾਣੀ ਬਾਰ੍ਹਾਂ ਏਕੜ ਜ਼ਮੀਨ ਹੋਰ ਮੁੱਲ ਲੈ ਲਈ। ਚਾਰ ਲੜਕੇ ਅਤੇ ਇੱਕ ਲੜਕੀ ਸੀ। ਸਭ ਦੀ ਸ਼ਾਦੀ ਕਰ ਦਿੱਤੀ। ਸੱਠ ਸਾਲ ਦੀ ਉਮਰ ਵਿੱਚ ਮੇਰੇ ਸਹੁਰਾ ਜੀ ਨੂੰ ਅਧਰੰਗ ਮਾਰ ਗਿਆ। ਚਾਰੋਂ ਲੜਕੇ ਭਿੰਨ ਰਹਿੰਦੇ ਸਨ।

ਕੁਝ ਦਿਨ ਵੱਡੇ ਬੇਟੇ ਕੋਲ ਰਿਹਾ, ਪ੍ਰੰਤੂ 6 ਮਹੀਨੇ ਵਿੱਚ ਹੀ ਕਪੜਿਆਂ ਵਿੱਚ ਬਦਬੂ ਆਉਣ ਲੱਗੀ। ਫਿਰ ਤੀਸਰੇ ਵਾਲੇ ਦੇ ਘਰ ਵਿੱਚ ਰਿਹਾ, ਕੁਝ ਦਿਨ ਬਾਅਦ ਉਸਨੇ ਵੀ ਹੱਥ ਖੜੇ ਕਰ ਦਿੱਤੇ। ਇਸ ਪ੍ਰਕਾਰ ਚਾਰੋਂ ਪੁੱਤਰ ਸੇਵਾ ਤੋਂ ਤੰਗ ਆ ਗਏ। ਪਿੰਡ ਦੀ ਪੰਚਾਇਤ ਨੇ ਮੇਰੇ ਸਹੁਰਾ ਜੀ ਦੀ ਸੇਵਾ ਕਰਾਉਣ ਦੇ ਉਦੇਸ਼ ਨਾਲ ਦੋ ਏਕੜ ਜ਼ਮੀਨ ਉਸਨੂੰ ਜਿਆਦਾ ਦੇਣ ਦਾ ਫੈਸਲਾ ਕੀਤਾ ਜੋ ਬੇਟਾ ਆਪਣੇ ਪਿਤਾ ਦੀ ਸੇਵਾ ਕਰੇਗਾ। ਇਸ ਲਾਲਚ ਵਿੱਚ ਛੋਟੇ ਵਾਲੇ

ਨੇ ਸੇਵਾ ਕਰਨ ਦੀ ਗੱਲ ਮੰਨ ਲਈ। 6 ਮਹੀਨੇ ਵਿੱਚ ਉਸਨੇ ਕਿਹਾ ਕਿ ਮੇਰੇ ਵੱਸ਼ ਦੀ ਗੱਲ ਨਹੀਂ ਹੈ। ਰਿਸ਼ਤੇਦਾਰ ਇਕੱਠੇ ਹੋਏ। ਸਭ ਬੱਚਿਆਂ ਨੂੰ ਹਰ ਪ੍ਰਕਾਰ ਤੋਂ ਸਮਝਾਇਆ, ਪ੍ਰੰਤੂ ਕੋਈ ਸੇਵਾ ਨੂੰ ਤਿਆਰ ਨਹੀਂ ਹੋਇਆ। ਉਹ ਭਗਤ ਦੱਸ ਰਿਹਾ ਸੀ ਕਿ ਮੇਰਾ ਸਹੁਰਾ ਬੋਲ ਨਹੀਂ ਪਾ ਰਿਹਾ ਸੀ। ਜਦ ਛੋਟਾ ਪੋਤਾ ਸਾਹਮਣੇ ਆਇਆ ਤਾਂ ਗਰਦਨ ਦੇ ਸੰਕੇਤ ਨਾਲ ਕਿਹਾ ਕਿ ਆਜਾ ਮੇਰੇ ਕੋਲ, ਲਾਡ ਕਰੂੰਗਾ। ਇਹ ਭੁੱਲ ਪਈ ਹੋਈ ਹੈ। ਬੇਟੇ ਨੇ ਤਾ ਕਰ ਦਿੱਤੀ ਮੌਜ਼, ਪੋਤੇ ਦੀ ਕਸਰ ਬਾਕੀ ਹੈ। ਉਨਾਂ ਦੋ ਏਕੜ ਨੂੰ ਠੇਕੇ ਉੱਤੇ ਦੇਕੇ ਉਸਦੇ ਲਈ ਇੱਕ ਨੌਕਰ ਰੱਖਿਆ, ਦੁਰਗਤੀ ਨਾਲ ਮਰਿਆ।

ਵਿਚਾਰ ਕਰੋ ਕਿ ਅਜਿਹੇ ਕਮੇਰੇ (ਮਹਿਨਤੀ) ਵਿਅਕਤੀ ਨੂੰ ਇਹ ਵੀ ਗਿਆਨ ਹੁੰਦਾ ਕਿ ਭਗਤੀ ਤੇ ਧਰਮ ਬਿਨਾਂ ਮਾਨਵ ਜੀਵਨ ਨਰਕ ਬਣ ਜਾਂਦਾ ਹੈ ਤਾਂ ਉਹ ਉਸਦੇ ਨਾਲ-ਨਾਲ ਪ੍ਰਮਾਤਮਾ ਦੀ ਭਗਤੀ ਵੀ ਕਰਦਾ ਤਾਂ ਐਸੀ ਦਸ਼ਾ ਨੂੰ ਪ੍ਰਾਪਤ ਨਹੀਂ ਹੁੰਦਾ। ਬੱਚੇ ਸੇਵਾ ਕਰਦੇ। ਸਤਿਸੰਗ ਵਿੱਚ ਇਹੀ ਸਿੱਖਿਆ ਦਿੱਤੀ ਜਾਂਦੀ ਹੈ। ਸ਼ਰਧਾਲੂਆਂ ਨੂੰ ਦਇਆ-ਧਰਮ ਦਾ ਪਾਠ ਪੜ੍ਹਾਇਆ ਜਾਂਦਾ ਹੈ। ਆਸ਼ਰਮ ਵਿੱਚ ਸਤਿਸੰਗ ਦੇ ਦੌਰਾਨ ਬਿਰਧ, ਰੋਗੀ, ਅਪੰਗ, ਛੋਟੇ ਬੱਚਿਆਂ ਸਹਿਤ ਮਾਤਾਵਾਂ, ਭੈਣਾ, ਬੇਟੀਆਂ ਆਉਂਦੇ ਹਨ। ਆਸ਼ਰਮ ਵਿੱਚ ਪੁਰਾਣੇ ਭਗਤਾਂ ਤੇ ਭਗਤਮਤੀਆਂ ਦੀ ਡਿਊਟੀ ਲਗਾਈ ਜਾਂਦੀ ਹੈ। ਉਹ ਆਉਣ ਵਾਲੇ ਬਿਰਧਾਂ, ਰੋਗੀਆਂ ਤੇ ਹੋਰ ਅਸਾਹਿਕਾਂ ਦੀ ਸੇਵਾ ਕਰਦੇ ਹਨ। ਉਨ੍ਹਾਂ ਨੂੰ ਇਸ਼ਨਾਨ ਕਰਾਉਂਦੇ ਹਨ। ਉਨ੍ਹਾਂ ਦੇ ਕੱਪੜੇ ਧੋਂਦੇ ਹਨ। ਭੋਜਨ ਸਥਲ ਤੋਂ ਭੋਜਨ-ਪ੍ਰਸ਼ਾਦ ਲਿਆਕੇ ਪੰਡਾਲ ਵਿੱਚ ਬੈਠਿਆਂ ਨੂੰ ਖਿਲਾਉਂਦੇ ਹਨ। ਚਾਹ-ਦੁੱਧ ਵੀ ਉੱਥੇ ਬੈਠਿਆਂ ਨੂੰ ਲਿਆਕੇ ਦਿੰਦੇ ਹਨ। ਵਿਚਾਰ ਕਰੋ ਕਿ ਜੋ ਬੱਚੇ (ਸਤਸੰਗ ਵਿੱਚ ਜਾਣ ਵਾਲੇ) ਤੇ ਬੇਟੀਆਂ, ਭੈਣਾਂ, ਭਾਈ ਤੇ ਭਗਤ-ਭਾਈ ਸਤਿਸੰਗ ਵਿੱਚ ਆਉਣ ਵਾਲੇ ਗੈਰਾਂ ਦੀ ਸੇਵਾ ਕਰਦੇ ਹਨ ਤਾਂ ਉਹ ਘਰ ਵਿੱਚ ਆਪਣੇ ਮਾਤਾ-ਪਿਤਾ, ਭਾਈ-ਭੈਣ, ਸੱਸ-ਸੁਹਰੇ ਦੀ ਵੀ ਉਸੇ ਭਾਵ ਨਾਲ ਸੇਵਾ ਕਰਨਗੇ ਕਿਉਂਕਿ ਉਨ੍ਹਾ ਦਾ ਸੁਭਾਅ ਬਣ ਜਾਂਦਾ ਹੈ। ਉਨ੍ਹਾ ਦੇ ਦਿਲਾਂ ਵਿੱਚ ਦਇਆ ਭਰੀ ਰਹਿੰਦੀ ਹੈ। ਉਨ੍ਹਾਂ ਨੂੰ ਪ੍ਰਮਾਤਮਾ ਦਾ ਵਿਧਾਨ ਚੰਗੀ ਤਰ੍ਹਾਂ ਯਾਦ ਹੁੰਦਾ ਹੈ। ਜਿਵੇਂ ਕਿ ਪੂਰਵ ਵਿੱਚ ਪ੍ਰਸੰਗ ਹੈ ਕਿ ਇੱਕ ਕਮੇਰੇ (ਮਹਿਨਤੀ) ਕਿਸਾਨ ਨੂੰ ਅਧਰੰਗ ਮਾਰਨਾ ਅਤੇ ਬੱਚਿਆਂ ਦੁਆਰਾ ਅਣਦੇਖਿਆ ਕਰਨਾ। ਜੇਕਰ ਉਹ ਲੜਕੇ ਤਥਾ ਬਹੂਆਂ ਸਤਿਸੰਗ ਵਿੱਚ ਜਾਂਦੇ ਤਾਂ ਉਹ ਆਪਣੇ ਪਿਤਾ ਦੀ ਬੁਹਤ ਸੇਵਾ ਕਰਦੇ। ਜੇਕਰ ਉਹ ਕਿਸਾਨ ਪ੍ਰਮਾਤਮਾ ਦੀ ਭਗਤੀ ਕਰਦਾ ਤਾਂ ਉਸਦਾ ਸਰੀਰ ਤੰਦਰੁਸਤ ਰਹਿੰਦਾ ਅਤੇ ਉਸਦੀ ਭਗਤੀ ਦੇ ਕਾਰਨ ਭਜਨ ਦੇ ਤੇਜ ਤੋਂ ਪ੍ਰਭਾਵਿਤ ਹੋਕੇ ਪਰਿਵਾਰ ਆਪਣੇ-ਆਪ ਆਦਰ ਕਰਦਾ ਹੈ। ਉਦਾਹਰਣ ਦੇ ਲਈ ਸਾਧੂ-ਸੰਤ ਭਗਤੀ ਹੀ ਕਰਦੇ ਹਨ, ਜਿਸ ਕਾਰਨ ਪਿੰਡ ਦਾ ਪਿੰਡ ਉਨ੍ਹਾਂ ਦਾ ਸੇਵਾ-ਸਤਿਕਾਰ ਕਰਦਾ ਹੈ। ਇਸੀ ਪ੍ਰਕਾਰ ਭਗਤੀ ਕਰਨ ਨਾਲ ਪ੍ਰਮਾਤਮਾ ਦੀ ਸ਼ਕਤੀ ਆਪਣੇ ਆਪ ਹੋਰ ਨੂੰ ਪ੍ਰੇਰਿਤ ਕਰਕੇ ਭਗਤ ਦੇ ਅਣਕੂਲ ਪ੍ਰਸਥਿਤੀ ਬਣਾ ਦਿੰਦੀ ਹੈ। ਇਸਲਈ ਭਗਤੀ ਕਰਨ ਦੀ ਪ੍ਰੇਰਣਾ ਸੰਤ ਜਨ ਦਿੰਦੇ ਹਨ। ਸਤਿਸੰਗ ਤੋਂ ਜੀਣੇ ਦੀ ਰਾਹ ਵਧੀਆ ਬਣਦੀ ਹੈ।

❖ ਕਬੀਰ ਪ੍ਰਮੇਸ਼ਵਰ ਨੇ ਫਿਰ ਦੱਸਿਆ ਹੈ ਕਿ :-

ਕਬੀਰ, ਕਾਇਆ ਤੇਰੀ ਹੈ ਨਹੀਂ, ਮਾਇਆ ਕਹਾਂ ਸੇ ਹੋਇ।
ਭਗਤੀ ਕਰ ਦਿਲ ਪਾਕ ਸੇ, ਜੀਵਨ ਹੈ ਦਿਨ ਦੋਇ॥
ਬਿਨ ਉਪਦੇਸ਼ ਅਚੰਭ ਹੈ, ਕਿਉਂ ਜੀਵਤ ਹੈ ਪ੍ਰਾਣ।
ਭਗਤੀ ਬਿਨਾ ਕਹਾਂ ਠੌਰ ਹੈ, ਯੇ ਨਰ ਨਾਹੀਂ ਪਾਸ਼ਾਣ॥

ਭਾਵਅਰਥ :- ਪ੍ਰਮਾਤਮਾ ਕਬੀਰ ਜੀ ਕਹਿ ਰਹੇ ਹਨ ਕਿ ਹੇ ਭੋਲੇ ਮਾਨਵ! ਮੈਨੂੰ ਹੈਰਾਨੀ ਹੈ ਕਿ ਬਿਨਾਂ ਗੁਰੂ ਤੋਂ ਦੀਖਿਆ ਲਏ ਕਿਸ ਆਸ਼ ਨੂੰ ਲੈਕੇ ਜੀਵਤ ਹੈ। ਨਾ ਤਾਂ ਸਰੀਰ ਤੇਰਾ ਹੈ, ਇਹ ਵੀ ਤਿਆਗਕੇ ਜਾਏਗਾ। ਫਿਰ ਸੰਪੱਤੀ ਆਪਦੀ ਕਿਵੇਂ ਹੋਈ?

ਜਿੰਨ੍ਹਾਂ ਨੂੰ ਇਹ ਵਵੇਕ ਨਹੀਂ ਕਿ ਭਗਤੀ ਬਿਨਾ ਜੀਵ ਦਾ ਕਿਤੇ ਵੀ ਠਿਕਾਨਾ ਨਹੀਂ ਹੈ ਤਾਂ ਉਹ ਨਰ ਮਾਨਵ ਨਹੀਂ ਹਨ, ਉਹ ਤਾਂ ਪੱਥਰ ਹਨ। ਉਨ੍ਹਾਂ ਦੀ ਬੁੱਧੀ ਉੱਪਰ ਪੱਥਰ ਗਿਰੇ ਹਨ। ਕਬੀਰ ਜੀ ਨੇ ਫਿਰ ਕਿਹਾ ਹੈ ਕਿ :-

**ਬੇਗਾਰ ਦੀ ਪਰਿਭਾਸ਼ਾ :-**

ਅਗਮ ਨਿਗਮ ਕੋ ਖੋਜ ਲੇ, ਬੁਧੀ ਵਿਵੇਕ ਵਿਚਾਰ।
ਉਦੈ-ਅਸਤ ਕਾ ਰਾਜ ਮਿਲੇ, ਤੋ ਬਿਨ ਨਾਮ ਬੇਗਾਰ॥

**ਭਾਵਅਰਥ :-** ਪੁਰਾਣੇ ਸਮੇਂ ਵਿੱਚ ਪੁਲਿਸ ਥਾਣਿਆਂ ਵਿੱਚ ਜੀਪ-ਕਾਰ ਗੱਡੀਆਂ ਨਹੀਂ ਹੁੰਦੀਆਂ ਸਨ। ਜਦ ਪੁਲਿਸ ਵਾਲਿਆਂ ਨੂੰ ਕਿਤੇ ਰੇਡ (ਛਾਪਾ) ਮਾਰਨੀ ਹੁੰਦੀ ਹੈ ਤਾਂ ਕਿਸੇ ਪ੍ਰਾਈਵੇਟ ਥ੍ਰੀ ਵੀਲ੍ਹਰ ਜਾਂ ਫੌਰ ਵੀਲ੍ਹਰ ਵਾਲੇ ਨੂੰ ਜਬਰਦਸਤੀ ਫੜ ਲੈਂਦੇ ਅਤੇ ਉਸਦੇ ਵਹੀਕਲ (ਥ੍ਰੀ ਵੀਲ੍ਹਰ ਜਾਂ ਫੋਰ ਵੀਲ੍ਹਰ) ਵਿੱਚ ਬੈਠਕੇ ਜਿੱਥੇ ਜਾਣਾ ਹੁੰਦਾ, ਲੈ ਜਾਂਦੇ। ਡਰਾਈਵਰ ਵੀ ਥ੍ਰੀ ਵੀਲ੍ਹਰ ਵਾਲਾ ਹੁੰਦਾ ਸੀ ਤੇ ਪੈਟਰੌਲ-ਡੀਜਲ ਵੀ ਉਹੀ ਆਪਣੀ ਜੇਬ ਤੋਂ ਪਵਾਉਂਦਾ ਸੀ। ਉਸ ਦਿਨ ਦੀ ਦਿਹਾੜੀ ਵੀ ਨਹੀਂ ਕਰ ਪਾਉਂਦਾ ਸੀ। ਪੁਲਿਸ ਵਾਲੇ ਉਸਨੂੰ ਸਾਰਾ ਦਿਨ ਇੱਧਰ-ਉਧਰ ਘੁੰਮਦੇ ਰਹਿੰਦੇ ਸਨ। ਆਮ ਵਿਅਕਤੀ ਤਾਂ ਇਹ ਵਿਚਾਰ ਕਰਦਾ ਸੀ ਕਿ ਥ੍ਰੀ ਵੀਲ੍ਹਰ ਵਾਲਾ ਅੱਜ ਤਾਂ ਬੁਹਤ ਜ਼ਿਆਦਾ ਕਮਾਈ ਕਰੇਗਾ। ਸਾਰਾ ਦਿਨ ਚੱਲਿਆ ਹੈ, ਪ੍ਰੰਤੂ ਉਸਦਾ ਮਨ ਹੀ ਜਾਣਦਾ ਸੀ। ਉਸ ਦਿਨ ਉਸਦੇ ਨਾਲ ਕੀ ਬੀਤੀ ਹੁੰਦੀ ਸੀ। ਅਜਿਹੇ ਹੀ ਰਾਜਾ ਲੋਕ ਇਸ ਜੰਨਮ ਵਿੱਚ ਭਗਤੀ ਨਾ ਕੇਵਲ ਰਾਜ ਵਵਿਸਥਾ ਨੂੰ ਬਣਾਏ ਰੱਖਣ ਵਿੱਚ ਜੀਵਨ ਸਮਾਪਤ ਕਰ ਰਹੇ ਹਨ ਤਾਂ ਉਹ ਬੇਗਾਰ ਕਰਕੇ ਜਾਂਦੇ ਹਨ। ਪੂਰਵ ਜੰਨਮ ਦੇ ਧਰਮ-ਕਰਮ ਨਾਲ ਰਾਜਾ ਬਣਦਾ ਹੈ। ਵਰਤਮਾਨ ਜੰਨਮ ਵਿੱਚ ਉਸੀ ਪੁੰਨ ਨੂੰ ਖਰਚ-ਖਾ ਰਿਹਾ ਹੁੰਦਾ ਹੈ। ਜਨਤਾ ਨੂੰ ਤਾਂ ਲਗਦਾ ਹੈ ਕਿ ਰਾਜਾ ਵਧੀਆ ਮੌਜ਼ ਕਰ ਰਿਹਾ ਹੈ। ਅਧਿਆਤਮਿਕ ਦ੍ਰਿਸ਼ਟੀ ਤੋਂ ਉਹ ਬੇਗਾਰ ਕਰ ਰਿਹਾ ਹੈ। ਭਗਤੀ ਕਮਾਈ ਨਹੀਂ ਕਰ ਰਿਹਾ ਹੈ। ਜੇਕਰ ਵਿਅਕਤੀ ਪੂਰਣ ਗੁਰੂ ਤੋਂ ਦੀਖਿਆ ਲੈ ਕੇ ਭਗਤੀ ਨਹੀਂ ਕਰਦਾ ਤਾਂ ਉਸਨੂੰ ਚਾਹੇ ਉਦੈ-ਅਸਤ ਦਾ ਮਤਲਬ ਪੂਰੀ ਪ੍ਰਿਥਵੀ ਦਾ ਰਾਜ ਵੀ ਮਿਲ ਜਾਏ ਤਾਂ ਵੀ ਉਹ ਥ੍ਰੀ ਵੀਲ੍ਹਰ ਵਾਲੇ ਦੀ ਤਰ੍ਹਾਂ ਬੇ-ਅਰਥ ਦੀ ਮਾਰੋ-ਮਾਰ ਭਾਵ ਗਹਿਮਾ-ਗਹਿਮੀ ਕਰ ਰਿਹਾ ਹੈ। ਉਸ ਨੂੰ ਕੁਝ ਲਾਭ ਨਹੀਂ ਹੋਣਾ। ਇਸਲਈ ਰਾਜਾ ਹੋਵੇ ਜਾਂ ਪ੍ਰਜਾ, ਧੰਨੀ ਹੋ ਜਾਂ ਨਿਰਧੰਨ, ਉਸਨੂੰ ਨਵੇਂ ਸਿਰੇ ਤੋਂ ਭਗਤੀ ਕਰਨੀ ਚਾਹੀਦੀ ਹੈ। ਉਸ ਤੋਂ ਉਨ੍ਹਾਂ ਦਾ ਭਵਿੱਖ ਉਜਵੱਲ ਹੋਏਗਾ।

❖ ਪ੍ਰਮਾਤਮਾ ਕਬੀਰ ਜੀ ਨੇ ਆਪਣੇ ਸ਼ਿਸ਼ ਸੰਤ ਗਰੀਬਦਾਸ ਜੀ ਨੂੰ ਤੱਤਵਗਿਆਨ ਸਮਝਾਇਆ ਜੋ ਇਸ ਪ੍ਰਕਾਰ ਹੈ:- (ਰਾਗ ਆਸਵਾਰੀ ਸ਼ਬਦ ਨੰ. 1)

ਮਨ ਤੁ ਚਲ ਰੇ ਸੁੱਖ ਕੇ ਸਾਗਰ, ਜਹਾਂ ਸ਼ਬਦ ਸਿੰਧੂ ਰਤਨਾਗਰ।(ਟੇਕ)
ਕੋਟਿ ਜੰਨਮ ਤੋਹੇ ਮਰਤਿਆਂ ਹੋਂਗੇ, ਕੁਛ ਨਹੀਂ ਹਾਥ ਲਗਿਆ ਰੇ।
ਕੂਕਰ-ਸੂਕਰ ਖਰ ਭਯਾ ਬੌਰੇ, ਕੁਊਆ ਹੰਸ ਬੁਗਾ ਰੇ।(1)
ਕੋਟਿ ਜੰਨਮ ਤੂੰ ਰਾਜਾ ਕੀਨਿਆਂ, ਮੀਟੀ ਨਾ ਮਨ ਕੀ ਆਸ਼ਾ।
ਭਿਖਸ਼ੁਕ ਹੋਕਰ ਦਰ-ਦਰ ਹਾਂਡਿਆ, ਮਿਲਿਆ ਨਾ ਨਿਰਗੁਣ ਰਾਸਾ॥(2)
ਇੰਦਰ ਕੁਬੇਰ ਈਸ਼ ਕੀ ਪਦਵੀ, ਬ੍ਰਹਮਾ, ਵਰੁਣ ਧਰਮਰਾਇਆ।
ਵਿਸ਼ਨੂਨਾਥ ਕੇ ਪੁਰ ਕੂੰ ਜਾਕਰ, ਬਹੁਰ ਅਪੂਠਾ ਆਇਆ॥(3)
ਆਸ਼ੰਖ ਜੰਨਮ ਤੋਹੇ ਮਰਤੇ ਹੋਗੇ, ਜੀਵਤ ਕਿਉਂ ਨਾ ਮਰੈ ਰੇ।
ਦਵਾਦਸ਼ ਮਧ ਮਹਲ ਮਠ ਬੌਰੇ, ਬਹੁਰ ਨਾ ਦੇਹ ਧਰੈ ਰੇ॥(4)
ਦੋਜਖ ਬਹਿਸ਼ਤ ਸਭੀ ਤੈ ਦੇਖੇ, ਰਾਜ-ਪਾਟ ਕੇ ਰਸਿਆ।

ਤੀਨ ਲੋਕ ਸੇ ਤ੍ਰਿਪਤ ਨਾਹੀਂ, ਇਹ ਮਨ ਭੋਗੀ ਖਸੀਆ॥(5)
ਸਤਿਗੁਰੂ ਮਿਲੈ ਤੋ ਇੱਛਾ ਮੇਟੈ, ਪਦ ਮਿਲ ਪਦੈ ਸਮਾਨਾ।
ਚਲ ਹੰਸਾ ਉਸ ਲੋਕ ਪਠਾਊਂ, ਜੋ ਆਦਿ ਅਮਰ ਅਸਥਾਨਾ॥(6)
ਚਾਰ ਮੁਕਤੀ ਜਹਾਂ ਚੰਪੀ ਕਰਤੀ, ਮਾਇਆ ਹੋ ਰਹੀ ਦਾਸੀ।
ਦਾਸ ਗਰੀਬ ਅਭੈਯ ਪਦ ਪਰਸੈ, ਮਿਲੈ ਰਾਮ ਅਵਿਨਾਸੀ॥(7)

**ਸ਼ੂਖਸ਼ਮ ਦੀ ਬਾਣੀ ਦਾ ਭਾਵਅਰਥ :-**

**ਬਾਣੀ ਦਾ ਸਰਲ ਅਰਥ :- ਆਤਮਾ ਮਨ ਨੂੰ ਪਾਤਰ ਬਣਾਕੇ ਸੰਤ ਗਰੀਬਦਾਸ ਜੀ ਨੇ ਸੰਸਾਰ ਦੇ ਮਾਨਵ ਨੂੰ ਸਮਝਾਇਆ ਹੈ। ਕਿਹਾ ਹੈ ਕਿ "ਯਹ ਸੰਸਾਰ ਦੁੱਖਾਂ ਦਾ ਘਰ ਹੈ। ਇਸ ਤੋਂ ਭਿੰਨ ਇੱਕ ਹੋਰ ਸੰਸਾਰ ਹੈ। ਇੱਥੇ ਕੋਈ ਦੁੱਖ ਨਹੀਂ ਹੈ। ਉਹ ਸਥਾਨ (ਸਨਾਤਨ ਪਰਮ ਧਾਮ = ਸਤਲੋਕ) ਹੈ ਤੇ ਉੱਥੇ ਦਾ ਪ੍ਰਭੂ (ਅਵਿਨਾਸ਼ੀ ਪ੍ਰਮੇਸ਼ਵਰ) ਸੁੱਖ ਦਾ ਸਾਗਰ ਹੈ।**

**ਸੁੱਖ ਸਾਗਰ ਅਰਥਾਤ ਅਮਰ ਪ੍ਰਮਾਤਮਾ ਤੇ ਉਸਦੀ ਰਾਜਧਾਨੀ ਅਮਰਲੋਕ ਦੀ ਸੰਖੇਪ ਪਰਿਭਾਸ਼ਾ ਦੱਸੀ ਹੈ :-**

ਸ਼ੰਖੋਂ ਲਹਿਰ ਮੇਹਰ ਕੀ ਉਪਜੈ, ਕਹਿਰ ਨਹੀਂ ਜਹਾਂ ਕੋਇ।
ਦਾਸ ਗਰੀਬ ਅਚਲ ਅਵਿਨਾਸ਼ੀ, ਸੁੱਖ ਕਾ ਸਾਗਰ ਸੋਈ॥

**ਭਾਵਅਰਥ :- ਜਿਸ ਸਮੇਂ ਮੈਂ (ਲੇਖਕ) ਇਕੱਲਾ ਹੁੰਦਾ ਹਾਂ, ਤਾਂ ਕਦੀ-ਕਦੀ ਐਸੀ ਹਿਲੋਰ ਅੰਦਰ ਉੱਠਦੀ ਹੈ, ਉਸ ਸਮੇਂ ਸਭ ਆਪਣੇ-ਜਿਹੇ ਲਗਦੇ ਹਨ। ਚਾਹੇ ਕਿਸੇ ਨੇ ਮੈਨੂੰ ਕਿੰਨਾ ਹੀ ਕਸ਼ਟ ਦੇ ਰੱਖਿਆ ਹੋਵੇ, ਉਸਦੇ ਪ੍ਰਤੀ ਦਵੈਸ਼ ਭਾਵਨਾ ਨਹੀਂ ਰਹਿੰਦੀ। ਸਭ ਉੱਪਰ ਦਇਆ ਭਾਵ ਬਣ ਜਾਂਦਾ ਹੈ। ਇਹ ਸਥਿਤੀ ਕੁਝ ਮਿੰਟ ਹੀ ਰਹਿੰਦੀ ਹੈ। ਉਸਨੂੰ ਮੇਹਰ ਦੀ ਲਹਿਰ ਕਿਹਾ ਹੈ। ਸਤਲੋਕ ਅਰਥਾਤ ਸਨਾਤਨ ਪਰਮ ਧਾਮ ਵਿੱਚ ਦੇ ਪਿੱਛੇ ਪ੍ਰਤੇਕ ਪ੍ਰਾਣੀ ਨੂੰ ਇੰਨਾਂ ਆਨੰਦ ਆਉਂਦਾ ਹੈ। ਉੱਥੇ ਅਜਿਹੀਆਂ ਅਸੰਖਾਂ ਲਹਿਰਾਂ ਆਤਮਾ ਵਿੱਚ ਉਠਦੀਆਂ ਰਹਿੰਦੀਆਂ ਹਨ। ਜਦ ਉਹ ਲਹਿਰ ਮੇਰੀ ਆਤਮਾ ਤੋਂ ਹੱਟ ਜਾਂਦੀ ਹੈ ਤਾਂ ਉਹੀ ਦੁੱਖਮਈ ਸਥਿਤੀ ਆਰੰਭ ਹੋ ਜਾਂਦੀ ਹੈ। ਉਸਨੇ ਅਜਿਹਾ ਕਿਉਂ ਕਿਹਾ? ਉਹ ਵਿਅਕਤੀ ਚੰਗਾ ਨਹੀਂ ਹੈ, ਉਹ ਹਾਨੀ ਹੋ ਗਈ, ਇਹ ਹੋ ਗਿਆ, ਉਹ ਹੋ ਗਿਆ। ਇਹ ਕਹਿਰ (ਦੁੱਖ) ਦੀ ਲਹਿਰ ਕਹੀ ਜਾਂਦੀ ਹੈ।**

**ਉਸ ਸਤਲੋਕ ਵਿੱਚ ਅਸੰਖਾਂ ਲਹਿਰ ਮਿਹਰ (ਦਇਆ) ਦੀਆਂ ਉਠਦੀਆਂ ਹਨ, ਉੱਥੇ ਕੋਈ ਕਹਿਰ (ਭਿਆਨਕ ਦੁੱਖ) ਨਹੀਂ ਹੈ। ਵੈਸੇ ਤਾ ਸਤਲੋਕ ਵਿੱਚ ਕੋਈ ਦੁੱਖ ਨਹੀਂ ਹੈ। ਕਹਿਰ ਦਾ ਅਰਥ ਭਿਆਨਕ ਕਸ਼ਟ ਹੁੰਦਾ ਹੈ। ਜਿਵੇਂ ਇੱਕ ਪਿੰਡ ਵਿੱਚ ਆਪਸੀ ਰੰਜਿਸ ਦੇ ਚਲਦੇ ਵਿਰੋਧੀਆਂ ਨੇ ਦੂਸਰੇ ਪੱਖ ਦੇ ਇੱਕ ਪਰਿਵਾਰ ਦੇ ਤਿੰਨ ਮੈਂਬਰਾਂ ਦੀ ਹੱਤਿਆ ਕਰ ਦਿੱਤੀ, ਕਿਤੇ ਭੂਚਾਲ ਦੇ ਕਾਰਨ ਹਜ਼ਾਰਾਂ ਵਿਅਕਤੀ ਮਰ ਜਾਂਦੇ ਹਨ, ਉਸਨੂੰ ਕਹਿੰਦੇ ਹਨ ਕਹਿਰ ਟੁੱਟ ਪਇਆ ਜਾਂ ਕਿਹਰ ਕਰ ਦਿੱਤਾ। ਉੱਪਰ ਲਿਖੀ ਬਾਣੀ ਵਿੱਚ ਸੁੱਖ ਸਾਗਰ ਦੀ ਪ੍ਰੀਭਾਸ਼ਾ ਸੰਖੇਪ ਵਿੱਚ ਦੱਸੀ ਹੈ। ਕਿਹਾ ਹੈ ਕਿ ਉਹ ਅਮਰ ਲੋਕ ਅਚਲ ਅਵਿਨਾਸੀ ਅਰਥਾਤ ਕਦੀ ਚਲਾਏਮਾਨ ਅਰਥਾਤ ਧਵੰਸ਼ ਨਹੀਂ ਹੁੰਦਾ ਤੇ ਉੱਥੇ ਰਹਿਣ ਵਾਲਾ ਪ੍ਰਮੇਸ਼ਵਰ ਅਵਿਨਾਸ਼ੀ ਹੈ। ਉਹ ਸਥਾਨ ਤੇ ਪ੍ਰਮੇਸ਼ਵਰ ਸੁੱਖ ਦਾ ਸਮੁੰਦਰ ਹੈ। ਜਿਵੇਂ ਸਮੁੰਦਰੀ ਜ਼ਹਾਜ ਬੰਦਰਗਾਹ ਦੇ ਕਿਨਾਰੇ ਤੋਂ 100 ਜਾਂ 200 ਕਿ.ਮੀ. ਦੂਰ ਚਲਾ ਜਾਂਦਾ ਹੈ ਤਾਂ ਜ਼ਹਾਜ ਦੇ ਯਾਤਰੀਆਂ ਨੂੰ ਜਲ ਅਰਥਾਤ ਸਮੁੰਦਰ ਦੇ ਇਲਾਵਾ ਕੁਝ ਵੀ ਦਿਖਾਈ ਨਹੀਂ ਦਿੰਦਾ। ਸਭ ਪਾਸੇ ਜਲ ਹੀ ਜਲ ਨਜ਼ਰ ਆਉਂਦਾ ਹੈ। ਇਸੀ ਪ੍ਰਕਾਰ ਸਤਲੋਕ (ਸਤਿਲੋਕ) ਵਿੱਚ ਸੁੱਖ ਦੇ ਇਲਾਵਾ ਕੁਝ ਨਹੀਂ ਹੈ ਅਰਥਾਤ ਕੋਈ ਦੁੱਖ ਨਹੀਂ ਹੈ।**

**ਹੁਣ ਪੂਰਵ ਲਿਖੀ ਬਾਣੀ ਦਾ ਸਰਲਅਰਥ ਕੀਤਾ ਜਾਂਦਾ ਹੈ :-**

ਮਨ ਤੂੰ ਚਲ ਰੇ ਸੁੱਖ ਕੇ ਸਾਗਰ, ਜਹਾਂ ਸ਼ਬਦ ਸਿੰਧੂ ਰਤਨਾਗਰ।(ਟੇਕ)
ਕੋਟਿ ਜੰਨਮ ਤੋਹੇ ਭ੍ਰਮਿਤ ਹੋ ਗਏ, ਕੁਛ ਨਾ ਹਾਥ ਲਗਿਆ ਰੇ।
ਕੂਕਰ ਸੂਕਰ ਖਰ ਭਯਾ ਭੌਰੇ, ਕਊਆ ਹੰਸ ਬੁਗਾ ਰੇ॥

**ਪ੍ਰਮੇਸ਼ਵਰ ਕਬੀਰ ਜੀ ਨੇ ਆਪਣੀ ਆਤਮਾ ਸੰਤ ਗਰੀਬਦਾਸ ਜੀ ਨੂੰ ਸੂਖਸ਼ਮਵੇਦ ਸਮਝਿਆ, ਉਸਨੂੰ ਸੰਤ ਗਰੀਬਦਾਸ ਜੀ (ਪਿੰਡ-ਛੁੜਾਨੀ, ਹਰਿਆਣਾ ਪ੍ਰਾਂਤ) ਨੇ ਆਤਮਾ ਤੇ ਮਨ ਨੂੰ ਪਾਤਰ ਬਣਾਕੇ ਵਿਸ਼ਵ ਦੇ ਮਾਨਵ ਨੂੰ ਕਾਲ (ਬ੍ਰਹਮ) ਦੇ ਲੋਕ ਦਾ ਕਸ਼ਟ ਤੇ ਸਤਲੋਕ ਦਾ ਸੁੱਖ ਦੱਸਕੇ ਉਸ ਪਰਮਧਾਮ ਵਿੱਚ ਜਾਣ ਦੇ ਲਈ ਸਤਿ ਸਾਧਨਾ ਜੋ ਸ਼ਾਸਤਰ ਯੁਕਤ ਹੈ, ਕਰਨ ਦੀ ਪ੍ਰੇਰਣਾ ਕੀਤੀ ਹੈ। ਮਨ ਤੂੰ ਚਲ ਰੇ ਸੁੱਖ ਕੇ ਸਾਗਰ ਅਰਥਾਤ ਸਨਾਤਨ ਪਰਮਧਾਮ ਵਿੱਚ ਚੱਲ ਜਿੱਥੇ ਸ਼ਬਦ ਨਸ਼ਟ ਨਹੀਂ ਹੁੰਦਾ। ਇਸਲਈ ਸ਼ਬਦ ਦਾ ਅਰਥ ਅਵਿਨਾਸ਼ੀਪਨ ਤੋਂ ਹੀ ਹੈ ਕਿ ਉਹ ਸਥਾਨ ਅਮਰਤਵ ਦਾ ਸਿੰਧੂ ਅਰਥਾਤ ਸਾਗਰ ਹੈ ਉੱਤੇ ਮੋਖਸ਼ ਰੂਪੀ ਰਤਨ ਦਾ ਆਗਰ ਅਰਥਾਤ ਖਾਨ ਹੈ। ਇਸ ਕਾਲ ਬ੍ਰਹਮ ਦੇ ਲੋਕ ਵਿੱਚ ਆਪ ਜੀ ਨੇ ਭਗਤੀ ਵੀ ਕੀਤੀ। ਪ੍ਰੰਤੂ ਸ਼ਾਸਤਰ ਅਨਕੂਲ ਸਾਧਨਾ ਦੱਸਣ ਵਾਲੇ ਤੱਤਵਦਰਸ਼ੀ ਸੰਤ ਨਾ ਮਿਲਣ ਦੇ ਕਾਰਨ ਆਪ ਕਰੋੜਾਂ ਜੰਨਮਾਂ ਤੋਂ ਭਟਕ ਰਹੇ ਹੋ। ਕਰੋੜਾਂ-ਅਰਬਾਂ ਰੁਪਏ ਸੰਗ੍ਰਹਿ ਕਰਨ ਵਿੱਚ ਪੂਰਾ ਜੀਵਨ ਲਗਾ ਦਿੰਦੇ ਹੋ, ਫਿਰ ਮ੍ਰਿਤੂ ਹੋ ਜਾਂਦੀ ਹੈ। ਉਹ ਜੋੜਿਆ ਹੋਇਆ ਧੰਨ ਜੋ ਆਪਦੇ ਪੂਰਵ ਦੇ ਸੰਸਕਾਰਾਂ ਕਾਰਨ ਪ੍ਰਾਪਤ ਹੋਇਆ ਸੀ, ਉਸਨੂੰ ਛੱਡਕੇ ਸੰਸਾਰ ਤੋਂ ਚਲਿਆ ਗਿਆ। ਉਸ ਧੰਨ ਦੇ ਸੰਗ੍ਰਹਿ ਕਰਨ ਵਿੱਚ ਜੋ ਪਾਪ ਕੀਤੇ, ਉਹ ਆਪਜੀ ਦੇ ਨਾਲ ਗਏ। ਆਪਜੀ ਨੇ ਉਸ ਮਾਨਵ ਜੀਵਨ ਵਿੱਚ ਤੱਤਵਦਰਸ਼ੀ ਸੰਤ ਤੋਂ ਦੀਖਿਆ ਲੈਕੇ ਸ਼ਾਸਤਰਵਿਧੀ ਅਨੁਸਾਰ ਭਗਤੀ ਦੀ ਸਾਧਨਾ ਨਹੀਂ ਕੀਤੀ। ਜਿਸ ਕਾਰਨ ਨਾਲ ਆਪਨੂੰ ਕੁਝ ਨਹੀਂ ਹੱਥ ਆਇਆ। ਪੂਰਵ ਦੇ ਪੁੰਨਾਂ ਦੇ ਬਦਲੇ ਧੰਨ ਲੈ ਲਿਆ। ਉਹ ਧੰਨ ਇੱਥੇ ਰਹਿ ਗਿਆ, ਆਪਨੂੰ ਕੁਝ ਵੀ ਨਹੀਂ ਮਿਲਿਆ। ਆਪਨੂੰ ਮਿਲੇ ਧੰਨ ਸੰਗ੍ਰਹਿ ਤੇ ਭਗਤੀ ਸ਼ਾਸਤਰ ਅਨੁਕੂਲ ਨਾ ਕਰਨ ਦੇ ਪਾਪ।**

**ਜਿੰਨ੍ਹਾਂ ਦੇ ਕਾਰਨ ਕੂਕਰ = ਕੁੱਤਾ, ਖਰ = ਗਧਾ, ਸੂਕਰ=ਸੂਰ, ਕਊਆ = ਇੱਕ ਪੰਛੀ, ਹੰਸ-ਇੱਕ ਪੰਛੀ ਜੋ ਕੇਵਲ ਸਰੋਵਰ ਵਿੱਚ ਮੋਤੀ ਖਾਂਦਾ ਹੈ, ਬੁੱਗਾ = ਬਗਲਾ ਪੰਛੀ ਆਦਿ-ਆਦਿ ਦੀਆਂ ਜੂਨੀਆਂ ਨੂੰ ਪ੍ਰਾਪਤ ਕਰਕੇ ਕਸ਼ਟ ਉਠਾਇਆ।**

ਕੋਟਿ ਜੰਨਮ ਤੂੰ ਰਾਜਾ ਕੀਨਿਆ, ਮੀਟੀ ਨਾ ਮਨ ਕੀ ਆਸ਼ਾ।
ਭਿਖਸ਼ੁੱਕ ਹੋਕਰ ਦਰ-ਦਰ ਹੰਡਿਆ, ਮਿਲਿਆ ਨਾ ਨਿਰਗੁਣ ਰਾਸਾ॥

**ਸਰਲਅਰਥ :- ਹੇ ਮਾਨਵ ! ਆਪ ਜੀ ਨੇ ਕਾਲ (ਬ੍ਰਹਮ) ਦੀ ਕਠਿਨ ਸਾਧਨਾ ਕੀਤੀ। ਘਰ ਤਿਆਗਕੇ ਜੰਗਲ ਵਿੱਚ ਨਿਵਾਸ ਕੀਤਾ, ਫਿਰ ਪਿੰਡ ਅਤੇ ਨਗਰ ਵਿੱਚ ਘਰ-ਘਰ ਦੇ ਦਰ ਉੱਤੇ ਹਾਂਢਿਆ ਅਰਥਾਤ ਘੁੰਮਿਆ। ਭਿੱਖਿਆ ਪ੍ਰਾਪਤੀ ਦੇ ਲਈ ਜੰਗਲ ਵਿੱਚ ਸਾਧਨਾਰਥ ਸਾਧਕ ਨਿਕਟ ਦੇ ਪਿੰਡ ਜਾਂ ਸ਼ਹਿਰ ਵਿੱਚ ਜਾਂਦਾ ਹੈ। ਇੱਕ ਘਰ ਤੋਂ ਭਿੱਖਿਆ ਪੂਰੀ ਨਹੀਂ ਮਿਲਦੀ ਤਾਂ ਹੋਰ ਘਰਾਂ ਤੋਂ ਭੋਜਨ ਲੈਕੇ ਜੰਗਲ ਵਿੱਚ ਚਲਿਆ ਜਾਂਦਾ ਹੈ। ਕਦੀ-ਕਦੀ ਤਾਂ ਸਾਧਕ ਇੱਕ ਦਿਨ ਭਿਖਿਆ ਮੰਗਕੇ ਲਿਆਂਦੇ ਹਨ, ਉਸ ਨਾਲ ਦੋ-ਤਿੰਨ ਦਿਨ ਨਿਰਵਾਹ ਕਰਦੇ ਹਨ। ਰੋਟੀਆਂ ਨੂੰ ਪਤਲੇ ਕਪੜੇ ਰੁਮਾਲ ਜਿਹੇ ਕਪੜੇ ਨੂੰ ਛਾਲਨਾ ਕਹਿੰਦੇ ਹਨ। ਛਾਲਣੇ ਵਿੱਚ ਲਪੇਟ ਕੇ ਬ੍ਰਿਖ ਦੀਆਂ ਟਾਹਣੀਆਂ ਨਾਲ ਬੰਨ੍ਹ ਦਿੰਦੇ ਸਨ। ਉਹ ਰੋਟੀ ਸੁੱਕ ਜਾਂਦੀ ਹੈ। ਉਨ੍ਹਾਂ ਨੂੰ ਪਾਣੀ ਵਿੱਚ ਭਿਉਂ ਕੇ ਨਰਮ ਕਰਕੇ ਖਾਂਦੇ ਸਨ। ਉਹ ਪ੍ਰਤੀਦਿਨ ਭਿੱਖਿਆ ਮੰਗਣ ਜਾਣ ਵਿੱਚ ਜੋ ਸਮੇਂ ਬੇ-ਅਰਥ ਹੁੰਦਾ ਸੀ, ਉਸਦੀ ਬਚਤ ਕਰਕੇ ਉਸ ਸਮੇਂ ਨੂੰ ਕਾਲ ਬ੍ਰਹਮ**

ਦੀ ਸਾਧਨਾ ਵਿੱਚ ਲਗਾਉਂਦੇ ਸਨ। ਭਾਵਅਰਥ ਹੈ ਕਿ ਜੰਨਮ-ਮਰਨ ਤੋਂ ਛੁੱਟਕਾਰਾ ਪਾਉਣ ਦੇ ਲਈ ਅਰਥਾਤ ਪੂਰਣ ਮੋਖਸ਼ ਪ੍ਰਾਪਤੀ ਦੇ ਲਈ ਵੇਦਾਂ ਵਿੱਚ ਵਰਣਿਤ ਵਿਧੀ ਤੇ ਲੋਕ ਵੇਦ ਨਾਲ ਘੋਰ ਤਪ ਕਰਦੇ ਸਨ। ਉਨ੍ਹਾਂ ਨੂੰ ਤੱਤਵਦਰਸ਼ੀ ਸੰਤ ਨਾ ਮਿਲਣ ਦੇ ਕਾਰਨ ਨਿਰਗੁਣ ਰਾਸਾ ਅਰਥਾਤ ਗੁਪਤ ਗਿਆਨ ਜਿਸਨੂੰ ਤੱਤਵਗਿਆਨ ਕਹਿੰਦੇ ਹਨ ਨਹੀਂ ਮਿਲਿਆ ਕਿਉਂਕਿ ਯਜੁਰਵੇਦ ਅਧਿਆਏ 40 ਮੰਤਰ 10 ਵਿੱਚ ਤੇ ਚਾਰਾਂ ਵੇਦਾਂ ਦਾ ਸਾਰਅੰਸ਼ ਰੂਪ ਸ੍ਰੀਮਦਭਗਵਤ ਗੀਤਾ ਅਧਿਆਏ 4 ਸਲੋਕ 32 ਤੇ 34 ਵਿੱਚ ਕਿਹਾ ਹੈ ਕਿ ਜੋ ਯੱਗਾਂ ਅਰਥਾਤ ਅਨੁਸ਼ਠਾਨਾਂ ਦਾ ਵਿਸਤ੍ਰਿਤ ਗਿਆਨ ਖੁਦ ਸੱਚੀਦਾਨੰਦ ਘਣ ਬ੍ਰਹਮ ਅਰਥਾਤ ਪਰਮ ਅਕਸ਼ਰ ਬ੍ਰਹਮ ਆਪਣੇ ਮੁੱਖ ਕਮਲ ਤੋਂ ਬੋਲਕੇ ਸੁਣਾਉਂਦਾ ਹੈ, ਉਹ ਤੱਤਵਗਿਆਨ ਨੂੰ ਤੱਤਵਗਿਆਨੀਆਂ ਦੇ ਕੋਲ ਜਾਕੇ ਸਮਝ, ਉਨ੍ਹਾਂ ਨੂੰ ਦੰਡਵਤ ਪ੍ਰਣਾਮ ਕਰਨ ਨਾਲ ਨਿਮਰਤਾ ਪੂਰਵਕ ਪ੍ਰਸ਼ਨ ਕਰਨ ਨਾਲ ਉਹ ਪ੍ਰਮਾਤਮ ਤੱਤਵ ਨੂੰ ਭਲੀ-ਭਾਂਤੀ ਜਾਣਨ ਵਾਲੇ ਤੱਤਵਦਰਸ਼ੀ ਸੰਤ ਤੈਨੂੰ ਤੱਤਵਗਿਆਨ ਦਾ ਉਪਦੇਸ਼ ਕਰਨਗੇ। ਇਸ ਨਾਲ ਸਿੱਧ ਹੋਇਆ ਕਿ ਤੱਤਵਗਿਆਨ ਨਾ ਵੇਦਾ ਵਿੱਚ ਹੈ ਅਤੇ ਨਾ ਹੀ ਗੀਤਾ ਸ਼ਾਸਤਰ ਵਿੱਚ। ਜੇਕਰ ਹੁੰਦਾ ਤਾਂ ਇੱਕ ਅਧਿਆਏ ਹੋਰ ਬੋਲ ਦਿੰਦਾ। ਕਿਹ ਦਿੰਦਾ ਕਿ ਤੱਤਵਗਿਆਨ ਉਹ ਅਧਿਆਏ ਵਿੱਚ ਪੜ੍ਹੋ। ਸੰਤ ਗਰੀਬਦਾਸ ਜੀ ਨੇ ਮਨ ਦੇ ਬਹਾਨੇ ਮਾਨਵ ਸਰੀਰਧਾਰੀ ਪ੍ਰਾਣੀਆਂ ਨੂੰ ਸਮਝਾਇਆ ਹੈ ਕਿ ਉਹ ਨਿਰਗੁਣ ਰਾਸਾ ਅਰਥਾਤ ਤੱਤਵਗਿਆਨ ਨਾ ਮਿਲਣ ਦੇ ਕਾਰਨ ਕਾਲ ਬ੍ਰਹਮ ਦੀ ਸਾਧਨਾ ਕਰਕੇ ਆਪ ਜੀ ਕਰੋੜਾਂ ਜੰਨਮਾਂ ਵਿੱਚ ਰਾਜਾ ਬਣੇ। ਫਿਰ ਵੀ ਮਨ ਦੀ ਇੱਛਾ ਸਮਾਪਤ ਨਹੀਂ ਹੋਈ ਕਿਉਂਕਿ ਰਾਜਾ ਸੋਚਦਾ ਹੈ ਕਿ ਸਵਰਗ ਵਿੱਚ ਸੁੱਖ ਹੈ, ਇੱਥੇ ਰਾਜ ਵਿੱਚ ਕੋਈ ਸੁੱਖ-ਚੈਨ ਨਹੀਂ ਹੈ, ਸ਼ਾਂਤੀ ਨਹੀਂ ਹੈ।

ਨਿਰਗੁਣ ਰਾਸਾ ਦਾ ਭਾਵਅਰਥ :- ਨਿਰਗੁਣ ਦਾ ਅਰਥ ਹੈ ਕਿ ਉਹ ਵਸਤੂ ਤਾਂ ਹੈ ਪ੍ਰੰਤੂ ਉਸਦਾ ਲਾਭ ਨਹੀਂ ਮਿਲ ਰਿਹਾ। ਬ੍ਰਿਖ ਦੇ ਬੀਜ਼ ਵਿੱਚ ਫਲ ਤੇ ਬ੍ਰਿਖ ਨਿਰਗੁਣ ਰੂਪ ਵਿੱਚ ਹੈ, ਉਸ ਬੀਜ਼ ਨੂੰ ਮਿੱਟੀ ਵਿੱਚ ਬੀਜ਼ਕੇ ਸੰਚਾਈ ਕਰਕੇ ਉਹ ਸਰਗੁਣ ਵਸਤੂ (ਬ੍ਰਿਖ, ਬ੍ਰਿਖ ਨੂੰ ਫਲ) ਪ੍ਰਾਪਤ ਕੀਤੀ ਜਾਂਦੀ ਹੈ। ਇਹ ਗਿਆਨ ਨਾ ਹੋਣ ਕਰਕੇ ਅੰਬ ਦੇ ਫਲ ਅਤੇ ਛਾਇਆ ਤੋਂ ਵੰਚਿਤ ਰਹਿ ਜਾਂਦੇ ਹਨ। ਰਾਸਾ = ਝੰਝਟ ਅਰਥਾਤ ਉਲਝਿਆ ਕਾਜ। ਸੂਖਸ਼ਮਵੇਦ ਵਿੱਚ ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਹੈ ਕਿ :-

ਨੌਂ ਮਣ (360 ਕਿ.ਗ੍ਰ.) ਸੂਤ = ਧਾਗਾ

ਕਬੀਰ ਨੌਂ ਮਣ ਸੂਤ ਉਲਝਿਆ, ਰਿਸ਼ੀ ਰਹੇ ਝਖ ਮਾਰ।
ਸਤਿਗੁਰੂ ਐਸਾ ਸੁਲਝਾ ਦੇ, ਉਲਝੇ ਨਾ ਦੂਜੀ ਵਾਰ॥

ਸਰਲਅਰਥ :- ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਹੈ ਕਿ ਅਧਿਆਤਮ ਗਿਆਨ ਰੂਪੀ ਨੌਂ ਮਣ ਸੂਤ ਉਲਝਿਆ ਹੋਇਆ ਹੈ। ਇੱਕ ਕਿ. ਗ੍ਰ. ਉਲਝੇ ਹੋਏ ਸੂਤ ਨੂੰ ਸਿੱਧਾ ਕਰਨ ਵਿਚ ਇੱਕ ਦਿਨ ਤੋਂ ਵੀ ਜ਼ਿਆਦਾ ਜੁਲਾਹੇ ਦਾ ਲੱਗ ਜਾਂਦਾ ਸੀ। ਜੇਕਰ ਸੁਲਝਾਉਂਦੇ ਸਮੇਂ ਧਾਗਾ ਟੁੱਟ ਜਾਂਦਾ ਤਾਂ ਕਪੜਿਆਂ ਵਿੱਚ ਗੱਠ ਲੱਗ ਜਾਂਦੀ। ਗੱਠ-ਗਠੀਲੇ ਕਪੜਿਆਂ ਨੂੰ ਕੋਈ ਮੁੱਲ ਨਹੀਂ ਲੈਂਦਾ ਸੀ। ਇਸਲਈ ਪ੍ਰਮੇਸ਼ਵਰ ਕਬੀਰ ਜੁਲਾਹੇ ਨੇ ਜੁਲਾਹਿਆਂ ਦਾ ਸਟੀਕ ਉਦਾਹਰਣ ਦੱਸਕੇ ਸਮਝਾਇਆ ਹੈ ਕਿ ਜਿਆਦਾ ਉਲਝੇ ਹੋਏ ਸੂਤ ਨੂੰ ਕੋਈ ਨਹੀਂ ਸੁਲਝਾਉਂਦਾ ਸੀ। ਅਧਿਆਤਮ ਗਿਆਨ ਉਸੀ ਨੌਂ ਮਣ ਉਲਝੇ ਹੋਏ ਸੂਤ ਦੇ ਸਮਾਨ ਹੈ ਜਿਸਨੂੰ ਸਤਿਗੁਰੂ ਅਰਥਾਤ ਤੱਤਵਦਰਸ਼ੀ ਸੰਤ ਐਸਾ ਸੁਲਝਾਂ ਦੇਵੇਗਾ ਜੋ ਫਿਰ ਨਹੀਂ ਉਲਝੇਗਾ। ਬਿਨਾਂ ਸੁਲਝੇ ਅਧਿਆਤਮ ਗਿਆਨ ਦੇ ਆਧਾਰ ਤੋਂ ਅਰਥਾਤ ਲੋਕਵੇਦ ਦੇ ਅਨੁਸਾਰ ਸਾਧਨਾ ਕਰਕੇ

ਸਵਰਗ-ਨਰਕ, ਚੌਰਾਸੀ ਲੱਖ ਪ੍ਰਕਾਰ ਦੇ ਪ੍ਰਾਣੀਆਂ ਦੇ ਜੀਵਨ, ਪ੍ਰਿਥਵੀ ਉੱਪਰ ਕਿਸੇ ਟੁਕੜੇ ਦਾ ਰਾਜ, ਸਵਰਗ ਦਾ ਰਾਜ ਪ੍ਰਾਪਤ ਕੀਤਾ, ਫਿਰ ਪੁਨਰ ਜੰਨਮ-ਮਰਨ ਦੇ ਚੱਕਰ ਵਿੱਚ ਪੈਕੇ ਕਸ਼ਟ 'ਤੇ ਕਸ਼ਟ ਭੋਗਿਆ। ਪ੍ਰੰਤੂ ਕਾਲ ਬ੍ਰਹਮ ਦੀ ਵੇਦਾਂ ਵਿੱਚ ਵਰਣਿਤ ਵਿਧੀ ਅਨੁਸਾਰ ਸਾਧਨਾ ਕਰਨ ਨਾਲ ਉਹ ਪਰਮ ਸ਼ਾਂਤੀ ਤੇ ਸਨਾਤਨ ਪਰਮ ਧਾਮ ਪ੍ਰਾਪਤ ਨਹੀਂ ਹੋਇਆ ਜੋ ਗੀਤਾ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ ਅਤੇ ਨਾ ਹੀ ਪ੍ਰਮੇਸ਼ਵਰ ਦਾ ਉਹ ਪਰਮ ਪਦ ਪ੍ਰਾਪਤ ਹੋਇਆ ਜਿੱਥੇ ਜਾਣ ਦੇ ਪਿੱਛੋਂ ਸਾਧਕ ਪਰਤਕੇ ਸੰਸਾਰ ਵਿੱਚ ਵਾਪਸ ਕਦੇ ਨਹੀਂ ਆਉਂਦੇ ਜੋ ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ। ਕਾਲ ਬ੍ਰਹਮ ਦੀ ਸਾਧਨਾ ਤੋਂ ਨਿਮਨ ਲਾਭ ਹੁੰਦਾ ਰਹਿੰਦਾ ਹੈ।

ਬਾਣੀ ਨੰ 3 :- ਇੰਦਰ ਕੁਬੇਰ ਈਸ਼ ਕੀ ਪਦਵੀ, ਬ੍ਰਹਮਾ, ਵਰੁਣ ਧਰਮਰਾਇਆ।
ਵਿਸ਼ਣੂਨਾਥ ਕੇ ਪੁਰ ਕੂੰ ਜਾਕਰ, ਬਹੁਰ ਅਪੂਠਾ ਆਇਆ॥

**ਸਰਲਅਰਥ :-** ਕਾਲ ਬ੍ਰਹਮ ਦੀ ਸਾਧਨਾ ਕਰਕੇ ਸਾਧਕ ਇੰਦਰ ਦਾ ਪਦ ਪ੍ਰਾਪਤ ਕਰਦਾ ਹੈ। ਇੰਦਰ ਸਵਰਗ ਦੇ ਰਾਜਾ ਦਾ ਪਦ ਹੈ। ਇਸਨੂੰ ਦੇਵਰਾਜ ਅਰਥਾਤ ਦੇਵਤਾਂਵਾਂ ਦਾ ਰਾਜਾ ਤੇ ਸੁਰਪਤੀ ਵੀ ਕਹਿੰਦੇ ਹਨ। ਉਹ ਸੰਚਾਈ ਵਿਭਾਗ ਅਰਥਾਤ ਵਰਖਾ ਮੰਤਰਾਲੇ ਵੀ ਆਪਣੇ ਆਧੀਨ ਰੱਖਦਾ ਹੈ।

ਪ੍ਰਸ਼ਨ :- ਇੰਦਰ ਦੀ ਪਦਵੀ ਕਿਵੇਂ ਪ੍ਰਾਪਤ ਹੁੰਦੀ ਹੈ?

ਉੱਤਰ :- ਅਧਿੱਕ ਤਪ ਕਰਨ ਨਾਲ ਤੇ ਸੌ ਮਣ (4 ਹਜ਼ਾਰ ਕਿ.ਗ੍ਰ.) ਗਾਂ ਜਾਂ ਮੱਝ ਦੇ ਘੀ ਦਾ ਪ੍ਰਯੋਗ ਕਰਕੇ ਧਰਮਯੱਗ ਕਰਨ ਨਾਲ ਇੱਕ ਧਰਮਯੱਗ ਸੰਪੰਨ ਹੁੰਦੀ ਹੈ। ਐਸੀ-ਐਸੀ ਸੌ ਧਰਮਯੱਗ ਕਰਨ ਨਾਲ ਇੰਦਰ ਦੀ ਪਦਵੀ ਸਾਧਕ ਪ੍ਰਾਪਤ ਕਰਦਾ ਹੈ। ਤਪ ਜਾਂ ਯੱਗ ਦੇ ਦੌਰਾਨ ਯੱਗ ਜਾਂ ਤਪ ਦੀ ਮਰਿਆਦਾ ਭੰਗ ਹੋ ਜਾਂਦੀ ਹੈ ਤਾਂ ਨਵੇਂ ਸਿਰੇ ਤੋਂ ਯੱਗ ਤੇ ਤਪ ਕਰਨਾ ਪੈਂਦਾ ਹੈ। ਇਸ ਪ੍ਰਕਾਰ ਇੰਦਰ ਦੀ ਪਦਵੀ ਪ੍ਰਾਪਤ ਹੁੰਦੀ ਹੈ।

ਪ੍ਰਸ਼ਨ :- ਇੰਦਰ ਦਾ ਸ਼ਾਸਨ ਕਾਲ ਕਿੰਨਾ ਹੈ? ਮ੍ਰਿਤੂ ਉਪਰੰਤ ਇੰਦਰ ਦੇ ਪਦ ਛੱਡਕੇ ਪ੍ਰਾਣੀ ਕਿਸ ਜੂਨੀ ਨੂੰ ਪ੍ਰਾਪਤ ਕਰਦਾ ਹੈ?

ਉੱਤਰ :- ਇੰਦਰ ਸਵਰਗ ਦੇ ਰਾਜਾ ਦੇ ਪਦ ਉੱਤੇ 72 ਚੌਂਕੜੀ ਅਰਥਾਤ 72 ਚਤੁਰਯੁੱਗ ਤੱਕ ਬਣਿਆ ਰਹਿੰਦਾ ਹੈ। ਇੱਕ ਚਤੁਰਯੁੱਗ ਵਿੱਚ ਸਤਿਯੁੱਗ+ਤ੍ਰੈਤਾਯੁੱਗ+ਦੁਆਪਰ ਯੁੱਗ ਤੇ ਕਲਯੁੱਗ ਦਾ ਸਮੇਂ ਹੁੰਦਾ ਹੈ। ਜੋ 1728000+1296000+864000+432000 ਕ੍ਰਮਸ਼ਹ ਸਤਿਯੁੱਗ + ਤ੍ਰੈਤਾਯੁੱਗ + ਦੁਆਪਰ ਯੁੱਗ + ਕਲਯੁੱਗ ਦਾ ਸਮੇਂ ਅਰਥਾਤ 43 ਲੱਖ 20 ਹਜ਼ਾਰ ਸਾਲ ਦਾ ਸਮੇਂ ਇੱਕ ਚਤੁਰਯੁੱਗ ਵਿੱਚ ਹੁੰਦਾ ਹੈ। ਅਜਿਹੇ ਬਣੇ 72 ਚਤੁਰਯੁੱਗ ਤੱਕ ਉਹ ਸਾਧਕ ਇੰਦਰ ਦੇ ਪਦ ਉੱਪਰ ਸਵਰਗ ਦੇ ਰਾਜਾ ਦਾ ਸੁੱਖ ਭੋਗਦਾ ਹੈ। ਇੱਕ ਕਲਪ ਅਰਥਾਤ ਬ੍ਰਹਮਾ ਜੀ ਦੇ ਇੱਕ ਦਿਨ ਵਿੱਚ (ਜੋ ਇੱਕ ਹਜ਼ਾਰ ਅੱਠ (1008) ਚਤੁਰਯੁੱਗ ਦਾ ਹੁੰਦਾ ਹੈ) 14 ਜੀਵ ਇੰਦਰ ਦੇ ਪਦ ਉੱਤੇ ਰਹਿਕੇ ਆਪਣਾ ਕੀਤਾ ਪੁੰਨ-ਕ੍ਰਮ ਭੋਗਦੇ ਹਨ। ਇੰਦਰ ਦੇ ਪਦ ਨੂੰ ਭੋਗਕੇ ਉਹ ਪ੍ਰਾਣੀ ਗਧੇ ਦਾ ਜੀਵਨ ਪ੍ਰਾਪਤ ਕਰਦੇ ਹਨ।

## ਕਥਾ :-"ਮਾਰਕੰਡੇ ਰਿਸ਼ੀ ਤੇ ਅਪਸਰਾ ਦਾ ਸੰਵਾਦ"

ਇੱਕ ਸਮੇਂ ਬੰਗਾਲ ਵਿੱਚ ਮਾਰਕੰਡੇ ਰਿਸ਼ੀ ਤਪ ਕਰ ਰਿਹਾ ਸੀ। ਇੰਦਰ ਦੇ ਪਦ ਉੱਤੇ ਵਿਰਾਜਮਾਨ ਆਤਮਾ ਨੂੰ ਇਹ ਸ਼ਰਤ ਹੁੰਦੀ ਹੈ ਕਿ ਜੇਕਰ ਉਸਦੇ ਸ਼ਾਸ਼ਨਕਾਲ ਵਿੱਚ 72 ਚੌਂਕੜੀ ਯੁੱਗ ਦੇ ਦੌਰਾਨ ਪ੍ਰਿਥਵੀ ਉੱਪਰ ਕੋਈ ਵਿਅਕਤੀ ਇੰਦਰ ਪਦ ਪ੍ਰਾਪਤ ਕਰਨ ਯੋਗ ਤਪ ਜਾਂ ਧਰਮਯੱਗ ਕਰ ਲੈਂਦਾ ਹੈ ਅਤੇ ਉਸਦੀ ਕਿਰਿਆ ਵਿੱਚ ਕੋਈ ਰੁਕਾਵਟ ਨਹੀਂ ਆਉਂਦੀ ਹੈ ਤਾਂ ਉਸ ਸਾਧਕ ਨੂੰ ਇੰਦਰ ਦਾ ਪਦ ਦੇ ਦਿੱਤਾ ਜਾਂਦਾ ਹੈ ਅਤੇ ਵਰਤਮਾਨ ਇੰਦਰ ਤੋਂ ਉਹ ਪਦ ਖੋਹ ਲਿਆ ਜਾਂਦਾ ਹੈ। ਇਸਲਈ ਜਿੱਥੇ ਤੱਕ ਸੰਭਵ ਹੋ ਹੁੰਦਾ ਹੈ, ਇੰਦਰ ਆਪਣੇ ਸ਼ਾਸਨਕਾਲ ਵਿੱਚ ਕਿਸੇ ਸਾਧਕ ਦਾ ਤਪ ਜਾਂ ਧਰਮਯੱਗ ਪੂਰਣ ਨਹੀਂ ਹੋਣ ਦਿੰਦਾ। ਉਸਦੀ ਸਾਧਨਾ ਭੰਗ ਕਰਾ ਦਿੰਦਾ ਹੈ, ਚਾਹੇ ਕੁਝ ਵੀ ਕਰਨਾ ਪਵੇ।

ਜਦ ਇੰਦਰ ਨੂੰ ਉਸਦੇ ਦੂਤਾਂ ਨੇ ਦੱਸਿਆ ਕਿ ਬੰਗਾਲ ਦੀ ਖਾੜੀ ਵਿੱਚ ਮਾਰਕੰਡੇ ਨਾਮਕ ਰਿਸ਼ੀ ਤਪ ਕਰ ਰਹੇ ਹਨ। ਇੰਦਰ ਨੇ ਮਾਰਕੰਡੇ ਰਿਸ਼ੀ ਦਾ ਤਪ ਭੰਗ ਕਰਨ ਦੇ ਲਈ ਉਰਵਸ਼ੀ (ਇੰਦਰ ਦੀ ਰਾਣੀ) ਭੇਜੀ। ਸਾਰਾ ਸ਼ਿੰਗਾਰ ਕਰਕੇ ਦੇਵਪਰੀ ਮਾਰਕੰਡੇ ਰਿਸ਼ੀ ਦੇ ਸਾਹਮਣੇ ਨੱਚਣ-ਗਾਉਣ ਲੱਗੀ। ਆਪਣੀ ਸਿੱਧੀ ਨਾਲ ਉਸ ਸਥਾਨ ਉੱਪਰ ਬਸੰਤ ਰੁੱਤ ਜਿਹਾ ਵਾਤਾਵਰਣ ਬਣਾ ਦਿੱਤਾ। ਮਾਰਕੰਡੇ ਰਿਸ਼ੀ ਨੇ ਕੋਈ ਉਤਸੁਕਤਾ ਨਹੀਂ ਦਿਖਾਈ। ਉਰਵਸ਼ੀ ਨੇ ਕਮਰ ਦਾ ਨਾੜਾ ਤੋੜ ਦਿੱਤਾ, ਨਿਰਵਸਤਰ ਹੋ ਗਈ। ਤਦ ਮਾਰਕੰਡੇ ਰਿਸ਼ੀ ਬੋਲੇ, ਹੇ ਬੇਟੀ!, ਹੇ ਭੈਣ, ਹੇ ਮਾਈ! ਆਪ ਇਹ ਕੀ ਕਰ ਹਰੀ ਹੋ? ਆਪ ਇੱਥੇ ਗਹਿਰੇ ਜੰਗਲ ਵਿੱਚ ਇਕੱਲੀ ਕਿਸ ਲਈ ਆਈ? ਉਰਵਸ਼ੀ ਨੇ ਕਿਹਾ ਕਿ ਰਿਸ਼ੀ ਜੀ ਮੇਰੇ ਰੂਪ ਨੂੰ ਦੇਖਕੇ ਇਸ ਆਰੰਣਯ ਖੰਡ (ਵਣ-ਖੰਡ) ਦੇ ਸਰਵ ਸਾਧਕ ਆਪਣਾ ਸੰਤੁਲਣ ਗੁਆ ਗਏ ਪ੍ਰੰਤੂ ਆਪ ਡਗਮਗ ਨਹੀਂ ਹੋਏ, ਨਾ ਜਾਣੇ ਆਪਦੀ ਸਮਾਧੀ ਕਿੱਥੇ ਸੀ? ਕ੍ਰਿਪਾ ਆਪ ਮੇਰੇ ਨਾਲ ਇੰਦਰਲੋਕ ਵਿੱਚ ਚਲੋ, ਨਹੀਂ ਤਾਂ ਮੈਨੂੰ ਸਜ਼ਾ ਮਿਲੇਗੀ ਕਿ ਤੂੰ ਹਾਰ ਕੇ ਆ ਗਈ। ਮਾਰਕੰਡੇ ਰਿਸ਼ੀ ਨੇ ਕਿਹਾ ਕਿ ਮੇਰੀ ਸਮਾਧੀ ਬ੍ਰਹਮਲੋਕ ਵਿੱਚ ਗਈ ਹੋਈ ਸੀ, ਜਿੱਥੇ ਮੈਂ ਉਨ੍ਹਾਂ ਉਰਵਸ਼ੀਆਂ ਦਾ ਨਾਚ ਦੇਖ ਰਿਹਾ ਸੀ ਜੋ ਇੰਨੀਆਂ ਸੁੰਦਰ ਹਨ ਕਿ ਤੇਰੇ ਜਹੀਆਂ ਤਾਂ ਉਨ੍ਹਾਂ ਦੀਆਂ 7-7 ਬਾਂਦੀਆਂ ਅਰਥਾਤ ਨੌਕਰਾਣੀਆਂ ਹਨ। ਇਸਲਈ ਮੈਂ ਤੈਨੂੰ ਕੀ ਦੇਖਦਾ, ਤੇਰੇ ਉੱਪਰ ਕੀ ਆਸਕਤ ਹੁੰਦਾ? ਜੇਕਰ ਤੇਰੇ ਤੋਂ ਕੋਈ ਸੁੰਦਰ ਹੋਵੇ ਉਸਨੂੰ ਲੈ ਆ। ਤਦ ਦੇਵਪਰੀ ਨੇ ਕਿਹਾ ਕਿ ਇੰਦਰ ਦੀ ਪਟਰਾਣੀ ਅਰਥਾਤ ਮੁੱਖ ਰਾਣੀ ਮੈਂ ਹੀ ਹਾਂ। ਮੇਰੇ ਤੋਂ ਸੁੰਦਰ ਸਵਰਗ ਵਿੱਚ ਕੋਈ ਔਰਤ ਨਹੀਂ ਹੈ।

ਤਦ ਮਾਰਕੰਡੇ ਰਿਸ਼ੀ ਨੇ ਪੁੱਛਿਆ ਕਿ ਇੰਦਰ ਦੀ ਮ੍ਰਿਤੂ ਹੋਏਗੀ, ਤਦ ਤੂੰ ਕੀ ਕਰੇਂਗੀ? ਉਰਵਸ਼ੀ ਨੇ ਉੱਤਰ ਦਿੱਤਾ ਕਿ ਮੈਂ 14 ਇੰਦਰ ਭੋਗਾਂਗੀ। ਭਾਵਅਰਥ ਹੈ ਕਿ ਸ੍ਰੀ ਬ੍ਰਹਮਾ ਜੀ ਦੇ ਇੱਕ ਦਿਨ ਵਿੱਚ 1008 ਚਤੁਰਯੁੱਗ ਹੁੰਦੇ ਹਨ ਜਿਸ ਵਿੱਚ 72-72 ਚਤੁਰਯੁੱਗ ਦਾ ਸ਼ਾਸਨਕਾਲ ਪੂਰਾ ਕਰਕੇ 14 ਇੰਦਰ ਮ੍ਰਿਤੂ ਨੂੰ ਪ੍ਰਾਪਤ ਹੁੰਦੇ ਹਨ। ਇੰਦਰ ਦੀ ਰਾਣੀ ਵਾਲੀ ਆਤਮਾ ਨੇ ਕਿਸੇ ਮਾਨਵ ਜੰਨਮ ਵਿੱਚ ਇੰਨੇ ਜ਼ਿਆਦਾ ਪੁੰਨ ਕੀਤੇ ਹਨ। ਜਿਸ ਕਾਰਨ ਉਹ 14 ਇੰਦਰਾਂ ਦੀ ਪਟਰਾਣੀ ਬਣਕੇ ਸਵਰਗ ਤੇ ਪੁਰਸ਼ ਸੁੱਖ ਨੂੰ ਭੋਗੇਗੀ।

ਮਾਰਕੰਡੇ ਰਿਸ਼ੀ ਨੇ ਕਿਹਾ ਕਿ ਉਹ 14 ਇੰਦਰ ਵੀ ਮਰਣਗੇ, ਤਦ ਤੂੰ ਕੀ ਕਰੇਂਗੀ? ਉਰਵਸ਼ੀ ਨੇ ਕਿਹਾ ਕਿ ਫਿਰ ਮੈਂ ਮ੍ਰਿਤੂ ਲੋਕ (ਪ੍ਰਿਥਵੀ ਲੋਕ ਨੂੰ ਮਨੁੱਖ ਲੋਕ ਅਰਥਾਤ ਮ੍ਰਿਤੂ ਲੋਕ ਕਹਿੰਦੇ ਹਨ) ਵਿੱਚ ਗਧੀ ਦੀ ਜੂਨੀ ਪ੍ਰਾਪਤ ਕਰਾਂਗੀ।

ਮਾਰਕੰਡੇ ਰਿਸ਼ੀ ਬੋਲੇ ਕਿ ਫਿਰ ਐਸੇ ਲੋਕ ਵਿੱਚ ਕਿਉਂ ਜਾ ਰਹੀ ਸੀ ਜਿਸਦਾ ਰਾਜਾ ਗਧਾ ਬਣੇਗਾ ਅਤੇ ਰਾਣੀ ਗਧੀ ਦੀ ਜੂਨੀ ਪ੍ਰਾਪਤ ਕਰੇਗੀ? ਉਰਵਸ਼ੀ ਬੋਲੀ ਕਿ ਆਪਣੀ ਇੱਜ਼ਤ ਰੱਖਣ ਦੇ ਲਈ, ਨਹੀਂ ਤਾਂ ਉਹ ਕਹਿਣਗੇ ਕਿ ਤੂੰ ਹਾਰਕੇ ਆਈ ਹੈ।

ਮਾਰਕੰਡੇ ਰਿਸ਼ੀ ਨੇ ਕਿਹਾ ਕਿ ਗਧੀਆਂ ਦੀ ਕਿਹੜੀ ਇੱਜ਼ਤ? ਤੂੰ ਵਰਤਮਾਨ ਵਿੱਚ ਵੀ ਗਧੀ ਹੈ ਕਿਉਂਕਿ ਤੂੰ ਚੌਦ੍ਹਾਂ ਖਸਮ ਕਰੇਂਗੀ ਅਤੇ ਮ੍ਰਿਤੂ ਉਪਰੰਤ ਤੂੰ ਖੁਦ ਸਵੀਕਾਰ ਰਹੀ ਹੈ ਕਿ ਮੈਂ ਗਧੀ ਬਣੂੰਗੀ। ਗਧੀ ਦੀ ਕਿਹੜੀ ਇੱਜ਼ਤ? ਇੰਨੇ ਵਿੱਚ ਉੱਥੇ ਹੀ ਇੰਦਰ ਆ ਗਿਆ। ਵਿਧਾਨ ਅਨੁਸਾਰ ਆਪਣਾ ਇੰਦਰ ਦਾ ਰਾਜ ਮਾਰਕੰਡੇ ਰਿਸ਼ੀ ਨੂੰ ਦੇਣ ਲਈ। ਕਿਹਾ ਕਿ ਰਿਸ਼ੀ ਜੀ ਅਸੀਂ ਹਾਰੇ ਅਤੇ ਆਪ ਜਿੱਤੇ। ਆਪ ਇੰਦਰ ਦੀ ਪਦਵੀ ਸਵੀਕਾਰ ਕਰੋ। ਮਾਰਕੰਡੇ ਰਿਸ਼ੀ ਬੋਲੇ ਅਰੇ-ਅਰੇ ਇੰਦਰ! ਇੰਦਰ ਦੀ ਪਦਵੀ ਮੇਰੇ ਕਿਸੇ ਕੰਮ ਦੀ ਨਹੀਂ। ਮੇਰੇ ਲਈ ਤਾਂ ਕਾਂ ਦੀ (ਕਊਏ) ਦੀ ਬਿੱਠ ਦੇ ਸਮਾਨ ਹੈ। ਮਾਰਕੰਡੇ ਰਿਸ਼ੀ ਨੇ ਇੰਦਰ ਨੂੰ ਫਿਰ ਕਿਹਾ ਕਿ ਤੂੰ ਮੇਰੇ ਦੱਸੇ ਅਨੁਸਾਰ ਸਾਧਨਾ ਕਰ, ਤੈਨੂੰ ਬ੍ਰਹਮਲੋਕ ਲੈ ਚੱਲਾਂਗਾ। ਇਸ ਇੰਦਰ

ਦੇ ਰਾਜ ਨੂੰ ਛੱਡ ਦੇ। ਇੰਦਰ ਨੇ ਕਿਹਾ ਕਿ ਹੇ ਰਿਸ਼ੀ ਜੀ ਹੁਣ ਤਾਂ ਮੈਨੂੰ ਮੌਜ਼-ਮਸਤੀ ਕਰਨ ਦਿਓ। ਫਿਰ ਦੇਖਾਂਗਾ।

ਪਾਠਕਜਨੋਂ! ਵਿਚਾਰ ਕਰੋ :- ਇੰਦਰ ਨੂੰ ਪਤਾ ਹੈ ਕਿ ਮ੍ਰਿਤੂ ਦੇ ਉਪਰੰਤ ਗਧੇ ਦਾ ਜੀਵਨ ਮਿਲੇਗਾ, ਫਿਰ ਵੀ ਉਸ ਛਣਿਕ ਸੁੱਖ ਨੂੰ ਤਿਆਗਣਾ ਨਹੀਂ ਚਾਹੁੰਦਾ। ਕਿਹਾ ਕਿ ਫਿਰ ਕਦੀ ਦੇਖਾਂਗਾ। ਫਿਰ ਕਦ ਦੇਖੇਂਗਾ? ਗਧਾ ਬਣਨ ਦੇ ਪਿੱਛੋਂ ਤਾਂ ਘੁੰਮਿਆਰ ਦੇਖੇਗਾ। ਕਿੰਨਾਂ ਵਜ਼ਨ ਗਧੇ ਦੀ ਕਮਰ ਉੱਤੇ ਰੱਖਣਾ ਹੈ? ਕਿੱਥੇ ਡੰਡਾ ਮਾਰਨਾ ਹੈ? ਠੀਕ ਇਸ ਪ੍ਰਕਾਰ ਇਸ ਪ੍ਰਿਥਵੀ ਉੱਤੇ ਕੋਈ ਛੋਟੇ ਜਿਹੇ ਟੁੱਕੜੇ ਦਾ ਪ੍ਰਧਾਨਮੰਤਰੀ, ਮੰਤਰੀ, ਮੁੱਖਮੰਤਰੀ ਜਾਂ ਰਾਜ ਵਿੱਚ ਮੰਤਰੀ ਬਣਿਆ ਹੈ ਜਾਂ ਕਿਸੇ ਪਦ ਉੱਤੇ ਸਰਕਾਰੀ ਅਧਿਕਾਰੀ ਜਾਂ ਕਰਮਚਾਰੀ ਬਣਿਆ ਹੈ ਜਾਂ ਧੰਨੀ ਹੈ। ਉਸਦਾ ਕਿਹਾ ਜਾਂਦਾ ਹੈ ਕਿ ਆਪ ਭਗਤੀ ਕਰੋ ਨਹੀਂ ਤਾਂ ਗਧੇ ਬਣੋਗੇ। ਉਹ ਜਾਂ ਤਾਂ ਨਰਾਜ਼ ਹੋ ਜਾਂਦੇ ਹਨ। ਕਹਿੰਦੇ ਹਨ ਕਿ ਅਸੀਂ ਕਿਉਂ ਬਣਾਗੇ ਗਧੇ? ਫਿਰ ਤੋਂ ਮਤ ਕਹਿਣਾ। ਕੁਝ ਸਮੇਂ ਹੁੰਦੇ ਹਨ, ਉਹ ਕਹਿੰਦੇ ਹਨ ਕਿ ਕਿਸਨੇ ਦੇਖਿਆ ਹੈ, ਗਧੇ ਬਣਦੇ ਹਨ? ਫਿਰ ਉਨ੍ਹਾਂ ਨੂੰ ਦੱਸਿਆ ਜਾਂਦਾ ਹੈ ਕਿ ਸਭ ਸੰਤ ਤਥਾ ਗ੍ਰੰਥ ਦੱਸਦੇ ਹਨ। ਤਾਂ ਅਧਿੱਕਤਰ ਕਹਿੰਦੇ ਹਨ ਕਿ ਦੇਖਿਆ ਜਾਏਗਾ।

ਉਨ੍ਹਾਂ ਨੂੰ ਨਿਵੇਦਨ ਹੈ ਕਿ ਮ੍ਰਿਤੂ ਦੇ ਪਿੱਛੋਂ ਗਧਾ ਬਣਨ ਦੇ ਬਾਅਦ ਆਪ ਕੀ ਦੇਖੋਗੇ, ਫਿਰ ਤਾਂ ਘੁੰਮਿਆਰ ਦੇਖੇਗਾ ਕਿ ਆਪ ਜੀ ਦੇ ਨਾਲ ਕਿਵੇਂ ਵਰਤਾਓ ਕਰਨਾ ਹੈ? ਦੇਖਣਾ ਹੈ ਤਾਂ ਵਰਤਮਾਨ ਵਿੱਚ ਦੇਖ। ਬੁਰਾਈ ਛੱਡਕੇ ਸ਼ਾਸਤਰ ਅਨੁਕੂਲ ਸਾਧਨਾ ਕਰੋ ਜੋ ਵਰਤਮਾਨ ਵਿੱਚ ਵਿਸ਼ਵ ਵਿੱਚ ਕੇਵਲ ਮੇਰੇ (ਰਾਮਪਾਲ ਦਾਸ ਦੇ) ਕੋਲ ਹੈ। ਆਓ ਗ੍ਰਹਿਣ ਕਰੋ ਅਤੇ ਆਪਣੇ ਜੀਵ ਦਾ ਕਲਿਆਣ ਕਰਾਓ।

ਉੱਪਰ ਲਿਖੀ ਬਾਣੀ ਨੰ. 3 ਵਿੱਚ ਦੱਸਿਆ ਹੈ ਕਿ ਇੰਦਰ-ਕੁਬੇਰ ਤੇ ਈਸ਼ ਦੀ ਪਦਵੀ ਪ੍ਰਾਪਤ ਕਰਨ ਵਾਲੇ ਤੇ ਬ੍ਰਹਮਾ ਜੀ ਦਾ ਪਦ ਤੇ ਵਰੁਣ, ਧਰਮਰਾਏ ਦਾ ਪਦ ਪ੍ਰਾਪਤ ਕਰਕੇ ਤੇ ਵਿਸ਼ਨੂ ਜੀ ਦੇ ਲੋਕ ਨੂੰ ਪ੍ਰਾਪਤ ਕਰ ਦੇਵ ਪਦ ਪ੍ਰਾਪਤ ਵੀ ਵਾਪਸ ਜੰਨਮ-ਮਰਨ ਦੇ ਚੱਕਰ ਵਿੱਚ ਰਹਿੰਦਾ ਹੈ।

ਸਵਰਗ ਲੋਕ ਵਿੱਚ 33 ਕਰੋੜ ਦੇਵਤਾਂਵਾਂ ਵਿੱਚ ਹੀ ਕੁਬੇਰ ਦਾ ਪਦ ਅਰਥਾਤ ਧੰਨ ਦੇ ਦੇਵਤਾ ਦਾ ਪਦ ਪ੍ਰਾਪਤ ਹੰਦਾ ਹੈ ਜਿਵੇਂ ਵਿੱਤ ਮੰਤਰੀ ਹੁੰਦਾ ਹੈ। ਈਸ਼ ਦੀ ਪਦਵੀ ਦਾ ਅਰਥ ਹੈ ਪ੍ਰਭੂ ਪਦ ਜੋ ਲੋਕਵੇਦ ਵਿੱਚ ਕੁੱਲ ਤਿੰਨ ਮੰਨੇ ਗਏ ਹਨ :- 1. ਸ਼੍ਰੀ ਬ੍ਰਹਮਾ ਜੀ, 2. ਸ਼੍ਰੀ ਵਿਸ਼ਨੂ ਜੀ ਤਥਾ 3. ਸ਼੍ਰੀ ਸ਼ਿਵਜੀ।

ਵਰੁਣਦੇਵ ਜਲ ਦਾ ਦੇਵਤਾ ਹੈ। ਧਰਮਰਾਏ ਮੁੱਖ ਨਿਆਂਧੀਸ਼ ਹੈ ਜੋ ਸਭ ਜੀਵਾਂ ਦੇ ਕਰਮਾਂ ਦਾ ਫਲ ਦਿੰਦਾ ਹੈ, ਉਸ ਨੂੰ ਧਰਮਰਾਜ ਕਹਿੰਦੇ ਹਨ। ਇਹ ਸਭ ਕਾਲ ਬ੍ਰਹਮ ਦੀ ਸਾਧਨਾ ਕਰਕੇ ਪਦ ਪ੍ਰਾਪਤ ਕਰਦੇ ਹਨ। ਪੁੰਨ ਛਿਣ (ਸਮਾਪਤ) ਹੋਣ ਪਿੱਛੋਂ ਸਰਵ ਦੇਵਤਾ ਪਦ ਤੋਂ ਮੁਕਤ ਕਰਕੇ ਪਸ਼ੂ-ਪੰਛੀਆਂ ਆਦਿ ਦੀ 84 ਲੱਖ ਪ੍ਰਕਾਰ ਦੀ ਜੂਨੀਆਂ ਵਿੱਚ ਪਾਏ ਜਾਂਦੇ ਹਨ। ਫਿਰ ਨਵੇਂ ਬ੍ਰਹਮਾ ਜੀ, ਵਿਸ਼ਨੂ ਜੀ ਤਥਾ ਨਵੇਂ ਸ਼ਿਵ ਜੀ ਇਨ੍ਹਾਂ ਪਦਾਂ ਉੱਤੇ ਵਿਰਾਜਮਾਨ ਹੁੰਦੇ ਹਨ।

ਇਹ ਸਭ ਉਪਰੋਕਤ ਦੇਵਤਾ ਜੰਮਦੇ-ਮਰਦੇ ਹਨ। ਇਹ ਅਵਿਨਾਸ਼ੀ ਨਹੀਂ ਹਨ। ਇਨ੍ਹਾਂ ਦੀ ਸਥਿਤੀ ਆਪ ਜੀ ਨੂੰ "ਸ਼੍ਰਿਸ਼ਟੀ ਰਚਨਾ" ਅਧਿ: ਇਸੇ ਪੁਸਤਕ ਵਿੱਚ ਸ਼ਪੱਸ਼ਟ ਹੋਏਗਾ ਕਿ ਇਹ ਕਿੰਨੇ ਪ੍ਰਭੂ ਹਨ? ਕਿਸਦੇ ਪੁੱਤਰ ਹਨ ਤੇ ਕੌਣ ਇਨ੍ਹਾਂ ਦੀ ਮਾਤਾ ਹੈ?

ਹੋਰ ਪ੍ਰਮਾਣ :- ਸ੍ਰੀ ਦੇਵੀ ਪੁਰਾਣ (ਸਚਿੱਤਰ ਮੋਟਾ ਟਾਈਪ ਕੇਵਲ ਹਿੰਦੀ, ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ) ਦੇ ਤੀਸਰੇ ਸਕੰਦ ਵਿੱਚ ਪ੍ਰਸ਼ਠ 123 ਉੱਤੇ ਲਿਖਿਆ ਹੈ ਕਿ ਤੂੰ ਸ਼ੁੱਧ ਸਵਰੂਪਾ ਹੋ,ਇਹ ਸਾਰਾ ਸੰਸਾਰ ਆਪ ਤੋਂ ਹੀ ਉਦਭਾਸਿਤ ਹੋ ਰਿਹਾ ਹੈ। ਮੈਂ

(ਵਿਸ਼ਨੂ), ਬ੍ਰਹਮਾ ਅਤੇ ਸ਼ੰਕਰ ਆਪਦੀ ਕ੍ਰਿਪਾ ਤੋਂ ਵਿਧਮਾਨ ਹਨ। ਸਾਡਾ ਤਾਂ ਅਵਿਰਭਾਵ ਅਰਥਾਤ ਜੰਨਮ ਤੇਾ ਤਿਰੋਭਾਵ ਅਰਥਾਤ ਮ੍ਰਿਤੂ ਹੋਇਆ ਕਰਦਾ ਹੈ।ਆਪ ਪ੍ਰਕ੍ਰਿਤੀ ਦੇਵੀ ਹੈਂ।

ਸ਼ੰਕਰ ਭਗਵਾਨ ਬੋਲੇ ਕਿ ਹੇ ਦੇਵੀ! ਜੇਕਰ ਵਿਸ਼ਨੂ ਦੇ ਪਿੱਛੋਂ ਉਤਪੰਨ ਹੋਣ ਵਾਲੇ ਬ੍ਰਹਮਾ ਆਪ ਤੋਂ ਉਤਪੰਨ ਹੋਏ ਹਨ ਤਾਂ ਕੀ ਮੈਂ ਤਮੋਗੁਣੀ ਲੀਲ੍ਹਾ ਕਰਨ ਵਾਲਾ ਸ਼ੰਕਰ ਕੀ ਆਪਦੀ ਸੰਤਾਨ ਨਹੀਂ ਹੋਇਆ ਅਰਥਾਤ ਜਿਸਦੇ ਭਾਗ ਵਿੱਚ ਜੋ ਲਿਖਿਆ ਹੈ, ਅਸੀਂ ਉਹੀ ਪ੍ਰਦਾਨ ਕਰ ਸਕਦੇ ਹਾਂ। ਨਾ ਅਤਿ ਅਧਿੱਕ ਕਰ ਸਕਦੇ, ਨਾ ਘੱਟ ਕਰ ਸਕਦੇ।

ਪਾਠਕਜਨੋਂ! ਇਸ ਸ਼੍ਰੀ ਦੇਵੀ ਪੁਰਾਣ ਦੇ ਉਲੇਖ ਤੋਂ ਸਪੱਸ਼ਟ ਹੋਇਆ ਕਿ ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਨੂ ਜੀ ਤੇ ਸ੍ਰੀ ਸ਼ੰਕਰ ਜੀ ਨਾਸ਼ਵਾਨ ਹਨ। ਇਨ੍ਹਾਂ ਦੀ ਮਾਤਾ ਜੀ ਦਾ ਨਾਮ ਸ੍ਰੀ ਦੇਵੀ ਦੁਰਗਾ ਹੈ। ਜਿਆਦਾ ਜਾਣਕਾਰੀ ਆਪ "ਸ਼੍ਰਿਸ਼ਟੀ ਰਚਨਾ" ਅਧਿਆਏ ਤੋਂ ਗ੍ਰਹਿਣ ਕਰੋਗੇ ਜੋ ਇਸੀ ਪੁਸਤਕ ਵਿੱਚ ਪਿੱਛੇ ਲਿਖੀ ਹੈ। ਇਹ ਪ੍ਰਧਾਨ ਦੇਵਤਾ ਹਨ। ਹੋਰ ਇਨ੍ਹਾਂ ਤੋਂ ਨਿਮਨ ਸਤਰ ਦੇ ਦੇਵ ਹਨ। ਇਹ ਸਰਵ ਜੰਮਦੇ-ਮਰਦੇ ਹਨ, ਅਵਿਨਾਸ਼ੀ ਰਾਮ ਨਹੀਂ ਹਨ, ਅਵਿਨਾਸ਼ੀ ਪ੍ਰਮਾਤਮਾ ਨਹੀਂ ਹਨ। ਸ੍ਰੀਮਦ ਭਗਵਤ ਗੀਤਾ ਅਧਿਆਏ 10 ਸਲੋਕ 2 ਵਿੱਚ ਲਿੱਖਿਆ ਹੈ ਕਿ ਗੀਤਾ ਗਿਆਨਦਾਤਾ ਕਾਲ ਬ੍ਰਹਮ ਨੇ ਕਿਹਾ ਕਿ "ਮੇਰੀ ਉਤਪੱਤੀ ਨੂੰ ਨਾ ਤਾਂ ਦੇਵਤਾ ਜਾਣਦੇ ਅਤੇ ਨਾ ਮਹਾਂਰਿਸ਼ੀਜਨ ਜਾਣਦੇ ਕਿਉਂਕਿ ਇਨ੍ਹਾਂ ਸਭ ਦਾ ਆਦਿ ਕਾਰਨ ਮੈਂ ਹੀ ਹਾਂ ਅਰਥਾਤ ਇਹ ਸਭ ਮੇਰੇ ਤੋਂ ਉਤਪੰਨ ਹੋਏ ਹਨ।" ਗੀਤਾ ਅਧਿਆਏ 4 ਸਲੋਕ 5 ਵਿੱਚ ਗੀਤਾ ਗਿਆਨ ਬੋਲਣ ਵਾਲੇ ਨੇ ਕਿਹਾ ਕਿ ਹੇ ਅਰਜੁਨ! ਤੇਰੇ ਅਤੇ ਮੇਰੇ ਬੁਹਤ ਜੰਨਮ ਹੋ ਚੁੱਕੇ ਹਨ, ਤੂੰ ਨਹੀਂ ਜਾਣਦਾ, ਮੈਂ ਜਾਣਦਾ ਹਾਂ। ਗੀਤਾ ਅਧਿਆਏ 2 ਸਲੋਕ 12 ਵਿੱਚ ਕਿਹਾ ਹੈ ਕਿ ਤੂੰ-ਮੈਂ ਤੇ ਸਭ ਰਾਜਾ-ਸੈਨਾ ਪਹਿਲਾਂ ਵੀ ਜੰਮਦੇ ਸੀ, ਅੱਗੇ ਵੀ ਜੰਨਮਾਂਗੇ।

ਗੀਤਾ ਅਧਿਆਏ 14 ਸਲੋਕ 3 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਹੇ ਅਰਜੁਨ! ਮੇਰੀ ਪ੍ਰਕ੍ਰਿਤੀ ਅਰਥਾਤ ਦੁਰਗਾ ਤਾਂ ਗਰਭ ਧਾਰਣ ਕਰਦੀ ਹੈ, ਮੈਂ ਉਸਦੇ ਗਰਭ ਵਿੱਚ ਬੀਜ਼ ਸਥਾਪਿਤ ਕਰਦਾ ਹਾਂ ਜਿਸਤੋਂ ਸਾਰੇ ਪ੍ਰਾਣੀਆਂ ਦੀ ਉਤਪੱਤੀ ਹੁੰਦੀ ਹੈ।

ਗੀਤਾ ਅਧਿਆਏ 14 ਸਲੋਕ 4 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਹੇ ਅਰਜੁਨ! ਨਾਨਾ ਪ੍ਰਕਾਰ ਦੀਆਂ ਸਭ ਜ਼ੂਨੀਆਂ ਵਿੱਚ ਜਿੰਨੇ ਸਰੀਰਧਾਰੀ ਮੂਰਤੀਆਂ ਉਤਪੰਨ ਹੁੰਦੀਆਂ ਹਨ (ਮਹਤ) ਪ੍ਰਕ੍ਰਿਤੀ ਤਾਂ ਉਨ੍ਹਾਂ ਸਭ ਦੀ ਗਰਭ ਧਾਰਣ ਕਰਨ ਵਾਲੀ ਮਾਤਾ ਹੈ। (ਅਹਮ ਬ੍ਰਹਮ) ਮੈਂ ਬ੍ਰਹਮ ਬੀਜ਼ ਸਥਾਪਿਤ ਕਰਨ ਵਾਲਾ ਪਿਤਾ ਹਾਂ।

ਗੀਤਾ ਅਧਿਆਏ 14 ਸਲੋਕ 5 :- ਗੀਤਾ ਗਿਆਨ ਦਾਤਾ ਨੇ ਸ਼ਪੱਸ਼ਟ ਕੀਤਾ ਹੈ ਕਿ ਹੇ ਅਰਜੁਨ! ਸਤਿਗੁਣ ਸ੍ਰੀ ਵਿਸ਼ਨੂ ਜੀ, ਰਜਗੁਣ ਸ੍ਰੀ ਬ੍ਰਹਮਾ ਜੀ ਤਥਾ ਤਮਗੁਣ ਸ੍ਰੀ ਸ਼ਿਵ ਜੀ, ਇਹ ਪ੍ਰਕ੍ਰਿਤੀ ਅਰਥਾਤ ਦੁਰਗਾ ਦੇਵੀ ਤੋਂ ਉਤਪੰਨ ਤਿੰਨੋਂ ਦੇਵਤਾ ਅਰਥਾਤ ਤਿੰਨੋਂ ਗੁਣ ਅਵਿਨਾਸ਼ੀ ਜੀਵ ਆਤਮਾ ਨੂੰ ਕਰਮਾਂ ਦੇ ਅਨੁਸਾਰ ਸਰੀਰ ਵਿੱਚ ਬੰਨ੍ਹਦੇ ਹਨ।

ਉਪਰੋਕਤ ਪ੍ਰਮਾਣਾਂ ਤੋਂ ਸ਼ਪੱਸ਼ਟ ਹੋਇਆ ਕਿ ਉਪਰੋਕਤ ਦੇਵਤਾ ਨਾਸ਼ਵਾਨ ਹਨ ਤੇ ਕਾਲ ਬ੍ਰਹਮ ਦੀ ਸੰਤਾਨ ਹਨ।

ਪ੍ਰਸੰਗ ਚੱਲ ਰਿਹਾ ਹੈ ਕਿ ਬਾਣੀ ਸੰਖਿਆ 3 ਦਾ ਸਰਲਅਰਥ :-

ਇੰਦਰ, ਕੁਬੇਰ, ਈਸ਼ ਅਰਥਾਤ ਬ੍ਰਹਮਾ, ਵਿਸ਼ਨੂ, ਸ਼ਿਵ ਤੱਕ ਦੀ ਪਦਵੀ ਪ੍ਰਾਪਤ ਕਰਕੇ ਤੇ ਵਰੁਣ, ਧਰਮਰਾਜ ਦੀ ਪਦਵੀ ਤੇ ਸ੍ਰੀ ਵਿਸ਼ਨੂਨਾਥ ਦੇ ਲੋਕ ਨੂੰ ਪ੍ਰਾਪਤ ਕਰਕੇ ਵੀ ਜੰਨਮ-ਮਰਨ ਦੇ ਚੱਕਰ ਵਿੱਚ ਰਹਿੰਦੇ ਹਨ।

❖ ਮਾਰਕੰਡੇ ਰਿਸ਼ੀ ਜੀ ਬ੍ਰਹਮ ਸਾਧਨਾ ਕਰ ਰਹੇ ਸਨ। ਉਸੇ ਨੂੰ ਸਰਵੋਤਮ ਮੰਨ ਰਹੇ

ਸਨ। ਇਸ ਲਈ ਇੰਦਰ ਨੂੰ ਕਿਹ ਰਹੇ ਸਨ ਕਿ ਆ ਤੈਨੂੰ ਬ੍ਰਹਮ ਸਾਧਨਾ ਦਾ ਗਿਆਨ ਕਰਾਊਂ। ਬ੍ਰਹਮ ਲੋਕ ਦੀ ਤੁਲਨਾ ਵਿੱਚ ਸਵਰਗ ਦਾ ਰਾਜ ਹਲਵੇ ਦੀ ਤੁਲਨਾ ਵਿੱਚ ਕਾਂ ਦੀ ਬਿੱਠ ਹੈ।

ਪਾਠਕਜਨੋਂ! ਆਪ ਜੀ ਨੇ ਬ੍ਰਹਮ ਸਾਧਨਾ ਕਰਨ ਵਾਲੇ ਸ੍ਰੀ ਚੁਣਕ ਰਿਸ਼ੀ, ਸ੍ਰੀ ਦੁਰਵਾਸ਼ਾ ਰਿਸ਼ੀ ਤੇ ਕਪਿਲ ਮੁਨੀ ਜਿੰਨ੍ਹਾਂ ਨੇ ਬ੍ਰਹਮ ਸਾਧਨਾ ਕੀਤੀ ਸੀ, ਉਨ੍ਹਾਂ ਦੀ ਸਾਧਨਾ ਨੂੰ ਗੀਤਾ ਗਿਆਨ ਦਾਤਾ ਨੇ ਗੀਤਾ ਅਧਿਆਏ 7 ਸਲੋਕ ਵਿੱਚ ਅਣਉਤਮ ਅਰਥਾਤ ਘਟੀਆ ਦੱਸਿਆ ਹੈ। ਉਸੀ ਸ਼ੈਣੀ ਦੀ ਸਾਧਨਾ ਮਾਰਕੰਡੇ ਰਿਸ਼ੀ ਜੀ ਦੀ ਸੀ। ਜਿਸਨੂੰ ਅਤਿ ਉਤਮ ਮੰਨਕੇ ਰਹੇ ਸਨ ਤੇ ਇੰਦਰ ਜੀ ਨੂੰ ਵੀ ਰਾਏ ਦੇ ਰਹੇ ਸਨ ਕਿ ਬ੍ਰਹਮ ਸਾਧਨਾ ਕਰ ਲੈ।

ਸ਼ੂਖਸ਼ਮ ਵੇਦ ਵਿੱਚ ਕਿਹਾ ਹੈ ਕਿ :-

ਔਰੋਂ ਪੰਥ ਬਤਾਵਹੀਂ, ਆਪ ਨਾ ਜਾਣੇ ਰਾਹ॥1
ਮੋਤੀ ਮੁਕਤਾ ਦਰਸ਼ਤ ਨਾਹੀਂ, ਯਹ ਜਬ ਹੈ ਸਭ ਅੰਧ ਰੇ।
ਦਿਖਤ ਕੇ ਦੋ ਨੈਣ ਚਿਸਮ ਹੈਂ, ਫਿਰਿਆ ਮੋਤੀਆ ਬਿੰਦ ਰੇ॥2
ਵੇਦ ਪੜ੍ਹੇ ਪਰ ਭੇਦ ਨਾ ਜਾਣੈਂ, ਬਾਂਚੈ ਪੁਰਾਣ ਅਠਾਰ੍ਹਾਂ।
ਪਾਥਰ ਕੀ ਪੂਜਾ ਕਰੇਂ, ਭੂਲੇ ਸਿਰਜਨਹਾਰਾ॥3

ਬਾਣੀ ਨੰ. 1 ਦਾ ਭਾਵਅਰਥ :- ਹੋਰ ਨੂੰ ਮਾਰਗ ਦਰਸ਼ਨ ਕਰਦੇ ਹਨ, ਸਵੈਂ ਭਗਤੀ ਮਾਰਗ ਦਾ ਗਿਆਨ ਨਹੀਂ।

ਬਾਣੀ ਨੰ. 2 ਦਾ ਭਾਵਅਰਥ :- ਤੱਤਵਦਰਸ਼ੀ ਸੰਤ ਦੇ ਆਭਾਵ ਦੇ ਕਾਰਨ ਮੋਤੀ ਮੁਕਤਾ ਜਾਣੀ ਮੋਖਸ਼ ਰੂਪੀ ਮੋਤੀ ਅਰਥਾਤ ਮੋਖਸ਼ ਮੰਤਰ ਦਿਖਾਈ ਨਹੀਂ ਦਿੰਦਾ। ਇਹ ਸਭ ਸੰਸਾਰ ਅਧਿਆਤਮ ਗਿਆਨ ਨੇਤਰਹੀਣ ਅੰਨ੍ਹਾਂ ਹੈ। ਜਿਸ ਕਿਸੇ ਨੂੰ ਮੋਤੀਆ ਬਿੰਦ ਜੋ ਇੱਕ ਪ੍ਰਕਾਰ ਦਾ ਨੇਤਰਰੋਗ ਹੈ ਜਿਸ ਵਿੱਚ ਅੱਖਾਂ ਸਵਸਥ ਦਿਖਾਈ ਦਿੰਦੀਆਂ ਹਨ, ਪ੍ਰੰਤੂ ਉਸ ਰੋਗਗ੍ਰਸਤ ਵਿਅਕਤੀ ਨੂੰ ਕੁਝ ਦਿਖਾਈ ਨਹੀਂ ਦਿੰਦਾ। ਇਹ ਉਦਾਹਰਣ ਦੇਕੇ ਦੱਸਿਆ ਹੈ ਕਿ ਫਰਾਟੇਦਾਰ ਸੰਸਕ੍ਰਿਤ ਭਾਸ਼ਾ ਬੋਲਦੇ ਹਨ। ਲੱਗਦੇ ਹਨ ਮਹਾਂਵਿਦਵਾਨ ਹਨ, ਪ੍ਰੰਤੂ ਸਦਗ੍ਰੰਥਾਂ ਦੇ ਗੂੜ੍ਹ ਰਹੱਸਾਂ ਨੂੰ ਨਹੀਂ ਜਾਣਦੇ। ਇਨ੍ਹਾਂ ਨੂੰ ਅਗਿਆਨ ਰੂਪੀ ਮੋਤੀਆ ਬਿੰਦ ਹੋਇਆ ਹੈ।

ਬਾਣੀ ਨੰ. 3 ਦਾ ਭਾਵਅਰਥ :- ਵੇਦਾਂ ਪੜ੍ਹਕੇ ਕੰਠ ਕਰਨ ਵਾਲੇ ਵੇਦਾਂ ਦੇ ਗੂੜ੍ਹ ਰਹੱਸਾਂ ਨੂੰ ਨਾ ਸਮਝਕੇ ਉਨ੍ਹਾਂ ਦੇ ਵਿਰੁੱਧ ਸਾਧਨਾ ਕਰਦੇ-ਕਰਾਉਂਦੇ ਹਨ। ਵੇਦਾਂ ਵਿੱਚ ਪੱਥਰ ਪੂਜਾ ਕਰਦੇ ਤੇ ਕਰਾਉਂਦੇ ਹਨ। ਵੇਦਾਂ ਵਿੱਚ ਵਰਣਿਤ ਸਿਰਜਨਹਾਰ ਨੂੰ ਭੁੱਲਾ ਦਿੱਤਾ ਹੈ।

ਸ੍ਰੀਮਦਭਗਵਤ ਗੀਤਾ ਅਧਿਆਏ 4 ਸਲੋਕ 25 ਤੋਂ 29 ਤੱਕ ਇਹੀ ਦੱਸਿਆ ਹੈ ਕਿ ਜੋ ਸਾਧਕ ਜੈਸੀ ਵੀ ਸਾਧਨਾ ਕਰਦਾ ਹੈ, ਉਸ ਨੂੰ ਉਤਮ ਮੰਨਕੇ ਕਰ ਰਿਹਾ ਹੁੰਦਾ ਹੈ, ਸਾਰੇ ਸਾਧਕ ਆਪਣੀ-ਆਪਣੀ ਭਗਤੀ ਨੂੰ ਪਾਪਨਾਸ਼ ਕਰਨ ਵਾਲੇ ਜਾਣਦੇ ਹਨ।

ਗੀਤਾ ਅਧਿਆਏ 4 ਸਲੋਕ 32 ਵਿੱਚ ਸ਼ਪੱਸ਼ਟ ਕੀਤਾ ਹੈ ਕਿ ਯੱਗਾਂ ਅਰਥਾਤ ਧਾਰਮਿਕ ਅਨੁਸ਼ਠਾਨਾਂ ਦਾ ਗਿਆਨ ਖੁਦ ਸੱਚੀਦਾਨੰਦ ਘਣ ਬ੍ਰਹਮ ਨੇ ਆਪਣੇ ਮੁੱਖ ਕਮਲ ਤੋਂ ਬੋਲੀ ਬਾਣੀ ਵਿੱਚ ਵਿਸਥਾਰ ਦੇ ਨਾਲ ਕਿਹਾ ਹੈ, ਉਹ ਤੱਤਵਗਿਆਨ ਹੈ। ਜਿਸਨੂੰ ਜਾਣਕੇ ਸਾਧਕ ਸਰਵ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ।

ਗੀਤਾ ਅਧਿਆਏ 4 ਸਲੋਕ 34 ਵਿੱਚ ਸ਼ਪੱਸ਼ਟ ਕੀਤਾ ਹੈ ਕਿ ਉਸ ਤੱਤਵਗਿਆਨ ਨੂੰ ਤੱਤਵਦਰਸ਼ੀ ਸੰਤ ਜਾਣਦੇ ਹਨ, ਉਨ੍ਹਾਂ ਨੂੰ ਦੰਡਵਤ ਪ੍ਰਣਾਮ ਕਰਨ ਨਾਲ, ਨਿਮਰਤਾ ਪੂਰਵਕ

ਪ੍ਰਸ਼ਨ ਕਰਨ ਨਾਲ ਉਹ ਤੱਤਵਗਿਆਨ ਨੂੰ ਜਾਣਨ ਵਾਲਾ ਗਿਆਨੀ ਮਹਾਤਮਾ ਤੈਨੂੰ ਤੱਤਵਗਿਆਨ ਦਾ ਉਪਦੇਸ਼ ਕਰਨਗੇ।

ਉਹ ਤੱਤਵਗਿਆਨ ਜਿਸਨੂੰ ਉੱਪਰ ਦੀ ਬਾਣੀ ਵਿੱਚ ਨਿਰਗੁਣ ਰਾਸਾ ਕਿਹਾ ਹੈ, ਨਹੀਂ ਮਿਲਣ ਨਾਲ ਸਾਰੇ ਸਾਧਕ ਜੰਨਮ-ਮਰਨ ਦੇ ਚੱਕਰ ਵਿੱਚ ਰਹਿ ਗਏ।

ਮਾਰਕੰਡੇ ਰਿਸ਼ੀ ਬ੍ਰਹਮ ਸਾਧਨਾ ਕਰ ਰਿਹਾ ਸੀ। ਸ੍ਰੀਮਦਭਗਵਤ ਗੀਤਾ ਅਧਿਆਏ 8 ਸਲੋਕ 16 ਵਿੱਚ ਕਿਹਾ ਹੈ ਕਿ ਬ੍ਰਹਮਲੋਕ ਵਿੱਚ ਗਏ ਸਾਧਕ ਵੀ ਪੁੰਨਰਾ ਵਿਰਤੀ ਅਰਥਾਤ ਵਾਰ-ਵਾਰ ਜੰਨਮ-ਮਰਨ ਦੇ ਚੱਕਰ ਵਿੱਚ ਹੀ ਰਹਿੰਦੇ ਹਨ।

ਪੂਰਵ ਸ਼ਬਦ ਦੀ ਬਾਣੀ ਸੰਖਿਆਂ 4 =
ਅਸੰਖ ਜੰਨਮ ਤੋਹੇ ਭਰਮਤ ਹੋਗੇ, ਜੀਵਤ ਕਿਉਂ ਨਾ ਮਰੇ ਰੇ।
ਦਵਾਦਸ ਮਧ ਮਹਲ ਮੱਠ ਭੌਰੇ, ਬਹੁਰ ਨਾ ਦੇਹ ਧਰੈ ਰੇ॥

ਸਰਲਅਰਥ :- ਹੇ ਮਾਨਵ ! ਤੂੰ ਅਨੰਤ ਵਾਰ ਜੰਨਮ ਅਤੇ ਮਰ ਚੁੱਕਾ ਹੈ। ਸਤਿ ਸਾਧਨਾ ਕਰ ਤੇ ਜੀਵਤ ਮਰ। ਜੀਵਤ ਮਰਨ ਦਾ ਤੱਤਪਰ ਹੈ ਕਿ ਭਗਤ ਨੂੰ ਗਿਆਨ ਹੋ ਜਾਂਦਾ ਹੈ ਕਿ ਇਸ ਸੰਸਾਰ ਦੀ ਪ੍ਰਤੇਕ ਵਸਤੂ ਅਸਥਾਈ ਹੈ। ਇਹ ਸਰੀਰ ਵੀ ਨਹੀਂ ਹੈ। ਜੰਨਮ-ਮ੍ਰਿਤੂ ਦਾ ਬਖੇੜਾ ਵੀ ਭਿਅੰਕਰ ਹੈ। ਇਸ ਸੰਸਾਰ ਵਿੱਚ ਦੁੱਖ ਦੇ ਇਲਾਵਾ ਕੁਝ ਨਹੀਂ ਹੈ। ਮਾਨਵ ਸਰੀਰ ਨੂੰ ਪ੍ਰਾਪਤ ਕਰਕੇ ਮੋਖਸ਼ ਪ੍ਰਾਪਤ ਨਹੀਂ ਕੀਤਾ ਤਾਂ ਪਸ਼ੂ ਜਿਹਾ ਜੀਵਨ ਜਿਉਂਦਾ। ਜਿਵੇਂ ਗੀਤਾ ਅਧਿਆਏ 7 ਸਲੋਕ 29 ਵਿੱਚ ਕਿਹਾ ਹੇ ਕਿ ਜੋ ਸਾਧਕ ਕੇਵਲ ਜਰਾ ਅਰਥਾਤ ਬਿਰਧ ਅਵਸ਼ਥਾ ਦੇ ਕਸ਼ਟ ਤੇ ਮਰਨ ਦੇ ਦੁੱਖ ਤੋਂ ਹੀ ਮੁਕਤੀ ਦੇ ਲਈ ਜੋ ਸਾਧਨਾਰਥ ਹਨ, ਉਹ ਤੱਤ ਬ੍ਰਹਮ ਨੂੰ ਤਥਾ ਸੰਪੂਰਣ ਅਧਿਆਤਮ ਨੂੰ ਤੇ ਕਰਮਾਂ ਨੂੰ ਜਾਣਦੇ ਹਨ।

ਇਸੀ ਪ੍ਰਕਾਰ ਤੱਤਵਗਿਆਨ ਹੋਣ ਦੇ ਪਿੱਛੋਂ ਮਾਨਵ ਨੂੰ ਅਣ-ਲੋੜੀਂਦੀਆਂ ਵਸਤੂਆਂ ਦੀ ਇੱਛਾ ਨਹੀਂ ਹੁੰਦੀ, ਤੰਬਾਕੂ, ਸ਼ਰਾਬ-ਮਾਸ ਸੇਵਨ ਨਹੀਂ ਕਰਦਾ। ਨਾਚ-ਗਾਣਾ ਮੂਰਖਾਂ ਦਾ ਕੰਮ ਲਗਦਾ ਹੈ। ਜੈਸਾ ਭੋਜਨ ਮਿਲ ਜਾਏ, ਉਸੀ ਵਿੱਚ ਸੰਤੁਸ਼ਟ ਰਹਿੰਦਾ ਹੈ।

❖ ਆਤਮ ਕਲਿਆਣ ਕਰਾਉਣ ਦੇ ਲਈ ਸਾਧਕ ਵਿਚਾਰ ਕਰਦਾ ਹੈ ਕਿ ਜੇਕਰ ਮੈਂ ਸਤਸੰਗ ਵਿੱਚ ਨਹੀਂ ਆਊਂਗਾ ਤਾਂ ਗੁਰੂ ਜੀ ਦੇ ਦਰਸ਼ਨ ਨਹੀਂ ਕਰ ਪਾਊਂਗਾ। ਸਤਸੰਗ ਵਿਚਾਰ ਨਾ ਸੁਣਨ ਨਾਲ ਮਨ ਫਿਰ ਤੋਂ ਵਿਕਾਰ ਕਰਨ ਲੱਗੇਗਾ। ਉਹ ਸਾਧਕ ਸਭ ਕੰਮ ਛੱਡਕੇ ਸਤਸੰਗ ਸੁਣਨ ਦੇ ਲਈ ਚੱਲ ਪੈਂਦਾ ਹੈ। ਉਹ ਵਿਚਾਰ ਕਰਦਾ ਹੈ ਕਿ ਅਸੀਂ ਪ੍ਰਤੀਦਿਨ ਸੁਣਦੇ ਹਾਂ ਤੇ ਦੇਖਦੇ ਹਾਂ ਛੋਟੇ-ਛੋਟੇ ਬੱਚਿਆਂ ਨੂੰ ਛੱਡਕੇ ਪਿਤਾ ਸੰਸਾਰ ਤੋਂ ਚਲਿਆ ਜਾਂਦਾ ਹੈ, ਮਰ ਜਾਂਦਾ ਹੈ। ਵੱਡੇ-ਵੱਡੇ ਪੂੰਜੀਪਤੀ ਦੁਰਘਟਨਾ ਵਿੱਚ ਮਰ ਜਾਂਦੇ ਹਨ। ਸਾਰੀ ਸੰਪੱਤੀ ਜੋ ਸਾਰੇ ਜੀਵਨ ਵਿੱਚ ਜੋੜੀ ਸੀ, ਉਸਨੂੰ ਛੱਡਕੇ ਚਲੇ ਜਾਂਦੇ ਹਨ, ਦੁਬਾਰਾ ਉਸ ਸੰਪੱਤੀ ਨੂੰ ਸੰਭਾਲਣ ਨਹੀਂ ਆਉਂਦੇ। ਮ੍ਰਿਤੂ ਤੋਂ ਪਹਿਲਾਂ ਇੱਕ ਦਿਨ ਵੀ ਕਾਰਜ ਛੱਡਣ ਦਾ ਦਿਲ ਨਹੀਂ ਕਰਦਾ ਸੀ, ਹੁਣ ਪ੍ਰਮਾਂਨੈਂਟ ਕਾਰਜ ਛੁੱਟ ਗਿਆ।

# "ਅੱਜ ਭਾਈ ਨੂੰ ਫੁਰਸਤ"

ਇੱਕ ਭਗਤ ਸਤਸੰਗ ਵਿੱਚ ਜਾਣ ਲੱਗਾ। ਦੀਖਿਆ ਲੈ ਲਈ, ਗਿਆਨ ਸੁਣਇਆ ਅਤੇ ਭਗਤੀ ਕਰਨ ਲੱਗਾ। ਆਪਨੇ ਮਿੱਤਰ ਨੂੰ ਵੀ ਸਤਸੰਗ ਵਿੱਚ ਜਾਣ ਤੇ ਭਗਤੀ ਕਰਨ ਦੇ ਲਈ ਪ੍ਰਾਥਨਾਂ ਕੀਤੀ। ਪ੍ਰੰਤੂ ਦੋਸਤ ਨਹੀਂ ਮੰਨਿਆ। ਕਿਹ ਦਿੰਦਾ ਕਿ ਕਾਰਜ ਤੋਂ ਫੁਰਸਤ (ਖਾਲੀ ਸਮੇਂ) ਨਹੀਂ ਹੈ। ਛੋਟੇ-ਛੋਟੇ ਬੱਚੇ ਹਨ। ਇਨ੍ਹਾਂ ਦਾ ਪਾਲਣ-ਪੋਸ਼ਣ ਵੀ ਕਰਨਾ ਹੈ। ਕੰਮ ਛੱਡਕੇ ਸਤਿਸੰਗ ਵਿੱਚ ਜਾਣ ਲੱਗਿਆ ਤਾਂ ਸਾਰਾ ਧੰਦਾ ਚੌਪਟ ਹੋ ਜਾਏਗਾ।

ਉਹ ਸਤਿਸੰਗ ਵਿੱਚ ਜਾਣ ਵਾਲਾ ਭਗਤ ਵੀ ਸਤਸੰਗ ਵਿੱਚ ਚੱਲਣ ਦੇ ਲਈ ਆਪਣੇ ਮਿੱਤਰ ਨੂੰ ਕਹਿੰਦਾ ਤਾਂ ਉਹ ਇਹੀ ਕਹਿੰਦਾ ਕਿ ਹੁਣ ਤਾਂ ਕੰਮ ਤੋਂ ਫੁਰਸਤ ਨਹੀਂ ਹੈ। ਇੱਕ ਸਾਲ ਪਿੱਛੋਂ ਉਸ ਦੀ ਮ੍ਰਿਤੂ ਹੋ ਗਈ। ਉਸਦੀ ਅਰਥੀ ਚੁੱਕੇ ਕੇ ਕੁਲ ਦੇ ਲੋਕ ਤੇ ਨਗਰ ਨਿਵਾਸੀ ਚੱਲੇ ਨਾਲ-ਨਾਲ, ਸੈਂਕੜੇ ਨਗਰ-ਮੁਹੱਲੇ ਦੇ ਵਿਅਕਤੀ ਵੀ ਨਾਲ-ਨਾਲ ਚੱਲੇ। ਸਭ ਬੋਲ ਰਹੇ ਸਨ ਕਿ ਰਾਮ ਨਾਮ ਸਤਿ ਹੈ, ਸਤਿ ਬੋਲੇ ਗਤ ਹੈ।

ਭਗਤ ਕਿਹ ਰਿਹਾ ਸੀ ਕਿ ਰਾਮ ਨਾਮ ਤਾਂ ਸਤਿ ਹੈ ਪ੍ਰੰਤੂ ਅੱਜ ਭਾਈ ਨੂੰ ਫੁਰਸਤ ਹੈ। ਨਗਰ ਨਿਵਾਸੀ ਕਿਹ ਰਹੇ ਸਨ ਕਿ ਸਤਿ ਬੋਲੇ ਗਤ ਹੈ, ਭਗਤ ਕਿਹ ਰਿਹਾ ਸੀ ਕਿ ਅੱਜ ਭਾਈ ਨੂੰ ਫੁਰਸਤ ਹੈ। ਹੋਰ ਵਿਅਕਤੀ ਉਸ ਭਗਤ ਨੂੰ ਕਿਹਣ ਲੱਗੇ ਕਿ ਇਸ ਤਰ੍ਹਾਂ ਮਤ ਬੋਲ, ਇਸਦੇ ਘਰ ਵਾਲੇ ਬੁਰਾ ਮਾਨੰਣਗੇ। ਭਗਤ ਨੇ ਕਿਹਾ ਕਿ ਮੈਂ ਤਾਂ ਇਸ ਤਰ੍ਹਾਂ ਹੀ ਬੋਲੂੰਗਾ। ਮੈਂ ਇਸ ਮੂਰਖ ਨੂੰ ਹੱਥ ਜੋੜਕੇ ਪ੍ਰਾਥਨਾ ਕੀਤੀ ਸੀ ਕਿ ਸਤਿਸੰਗ ਵਿੱਚ ਚੱਲ, ਕੁਝ ਭਗਤੀ ਕਰ ਲੈ। ਇਹ ਕਹਿੰਦਾ ਸੀ ਕਿ ਹੁਣ ਫੁਰਸਤ ਅਰਥਾਤ ਖਾਲੀ ਸਮੇਂ ਨਹੀਂ ਹੈ। ਅੱਜ ਇਸਨੂੰ ਪ੍ਰਮਾਨੈਂਟ ਫੁਰਸ਼ਤ ਹੈ। ਛੋਟੇ-ਛੋਟੇ ਬੱਚੇ ਵੀ ਛੱਡ ਚੱਲਿਆ ਜਿੰਨ੍ਹਾਂ ਦੇ ਪਾਲਣ-ਪੋਸਣ ਦਾ ਬਹਾਨਾ ਕਰਕੇ ਪ੍ਰਮਾਤਮਾ ਤੋਂ ਦੂਰ ਰਿਹਾ। ਭਗਤੀ ਕਰਤਾ ਤਾਂ ਖਾਲੀ ਹੱਥ ਨਹੀਂ ਜਾਂਦਾ। ਕੁਝ ਭਗਤੀ ਧੰਨ ਲੈਕੇ ਜਾਂਦਾ। ਬੱਚਿਆਂ ਦਾ ਪਾਲਣ-ਪੋਸ਼ਣ ਤਾਂ ਪ੍ਰਮਾਤਮਾ ਕਰਦਾ ਹੈ। ਭਗਤੀ ਕਰਨ ਨਾਲ ਸਾਧਕ ਦੀ ਉਮਰ ਵੀ ਪ੍ਰਮਾਤਮਾ ਵਧਾ ਦਿੰਦਾ ਹੈ। ਭਗਤਜਨ ਐਸਾ ਵਿਚਾਰ ਕਰਕੇ ਭਗਤੀ ਕਰਦੇ ਹਨ, ਕਾਰਜ ਤਿਆਗਕੇ ਸਤਿਸੰਗ ਸੁਣਨ ਜਾਂਦੇ ਹਨ।

ਭਗਤ ਵਿਚਾਰ ਕਰਦੇ ਹਨ ਕਿ ਪ੍ਰਮਾਤਮਾ ਨਾ ਕਰੇ, ਸਾਡੀ ਮ੍ਰਿਤੂ ਜਾਏ। ਫਿਰ ਸਾਡੇ ਕਾਰਜ ਕੌਣ ਕਰੇਗਾ? ਅਸੀਂ ਇਹ ਮੰਨ ਲੈਂਦੇ ਹਾਂ ਕਿ ਸਾਡੀ ਮ੍ਰਿਤੂ ਹੋ ਗਈ। ਅਸੀਂ ਤਿੰਨ ਦਿਨ ਦੇ ਲਈ ਮਰ ਗਏ, ਇਹ ਵਿਚਾਰ ਕਰਕੇ ਸਤਿਸੰਗ ਵਿੱਚ ਚੱਲੀਏ, ਆਪਣੇ ਨੂੰ ਮ੍ਰਿਤ ਮੰਨ ਲਓ ਅਤੇ ਸਤਿਸੰਗ ਵਿੱਚ ਚਲੇ ਜਾਣ। ਵੈਸੇ ਤਾਂ ਪ੍ਰਮਾਤਮਾ ਦੇ ਭਗਤਾਂ ਦਾ ਕਾਰਜ ਵਿਗਾੜਦਾ ਨਹੀਂ, ਫਿਰ ਵੀ ਅਸੀਂ ਮੰਨ ਲੈਂਦੇ ਹਨ ਕਿ ਸਾਡੀ ਗੈਰ-ਹਾਜਰੀ ਵਿੱਚ ਕੁਝ ਖਰਾਬ ਹੋ ਗਿਆ ਤਾਂ ਤਿੰਨ ਦਿਨ ਬਾਅਦ ਜਾਕੇ ਠੀਕ ਕਰ ਲੈਣਗੇ। ਜੇਕਰ ਅਸਲ ਵਿੱਚ ਟਿੱਕਟ ਕੱਟ ਗਈ ਅਰਥਾਤ ਮ੍ਰਿਤੂ ਹੋ ਗਈ ਤਾਂ ਪ੍ਰਮਾਨੈਂਟ ਕਾਰਜ ਵਿਗੜ ਗਿਆ। ਫਿਰ ਕਦੀ ਠੀਕ ਕਰਨ ਨਹੀਂ ਆ ਸਕਦੇ। ਇਸ ਸਥਿਤੀ ਨੂੰ ਜੀਵਤ ਮਰਨਾ ਕਹਿੰਦੇ ਹਨ।

**ਬਾਣੀ ਦਾ ਸ਼ੇਸ਼ ਸਰਲਅਰਥ :-** ਦੁਵਾਦਸ਼ ਮਧ ਮਹਲ ਮੱਠ ਬੌਰੇ, ਬਹੁਰ ਨਾ ਦੇਹਿ ਧਰੈ ਰੇ।

**ਸਰਲਅਰਥ :-** ਸ੍ਰੀਮਦ ਭਗਵਤ ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ ਕਿ ਤੱਤਵਗਿਆਨ ਦੀ ਪ੍ਰਾਪਤੀ ਦੇ ਪਿੱਛੋਂ ਪ੍ਰਮੇਸ਼ਵਰ ਦੇ ਉਸ ਪਰਮਪਦ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਤੋਂ ਬਾਅਦ ਸਾਧਕ ਪਰਤਕੇ ਸੰਸਾਰ ਵਿੱਚ ਕਦੀ ਨਹੀਂ ਆਉਂਦੇ ਅਰਥਾਤ ਉਨ੍ਹਾਂ ਦਾ ਪੁਨਰ-ਜੰਨਮ ਨਹੀਂ ਹੁੰਦਾ। ਉਹ ਫਿਰ ਦੇਹ ਧਾਰਣ ਨਹੀਂ ਕਰਦੇ। ਸੂਖਸ਼ਮਵੇਦ ਦੀ ਇਹ ਬਾਣੀ ਇਹੀ ਸਪੱਸ਼ਟ ਕਰ ਰਹੀ ਹੈ ਕਿ ਉਹ ਪਰਮ ਧਾਮ ਦੁਵਾਦਸ਼ ਅਰਥਾਤ 12 ਵੇਂ ਦੁਆਰ ਨੂੰ ਪਾਰ ਕਰਕੇ ਉਸ ਪਰਮਧਾਮ ਵਿੱਚ ਜਾਇਆ ਜਾਂਦਾ ਹੈ। ਅੱਜ ਤੱਕ ਸਰਵ ਰਿਸ਼ੀ-ਮਹਾਂਰਿਸ਼ੀ, ਸੰਤ ਮੰਡਲੇਸ਼ਵਰ ਕੇਵਲ 10 ਦੁਆਰ ਦੱਸਿਆ ਕਰਦੇ। ਪ੍ਰੰਤੂ ਪ੍ਰਮੇਸ਼ਵਰ ਕਬੀਰ ਜੀ ਨੇ ਆਪਣੇ ਸਥਾਨ ਨੂੰ ਪ੍ਰਾਪਤ ਕਰਾਉਣ ਦਾ ਸਤਿਮਾਰਗ, ਸਤਿ ਸਥਾਨ ਖੁਦ ਹੀ ਦੱਸਿਆ ਹੈ। ਉਨ੍ਹਾਂ ਨੇ 12 ਵਾਂ ਦੁਆਰ ਦੱਸਿਆ ਹੈ। ਇਸ ਤੋਂ ਵੀ ਸ਼ਪੱਸ਼ਟ ਹੋਇਆ ਕਿ ਅੱਜ ਤੱਕ (ਸੰਨ 2012 ਤੱਕ) ਪੂਰਵ ਦੇ ਸਰਵ ਰਿਸ਼ੀਆਂ, ਸੰਤਾਂ, ਪੰਥਾਂ ਦੀ ਭਗਤੀ ਕਾਲ ਬ੍ਰਹਮ ਤੱਕ ਦੀ ਸੀ। ਜਿਸ ਕਾਰਨ ਜੰਨਮ-ਮ੍ਰਿਤੂ ਦਾ ਚੱਕਰ ਚੱਲਦਾ ਰਿਹਾ।

ਬਾਣੀ ਸੰਖਿਆ 5 :- ਦੋਜਖ ਬਹਿਸ਼ਤ ਸਭੀ ਤੈ ਦੇਖੇ, ਰਾਜ-ਪਾਟ ਕੇ ਰਸੀਆ।
ਤੀਨ ਲੋਕ ਸੇ ਤ੍ਰਿਪਤ ਨਾਹੀਂ, ਇਹ ਮਨ ਭੋਗੀ ਖਸੀਆ॥

ਸਰਲਅਰਥ :- ਤੱਤਵਗਿਆਨ ਦੇ ਅਭਾਵ ਵਿੱਚ ਪੂਰਣ ਮੋਖਸ਼ ਦਾ ਮਾਰਗ ਨਾ ਮਿਲਣ ਦੇ ਕਾਰਨ ਕਦੀ ਦੋਜਖ ਅਰਥਾਤ ਨਰਕ ਵਿੱਚ ਗਏ, ਕਦੀ ਬਹਿਸ਼ਤ ਅਰਥਾਤ ਸਵਰਗ ਵਿੱਚ ਗਏ, ਕਦੀ ਰਾਜਾ ਬਣਕੇ ਆਨੰਦ ਲਿਆ। ਜੇਕਰ ਇਸ ਮਾਨਵ ਨੂੰ ਤਿੰਨ ਲੋਕ ਦਾ ਰਾਜ ਵੀ ਦੇ ਦੇਣ ਤਾਂ ਵੀ ਤ੍ਰਿਪਤੀ ਨਹੀਂ ਹੁੰਦੀ ।

ਉਦਾਹਰਨ :- ਜੇਕਰ ਕੋਈ ਪਿੰਡ ਦਾ ਸਰਪੰਚ ਬਣ ਜਾਂਦਾ ਹੈ ਤਾਂ ਉਹ ਇੱਛਾ ਕਰਦਾ ਹੈ ਕਿ ਵਧਾਇਕ ਬਣੇ ਤਾਂ ਮੌਜ਼ ਹੋਵੇ। ਵਿਧਾਇਕ ਇੱਛਾ ਕਰਦਾ ਹੈ ਕਿ ਮੰਤਰੀ ਬਣੇ ਤਾਂ ਗੱਲ ਕੁਝ ਅਲੱਗ ਹੋ ਜਾਏਗੀ। ਮੰਤਰੀ ਬਣਕੇ ਇੱਛਾ ਕਰਦਾ ਹੈ ਕਿ ਮੁੱਖਮੰਤਰੀ ਬਣਾਂ ਤਾਂ ਪੂਰੀ ਚੌਧਰ ਹੋਵੇ। ਆਨੰਦ ਹੀ ਨਿਆਰਾ ਹੋਏਗਾ। ਸਭ ਉੱਪਰ ਕਮਾਂਡ ਚੱਲੇਗੀ। ਮੁੱਖ ਮੰਤਰੀ ਬਣਨ ਦੇ ਪਿੱਛੋਂ ਪ੍ਰਬਲ ਇੱਛਾ ਹੁੰਦੀ ਹੈ ਕਿ ਪ੍ਰਧਾਨਮੰਤਰੀ ਬਣਾਂ ਤਾਂ ਜੀਵਨ ਸਾਰਥਕ ਹੋਵੇ। ਤਦ ਤੱਕ ਜੀਵਨ ਲੀਲ੍ਹਾ ਸਮਾਪਤ ਹੋ ਜਾਏਗੀ। ਫਿਰ ਗਧਾ ਬਣਕੇ ਘੰਮਿਆਰ ਦੇ ਲੱਠ (ਡੰਡੇ) ਖਾ ਰਿਹਾ ਹੋਏਗਾ। ਇਸਲਈ ਤੱਤਵਗਿਆਨ ਵਿੱਚ ਸਮਝਾਇਆ ਹੈ ਕਿ ਕਾਲ ਬ੍ਰਹਮ ਦੁਆਰਾ ਬਣਾਈ ਸਵਰਗ-ਨਰਕ ਤੇ ਰਾਜਪਾਟ ਪ੍ਰਾਪਤੀ ਦੀ ਭੁੱਲ-ਭਲਈਆਂ ਵਿੱਚ ਸਾਰਾ ਜੀਵਨ ਬੇ-ਅਰਥ ਕਰ ਦਿੱਤਾ। ਕਿਤੇ ਸੰਤੋਸ਼ ਨਹੀਂ ਹੋਇਆ,ਇਹ ਮਨ ਐਸਾ ਖੁਸਰਾ(ਹਿਜੜਾ) ਹੈ।

ਇੱਕ ਇਬਰਾਹੀਮ ਸੁਲਤਾਨ ਅਧਮ ਨਾਮ ਦਾ ਬਲਖ ਸ਼ਹਿਰ ਦਾ ਰਾਜਾ ਸੀ। ਉਹ ਪੂਰਵ ਜੰਨਮ ਦਾ ਬੁਹਤ ਅੱਛਾ ਭਗਤ ਸੀ। ਪ੍ਰੰਤੂ ਵਰਤਮਾਨ ਦੇ ਐਸ਼ਵਰੀਏ ਵਿੱਚ ਮਸਤ ਹੋਕੇ ਪ੍ਰਮਾਤਮਾ ਨੂੰ ਭੁੱਲ ਚੁੱਕਾ ਸੀ। ਰਾਜ ਦੇ ਠਾਠ ਵਿੱਚ ਤੇ ਮਹਿਲਾਂ ਵਿੱਚ ਆਨੰਦਮਾਨ ਬੈਠਾ ਸੀ। ਇੱਕ ਦਿਨ ਪ੍ਰਮਾਤਮਾ ਨੇ ਸਤਲੋਕ ਤੋਂ ਆਕੇ ਇੱਕ ਯਾਤਰੀ ਦਾ ਰੂਪ ਬਣਾਕੇ ਰਾਜਾ ਦੇ ਮਹਿਲ ਵਿੱਚ ਗਏ ਤੇ ਕਿਹਾ ਕਿ ਹੇ ਸਰਾਏ ਵਾਲੇ! ਇੱਕ ਕਮਰਾ ਕਿਰਾਏ ਉੱਤੇ ਦੇਦੇ, ਪੈਸੇ ਦੱਸ, ਰਾਤਰੀ ਬਿਤਾਨੀ ਹੈ। ਰਾਜਾ ਨੇ ਕਿਹਾ ਕਿ ਹੇ ਭੋਲੇ ਯਾਤਰੀ! ਆਪਨੂੰ ਇਹ ਸਰਾਏ (ਧਰਮਸ਼ਾਲਾ) ਦਿਖਾਈ ਦਿੰਦੀ ਹੈ। ਮੈਂ ਰਾਜਾ ਹਾਂ ਅਤੇ ਇਹ ਮੇਰਾ ਮਹੱਲ ਹੈ। ਯਾਤਰੀ ਰੂਪ ਵਿੱਚ ਪ੍ਰਮਾਤਮਾ ਨੇ ਪੁੱਛਿਆ ਕਿ ਆਪ ਤੋਂ ਪਹਿਲੇ ਇਸ ਮਹਿਲ ਵਿੱਚ ਕੌਣ ਰਹਿੰਦੇ ਸਨ? ਰਾਜਾ ਨੇ ਕਿਹਾ ਕਿ ਮੇਰੇ ਪਿਤਾ, ਦਾਦਾ-ਪੜ੍ਹਦਾਦਾ ਰਹਿੰਦੇ ਸਨ। ਯਾਤਰੀ ਰੂਪ ਵਿੱਚ ਪ੍ਰਮੇਸ਼ਵਰ ਨੇ ਪੁੱਛਿਆ ਕਿ ਆਪ ਕਿੰਨੇ ਦਿਨ ਰਹੋਗੇ ਇਸ ਮਹੱਲ ਵਿੱਚ? ਰਾਜਾ ਨੇ ਕਿਹਾ ਇੱਕ ਦਿਨ ਮੈਂ ਵੀ ਚਲਾ ਜਾਊਂਗਾ ਇਨ੍ਹਾਂ ਨੂੰ ਛੱਡਕੇ। ਪ੍ਰਮੇਸ਼ਵਰ ਬੋਲੇ ਕਿ ਇਹ ਸਰਾਏ ਨਹੀਂ ਤਾਂ ਕੀ ਹੈ? ਇਹ ਸਰਾਏ ਹੈ। ਜਿਵੇਂ ਤੇਰੇ ਬਾਪ-ਦਾਦਾ ਗਏ, ਐਸੇ ਹੀ ਤੂੰ ਚਲਾ ਜਾਏਂਗਾ, ਇਸ ਲਈ ਮੈਂ ਪਹਿਲਾਂ ਨੂੰ ਧਰਮਸ਼ਾਲਾ ਦੱਸਿਆ ਹੈ। ਰਾਜਾ ਨੂੰ ਅਸਲ ਦਾ ਗਿਆਨ ਹੋਇਆ। ਸੰਸਾਰ ਦੀ ਇੱਛਾ ਤਿਆਗਕੇ ਆਤਮ-ਕਲਿਆਣ ਕਰਵਾਇਆ। ਸਦਾ ਰਹਿਣ ਵਾਲਾ ਸੁੱਖ ਤੇ ਅਮਰ ਜੀਵਨ ਪ੍ਰਾਪਤ ਕਰਨ ਦੇ ਲਈ ਦੀਖਿਆ ਲਈ ਅਤੇ ਆਜੀਵਨ ਭਗਤੀ ਕੀਤੀ, ਆਪਣਾ ਮਾਨਵ ਸਫਲ ਕੀਤਾ।

ਬਾਣੀ ਸੰਖਿਆ 6 :- ਸਤਿਗੁਰੂ ਮਿਲੈ ਤੋ ਇੱਛਾ ਮੇਟੈਂ, ਪਦ ਮਿਲ ਪਦੈ ਸਮਾਨਾ।
ਚਲ ਹੰਸਾ ਉਸ ਲੋਕ ਪਠਾਊਂ, ਜੋ ਆਦਿ ਅਮਰ ਅਸਥਾਨਾ॥

ਸਰਲਅਰਥ :- ਜੇਕਰ ਤੱਤਵਦਰਸ਼ੀ ਸੰਤ ਸਤਿਗੁਰੂ ਮਿਲਣ ਤਾਂ ਉਪਰੋਕਤ ਗਿਆਨ ਦੱਸਕੇ ਕਾਲ ਬ੍ਰਹਮ ਦੇ ਲੋਕ ਦੀ ਸਾਰੀਆਂ ਵਸਤੂਆਂ ਤੋਂ ਤੇ ਪਦਾਂ ਤੋਂ ਇੱਛਾ ਸਮਾਪਤ ਕਰਕੇ "ਪਦ ਮਿਲ ਪਦੇ ਸਮਾਨਾ" ਇਸ ਵਿੱਚ ਇੱਕ 'ਪਦ' ਦਾ ਅਰਥ ਹੈ ਪੱਦਤੀ ਅਰਥਾਤ ਸ਼ਾਸਤਰ ਵਿਧੀ ਅਨੁਸਾਰ ਸਾਧਨਾ। ਦੂਸਰੇ 'ਪਦ' ਦਾ ਅਰਥ ਹੈ 'ਪਰਮ ਪਦ' ਜਾਣੀ 'ਪਦਵੀ'। ਸਤਿਗੁਰੂ ਸ਼ਾਸਤਰ ਵਿਧੀ ਅਨੁਸਾਰ ਪੱਧਤੀ ਦੱਸਕੇ ਪ੍ਰਮੇਸ਼ਵਰ ਦੇ ਉਸ ਪਰਮਪਦ ਦੀ ਪ੍ਰਾਪਤੀ ਕਰਵਾ ਦਿੰਦਾ ਹੈ ਇੱਥੇ ਜਾਣ ਦੇ ਪਿੱਛੋਂ ਸਾਧਕ ਫਿਰ ਪਤਰਕੇ ਸੰਸਾਰ ਵਿੱਚ ਕਦੀ ਨਹੀਂ ਆਉਂਦੇ। ਹੇ ਭਗਤ! ਚੱਲ ਤੈਨੂੰ ਉਸ ਲੋਕ ਵਿੱਚ ਭੇਜ ਦੇਵਾਂ ਜੋ ਆਦਿ ਅਮਰ

ਅਸਥਾਨ ਹੈ ਅਰਥਾਤ ਗੀਤਾ ਅਧਿਆਏ 18 ਸਲੋਕ 62 ਵਿੱਚ ਵਰਣਿਤ ਸਤਨਾਮ ਪਰਮਧਾਮ ਹੈ ਜਿੱਥੇ ਪਰਮ ਸ਼ਾਂਤੀ ਹੈ।

**ਬਾਣੀ ਸੰਖਿਆ 7 :-** ਚਾਰ ਮੁਕਤੀ ਜਹਾਂ ਚੰਪੀ ਕਰਤੀ, ਮਾਇਆ ਹੋ ਰਹੀ ਦਾਸੀ।
ਦਾਸ ਗਰੀਬ ਅਭੈਯ ਪਦ ਪਰਸੈ, ਮਿਲੈ ਰਾਮ ਅਵਿਨਾਸੀ॥

**ਸਰਲਅਰਥ :- ਉਸ ਸਨਾਤਨ ਪਰਮ ਧਾਮ ਵਿੱਚ ਪਰਮ ਸ਼ਾਂਤੀ ਤੇ ਅਤਿ ਅਧਿੱਕ ਸੁੱਖ ਹੈ। ਕਾਲ ਬ੍ਰਹਮ ਦੇ ਲੋਕ ਚਾਰ ਮੁਕਤੀ ਮੰਨੀ ਜਾਂਦੀ ਹੈ, ਜਿਸਨੂੰ ਪ੍ਰਾਪਤ ਕਰਕੇ ਸਾਧਕ ਆਪਣੇ ਆਪ ਨੂੰ ਧੰਨ ਮੰਨਦਾ ਹੈ। ਪ੍ਰੰਤੂ ਉਹ ਸਥਾਈ ਨਹੀਂ ਹਨ। ਕੁਝ ਸਮੇਂ ਉਪਰੰਤ ਪੁੰਨ ਸਮਾਪਤ ਹੁੰਦੇ ਹੀ ਫਿਰ 84 ਲੱਖ ਪ੍ਰਕਾਰ ਦੀਆਂ ਜੂਨੀਆਂ ਵਿੱਚ ਕਸ਼ਟ ਉਠਾਉਂਦਾ ਹੈ। ਪ੍ਰੰਤੂ ਉਸ ਸਤਲੋਕ ਵਿੱਚ ਚਾਰੋਂ ਮੁਕਤੀ ਵਾਲਾ ਸੁੱਖ ਸਦਾ ਬਣਿਆ ਰਹੇਗਾ। ਮਾਇਆ ਆਪਦੀ ਨੌਕਰਾਣੀ ਬਣਕੇ ਰਹੇਗੀ।**

**ਸੰਤ ਗਰੀਬਦਾਸ ਜੀ ਨੇ ਦੱਸਿਆ ਹੈ ਕਿ ਅਮਰ ਲੋਕ ਵਿੱਚ ਜਾਣ ਦੇ ਪਿੱਛੋਂ ਪ੍ਰਾਣੀ ਨਿਰਭੈ ਹੋ ਜਾਂਦਾ ਹੈ ਅਤੇ ਉਸ ਸਨਾਤਨ ਪਰਮਧਾਮ ਵਿੱਚ ਉਹ ਅਵਿਨਾਸ਼ੀ ਰਾਮ ਅਰਥਾਤ ਪ੍ਰਮੇਸ਼ਵਰ ਮਿਲੇਗਾ। ਇਸਲਈ ਪੂਰਣ ਮੋਖਸ਼ ਦੇ ਲਈ ਸ਼ਾਸਤਰ ਅਨੁਕੂਲ ਭਗਤੀ ਕਰਨੀ ਚਾਹੀਦੀ ਹੈ ਜਿਸ ਨਾਲ ਉਸ ਭਗਵਾਨ ਤੱਕ ਜਾਇਆ ਜਾ ਸਕਦਾ ਹੈ।**

**ਉਪਰੋਕਤ ਬਾਣੀ ਤੇ ਪੂਰਵਕਤ ਵਿਵਰਣ ਤੋਂ ਸਪੱਸ਼ਟ ਹੋਇਆ ਕਿ ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਨੂ ਜੀ ਤੇ ਸ਼ਿਵ ਜੀ ਅਤੇ ਇਨ੍ਹਾਂ ਦੇ ਪਿਤਾ ਕਾਲ ਬ੍ਰਹਮ ਅਰਥਾਤ ਛਰ ਪੁਰਸ਼ ਤੇ ਅਕਸ਼ਰ ਪੁਰਸ਼ ਸਰਵ ਰਾਮ ਅਰਥਾਤ ਪ੍ਰਭੂ ਨਾਸ਼ਵਾਨ ਹਨ। ਕੇਵਲ ਪਰਮ ਅਕਸ਼ਰ ਬ੍ਰਹਮ ਹੀ ਅਵਿਨਾਸ਼ੀ ਰਾਮ ਅਰਥਾਤ ਪ੍ਰਭੂ ਹੈ। ਇਸ ਪ੍ਰਮੇਸ਼ਵਰ ਦੀ ਭਗਤੀ ਨਾਲ ਹੀ ਪਰਮਸ਼ਾਂਤੀ ਤੇ ਸਨਾਤਨ ਪਰਮ ਧਾਮ ਅਰਥਾਤ ਪੂਰਣ ਮੋਖਸ਼ ਪ੍ਰਾਪਤ ਹੋਏਗਾ ਜਿੱਥੇ ਚਾਰ ਮੁਕਤੀ ਦਾ ਸੁੱਖ ਸਦਾ ਰਹੇਗਾ। ਮਾਇਆ ਅਰਥਾਤ ਸਰਵ ਸੁੱਖ-ਸੁਵਿਧਾਵਾਂ ਸਾਧਕ ਦੇ ਨੌਕਰ ਦੀ ਤਰ੍ਹਾਂ ਹਾਜ਼ਿਰ ਰਹਿੰਦੀਆਂ ਹਨ। ਸੂਖਸ਼ਮ ਵੇਦ ਵਿੱਚ ਕਿਹਾ ਹੈ ਕਿ :**

ਕਬੀਰ, ਮਾਇਆ ਦਾਸੀ ਸੰਤ ਕੀ, ਉਭੈ ਦੇ ਆਸ਼ੀਸ਼।
ਵਿਲਸੀ ਔਰ ਲਾਤੋਂ ਛੜੀ, ਸੁਮਰ-ਸੁਮਰ ਜਗਦੀਸ਼॥

**ਭਾਵਅਰਥ :- ਸਰਵ ਸੁੱਖ-ਸੁਵਿਧਾਵਾਂ ਧੰਨ ਨਾਲ ਹੁੰਦੀਆਂ ਹਨ। ਉਹ ਧੰਨ ਸ਼ਾਸਤਰ ਵਿਧੀ ਅਨੁਸਾਰ ਭਗਤੀ ਕਰਨ ਵਾਲੇ ਸੰਤ-ਭਗਤ ਦੀ ਭਗਤੀ ਦਾ ਸਵਤ: ਹੋਣ ਵਾਲਾ, ਜਿਸਨੂੰ ਪ੍ਰਾਪਤ ਕਰਨ ਦਾ ਉਦੇਸ਼ ਨਹੀਂ, ਉਹ ਫਿਰ ਵੀ ਜ਼ਰੂਰ ਪ੍ਰਾਪਤ ਹੁੰਦਾ ਹੈ, By Product ਹੁੰਦਾ ਹੈ। ਜਿਵੇਂ ਜਿਸਨੇ ਕਣਕ ਦੀ ਫਸਲ ਬੀਜ਼ੀ ਤਾਂ ਉਸਦਾ ਉਦੇਸ਼ ਕਣਕ ਦਾ ਅੰਨ ਪ੍ਰਾਪਤ ਕਰਨਾ ਹੈ। ਪ੍ਰੰਤੂ ਭੁਸ਼ ਅਰਥਾਤ ਚਾਰਾ ਵੀ ਜ਼ਰੂਰ ਪ੍ਰਾਪਤ ਹੁੰਦਾ ਹੈ। ਚਾਰਾ, ਤੂੜਾ ਕਣਕ ਦੇ ਅੰਨ ਦਾ By Product ਹੈ। ਇਸ ਪ੍ਰਕਾਰ ਸਤਿ ਸਾਧਨਾ ਕਰਨ ਵਾਲੇ ਨੂੰ ਆਪ ਧੰਨ ਮਾਇਆ ਮਿਲਦੀ ਹੈ। ਸਾਧਕ ਉਸਨੂੰ ਭੋਗਦਾ ਹੈ, ਉਹ ਚਰਨਾਂ ਵਿੱਚ ਪਈ ਰਹਿੰਦੀ ਹੈ ਅਰਥਾਤ ਧੰਨ ਦਾ ਆਭਾਵ ਨਹੀਂ ਰਹਿੰਦਾ ਬਲਕਿ ਜ਼ਰੂਰਤ ਤੋਂ ਜ਼ਿਆਦਾ ਪ੍ਰਾਪਤ ਰਹਿੰਦੀ ਹੈ। ਪ੍ਰਮੇਸਵਰ ਦੀ ਭਗਤੀ ਕਰਕੇ ਮਾਇਆ ਦਾ ਵੀ ਆਨੰਦ ਭਗਤ, ਸੰਤ ਪ੍ਰਾਪਤ ਕਰਦੇ ਹਨ ਤੇ ਪੂਰਣ ਮੋਖਸ਼ ਵੀ ਪ੍ਰਾਪਤ ਕਰਦੇ ਹਨ।**

**❖ ਉਸੀ ਪ੍ਰਸੰਗ ਨੂੰ ਅੱਗੇ ਵਧਾਉਂਦੇ ਹਨ ਕਿ ਮਾਨਵ ਸਰੀਰ ਪ੍ਰਾਪਤ ਪ੍ਰਾਣੀ ਨੂੰ ਆਪਣੇ ਉਦੇਸ਼ ਯਾਦ ਰੱਖਣਾ ਚਾਹੀਦਾ ਹੈ। ਭਗਤੀ ਕਰਕੇ ਆਪਣਾ ਕਲਿਆਣ ਕਰਵਾਉਣਾ ਚਾਹੀਦਾ ਹੈ। ਸੂਖਸ਼ਮ ਵੇਦ ਵਿੱਚ ਇਹ ਲਿਖਿਆ ਹੈ ਕਿ :- (ਰਾਗ ਅਸਵਾਰੀ ਸ਼ਬਦ ਨੰ. 71)**

ਯਹ ਸੌਦਾ ਫਿਰ ਨਾਹੀਂ ਸੰਤੋ, ਯਹ ਸੌਦਾ ਫਿਰ ਨਾਹੀਂ।
ਲੋਹੇ ਜੈਸਾ ਤਾਵ ਜਾਤ ਹੈ, ਕਾਇਆ ਦੇਹ ਸਰਾਹੀ॥
ਤੀਨ ਲੋਕ ਔਰ ਭਵੁਨ ਚਤੁਰਦਸ਼, ਸਭ ਜਗ ਸੌਦੇ ਆਹੀਂ।

ਦੂਗਣੇ-ਤਿਗੁਣੇ ਕੀਏ ਚੌਗੁਣੇ, ਕਿੰਨਹੂੰ ਮੂਲ ਗਵਾਹੀਂ॥

**ਭਾਵਅਰਥ :-** ਜਿਵੇਂ ਦੋ ਵਪਾਰੀ (Businessman) ਦੂਰ ਕਿਸੇ ਸ਼ਹਿਰ ਵਿੱਚ ਸੌਦਾ ਕਰਨ ਗਏ ਅਤੇ 5-5 ਲੱਖ ਰੁਪਏ ਮੂਲਧੰਨ ਲੈ ਗਏ। ਇੱਕ ਨੇ ਆਪਣੇ ਧੰਨ ਦਾ ਸਦ ਉਪਯੋਗ ਕੀਤਾ। ਧਰਮਸ਼ਾਲਾ ਜਾਂ ਹੋਟਲ ਵਿੱਚ ਕਿਰਾਏ ਉੱਪਰ ਕਮਰਾ ਲਿਆ। ਸਮਾਨ ਖ਼੍ਰੀਦਿਆ ਅਤੇ ਮਹਿੰਗੇ ਮੁੱਲ ਵੇਚਿਆ। ਜਿਸ ਨਾਲ ਉਸਨੇ 20 ਲੱਖ ਰੁਪਏ ਅਤੇ ਕਮਾ ਲਿਆ। ਦੋ ਸਾਲ ਵਿੱਚ ਵਾਪਸ ਆਪਣੇ ਘਰ ਆ ਗਿਆ। ਸਭ ਜਗ੍ਹਾ ਪ੍ਰਸੰਸਾ ਹੋਈ ਅਤੇ ਧੰਨੀ ਬਣ ਗਿਆ।

ਦੂਸਰੇ ਨੇ ਵੀ ਜਾਂ ਧਰਮਸ਼ਾਲਾ ਵਿੱਚ ਕਮਰਾ ਕਰਾਏ ਉੱਪਰ ਲਿਆ। ਸ਼ਰਾਬ ਪੀਣ ਲੱਗਾ, ਦੇਵਤਿਆਂ ਦੇ ਨ੍ਰਿਤ ਦੇਖਦਾ, ਖਾਂਦਾ ਅਤੇ ਸੌਂ ਜਾਂਦਾ। ਉਸਨੇ ਆਪਣਾ ਮੂਲ ਧੰਨ 5-5 ਲੱਖ ਰੁਪਏ ਉਧਾਰ ਲੈਕੇ ਗਿਆ ਸੀ, ਉਸਨੇ ਆਪਣੇ ਰੁਪਏ ਮੰਗੇ। ਨਾ ਦੇਣ ਉੱਤੇ ਉਸਨੂੰ ਆਪਣਾ ਮਜ਼ਦੂਰ ਰੱਖਿਆ, ਉਸ ਨਾਲ ਆਪਣਾ 5 ਲੱਖ ਦਾ ਧੰਨ ਪੂਰਾ ਕੀਤਾ। ਉਪਰੋਕਤ ਬਾਣੀ ਦਾ ਇਹੋ ਤੱਤਪਰ ਹੈ ਕਿ ਤਿੰਨ ਲੋਕ (ਸਵਰਗ ਲੋਕ, ਪਤਾਲ ਲੋਕ ਤੇ ਪ੍ਰਿਥਵੀ ਲੋਕ) ਵਿੱਚ ਜਿੰਨੇ ਵੀ ਪ੍ਰਾਣੀ ਹਨ, ਉਹ ਸਭ ਆਪਣਾ ਰਾਮ-ਨਾਮ ਦਾ ਸੌਦਾ ਕਰਨ ਆਏ ਹਨ। ਕਿਸੇ ਨੇ ਤਾਂ ਦੁਗਣਾ, ਤਿੰਨ ਗੁਣਾਂ, ਚਾਰ ਗੁਣਾ ਧੰਨ ਕਮਾ ਲਿਆ ਅਰਥਾਤ ਪੂਰਣ ਸੰਤ ਤੋਂ ਦੀਖਿਆ ਲੈਕੇ ਮਨੁੱਖ ਜੀਵਨ ਦੇ ਸੁਆਂਸਾਂ ਦੀ ਪੂੰਜੀ ਜੋ ਮੂਲ ਧੰਨ ਹੈ, ਉਸਨੂੰ ਕੋਈ ਲਾਭ ਨਹੀਂ ਮਿਲਦਾ। ਇਹ ਪਵਿੱਤਰ ਗੀਤਾ ਅਧਿਆਏ 16 ਸਲੋਕ 23-24 ਵਿੱਚ ਪ੍ਰਮਾਣ ਹੈ। ਜਿਸ ਕਾਰਨ ਉਸਨੇ ਵੀ ਆਪਣਾ ਮਨੁੱਖ ਜੀਵਨ ਦੇ ਸੁਆਂਸ ਰੂਪੀ ਮੂਲਧੰਨ ਨੂੰ ਸਤਿ ਭਗਤੀ ਨਸ਼ਟ ਕਰ ਲਿਆ।

## ❖ ਭਗਤੀ ਨਾ ਕਰਨ ਨਾਲ ਹਾਨੀ ਦਾ ਹੋਰ ਵਿਵਰਣ:-

(ਸ਼ਬਦ ਨੰ: 71 ਦਾ ਬਾਕੀ)

ਯਹ ਦਮ ਟੂਟੇ ਪਿੰਡਾ ਫੂਟੈ, ਹੋ ਲੇਖਾ ਦਰਗਹ ਮਾਂਹੀਂ।
ਉਸ ਦਰਗਹ ਮੇਂ ਮਾਰ ਪੜੈਗੀ, ਯਮ ਪਕੜੇਂਗੇ ਬਾਂਹੀਂ॥
ਨਰ-ਨਾਰਾਇਣ ਦੇਹ ਪਾਏ ਕਰ, ਫੇਰ ਚੌਰਾਸੀ ਜਾਂਹੀਂ।
ਉਸ ਦਿਨ ਕੀ ਮੋਹੇ ਡਰਨੀ ਲਾਗੇ, ਲੱਜਾ ਰਹਿ ਕੇ ਨਾਹੀਂ॥
ਜਾ ਸਤਿਗੁਰੂ ਕੀ ਮੈਂ ਬਲਿਹਾਰੀ, ਜੋ ਜਾਮਣ ਮਰਣ ਮਿਟਾਹੀਂ।
ਕੁਲ ਪਰਿਵਾਰ ਤੇਰਾ ਕੁਟੰਭ ਕਬੀਲਾ, ਮਸਲਤ ਏਕ ਠਹਿਰਾਹੀਂ॥
ਬਾਂਧ ਪੀਂਜਰੀ ਆਗੈ ਧਰ ਲੀਆ, ਮਰਘਟ ਕੂੰ ਲੈ ਜਾਹੀਂ॥
ਅਗਨੀ ਲਗਾ ਦੀਆ ਜਬ ਲਾਂਬਾ, ਫੂੰਕ ਦੀਆ ਉਸ ਠਾਹੀਂ।
ਪੁਰਾਣ ਉਠਾ ਫਿਰ ਪੰਡਿਤ ਆਏ, ਪੀਛੇ ਗਰੁੜ ਪੜ੍ਹਾਹੀਂ॥

**ਭਾਵਅਰਥ :-**ਇਹ ਦਮ ਅਰਥਾਤ ਸੁਆਂਸ ਜਿਸ ਦਿਨ ਸਮਾਪਤ ਹੋ ਜਾਣਗੇ। ਉਸੀ ਦਿਨ ਇਹ ਸਰੀਰ ਰੂਪੀ ਪਿੰਡ ਛੁੱਟ ਜਾਏਗਾ। ਫਿਰ ਪ੍ਰਮਾਤਮਾ ਦੇ ਦਰਬਾਰ ਵਿੱਚ ਪਾਪ-ਪੁੰਨਾਂ ਦਾ ਹਿਸਾਬ ਹੋਏਗਾ। ਭਗਤੀ ਨਾ ਕਰਨ ਵਾਲੇ ਜਾਂ ਸ਼ਾਸਤਰ ਵਿਰੁੱਧ ਭਗਤੀ ਕਰਨ ਵਾਲੇ ਨੂੰ ਯਮ ਦੇ ਦੂਤ ਭੁਜਾ ਪਕੜ ਕੇ ਲੈ ਜਾਣਗੇ, ਚਾਹੇ ਕੋਈ ਕਿਸੇ ਦੇਸ਼ ਦਾ ਰਾਜਾ ਵੀ ਕਿਉਂ ਨਾ ਹੋਵੇ, ਉਸਦੀ ਪਟਾਈ ਕੀਤੀ ਜਾਏਗੀ। ਸੰਤ ਗਰੀਬਦਾਸ ਨੂੰ ਪ੍ਰਮੇਸ਼ਵਰ ਕਬੀਰ ਜੀ ਮਿਲੇ ਸਨ। ਉਨ੍ਹਾਂ ਦੀ ਅਤਮਾ ਨੂੰ ਉੱਪਰ ਲੈਕੇ ਗਏ ਸਨ। ਸਾਰੇ ਬ੍ਰਹਿਮੰਡਾਂ ਨੂੰ ਸੰਪੂਰਣ ਅਧਿਆਤਮ ਗਿਆਨ ਸਮਝਕੇ ਵਾਪਸ ਸਰੀਰ ਵਿੱਚ ਛੱਡਿਆ ਸੀ। ਸੰਤ ਗਰੀਬਦਾਸ ਜੀ ਅੱਖੀਂ ਦੇਖਿਆ

ਹਾਲ ਬਿਆਨ ਕਰ ਰਹੇ ਹਨ ਕਿ :- ਹੇ ਮਾਨਵ! ਆਪਨੂੰ ਨਰ ਸਰੀਰ ਮਿਲਿਆ ਹੈ ਜੋ ਨਾਰਾਇਣ ਅਰਥਾਤ ਪ੍ਰਮਾਤਮਾ ਦੇ ਸਰੀਰ ਜਿਹਾ ਅਰਥਾਤ ਉਸੇ ਦਾ ਸਰੂਪ ਹੈ। ਹੋਰ ਪ੍ਰਾਣੀਆਂ ਨੂੰ ਇਹ ਸੁੰਦਰ ਸਰੀਰ ਨਹੀਂ ਮਿਲਿਆ। ਇਸਦੇ ਮਿਲਣ ਦੇ ਪਿੱਛੋਂ ਪ੍ਰਾਣੀ ਨੂੰ ਆਜੀਵਨ ਭਗਵਾਨ ਦੀ ਭਗਤੀ ਕਰਨੀ ਚਾਹੀਦੀ ਹੈ। ਅਜਿਹਾ ਪ੍ਰਮਾਤਮਾ ਸਵਰੂਪ ਹੈ। ਹੋਰ ਪ੍ਰਾਣੀਆਂ ਨੂੰ ਭਗਵਾਨ ਦੀ ਭਗਤੀ ਨਾ ਕਰਨ ਦੇ ਕਾਰਨ ਫਿਰ ਲੱਖ ਚੌਰਾਸੀ ਵਾਲੇ ਚੱਕਰ ਵਿੱਚ ਜਾ ਰਿਹਾ ਹੈ, ਧੱਕਾਰ ਹੈ ਤੇਰੇ ਮਾਨਵ ਜੀਵਨ ਨੂੰ! ਮੈਨੂੰ ਤਾਂ ਉਸ ਦਿਨ ਦੀ ਚਿੰਤਾ ਬਣੀ ਹੈ, ਡਰ ਲੱਗਦਾ ਹੈ ਕਿ ਕਿਤੇ ਭਗਤੀ ਘੱਟ ਬਣੇ ਅਤੇ ਉਸ ਪ੍ਰਮਾਤਮਾ ਦੇ ਦਰਬਾਰ ਵਿੱਚ ਪਤਾ ਨਹੀਂ ਇੱਜਤ ਰਹੇਗੀ ਜਾਂ ਨਹੀਂ। ਮੈਂ ਤਾਂ ਭਗਤੀ ਕਰਦੇ-ਕਰਦੇ ਵੀ ਡਰਦਾ ਹਾਂ ਕਿ ਕਿਤੇ ਭਗਤੀ ਘੱਟ ਨਾ ਰਿਹ ਜਾਏ। ਆਪ ਤਾਂ ਭਗਤੀ ਹੀ ਨਹੀਂ ਕਰਦੇ। ਜੇਕਰ ਕਰਦੇ ਹੋ ਤਾਂ ਸ਼ਾਸਤਰ ਵਿਰੁੱਧ ਕਰ ਰਹੇ ਹੋ। ਤੁਹਾਡਾ ਤਾਂ ਬੁਰਾ ਹਾਲ ਹੋਏਗਾ ਅਤੇ ਮੈਂ ਤਾਂ ਰਾਏ ਦਿੰਦਾ ਕਿ ਅਜਿਹਾ ਸਤਿਗੁਰੂ ਚੁਣੋਂ ਜੋ ਜੰਨਮ-ਮਰਨ ਦੇ ਦੀਰਘ ਰੋਗ ਨੂੰ ਮਿਟਾ ਦੇਵੇ, ਸਮਾਪਤ ਕਰ ਦੇਵੇ। ਜੋ ਸਤਿ ਭਗਤੀ ਨਹੀਂ ਕਰਦੇ, ਉਨ੍ਹਾਂ ਦਾ ਕੀ ਹਾਲ ਹੁੰਦਾ ਹੈ ਮ੍ਰਿਤੂ ਦੇ ਪਿੱਛੋਂ। ਆਸ-ਪਾਸ ਦੇ ਕੁੱਲ ਦੇ ਲੋਕ ਇੱਕਠੇ ਹੋ ਜਾਂਦੇ ਹਨ। ਫਿਰ ਸਭ ਦੀ ਇਕ ਹੀ ਮਸਲਤ ਅਰਥਾਤ ਸਲਾਹ ਬਣਦੀ ਹੈ ਕਿ ਇਸਨੂੰ ਉਠਾਓ। (ਚੁੱਕ ਕੇ ਸ਼ਮਸ਼ਾਨ ਘਾਟ ਲਿਜਾਕੇ ਫੂਕ ਦਿੰਦੇ ਹਨ, ਲਾਠੀ ਜਾਂ ਜੈਲੀ ਦੀ ਖੋਦ (ਠੋਕਰ) ਮਾਰ-ਮਾਰਕੇ ਛਾਤੀ ਤੋੜਦੇ ਹਨ। ਸੰਪੂਰਨ ਸਰੀਰ ਨੂੰ ਜਲਾ ਦਿੰਦੇ ਹਨ। ਜੋ ਕੁਝ ਵੀ ਜੇਬ ਵਿੱਚ ਹੁੰਦਾ ਹੈ, ਉਸਨੂੰ ਕੱਢ ਲੈਂਦੇ ਹਨ। ਫਿਰ ਸ਼ਾਸਤਰ ਵਿਧੀ ਤਿਆਗਕੇ ਮਨ ਮੰਨਿਆ ਆਚਰਣ ਕਰਾਉਣ ਅਤੇ ਕਰਨ ਵਾਲੇ ਉਸ ਸੰਸਾਰ ਤੋਂ ਚਲੇ ਗਏ ਜੀਵ ਦੇ ਕਲਿਆਣ ਦੇ ਲਈ ਗੁਰੂ ਗਰੁੜ ਪੁਰਾਣ ਦਾ ਪਾਠ ਕਰਦੇ ਹਨ।)

ਤੱਤਵਗਿਆਨ (ਸ਼ੂਖਸਮ ਵੇਦ) ਵਿੱਚ ਕਿਹਾ ਹੈ ਕਿ ਆਪਣਾ ਜੀਵਨ ਪੂਰਾ ਕਰਕੇ ਉਹ ਜੀਵ ਚਲਾ ਗਿਆ। ਪ੍ਰਮਾਤਮਾ ਦੇ ਦਰਬਾਰ ਵਿੱਚ ਉਸਦਾ ਹਿਸਾਬ ਹੋਏਗਾ। ਉਹ ਕਰਮ ਅਨੁਸਾਰ ਕਿਤੇ ਗਧਾ-ਕੁੱਤਾ ਬਣਨ ਦੀ ਪੰਕਤੀ ਵਿੱਚ ਖੜ੍ਹਾਂ ਹੋਏਗਾ। ਮ੍ਰਿਤੂ ਦੇ ਪਿੱਛੋਂ ਗਰੁੜ ਪੁਰਾਣ ਦਾ ਪਾਠ ਉਸਦੇ ਕੀ ਕੰਮ ਆਏਗਾ। ਇਹ ਬੇ-ਅਰਥ ਦਾ ਸ਼ਾਸਤਰ ਵਿਰੁੱਧ ਕ੍ਰਿਆਕਰਮ ਹੈ। ਉਸ ਪ੍ਰਾਣੀ ਦਾ ਮਨੁੱਖ ਸਰੀਰ ਰਹਿੰਦੇ ਉਸਨੂੰ ਭਗਵਾਨ ਦੇ ਸੰਵਿਧਾਨ ਦਾ ਗਿਆਨ ਕਰਨਾ ਚਾਹੀਦਾ ਸੀ। ਜਿਸ ਨਾਲ ਉਸਨੂੰ ਚੰਗੇ-ਬੁਰੇ ਦਾ ਗਿਆਨ ਹੁੰਦਾ ਅਤੇ ਉਹ ਆਪਣਾ ਮਾਨਵ ਜੀਵਨ ਸਫਲ ਕਰਦਾ।

ਪ੍ਰੇਤ ਸ਼ਿਲਾ ਪਰ ਜਾਏ ਵਿਰਾਜੇ, ਫਿਰ ਪਿੱਤਰੋਂ ਪਿੰਡ ਭਰਾਹੀਂ।
ਬਹੁਰ ਸ਼ਰਾਧ ਖਾਨ ਕੂੰ ਆਇਆ, ਕਾਗ ਭਏ ਕਲਿ ਮਾਹੀਂ॥

ਭਾਵਅਰਥ ਹੈ ਕਿ ਮ੍ਰਿਤੂ ਉਪਰੰਤ ਉਸ ਜੀਵ ਦੇ ਕਲਿਆਣ ਅਰਥਾਤ ਗਤੀ ਕਰਾਉਣ ਦੇ ਲਈ ਕਰੀਆਂ ਜਾਣ ਵਾਲੀਆਂ ਸ਼ਾਸਤਰ ਵਿਰੁੱਧ ਕਿਰਿਆਵਾਂ ਬੇ-ਅਰਥ ਹਨ। ਜਿਵੇਂ ਗਰੁੜ ਪੁਰਾਣ ਦਾ ਪਾਠ ਕਰਵਾਇਆ। ਉਸ ਮਰਨ ਵਾਲੇ ਦੀ ਗਤੀ ਅਰਥਾਤ ਮੋਖਸ਼ ਦੇ ਲਈ। ਫਿਰ ਅਸਥੀਆਂ ਗੰਗਾ ਵਿੱਚ ਪ੍ਰਵਾਹਿਤ ਕਰੀਆਂ ਉਸਦੀ ਗਤੀ (ਮੋਖਸ਼) ਕਰਵਾਉਣ ਦੇ ਲਈ। ਫਿਰ ਤੇਰ੍ਹਵੀਂ ਜਾਂ ਸਤਾਰ੍ਹਵੀਂ ਨੂੰ ਹਵਨ ਤੇ ਭੰਡਾਰਾ (ਲੰਗਰ) ਕੀਤਾ ਉਸਦੀ ਗਤੀ ਕਰਾਉਣ ਦੇ ਲਈ। ਪਹਿਲਾ ਹਰੇਕ ਮਹੀਨੇ ਇੱਕ ਸਾਲ ਤੱਕ ਮਹੀਨਾ ਕਰਿਆ ਕਰਦੇ ਸਨ, ਉਸਦੀ ਗਤੀ ਕਰਾਉਣ ਦੇ ਲਈ, ਫਿਰ ਛੇਵੇਂ ਮਹੀਨੇ ਛਮਾਹੀਂ ਕਰਿਆ ਕਰਦੇ ਸਨ, ਉਸਦੀ ਗਤੀ ਕਰਾਉਣ ਦੇ ਲਈ, ਫਿਰ ਵਰਸ਼ੀ ਕਰਿਆ ਕਰਦੇ ਸਨ ਉਸਦੀ ਗਤੀ ਕਰਾਉਣ ਦੇ ਲਈ, ਫਿਰ ਉਸਦੀ ਪਿੰਡਦਾਨ ਕਰਿਆ ਕਰਾਉਂਦੇ ਹਨ, ਉਸਦੀ ਗਤੀ ਕਰਾਉਣ ਦੇ ਲਈ ਸ਼ਰਾਧ ਕੱਢਦੇ ਹਨ ਅਰਥਾਤ ਸ਼ਰਾਧ ਕਿਰਿਆ ਕਰਾਉਂਦੇ ਹਨ, ਸ਼ਰਾਧ ਵਾਲੇ ਦਿਨ ਪ੍ਰੋਹਿਤ ਭੋਜਨ ਖੁਦ ਬਣਾਉਂਦਾ ਹੈ ਅਤੇ ਕਿਹੰਦਾ ਹੈ ਕਿ ਛੱਤ ਉੱਤੇ ਰੱਖੋ, ਕਿਤੇ ਆਪਦਾ ਪਿਤਾ ਕਊਆ

(ਕਾਂ) ਨਾ ਬਣ ਗਿਆ ਹੋਵੇ। ਜਦ ਕਾਂ ਭੋਜਨ ਖਾ ਜਾਂਦਾ ਤਾਂ ਕਹਿੰਦੇ ਹਨ ਕਿ ਤੇਰੇ ਪਿਤਾ ਜਾਂ ਮਾਤਾ ਆਦਿ ਜੋ ਮ੍ਰਿਤੂ ਨੂੰ ਪ੍ਰਾਪਤ ਹੋ ਚੁੱਕਾ ਹੈ ਜਿਸਦੇ ਹੇਤੂ ਇਹ ਸਭ ਕਿਰਿਆਵਾਂ ਕੀਤੀਆਂ ਗਈਆਂ ਹਨ ਅਤੇ ਇਹ ਸ਼ਰਾਧ ਕੀਤਾ ਗਿਆ ਹੈ। ਉਹ ਕਾਂ ਬਣਿਆ ਹੈ, ਇਸਦਾ ਸ਼ਰਾਧ ਸਫਲ ਹੋ ਗਿਆ। ਇਸ ਉਪਰੋਕਤ ਵਿਵਰਣ ਤੋਂ ਸਪੱਸ਼ਟ ਹੋਇਆ ਕਿ ਉਹ ਵਿਅਕਤੀ ਜਿਸਦਾ ਉਪਰੋਕਤ ਕਿਰਿਆ ਕਰਮ ਕੀਤਾ ਸੀ, ਉਹ ਕਾਂ ਬਣ ਚੁੱਕਾ ਹੈ।

ਸ਼ਰਾਧ ਕਰਨ ਵਾਲੇ ਪ੍ਰੋਹਿਤ ਕਹਿੰਦੇ ਹਨ ਕਿ ਸ਼ਰਾਧ ਕਰਨ ਨਾਲ ਉਹ ਜੀਵ ਇੱਕ ਸਾਲ ਤੱਕ ਤ੍ਰਿਪਤ ਹੋ ਜਾਂਦਾ ਹੈ। ਫਿਰ ਇੱਕ ਸਾਲ ਵਿੱਚ ਸ਼ਰਾਧ ਫਿਰ ਕਰਨਾ ਹੈ।

ਵਿਚਾਰ ਕਰੋ :- ਜੀਵਤ ਵਿਅਕਤੀ ਦਿਨ ਵਿੱਚ ਤਿੰਨ ਵਾਰ ਭੋਜਨ ਕਰਦਾ ਸੀ। ਹੁਣ ਇੱਕ ਦਿਨ ਭੋਜਨ ਕਰਨ ਨਾਲ ਇੱਕ ਸਾਲ ਤੱਕ ਕਿਵੇਂ ਤ੍ਰਿਪਤ ਹੋ ਸਕਦਾ ਹੈ? ਜੇਕਰ ਪ੍ਰਤੀਦਿਨ ਛੱਤ ਉਤੇ ਭੋਜਨ ਰੱਖਿਆ ਜਾਵੇ ਤਾਂ ਉਹ ਕਾਂ ਪ੍ਰਤੀਦਿਨ ਹੀ ਭੋਜਨ ਖਾਏਗਾ।

ਦੂਸਰੀ ਗੱਲ :- ਮ੍ਰਿਤੂ ਦੇ ਮਗਰੋਂ ਕੀਤੀ ਗਈ ਸਾਰੀ ਕਿਰਿਆਵਾਂ ਗਤੀ (ਮੋਖਸ਼) ਕਰਾਉਣ ਦੇ ਉਦੇਸ਼ ਨਾਲ ਕੀਤੀ ਗਈ ਸੀ। ਉਨ੍ਹਾਂ ਗਿਆਨਹੀਣ ਗੁਰੂਆਂ ਨੇ ਅੰਤ ਵਿੱਚ ਕਾਂ ਬਣਾਕੇ ਛੱਡਿਆ। ਉਹ ਪ੍ਰੇਤਸ਼ਿਲਾ ਉੱਪਰ ਪ੍ਰੇਤ ਜੂਨ ਭੋਗ ਰਿਹਾ ਹੈ। ਪਿੱਛੇ ਗੁਰੂ ਅਤੇ ਕਾਂ ਮੌਜ਼ ਨਾਲ ਭੋਜਨ ਕਰ ਰਿਹਾ ਹੈ। ਪਿੰਡ ਭਰਾਉਣ ਦਾ ਲਾਭ ਦੱਸਿਆ ਹੈ ਕਿ ਪ੍ਰੇਤ ਜੂਨੀ ਛੁੱਟ ਜਾਂਦੀ ਹੈ। ਮੰਨ ਲਉ ਪ੍ਰੇਤ ਜੂਨੀ ਛੁੱਟ ਗਈ। ਫਿਰ ਉਹ ਗਿਆ ਜਾਂ ਬੈਲ ਬਣ ਗਿਆ ਤਾਂ ਕੀ ਗਤੀ ਕਰਾਈ?

ਨਰ ਸੇ ਫਿਰ ਪਸ਼ੁਵਾ ਕੀਜੈ, ਗਧਾ, ਬੈਲ ਬਨਾਈ।
ਛੱਪਨ ਭੋਗ ਕਹਾਂ ਮਨ ਬੌਰੇ, ਕਹੀਂ ਕੁਰੜੀ ਚਰਨੇ ਜਾਈ॥

ਮਨੁੱਖ ਜੀਵਨ ਵਿੱਚ ਅਸੀਂ ਕਿੰਨੇ ਵਧੀਆ ਅਰਥਾਤ 56 ਪ੍ਰਕਾਰ ਦੇ ਭੋਜਨ ਖਾਂਦੇ ਹਾਂ। ਭਗਤੀ ਨਾ ਕਰਨ ਨਾਲ ਜਾਂ ਸ਼ਾਸਤਰਵਿਰੁੱਧ ਸਾਧਨਾ ਕਰਨ ਨਾਲ ਗਧਾ ਬਣੇਗਾ, ਫਿਰ ਇਹ ਛੱਪਨ ਪ੍ਰਕਾਰ ਭੋਜਨ ਕਿਥੇ ਪ੍ਰਾਪਤ ਹੋਣਗੇ, ਕਿਤੇ ਕੁਰੜੀਆਂ (ਰੂੜੀ) ਉੱਪਰ ਪੇਟ ਭਰਨ ਦੇ ਲਈ ਘਾਹ ਖਾਣ ਜਾਏਗਾ। ਇਸ ਪ੍ਰਕਾਰ ਬੈਲ ਆਦਿ-2 ਪਸ਼ੂਆਂ ਦੀ ਜੂਨੀਆਂ ਵਿੱਚ ਕਸ਼ਟ ਭੋਗੇਂਗਾ।

ਜੈ ਸਤਿਗੁਰੂ ਕੀ ਸੰਗਤ ਕਰਤੇ, ਸਕਲ ਕਰਮ ਕਟਿ ਜਾਈ।
ਅਮਰ ਪੁਰੀ ਪਰ ਆਸਨ ਹੋਤੇ, ਜਹਾਂ ਧੂਪ ਨ ਛਾਂਈਂ॥

ਸੰਤ ਗਰੀਬਦਾਸ ਜੀ ਨੇ ਪ੍ਰਮੇਸ਼ਵਰ ਕਬੀਰ ਜੀ ਤੋਂ ਪ੍ਰਾਪਤ ਸੂਖਸ਼ਮ ਵੇਦ ਵਿੱਚ ਅੱਗੇ ਕਿਹਾ ਹੈ ਕਿ ਜੇਕਰ ਸਤਿਗੁਰੂ (ਤੱਤਵਦਰਸ਼ੀ ਸੰਤ) ਦੀ ਸ਼ਰਣ ਵਿੱਚ ਜਾਕੇ ਦੀਖਿਆ ਲੈਂਦੇ ਤਾਂ ਉਪਰੋਕਤ ਸਭ ਕਰਮਾਂ ਦੇ ਕਸ਼ਟ ਕੱਟ ਜਾਂਦੇ ਅਰਥਾਤ ਨਾ ਪ੍ਰੇਤ ਬਣਦੇ, ਨਾ ਗਧਾ, ਨਾ ਬੈਲ ਬਣਦੇ। ਅਮਰਪੁਰੀ ਉੱਤੇ ਆਸਣ ਹੁੰਦਾ ਅਰਥਾਤ ਗੀਤਾ ਅਧਿਆਏ 18 ਸਲੋਕ 62 ਤੇ ਅਧਿਆਏ 15 ਸਲੋਕ 4 ਵਿੱਚ ਵਰਣਿਤ ਸਨਾਤਨ ਪਰਮ ਧਾਮ ਪ੍ਰਾਪਤ ਹੁੰਦਾ, ਪਰਮ ਸ਼ਾਂਤੀ ਪ੍ਰਾਪਤ ਹੋ ਜਾਂਦੀ। ਫਿਰ ਕਦੀ ਵਾਪਸ ਸੰਸਾਰ ਵਿੱਚ ਨਹੀਂ ਆਉਂਦੇ ਅਰਥਾਤ ਜੰਨਮ-ਮਰਨ ਦਾ ਕਸ਼ਟਦਾਇਕ ਚੱਕਰ ਸਦਾ ਦੇ ਲਈ ਸਮਾਪਤ ਹੋ ਜਾਂਦਾ। ਉਸ ਅਮਰਲੋਕ (ਸਤਿਲੋਕ) ਵਿੱਚ ਧੁੱਪ-ਛਾਂ ਨਹੀਂ ਹੈ ਅਰਥਾਤ ਜਿਵੇਂ ਧੁੱਪ ਦੁੱਖਦਾਈ ਹੁੰਦੀ ਤਾਂ ਛਾਂ ਦੀ ਜਰੂਰਤ ਪੈਂਦੀ। ਉਸ ਸਤਲੋਕ ਵਿੱਚ ਕੇਵਲ ਸੁੱਖ ਹੈ, ਦੁੱਖ ਨਹੀਂ ਹੈ।

ਸੁਰਤ ਨਿਰਤ ਮਨ ਪਵਨ ਪਿਆਨਾ, ਸ਼ਬਦੈ ਸ਼ਬਦ ਸਮਾਈ।
ਗਰੀਬਦਾਸ ਗਲਤਾਨ ਮਹਲ ਮੇਂ, ਮਿਲੇ ਕਬੀਰ ਗੋਸਾਂਈਂ॥

ਸੰਤ ਗਰੀਬਦਾਸ ਜੀ ਨੇ ਕਿਹਾ ਹੈ ਕਿ ਮੈਨੂੰ ਕਬੀਰ ਪ੍ਰਮੇਸ਼ਵਰ ਮਿਲੇ ਹਨ। ਮੈਨੂੰ ਸੁਰਤ-ਨਿਰਤ, ਮਨ ਤੇ ਸੁਆਂਸ ਉੱਪਰ ਧਿਆਨ ਰੱਖਕੇ ਨਾਮ ਦਾ ਸਿਮਰਨ ਕਰਨ ਦੀ ਵਿਧੀ ਦੱਸੀ।

ਜਿਸ ਸਾਧਨਾ ਨਾਲ ਸਤਲੋਕ ਵਿੱਚ ਚਲਿਆ ਗਿਆ। ਜਿਸ ਸਾਧਨਾ ਨਾਲ ਸਤਲੋਕ (ਸ਼ਾਸਵਤ ਸਥਾਨ) ਵਿੱਚ ਆਪਣੇ ਮਹੱਲ ਵਿੱਚ ਆਨੰਦ ਨਾਲ ਰਹਿੰਦਾ ਹਾਂ ਕਿਉਂਕਿ ਸਤਿ ਸਾਧਨਾ ਜੋ ਪ੍ਰਮੇਸ਼ਵਰ ਕਬੀਰ ਜੀ ਨੇ ਸੰਤ ਗਰੀਬਦਾਸ ਜੀ ਪ੍ਰਮੇਸ਼ਵਰ ਦੇ ਨਾਲ ਜਾ ਕੇ ਦੇਖਕੇ ਆਏ ਸਨ। ਜਿਸ ਕਾਰਨ ਕਰਕੇ ਵਿਸ਼ਵਾਸ਼ ਦੇ ਨਾਲ ਕਿਹਾ ਹੈ ਕਿ ਮੈਂ ਜੋ ਸ਼ਾਸਤਰ ਅਨੁਕੂਲ ਸਾਧਨਾ ਕਰ ਰਿਹਾ ਹਾਂ, ਇਹ ਪ੍ਰਮਾਤਮਾ ਨੇ ਦੱਸੀ ਹੈ। ਜਿਸ ਸ਼ਬਦ ਅਰਥਾਤ ਨਾਮ ਦਾ ਜਾਪ ਕਰਨ ਨਾਲ ਮੈਂ ਜ਼ਰੂਰ ਪੂਰਨ ਮੋਖਸ਼ ਪ੍ਰਾਪਤ ਕਰੂੰਗਾ, ਇਸ ਵਿੱਚ ਕੋਈ ਸੰਸ਼ੇ ਨਹੀਂ ਰਿਹਾ। ਜਿਸ ਕਾਰਨ ਨਿਸ਼ਚਿਤ ਤੇ ਗਲਤਾਨ (ਮਹਿਲ ਪ੍ਰਾਪਤੀ ਦੀ ਖੁਸ਼ੀ ਵਿੱਚ ਮਸਤ) ਹਾਂ ਕਿਉਂਕਿ ਮੈਨੂੰ ਪੂਰਨ ਗੁਰੂ ਖੁਦ ਪ੍ਰਮਾਤਮਾ ਕਬੀਰ ਜੀ ਆਪਣੇ ਲੋਕ ਤੋਂ ਆਕੇ ਮਿਲੇ ਹਨ।

ਗਰੀਬ, ਅਜਬ ਨਗਰ ਮੇਂ ਲੇ ਗਏ, ਹਮਕੂੰ ਸਤਿਗੁਰੂ ਆਣ।
ਝਿਲਕੇ ਬਿੰਬ ਅਗਾਧ ਗਤੀ, ਸੂਤੇ ਚਾਦਰ ਤਾਨ॥

ਭਾਵਅਰਥ :- ਗਰੀਬਦਾਸ ਜੀ ਨੇ ਦੱਸਿਆ ਹੈ ਕਿ ਸਤਿਗਰੂ ਅਰਥਾਤ ਖੁਦ ਪ੍ਰਮੇਸ਼ਵਰ ਕਬੀਰ ਜੀ ਆਪਣੇ ਨਿਜਧਾਮ ਸਤਲੋਕ ਤੋਂ ਆਕੇ ਮੈਨੂੰ ਨਾਲ ਲੈ ਕੇ ਅਜਬ ਨਗਰ (ਅਦਭੁਤ) ਨਗਰ ਵਿੱਚ ਅਰਥਾਤ ਸਤਲੋਕ ਵਿੱਚ ਬਣੇ ਸ਼ਹਿਰ ਵਿੱਚ ਲੈ ਗਏ। ਉਸ ਸਥਾਨ ਨੂੰ ਅੱਖੀਂ ਦੇਖਕੇ ਮੈਂ ਪ੍ਰਮਾਤਮਾ ਦੇ ਦੱਸੇ ਭਗਤੀ ਮਾਰਗ ਉੱਤੇ ਚੱਲ ਰਿਹਾ ਹਾਂ। ਸਤਿਨਾਮ, ਸਾਰਨਾਮ ਦੀ ਸਾਧਨਾ ਕਰ ਰਿਹਾ ਹਾਂ। ਇਸ ਲਈ ਚਾਦਰ ਤਾਣਕੇ ਸੋ ਰਿਹਾ ਹਾਂ। ਅਰਥਾਤ ਮੇਰੇ ਮੋਖਸ਼ ਵਿੱਚ ਕੋਈ ਸੰਦੇਹ ਬਾਕੀ ਨਹੀਂ ਹੈ।

ਚਾਦਰ ਤਾਣਕੇ ਸੌਣਾ = ਨਿਸ਼ਚਿਤ ਹੋਕੇ ਰਹਿਣਾ। ਜਿਸਦਾ ਕੋਈ ਕਾਰਜ ਬਾਕੀ ਨਾ ਹੋਵੇ ਅਤੇ ਕੋਈ ਚਾਦਰ ਔਡ ਕੇ ਸੋ ਰਿਹਾ ਹੋਵੇ ਤਾਂ ਪਿੰਡ ਵਿੱਚ ਕਹਿੰਦੇ ਹਨ ਕਿ ਚੰਗਾ ਚਾਦਰ ਤਾਣਕੇ ਸੋ ਰਿਹਾ ਹੈ। ਕੀ ਕੋਈ ਕੰਮ ਨਹੀਂ ਹੈ? ਇਸ ਪ੍ਰਕਾਰ ਗਰੀਬਦਾਸ ਜੀ ਨੇ ਕਿਹਾ ਹੈ ਕਿ ਹੁਣ ਵੱਡੇ-ਵੱਡੇ ਮਹੱਲ ਬਣਾਉਣਾ ਬੇ-ਅਰਥ ਲੱਗ ਰਿਹਾ ਹੈ। ਹੁਣ ਤਾਂ ਉਸ ਸਤਲੋਕ ਵਿੱਚ ਜਾਵਾਂਗੇ। ਜਿੱਥੇ ਬਣੇ ਬਣਾਏ ਵਿਸ਼ਾਲ ਭਵਨ ਹਨ, ਜਿੰਨ੍ਹਾਂ ਨੂੰ ਅਸੀਂ ਛੱਡਕੇ ਗਲਤੀ ਕਰਕੇ ਇੱਥੇ ਕਾਲ ਲੋਕ ਮ੍ਰਿਤੂ ਲੋਕ ਵਿੱਚ ਆ ਗਏ ਹਾਂ। ਹੁਣ ਦਾਓ ਲੱਗਿਆ ਹੈ। ਸਤਿ ਭਗਤੀ ਮਿਲੀ ਹੈ ਤਥਾ ਤੱਤਵਗਿਆਨ ਮਿਲਿਆ ਹੈ।

ਸੱਜਣੋ! ਉਹ ਸਤਿ ਭਗਤੀ ਵਰਤਮਾਨ ਵਿੱਚ ਮੇਰੇ (ਰਾਮਪਾਲ ਦਾਸ ਦੇ) ਕੋਲ ਹੈ। ਜਿਸ ਨਾਲ ਇਸ ਦੁੱਖਾਂ ਦੇ ਘਰ ਸੰਸਾਰ ਤੋਂ ਪਾਰ ਹੋਕੇ ਉਹ ਪਰਮਸ਼ਾਂਤੀ ਤੇ ਸ਼ਾਸਵਤ ਸਥਾਨ (ਸਨਾਤਨ ਪਰਮਧਾਮ) ਪ੍ਰਾਪਤ ਹੋ ਜਾਂਦਾ ਹੈ ਜਿਸਦੇ ਵਿਸ਼ੈ ਵਿੱਚ ਗੀਤਾ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ ਕਿ ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ ਕਿ ਤੱਤਵਦਰਸ਼ੀ ਸੰਤ ਤੋਂ ਤੱਤਵਗਿਆਨ ਪ੍ਰਾਪਤ ਕਰਕੇ, ਉਸ ਤੱਤਵਗਿਆਨ ਤੋਂ ਅਗਿਆਨ ਦਾ ਨਾਸ਼ ਕਰਕੇ, ਉਸਦੇ ਪਿੱਛੋਂ ਪ੍ਰਮੇਸ਼ਵਰ ਦੇ ਉਸ ਪਰਮਪਦ ਦੀ ਖੋਜ ਕਰਨੀ ਚਾਹੀਦੀ ਹੈ। ਜਿੱਥੇ ਜਾਣ ਦੇ ਪਿੱਛੋਂ ਸਾਧਕ ਫਿਰ ਵਾਪਸ ਸੰਸਾਰ ਵਿੱਚ ਕਦੀ ਨਹੀਂ ਆਉਂਦਾ।

## "ਭਗਤੀ ਨਾ ਕਰਨ ਨਾਲ ਬਹੁਤ ਦੁੱਖ ਹੋਏਗਾ"

ਸੂਖਸ਼ਮਵੇਦ ਵਿੱਚ ਕਿਹਾ ਹੈ :-

ਇਹ ਸੰਸਾਰ ਸਮਝਦਾ ਨਾਂਹੀਂ, ਕਹਿੰਦਾ ਸ਼ਾਮ ਦੁਪਹਰੇ ਨੂੰ।
ਗਰੀਬਦਾਸ ਯਹ ਵਕਤ ਜਾਤ ਹੈ, ਰੋਵੋਗੇ ਇਸ ਪਹਿਰੇ ਨੂੰ॥

ਅਧਿਆਤਮਿਕ ਗਿਆਨ ਦੇ ਆਭਾਵ ਵਿੱਚ ਪ੍ਰਮਾਤਮਾ ਦੇ ਵਿਧਾਨ ਤੋਂ ਅਪ੍ਰੀਚਿਤ ਹੋਣ ਦੇ ਕਾਰਨ ਇਹ ਪ੍ਰਾਣੀ ਇਸ ਦੁੱਖ ਦੇ ਘਰ ਸੰਸਾਰ ਵਿੱਚ ਮਹਾਨ ਕਸ਼ਟ ਝੱਲ ਰਿਹਾ ਹੈ ਅਤੇ ਇਸਨੂੰ ਸੁੱਖ ਸਥਾਨ ਮੰਨ ਰਿਹਾ ਹੈ।

ਜਿਵੇਂ ਇੱਕ ਵਿਅਕਤੀ ਜੂਨ ਦੇ ਮਹੀਨੇ ਵਿੱਚ ਦਿਨ ਦੇ 12 ਜਾਂ 1 ਵਜੇ, ਹਰਿਆਣਾ ਪ੍ਰਾਂਤ ਵਿੱਚ ਸ਼ਰਾਬ ਪੀਕੇ ਚਿਲ ਚਿਲਾਉਂਦੀ ਧੁੱਪ ਵਿੱਚ ਡਿੱਗਿਆ ਪਿਆ ਹੈ, ਰੇਤ ਸਰੀਰ ਨਾਲ ਲਿਪਟਿਆ ਹੈ।ਇੱਕ ਵਿਅਕਤੀ ਨੇ ਕਿਹਾ ਹੇ ਭਾਈ! ਉੱਠ, ਤੈਨੂੰ ਬ੍ਰਿਖ ਦੇ ਹੇਠਾਂ ਬੈਠਾ ਦਿਆਂ, ਤੂੰ ਇੱਥੇ ਗਰਮੀਂ ਵਿੱਚ ਜਲ ਰਿਹਾ ਹੈਂ।ਸ਼ਰਾਬੀ ਬੋਲਿਆ ਕਿ ਮੈਂ ਬਿਲਕੁਲ ਠੀਕ ਹਾਂ, ਮੌਜ਼ ਹੋ ਰਹੀ ਹੈ, ਕੋਈ ਕਸ਼ਟ ਨਹੀਂ ਹੈ।

❖ ਇਕ ਵਿਅਕਤੀ ਕਿਸੇ ਕਾਰਨ ਕੋਰਟ ਵਿੱਚ ਗਿਆ। ਉੱਥੇ ਉਸਦਾ ਰਿਸ਼ਤੇਦਾਰ ਮਿਲਿਆ। ਇੱਕ-ਦੂਸਰੇ ਤੋਂ ਕੁਸ਼ਲ-ਮੰਗਲ ਪੁੱਛੀ, ਦੋਨ੍ਹਾਂ ਨੇ ਕਿਹਾ, ਸਭ ਠੀਕ ਹੈ, ਮੌਜ਼ ਹੈ।

❖ ਇੱਕ ਵਿਅਕਤੀ ਦਾ ਇਕਲੌਤਾ ਪੁੱਤਰ ਬੁਹਤ ਰੋਗੀ ਸੀ। ਉਸਨੂੰ P.G.I. ਵਿੱਚ ਭਰਤੀ ਕਰਵਾ ਰੱਖਿਆ ਸੀ। ਲੜਕੇ ਦੀ ਵਚਨ ਦੀ ਆਸ ਬੁਹਤ ਘੱਟ ਸੀ। ਐਸੀ ਸਥਿਤੀ ਵਿੱਚ ਮਾਤਾ-ਪਿਤਾ ਦੀ ਕੀ ਦਸ਼ਾ ਹੁੰਦੀ ਹੈ, ਆਸਾਨੀ ਨਾਲ ਸਮਝੀ ਜਾ ਸਕਦੀ ਹੈ। ਰਿਸ਼ਤੇਦਾਰ ਮਿਲਣ ਆਏ ਅਤੇ ਪੁੱਛਿਆ ਕਿ ਬੱਚੇ ਦਾ ਕੀ ਹਲ ਹੈ? ਪਿਤਾ ਨੇ ਦੱਸਿਆ ਕਿ ਵਚਨ ਦਾ ਭਰੋਸਾ ਨਹੀਂ, ਫਿਰ ਪੁੱਛਿਆ ਅਤੇ ਕੁਸ਼ਲ-ਮੰਗਲ ਹੈ, ਪਿਤਾ ਨੇ ਕਿਹਾ ਕਿ ਸਭ ਮੌਜ਼ ਹੈ।

ਵਿਚਾਰ ਕਰੋ :- ਸ਼ਰਾਬ ਦੇ ਨਸ਼ੇ ਵਿੱਚ ਘੋਰ ਧੁੱਪ ਦੇ ਤਾਪ ਨੂੰ ਝੱਲ ਰਿਹਾ ਸੀ। ਫਿਰ ਵੀ ਕਿਹ ਰਿਹਾ ਸੀ ਕਿ ਮੌਜ਼ ਹੋ ਰਹੀ ਹੈ।

❖ ਕੋਰਟ ਕਚਿਹਰੀਆਂ ਵਿੱਚ ਜੋ ਰਿਸ਼ਤੇਦਾਰਾਂ ਵਿੱਚ ਜੋ ਰਿਸ਼ਤੇਦਾਰ ਮਿਲੇ, ਦੋਨੋਂ ਹੀ ਕਿਹ ਰਹੇ ਸੀ ਕਿ ਸਭ ਮੌਜ਼ ਹੈ। ਵਿਚਾਰ ਕਰੋ ਜੋ ਵਿਅਕਤੀ ਕੋਰਟ ਦੇ ਕੋਹਲੂ ਵਿੱਚ ਫਸਿਆ ਹੈ। ਉਸਨੂੰ ਸੁਪਨੇ ਵਿੱਚ ਵੀ ਸੁੱਖ ਨਹੀਂ ਹੁੰਦਾ। ਫਿਰ ਵੀ ਦੋਨੋਂ ਕਿਹ ਰਹੇ ਸਨ ਕਿ ਮੌਜ਼ ਹੈ ਅਰਥਾਤ ਆਨੰਦ ਹੈ।

❖ ਜਿਸ ਵਿਅਕਤੀ ਦਾ ਇੱਕਲੌਤਾ ਪੁੱਤਰ ਮ੍ਰਿਤੂ ਸਥਾਨ 'ਤੇ ਹੋਵੇ, ਉਸਨੂੰ ਮੌਜ਼ ਕੈਸੀ? ਇਸਲਈ ਸ਼ੂਖਸ਼ਮ ਵੇਦ ਵਿੱਚ ਕਿਹਾ ਹੈ ਕਿ ਇਸ ਦੁੱਖ ਸਥਾਨ ਸੰਸਾਰ ਵਿੱਚ ਇਹ ਪ੍ਰਾਣੀ ਮਹਾਂਕਸ਼ਟ ਨੂੰ ਸੁੱਖ ਮੰਨ ਰਿਹਾ ਹੈ।

ਇਹ ਸੰਸਾਰ ਸਮਝਦਾ ਨਾਹੀਂ, ਕਹਿੰਦਾ ਸ਼ਾਮ ਦੋਪਹਿਰੇ ਨੂੰ।
ਗਰੀਬ ਦਾਸ ਯਹ ਵਕਤ ਜਾਤ ਹੈ, ਰੋਵੋਗੇ ਇਸ ਪਹਿਰੇ ਨੂੰ॥

ਸੰਤ ਗਰੀਬਦਾਸ ਜੀ ਨੇ ਦੱਸਿਆ ਹੈ ਕਿ ਮਨੁੱਖ ਜੰਨਮ ਪ੍ਰਾਪਤ ਕਰਕੇ ਜੋ ਵਿਅਕਤੀ ਭਗਤੀ ਨਹੀਂ ਕਰਦਾ, ਉਹ ਕੁੱਤੇ,ਗਧੇ ਆਦਿ-ਆਦਿ ਦੀਆਂ ਜੂਨਾਂ ਵਿੱਚ ਕਸ਼ਟ ਉਠਾਉਂਦਾ ਹੈ। ਕੁੱਤਾ ਰਾਤ ਦੇ ਸਮੇਂ ਆਸਮਾਨ ਦੇ ਵੱਲ ਮੂੰਹ ਕਰਕੇ ਰੋਂਦਾ ਹੈ। ਇਸਲਈ ਗਰੀਬਦਾਸ ਜੀ ਨੇ ਦੱਸਿਆ ਹੈ ਕਿ ਇਹ ਮਾਨਵ ਸਰੀਰ ਦਾ ਸਮਾਂ ਇੱਕ ਵਾਰ ਨਿੱਕਲ ਗਿਆ ਅਤੇ ਭਗਤੀ ਨਹੀਂ ਕੀਤੀ ਤਾਂ ਇਸ ਸਮੇਂ (ਇਸ ਪਹਿਰੇ) ਨੂੰ ਯਾਦ ਕਰਕੇ ਰੋਇਆ ਕਰੋਗੇ।

## "ਭਗਤੀ ਮਾਰਗ ਦੀ ਯਾਤਰਾ"

ਜਦ ਤੱਕ ਅਧਿਆਤਮਿਕ ਗਿਆਨ ਨਹੀਂ, ਤਦ ਤੱਕ ਤਾਂ ਜੀਵ ਮਾਇਆ ਦੇ ਨਸ਼ੇ ਵਿੱਚ ਆਪਣਾ ਉਦੇਸ਼ ਭੁੱਲ ਚੁਕਿਆ ਸੀ ਤੇ ਜਿਵੇਂ ਉੱਤੇ ਦੱਸਿਆ ਹੈ ਕਿ ਸ਼ਰਾਬੀ ਨਸ਼ੇ ਵਿੱਚ ਜੇਠ ਮਹੀਨੇ ਦੀ ਗਰਮੀਂ ਵਿੱਚ ਦਿਨ ਦੇ ਦੁਪਿਹਰ ਦੇ ਸਮੇਂ ਧੁੱਪ ਵਿੱਚ ਪਿਆ-ਪਿਆ ਪਸੀਨੇ ਤੇ ਰੇਤ 'ਚ ਧੱਸਿਆ ਵੀ ਕਿਹ ਰਿਹਾ ਹੁੰਦਾ ਹੈ ਕਿ ਮੌਜ਼ ਹੋ ਰਹੀ ਹੈ।ਪ੍ਰੰਤੂ ਨਸ਼ਾ

ਉਤਰਨ ਪਿੱਛੋਂ ਉਸਨੂੰ ਪਤਾ ਹੈ ਕਿ ਤੂੰ ਤਾਂ ਜੰਗਲ ਵਿੱਚ ਪਿਆ ਹੈਂ, ਘਰ ਤਾਂ ਅਜੇ ਦੂਰ ਹੈ।

ਕਬੀਰ ਜੀ ਨੇ ਕਿਹਾ ਹੈ ਕਿ :-

ਕਬੀਰ, ਇਹ ਮਇਆ ਅਟਪਟੀ, ਸਭ ਘਟ ਆਣ ਅੜੀ।
ਕਿਸ-ਕਿਸ ਕੋ ਸਮਝਾਊਂ, ਜਾ ਕੂਏ ਭਾਂਗ ਪੜੀ॥

ਭਾਵਅਰਥ :- ਅਧਿਆਤਮ ਗਿਆਨ ਰੂਪੀ ਔਸ਼ਧੀ ਸੇਵਨ ਕਰਨ ਨਾਲ ਜੀਵ ਦਾ ਨਸ਼ਾ ਉਤਰ ਜਾਂਦਾ ਹੈ ਫਿਰ ਉਹ ਭਗਤੀ ਦੇ ਸਫਰ ਉੱਪਰ ਚੱਲਦਾ ਹੈ ਕਿਉਂਕਿ ਉਸਨੂੰ ਪ੍ਰਮਾਤਮਾ ਦੇ ਕੋਲ ਪਹੁੰਚਣਾ ਹੈ ਜੋ ਉਸਦਾ ਆਪਣਾ ਪਿਤਾ ਹੈ ਤੇ ਉਹ ਸਤਿਲੋਕ ਜੀਵ ਦਾ ਆਪਣਾ ਘਰ ਹੈ।

ਯਾਤਰਾ ਉੱਤੇ ਚੱਲਣ ਵਾਲਾ ਵਿਅਕਤੀ ਸਾਰੇ ਸਮਾਨ ਨੂੰ ਚੁੱਕ ਕੇ ਨਹੀਂ ਚੱਲ ਸਕਦਾ। ਕੇਵਲ ਜਰੂਰੀ ਸਮਾਨ ਲੈ ਕੇ ਯਾਤਰਾ ਉੱਤੇ ਚਲਦਾ ਹੈ। ਇਸ ਪ੍ਰਕਾਰ ਭਗਤੀ ਦੇ ਸਫਰ ਵਿੱਚ ਆਪਣੇ ਆਪਨੂੰ ਹੌਲਾ ਹੋ ਕੇ ਚੱਲਣਾ ਹੋਏਗਾ। ਤਦ ਮੰਜ਼ਿਲ ਨੂੰ ਪ੍ਰਾਪਤ ਕਰ ਸਕਾਂਗੇ। ਭਗਤੀ ਰੂਪੀ ਰਾਹ ਉੱਤੇ ਚਲਨ ਦੇ ਲਈ ਆਪਣੇ ਆਪਨੂੰ ਮਾਨਸਿਕ ਸ਼ਾਂਤੀ ਦਾ ਹੋਣਾ ਜ਼ਰੂਰੀ ਹੈ। ਮਾਨਸਿਕ ਪ੍ਰੇਸ਼ਾਨੀ ਦਾ ਕਾਰਨ ਹੈ ਆਪਣੀਆਂ ਪ੍ਰੰਪਰਾਵਾਂ ਤੇ ਨਸ਼ਾ,ਮਾਨ-ਵਡਿਆਈ, ਲੋਕ-ਦਿਖਾਵਾ, ਇਹ ਬੇ-ਅਰਥ ਦੇ ਲਈ ਖੜ੍ਹੇ ਹਨ ਜਿਵੇਂ ਵੱਡੀ ਕੋਠੀ-ਵੱਡੀ ਕਾਰ, ਸ਼ਿੰਗਾਰ ਕਰਨਾ, ਮਿਹੰਗੇ ਅਭੂਸ਼ਨ (ਸੋਨੇ ਦੇ ਗਿਹਣੇ),ਸੰਗ੍ਰਿਹ ਕਰਨਾ, ਵਿਆਹ ਵਿੱਚ ਦਹੇਜ ਲੈਣਾ-ਦੇਣਾ, ਬੈਂਡ-ਵਾਜੇ, ਡੀਜੇ ਵਜਾਉਣਾ, ਘੋੜਚੜ੍ਹੀ ਦੇ ਸਮੇਂ ਪੂਰੇ ਪਰਿਵਾਰ ਦਾ ਬੇਸ਼ਰਮਾਂ ਦੀ ਤਰ੍ਹਾਂ ਨੱਚਨਾ, ਮ੍ਰਿਤੂ ਭੋਜ ਕਰਨਾ, ਬੱਚੇ ਦੇ ਜੰਨਮ ਉੱਤੇ ਖੁਸ਼ੀ ਮਨਾਉਣਾ, ਖੁਸ਼ੀ ਦੇ ਅਵਸਰ ਉੱਤੇ ਪਟਾਖੇ ਜਲਾਉਣਾ ਫਿਜੂਲ ਖਰਚੀ ਕਰਨਾ ਆਦਿ-ਆਦਿ ਜੀਵਨ ਦੇ ਭਗਤੀ ਸਫਰ ਵਿੱਚ ਵਾਧਕ ਹੋਣ ਦੇ ਕਾਰਨ ਤਿਆਗਣੇ ਪੈਣਗੇ।

## "ਵਿਆਹ ਕਿਵੇਂ ਕਰੀਏ"

ਜਿਵੇਂ ਸ੍ਰੀ ਦੇਵੀ ਦੁਰਗਾ ਜੀ ਨੇ ਆਪਣੇ ਤਿੰਨੋਂ ਪੁੱਤਰਾਂ (ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਣੂ ਜੀ ਤਥਾ ਸ੍ਰੀ ਸ਼ਿਵ ਜੀ) ਦਾ ਵਿਆਹ ਕੀਤਾ ਸੀ, ਇਸ ਪੁਸਤਕ ਵਿੱਚ ਅੱਗੇ ਪੜ੍ਹਾਂਗੇ।ਮੇਰੇ (ਲੇਖਕ ਦੇ) ਅਨੁਆਈ ਅਜਿਹੇ ਹੀ ਕਹਿੰਦੇ ਹਨ। 17 ਮਿੰਟ ਦੀ ਅਸੁਰ ਨਿਕੰਦਨ ਰਮੈਣੀ ਹੈ। ਫੇਰਿਆਂ ਦੇ ਸਥਾਨ ਉੱਤੇ ਉਸਨੂੰ ਬੋਲਿਆ ਜਾਂਦਾ ਹੈ ਜੋ ਕਰੋੜਾਂ ਗਾਇਤਰੀ ਮੰਤਰ (ੴ ਭੂਰਵਹ: ...) ਤੋਂ ਉਤਮ ਤੇ ਲਾਭਦਾਇਕ ਹੈ। ਜਿਸ ਵਿੱਚ ਵਿਸ਼ਵ ਦੇ ਸਰਵ ਦੇਵੀ-ਦੇਵ ਤੇ ਪੂਰਣ ਪ੍ਰਮਾਤਮਾ ਦਾ ਅਵਾਹਨ ਤੇ ਉਸਤਤੀ-ਪ੍ਰਥਨਾਂ ਹੈ। ਜਿਸ ਕਾਰਨ ਨਾਲ ਸਰਵ ਸ਼ਕਤੀਆਂ ਉਸ ਵਿਆਹ ਵਾਲੇ ਜੋੜੇ ਦੀ ਸਦਾ ਰੱਖਿਆ ਤੇ ਸਹਾਇਤਾ ਕਰਦੇ ਹਨ। ਇਸਤੋਂ ਬੇਟੀ ਬਚੀ ਰਹੇਗੀ।

ਵਿਆਹ ਵਿੱਚ ਪ੍ਰਚਿਲਤ ਵਰਤਮਾਨ ਪ੍ਰੰਪਰਾ ਦਾ ਤਿਆਗ :-

ਵਿਆਹ ਵਿੱਚ ਦਾ ਖਰਚਾ ਤਿਆਗਣਾ ਪਵੇਗਾ। ਜਿਵੇਂ ਬੇਟੀ ਦੇ ਵਿਆਹ ਵਿੱਚ ਵੱਡੀ ਬਰਾਤ ਦਾ ਆਉਣਾ, ਦਹੇਜ ਦੇਣਾ, ਇਹ ਬੇ-ਅਰਥ ਪ੍ਰੰਪਰਾ ਹੈ। ਜਿਸ ਕਾਰਨ ਨਾਲ ਬੇਟੀ ਪਰਿਵਾਰ ਉੱਤੇ ਭਾਰ ਮੰਨੀ ਜਾਣ ਲੱਗੀ ਹੈ ਅਤੇ ਉਸਨੂੰ ਗਰਭ ਵਿੱਚ ਹੀ ਮਾਰਣ ਦਾ ਸਿਲਸਿਲਾ ਸ਼ੁਰੂ ਹੈ ਜੋ ਮਾਤਾ-ਪਿਤਾ ਦੇ ਲਈ ਮਹਾਂਪਾਪ ਦਾ ਕਾਰਨ ਬਣਦਾ ਹੈ। ਬੇਟੀ ਦੇਵੀ ਦਾ ਸਵਰੂਪ ਹੈ। ਸਾਡੀ ਕੂ-ਪ੍ਰੰਪਰਾਵਾਂ ਨੇ ਬੇਟੀਆਂ ਨੂੰ ਦੁਸ਼ਮਨ ਬਣਾ ਦਿੱਤਾ। ਸ੍ਰੀਦੇਵੀ ਪੁਰਾਣ ਦੇ ਤੀਸਰੇ ਸਕੰਦ ਵਿੱਚ ਪ੍ਰਮਾਣ ਹੈ ਕਿ ਇਸ ਬ੍ਰਹਿਮੰਡ ਦੇ ਆਰੰਭ ਵਿੱਚ ਤਿੰਨੋਂ ਦੇਵਤਾਂਵਾਂ (ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਣੂ ਜੀ ਤੇ ਸ੍ਰੀ ਸ਼ਿਵਜੀ) ਦਾ ਜਦ ਇਨ੍ਹਾਂ ਦੀ ਮਾਤਾ ਸ੍ਰੀ ਦੁਰਗਾ ਜੀ ਨੇ ਵਿਆਹ ਕੀਤਾ, ਉਸ ਸਮੇਂ ਨਾ ਕੋਈ ਬਰਾਤੀ ਸੀ, ਨਾ ਕੋਈ ਭਾਤੀ ਸੀ। ਨਾ ਕੋਈ ਭੋਜਨ-ਭੰਡਾਰਾ ਕੀਤਾ ਗਿਆ ਸੀ। ਨਾ ਡੀ.ਜੇ. ਵੱਜਿਆ ਸੀ, ਨਾ ਕੋਈ ਨ੍ਰਿਤ

ਕੀਤਾ ਗਿਆ ਸੀ। ਸ੍ਰੀ ਦੁਰਗਾ ਜੀ ਨੇ ਆਪਨੇ ਵੱਡੇ ਪੁੱਤਰ ਸ੍ਰੀ ਬ੍ਰਹਮਾ ਜੀ ਨੂੰ ਕਿਹਾ ਕਿ ਹੇ ਬ੍ਰਹਮਾ! ਇਹ ਸਾਵਿਤਰੀ ਨਾਮ ਦੀ ਲੜਕੀ ਤੈਨੂੰ ਤੇਰੀ ਪਤਨੀ ਰੂਪ ਵਿੱਚ ਦਿੱਤੀ ਜਾਂਦੀ ਹੈ। ਇਸਨੂੰ ਲੈ ਜਾਓ ਅਤੇ ਆਪਣਾ ਘਰ ਵਸਾਓ। ਇਸ ਪ੍ਰਕਾਰ ਆਪਣੇ ਵਿਚਕਾਰ ਵਾਲੇ ਪੁੱਤਰ ਸ੍ਰੀ ਵਿਸ਼ਣੂ ਜੀ ਨੂੰ ਕਿਹਾ ਕਿ ਲੱਛਮੀਂ ਜੀ ਤੇ ਛੋਟੇ ਬੇਟੇ ਸ੍ਰੀ ਸ਼ਿਵਜੀ ਨੂੰ ਪਾਰਬਤੀ ਜੀ ਨੂੰ ਦੇਕੇ ਕਿਹਾ ਕਿ ਇਹ ਤੁਹਾਡੀ ਪਤਨੀਆਂ ਹਨ। ਇਨ੍ਹਾਂ ਨੂੰ ਲੈ ਜਾਓ ਅਤੇ ਆਪਣਾ-ਆਪਣਾ ਘਰ ਵਸਾਓ। ਤਿੰਨੋਂ ਆਪਣੀਆਂ-ਆਪਣੀਆਂ ਪਤਨੀਆਂ ਨੂੰ ਲੈ ਕੇ ਆਪਣੇ-ਆਪਣੇ ਲੋਕ ਵਿੱਚ ਚਲੇ ਗਏ ਜਿਸ ਨਾਲ ਵਿਸ਼ਵ ਦਾ ਵਿਸਥਾਰ ਹੋਇਆ।

ਸ਼ੰਕਾ ਸ਼ਮਾਧਾਨ :- ਕੁਝ ਵਿਅਕਤੀ ਕਹਿੰਦੇ ਹਨ ਕਿ ਪਾਰਬਤੀ ਜੀ ਦੀ ਮ੍ਰਿਤੂ ਹੋ ਗਈ ਸੀ। ਉਸ ਦੇਵੀ ਦਾ ਪੁਨਰਜੰਨਮ ਰਾਜਾ ਦੱਖਸ਼ ਦੇ ਘਰ ਹੋਇਆ ਸੀ। ਯੁਵਾ ਹੋਣ ਉੱਤੇ ਦੇਵੀ ਸਤੀ (ਪਾਰਬਤੀ) ਜੀ ਨੇ ਨਾਰਦ ਦੇ ਦੱਸਣ ਪਿੱਛੋਂ ਸ੍ਰੀ ਸ਼ਿਵ ਜੀ ਨੂੰ ਪਤੀ ਬਣਾਉਣ ਦਾ ਦ੍ਰਿੜ ਸੰਕਲਪ ਕਰ ਲਿਆ ਅਤੇ ਆਪਣੀ ਮਾਤਾ ਜੀ ਦੇ ਮਾਧਿਅਮ ਨਾਲ ਆਪਣੀ ਇੱਛਾ ਪਿਤਾ ਦਖਸ਼ ਨੂੰ ਦੱਸੀ ਤਾਂ ਰਾਜਾ ਦਖਸ਼ ਨੇ ਕਿਹਾ ਕਿ ਉਹ ਸ਼ਿਵ ਜੀ ਮੇਰਾ ਦਮਾਦ ਬਣਨ ਯੋਗ ਨਹੀਂ ਹੈ ਕਿਉਂਕਿ ਉਹ ਨਗਨ ਰਹਿੰਦਾ ਹੈ। ਕੇਵਲ ਇੱਕ ਮ੍ਰਿਗਸ਼ਾਲਾ ਪਰਦੇ ਉੱਪਰ ਬੰਨ੍ਹਦਾ ਹੈ। ਸਰੀਰ ਉੱਤੇ ਰਾਖ ਲਗਾਕੇ ਭੰਗ ਦੇ ਨਸ਼ੇ ਵਿੱਚ ਰਹਿੰਦਾ ਹੈ।ਸੱਪਾਂ ਨੂੰ ਨਾਲ ਰੱਖਦਾ ਹੈ। ਅਜਿਹੇ ਵਿਅਕਤੀ ਤੋਂ ਮੈਂ ਆਪਣੀ ਬੇਟੀ ਦਾ ਵਿਆਹ ਕਰਕੇ ਜਗਤ ਵਿੱਚ ਹਾਸੇ ਦਾ ਪਾਤਰ ਨਹੀਂ ਬਣੂੰਗਾ। ਪ੍ਰੰਤੂ ਦੇਵੀ ਪਾਰਬਤੀ ਵੀ ਜਿੱਦ ਦੀ ਪੱਕੀ ਸੀ। ਉਸਨੇ ਆਪਣੀ ਇੱਛਾ ਸ੍ਰੀ ਸ਼ਿਵ ਜੀ ਦੇ ਕੋਲ ਭਿਜਵਾ ਦਿੱਤੀ ਅਤੇ ਕਿਹਾ ਕਿ ਮੈਂ ਆਪ ਨਾਲ ਵਿਆਹ ਕਰਨਾ ਚਾਹੁੰਦੀ ਹਾਂ। ਰਾਜਾ ਦਖਸ਼ ਨੇ ਪਾਰਬਤੀ ਜੀ ਦਾ ਵਿਆਹ ਕਿਉਂਕਿ ਹੋਰ ਦੇ ਨਾਲ ਨਿਸ਼ਚਤ ਕਰ ਰੱਖਿਆ ਸੀ। ਉਸੀ ਦਿਨ ਸ੍ਰੀ ਸ਼ਿਵ ਜੀ ਆਪਣੇ ਨਾਲ ਹਜਾਰਾਂ ਦੀ ਸੰਖਿਆ ਵਿੱਚ ਭੂਤ-ਪ੍ਰੇਤ, ਭੈਰਵ ਤੇ ਆਪਣੇ ਗਣਾਂ ਨੂੰ ਲੈਕੇ ਵਿਆਹ ਮੰਡਪ ਉੱਤੇ ਪਹੁੰਚ ਗਏ। ਰਾਜਾ ਦਖਸ਼ ਦੇ ਸੈਨਿਕਾਂ ਨੇ ਵਿਰੋਧ ਕੀਤਾ। ਸ਼ਿਵ ਦੀ ਸੈਨਾ ਅਤੇ ਦਖਸ਼ ਦੀ ਸੈਨਾ ਵਿੱਚ ਯੁੱਧ ਹੋਇਆ। ਪਾਰਬਤੀ ਨੇ ਸ਼ਿਵਜੀ ਨੂੰ ਵਰਮਾਲਾ ਪਹਿਣਾ ਦਿੱਤੀ। ਪਾਰਬਤੀ ਨੂੰ ਬਲਪੂਰਵਕ ਲੈਕੇ ਸ੍ਰੀ ਸ਼ਿਵ ਜੀ ਕੈਲਾਸ਼ ਪਰਬਤ ਉਤੇ ਆਪਣੇ ਘਰ ਲੈ ਗਏ। ਕੁਝ ਵਿਅਕਤੀ ਕਹਿੰਦੇ ਹਨ ਕਿ ਦੇਖੋ! ਸ੍ਰੀ ਸ਼ਿਵ ਜੀ ਵੀ ਭਵਯ ਬਰਾਤ ਲੈਕੇ ਪਾਰਬਤੀ ਨਾਲ ਵਿਆਹ ਕਰਨ ਆਏ ਸਨ। ਇਸ ਲਈ ਬਰਾਤ ਦੀ ਪ੍ਰੰਪਰਾ ਪੁਰਾਤਨ ਹੈ। ਇਸਲਈ ਬਰਾਤ ਬਿਨਾਂ ਵਿਆਹ ਦੀ ਸ਼ੋਭਾ ਨਹੀਂ ਹੁੰਦੀ। ਇਸਦਾ ਉੱਤਰ ਇਹ ਹੈ ਕਿ ਇਹ ਵਿਆਹ ਨਹੀਂ ਸੀ, ਇਹ ਤਾਂ ਪ੍ਰੇਮ ਪ੍ਰਸੰਗ ਸੀ। ਸ੍ਰੀ ਸ਼ਿਵਜੀ ਬਰਾਤ ਨਹੀਂ ਸੈਨਾ ਲਿਆਏ ਸਨ ਪਾਰਬਤੀ ਨੂੰ ਬਲਪੂਰਵਕ ਉਠਾ ਕੇ ਲੈ ਜਾਣ ਦੇ ਲਈ। ਵਿਆਹ ਦੀ ਪੁਰਾਤਨ ਪ੍ਰੰਪਰਾ ਸ੍ਰੀ ਦੇਵੀ ਮਹਾਂਪੁਰਾਣ ਦੇ ਤੀਸਰੇ ਸਕੰਦ ਵਿੱਚ ਹੈ ਜੋ ਉੱਪਰ ਦੱਸ ਦਿੱਤੀ ਹੈ। ਬੇਟੀਆਂ ਤੇ ਬੇਟਿਆਂ ਨੂੰ ਚਾਹੀਦਾ ਹੈ ਕਿ ਆਪਣੇ ਮਾਤਾ-ਪਿਤਾ ਜੀ ਦੀ ਇੱਛਾ ਅਨੁਸਾਰ ਵਿਆਹ ਕਰੋ। ਪ੍ਰੇਮ ਵਿਆਹ ਮਹਾਂਕਲੇਸ਼ ਦਾ ਕਾਰਨ ਬਣ ਜਾਂਦਾ ਹੈ। ਜਿਵੇਂ ਭਗਵਾਨ ਸ਼ਿਵ ਜੀ ਨੇ ਪਾਰਬਤੀ ਜੀ ਦਾ ਕਿਸੇ ਗੱਲ ਉੱਪਰ ਮਨ-ਮੁਟਾਵ ਹੋ ਗਿਆ। ਸ਼ਿਵ ਜੀ ਨੇ ਪਾਰਬਤੀ ਜੀ ਨਾਲ ਪਤਨੀ ਵਿਵਹਾਰ ਬੰਦ ਕਰ ਦਿੱਤਾ ਸੀ ਤੇ ਬੋਲਚਾਲ ਵੀ ਬੰਦ ਕਰ ਦਿੱਤੀ। ਪਾਰਬਤੀ ਨੇ ਸੋਚਿਆ ਕਿ ਹੁਣ ਇਹ ਘਰ ਮੇਰੇ ਲਈ ਨਰਕ ਹੋ ਗਿਆ ਹੈ। ਇਸਲਈ ਕੁਝ ਦਿਨ ਆਪਣੀ ਮਾਂ ਦੇ ਕੋਲ ਚਲੀ ਜਾਂਦੀ ਹਾਂ। ਪਾਰਬਤੀ ਜੀ ਆਪਣੇ ਪਿਤਾ ਦਖਸ਼ ਦੇ ਘਰ ਮਾਈਕੇ ਵਿੱਚ ਚਲੀ ਗਈ। ਉਸ ਦਿਨ ਰਾਜਾ ਦਖਸ਼ ਨੇ ਇੱਕ ਹਵਨ ਯੱਗ ਦਾ ਅਯੋਜਨ ਕੀਤਾ ਹੋਇਆ ਸੀ। ਰਾਜਾ ਦਖਸ਼ ਨੇ ਆਪਣੀ ਬੇਟੀ ਦਾ ਸਤਿਕਾਰ ਨਹੀਂ ਕੀਤਾ ਤੇ ਕਿਹਾ ਕਿ ਅੱਜ ਜੀ ਲੈਣ ਆਈ ਹੋਏ? ਦੇਖ ਲਿਆ ਉਸਦਾ ਪ੍ਰੇਮ, ਚਲੀ ਜਾ ਘਰ ਤੋਂ। ਪਾਰਬਤੀ ਜੀ ਨੇ ਮਾਤਾ ਤੋਂ ਉਹ ਸ੍ਰੀ ਸ਼ਿਵਜੀ ਨਰਾਜ਼ ਹੋਣ ਦੀ ਕਥਾ ਦੱਸੀ ਸੀ।

ਮਾਤਾ ਨੇ ਆਪਣੇ ਪਤੀ ਦਖਸ਼ ਨੂੰ ਸਭ ਦੱਸਿਆ ਸੀ।ਪਾਰਬਤੀ ਜੀ ਨੂੰ ਹੁਣ ਨਾ ਮਾਈਕੇ ਵਿੱਚ ਸਥਾਨ ਸੀ, ਨਾ ਸੁਸਰਾਲ ਵਿੱਚ। ਪ੍ਰੇਮ ਵਿਆਹ ਨੇ ਐਸੀ ਗੰਭੀਰ ਸਥਿਤੀ ਉਤਪੰਨ ਕਰ ਦਿੱਤੀ ਕਿ ਦਖਸ਼ ਪੁੱਤਰੀ ਨੂੰ ਆਤਮ-ਹੱਤਿਆ ਦੇ ਇਲਾਵਾ ਕੋਈ ਵਿਕਲਪ ਨਹੀਂ ਦੀਖਿਆ ਅਤੇ ਰਾਜਾ ਦਖਸ਼ ਦੇ ਵਿਸ਼ਾਲ ਹਵਨ ਕੁੰਡ ਵਿੱਚ ਜਲਕੇ ਮਰ ਗਈ। ਧਾਰਮਿਕ ਅਨੁਸ਼ਠਾਨ ਦਾ ਨਾਸ਼ ਕੀਤਾ। ਆਪਣਾ ਅਣਮੋਲ ਮਾਨਵ ਜੀਵਨ ਗੁਆਇਆ। ਪਿਤਾ ਦਾ ਨਾਸ਼ ਕਰਾਇਆ ਕਿਉਂਕਿ ਜਦ ਸ੍ਰੀ ਸ਼ਿਵ ਜੀ ਨੂੰ ਪਤਾ ਚੱਲਿਆ ਤਾਂ ਉਹ ਆਪਣੀ ਸੈਨਾ ਲੈਕੇ ਪਹੁੰਚੇ ਅਤੇ ਆਪਣੇ ਸਸੁਰ ਦਖਸ਼ ਜੀ ਦੀ ਗਰਦਨ ਕੱਟ ਦਿੱਤੀ। ਬਾਅਦ ਵਿੱਚ ਬੱਕਰੇ ਦੀ ਗਰਦਨ ਲਗਾਕੇ ਜੀਵਤ ਕੀਤਾ। ਉਸ ਪ੍ਰੇਮ ਵਿਆਹ ਨੇ ਕਿਹੋ ਜਿਹਾ ਘਸਮਾਨ ਮਚਾਇਆ। ਸ਼ਿਵ ਸੈਨਾ ਨੂੰ ਬਰਾਤ ਦੱਸਕੇ ਕੁਪ੍ਰਥਾ ਨੂੰ ਜੰਨਮ ਦਿੱਤਾ ਗਿਆ ਹੈ ਅਤੇ ਇਹ ਪ੍ਰਸੰਗ ਪ੍ਰੇਮ ਵਿਆਹ ਰੂਪੀ ਕੁਪ੍ਰਥਾ ਦਾ ਜਨਕ ਹੈ ਜੋ ਸਮਾਜ ਦੇ ਨਾਸ਼ ਦਾ ਕਾਰਨ ਹੈ।

ਵਿਆਹ ਜੋ ਸੁਪ੍ਰਥਾ ਨਾਲ ਹੋਇਆ, ਉਹ ਅੱਜ ਤੱਕ ਸੁੱਖੀ ਜੀਵਨ ਜੀਅ ਰਹੇ ਹਨ। ਜਿਵੇਂ ਸ੍ਰੀ ਬ੍ਰਹਮਾ ਜੀ ਤੇ ਸ੍ਰੀ ਵਿਸ਼ਣੂ ਜੀ।

ਵਿਆਹ ਕਰਨ ਦਾ ਉਦੇਸ਼ :- ਵਿਆਹ ਕਰਨ ਦਾ ਉਦੇਸ਼ ਕੇਵਲ ਸੰਤਾਨ ਉਤਪੱਤੀ ਕਰਨਾ ਫਿਰ ਪਤੀ-ਪਤਨੀ ਮਿਲਕੇ ਮਿਹਨਤ ਕਰਕੇ ਬੱਚਿਆਂ ਦਾ ਪਾਲਣ-ਪੋਸ਼ਣ ਕਰਦੇ ਹਨ। ਉਨ੍ਹਾਂ ਦਾ ਵਿਆਹ ਕਰ ਦਿੰਦੇ ਹਨ। ਫਿਰ ਉਹ ਘਰ ਵਸਾਉਂਦੇ ਹਨ। ਇਸਦੇ ਇਲਾਵਾ ਪ੍ਰੇਮ ਵਿਆਹ ਸਮਾਜ ਵਿੱਚ ਆਸ਼ਾਂਤੀ ਦਾ ਬੀਜ਼ ਬੀਜ਼ਦਾ ਹੈ। ਸਮਾਜ ਵਿਗਾੜ ਦੀ ਚਿੰਗਾਰੀ ਹੈ।

## "ਪ੍ਰੇਮ ਪ੍ਰਸੰਗ ਕੈਸਾ ਹੁੰਦਾ ਹੈ?"

ਉਤਰ :- ਜੋ ਚਰਿੱਤਰਹੀਣ ਲੜਕੇ-ਲੜਕੀਆਂ ਹੁੰਦੇ ਹਨ, ਉਹ ਸਮੇਂ ਅਜੀਬੋ-ਗਰੀਬ ਐਕਟਿੰਗ ਕਰਦੇ ਹਨ। ਉਨ੍ਹਾਂ ਲਾਜਮਰਿਆਂ ਦੀ ਦ੍ਰਿਸ਼ਟੀ ਵੀ ਟੇਢੀ-ਮੇਢੀ ਚਲਦੀ ਹੈ। ਕਦੀ ਬਣਾਵਟੀ ਮੁਸਕਰਾਉਣਾ। ਮੁੜ-ਮੁੜਕੇ ਅੱਗੇ-ਪਿੱਛੇ ਦੇਖਣਾ। ਚਟਕ-ਮਟਕ ਕੇ ਚੱਲਣਾ ਉਨ੍ਹਾਂ ਪਾਪ ਆਤਮਾਵਾਂ ਦਾ ਸ਼ੌਂਕ ਹੁੰਦਾ ਹੈ ਜੋ ਅੰਤ ਵਿੱਚ ਪ੍ਰੇਮ-ਪ੍ਰੇਮੀਕਾਵਾਂ ਸਨ। ਫਿਰ ਉਨ੍ਹਾਂ ਦੀ ਦਸ਼ਾ ਭਗਵਾਨ ਸ਼ਿਵਜੀ-ਪਾਰਬਤੀ ਵਾਲੀ ਹੁੰਦੀ ਹੈ। ਨਾ ਘਰ ਦੇ ਰਹਿੰਦੇ ਹਨ, ਨਾ ਘਾਟ ਦੇ। ਵਿਆਹ ਕਰਨ ਦਾ ਉਦੇਸ਼ ਉੱਪਰ ਦੱਸ ਦਿੱਤਾ ਹੈ। ਇਸ ਤੋਂ ਹੱਟਕੇ ਜੋ ਵੀ ਕਦਮ ਯੁਵਾ ਉਠਾਉਂਦੇ ਹਨ, ਉਹ ਜੀਵਨ ਸਫਰ ਨੂੰ ਨਰਕ ਬਣਾਉਣ ਵਾਲਾ ਹੁੰਦਾ ਹੈ। ਜੇਕਰ ਕਿਸੇ ਦਾ ਪ੍ਰੇਮ ਸੰਬੰਧ ਵੀ ਬਣ ਜਾਏ ਤਾਂ ਇਸ ਗੱਲ ਦਾ ਧਿਆਨ ਜ਼ਰੂਰ ਰੱਖੋ ਕਿ ਸਮਾਜ ਦੀ ਮਰਿਆਦਾ (ਜਿਵੇਂ ਗੋਤਰ, ਪਿੰਡ ਤੇ ਵਿਆਹ ਖੇਤਰ) ਭੰਗ ਨਾ ਹੁੰਦੀ ਹੋਵੇ ਜਿਸ ਨਾਲ ਕੁਲ ਮਾਤਾ-ਪਿਤਾ ਦੀ ਇੱਜਤ ਨੂੰ ਠੇਸ ਪਹੁੰਚੇ ਗਲਤੀ ਨਾਲ ਅਜਿਹਾ ਹੋ ਵੀ ਜਾਏ ਅਤੇ ਬਾਅਦ ਵਿੱਚ ਪਤਾ ਚਲੇ ਤਾਂ ਲੜਕੇ-ਲੜਕੀ ਨੂੰ ਚਾਹੀਦਾ ਹੈ ਕਿ ਤੁਰੰਤ ਉਸ ਪ੍ਰੇਮ ਨੂੰ ਤੋੜ ਦੇਣ। ਅੰਤਰਜਾਤੀ ਵਿਆਹ ਵਰਤਮਾਨ ਵਿੱਚ ਕਰਨ ਵਿੱਚ ਕੋਈ ਹਾਨੀ ਨਹੀਂ ਹੈ, ਪ੍ਰੰਤੂ ਉਪਰੋਕਤ ਮਰਿਆਦਾ ਦਾ ਧਿਅਨ ਜ਼ਰੂਰ ਰੱਖਣ। ਭਗਵਾਨ ਸ਼ਿਵ ਜੀ ਨੇ ਵੀ ਦੇਵੀ ਪਾਰਬਤੀ ਨੂੰ ਇਸੇ ਕਾਰਨ ਨਾਲ ਤਿਆਗਿਆ ਸੀ। ਕਥਾ ਇਸ ਪ੍ਰਕਾਰ ਹੈ:-

## "ਭਗਵਾਨ ਸ਼ਿਵ ਦਾ ਆਪਣੀ ਪਤਨੀ ਨੂੰ ਤਿਅਗਣਾ"

ਜਿਸ ਸਮੇਂ ਸ੍ਰੀ ਰਾਮਚੰਦਰ ਪੁੱਤਰ ਸ੍ਰੀ ਦਸ਼ਰਥ (ਰਾਜਾ ਆਯੋਧਿਆ) ਬਣਵਾਸ ਦਾ ਸਮੇਂ ਬਿਤਾ ਰਹੇ ਸਨ। ਉਸ ਦੌਰਾਨ ਸੀਤਾ ਜੀ ਦਾ ਅਪਾਹਰਣ ਲੰਕਾ ਦੇ ਰਾਜਾ ਰਾਵਣ ਨੇ ਕਰ ਲਿਆ ਸੀ। ਸ੍ਰੀ ਰਾਮ ਨੂੰ ਪਤਾ ਨਹੀਂ ਸੀ। ਸੀਤਾ ਜੀ ਦੇ ਵਿਯੋਗ ਵਿੱਚ ਸ੍ਰੀ ਰਾਮ ਜੀ ਵਿਲਾਪ ਕਰ ਰਹੇ ਸਨ। ਆਕਾਸ਼ ਤੋਂ ਸ਼ਿਵ-ਪਾਰਬਤੀ ਨੇ ਦੇਖਿਆ। ਪਾਰਬਤੀ ਨੇ ਸ਼ਿਵ ਤੋਂ

ਪੁੱਛਿਆ ਕਿ ਉਹ ਵਿਅਕਤੀ ਇੰਨੀ ਬੁਰੀ ਤਰ੍ਹਾਂ ਕਿਉਂ ਰੋ ਰਿਹਾ ਹੈ? ਇਸ ਉੱਤੇ ਕੀ ਬਿਪਤਾ ਆਈ ਹੈ? ਸ਼੍ਰੀ ਸ਼ਿਵ ਜੀ ਨੇ ਦੱਸਿਆ ਕਿ ਇਹ ਸਾਧਾਰਨ ਵਿਅਕਤੀ ਨਹੀਂ ਹੈ। ਇਹ ਸ੍ਰੀ ਵਿਸ਼ਣੂ ਜੀ ਹਨ ਜੋ ਰਾਜਾ ਦਸ਼ਰਥ ਦੇ ਘਰ ਜੰਨਮੇਂ ਹਨ। ਹੁਣ ਬਣਵਾਸ਼ ਦਾ ਸਮੇਂ ਬਤਾ ਰਹੇ ਹਨ। ਇਨ੍ਹਾਂ ਦੀ ਪਤਨੀ ਸੀਤਾ ਵੀ ਇਨ੍ਹਾਂ ਦੇ ਨਾਲ ਆਈ ਸੀ, ਉਸਦਾ ਕਿਸੇ ਨੇ ਅਪਹਰਣ ਕਰ ਲਿਆ ਹੈ। ਇਸ ਲਈ ਦੁੱਖੀ ਹੈ। ਪਾਰਬਤੀ ਜੀ ਨੇ ਕਿਹਾ ਕਿ ਮੈਂ ਸੀਤਾ ਰੂਪ ਧਾਰਨ ਕਰਕੇ ਇਨ੍ਹਾਂ ਦੇ ਸਾਹਮਣੇ ਜਾਂਵਾਂਗੀ। ਜੇਕਰ ਮੈਨੂੰ ਪਹਿਚਾਣ ਲੈਣਗੇ ਤਾਂ ਮੈਂ ਮਨੂੰਗੀ ਕਿ ਉਹ ਅਸਲ ਵਿੱਚ ਭਗਵਾਨ ਹਨ। ਸ਼ਿਵ ਜੀ ਨੇ ਪਾਰਬਤੀ ਨੂੰ ਕਿਹਾ ਕਿ ਉਹ ਗਲਤੀ ਨਾ ਕਰਨਾ। ਜੇਕਰ ਆਪਨੇ ਸੀਤਾ ਰੂਪ ਧਾਰਣ ਕੀਤਾ ਤਾਂ ਮੇਰੇ ਕੰਮ ਦੀ ਨਹੀਂ ਰਹੇਂਗੀ। ਪਾਰਬਤੀ ਜੀ ਨੇ ਉਸ ਸਮੇਂ ਤਾਂ ਕਿਹ ਦਿੱਤਾ ਕਿ ਠੀਕ ਹੈ, ਮੈਂ ਪ੍ਰੀਖਿਆ ਨਹੀਂ ਲਊਂਗੀ। ਪ੍ਰੰਤੂ ਸ਼ਿਵ ਜੀ ਦੇ ਘਰ ਤੋਂ ਬਾਹਰ ਜਾਂਦੇ ਹੀ ਸੀਤਾ ਰੂਪ ਧਾਰਨ ਕਰ ਸ੍ਰੀ ਰਾਮ ਜੀ ਦੇ ਸਾਹਮਣੇ ਖੜ੍ਹੀ ਹੋ ਗਈ। ਸ੍ਰੀ ਰਾਮ ਜੀ ਬੋਲੇ ਹੇ ਦਖਸ਼ ਪੁੱਤਰੀ ਮਾਇਆ! ਅੱਜ ਇਕੱਲੇ ਕਿਵੇਂ ਆਈ? ਸ੍ਰੀ ਸ਼ਿਵ ਜੀ ਨੂੰ ਕਿੱਥੇ ਛੱਡ ਆਈ? ਤਦ ਦੇਵੀ ਜੀ ਲੱਜਤ ਹੋਈ ਅਤੇ ਬੋਲੀ ਕਿ ਭਗਵਾਨ ਸ਼ਿਵ ਸਤਿ ਹੀ ਕਿਹ ਰਹੇ ਸਨ ਕਿ ਆਪ ਤ੍ਰਿਲੋਕੀ ਨਾਥ ਹੋ। ਆਪ ਨੇ ਮੈਨੂੰ ਪਹਿਚਾਣ ਲਿਆ। ਮੈਂ ਪ੍ਰੀਖਿਆ ਲੈਣ ਆਈ ਸੀ। ਭਗਵਾਨ ਸ਼ਿਵ ਨੂੰ ਵੀ ਪਤਾ ਚੱਲ ਗਿਆ ਕਿ ਪਾਰਬਤੀ ਨੇ ਸੀਤਾ ਰੂਪ ਧਾਰਣ ਕਰਕੇ ਪ੍ਰੀਖਿਆ ਲਈ ਹੈ। ਪਾਰਬਤੀ ਜੀ ਨੂੰ ਪੁੱਛਿਆ ਕਿ ਕਰ ਦਿੱਤਾ ਉਹੀ ਕੰਮ ਜਿਸਦੇ ਲਈ ਮਨ੍ਹਾਂ ਕੀਤਾ ਸੀ। ਪਾਰਬਤੀ ਜੀ ਨੇ ਝੂਠ ਬੋਲਿਆ ਕਿ ਮੈਂ ਕੋਈ ਪ੍ਰੀਖਿਆ ਨਹੀਂ ਲਈ ਹੈ, ਪ੍ਰੰਤੂ ਸ਼ਿਵ ਜੀ ਪੂਰਣ ਰੂਪ ਕਰਕੇ ਨਾਰਾਜ਼ ਹੋ ਗਏ ਅਤੇ ਪ੍ਰੇਮ ਵਿਆਹ ਨਰਕ ਦਾ ਕਾਰਨ ਬਣਿਆ ਜੋ ਉੱਪਰ ਆਪ ਜੀ ਨੇ ਪੜ੍ਹਿਆ ਹੈ।

ਇਸਲਈ ਯੁਵਕਾਂ ਨੂੰ ਨਿਵੇਦਨ ਹੈ ਕਿ ਆਪਣੀ ਕੰਮਜ਼ੋਰੀ ਦੇ ਕਾਰਨ ਮਾਤਾ-ਪਿਤਾ ਤੇ ਸਮਾਜ ਵਿੱਚ ਜ਼ਿਹਰ ਨਾ ਘੋਲਣ। ਵਿਆਹ ਕਰਨਾ ਚੰਗੀ ਗੱਲ ਹੈ। ਬਕਵਾਸ਼ ਕਰਨਾ ਬੁਰੀ ਗੱਲ ਹੈ। ਵਿਆਹ ਦੇ ਲਈ ਮਾਤਾ-ਪਿਤਾ ਸਮੇਂ ਉੱਤੇ ਖੁਦ ਚਿੰਤਤ ਹੋ ਜਾਂਦੇ ਹਨ ਅਤੇ ਵਿਆਹ ਕਰਕੇ ਹੀ ਦਮ ਲੈਂਦੇ ਹਨ। ਫਿਰ ਯੁਵਾ ਕਿਉਂ ਸਿਰਦਰਦ ਮੁੱਲ ਲੈਂਦੇ ਹਨ? ਜਦ ਤੱਕ ਵਿਆਹ ਨਹੀਂ ਹੁੰਦਾ, ਚਾਅ ਚੜ੍ਹਿਆ ਰਹਿੰਦਾ ਹੈ। ਵਿਆਹ ਦੇ ਪਿੱਛੋਂ ਬੱਚੇ ਹੋ ਜਾਂਦੇ ਹਨ। ਸੱਤ ਸਾਲ ਦੇ ਪਿੱਛੋਂ ਮਹਿਸੂਸ ਹੋਣ ਲਗਦਾ ਹੈ ਕਿ "ਇਹ ਕੀ ਬਣੀ"? ਜਿਵੇਂ ਹਰਿਆਣਵੀ ਕਵੀ (ਸਵਾਂਗੀ) ਜਾਟ ਮੇਹਰ ਸਿੰਘ ਜੀ ਨੇ ਕਿਹਾ ਹੈ ਕਿ :-

ਵਿਵਾਹ ਕਰਕੇ ਦੇਖ ਲਿਓ, ਜਿਸ ਨੇ ਦੇਖੀ ਜ਼ੇਲ ਨਹੀਂ ਹੈ।

ਜਿਵੇਂ ਜੇਲ ਵਿੱਚ ਚਾਰ ਦੀਵਾਰ ਅੰਦਰ ਰਹਿਣਾ ਮਜ਼ਬੂਰੀ ਹੁੰਦੀ ਹੈ। ਇਸ ਪ੍ਰਕਾਰ ਵਿਆਹ ਦੇ ਪਿੱਛੋਂ ਮਾਤਾ-ਪਿਤਾ ਆਪਣੇ ਪਰਿਵਾਰ ਦੇ ਪੋਸ਼ਣ ਦੇ ਲਈ ਗ੍ਰਹਿਸਥੀ ਜੀਵਨ ਜਿਉਣ ਦੇ ਲਈ ਸਮਾਜਿਕ ਮਰਿਆਦਾ ਰੂਪੀ ਚਾਰ ਦਿਵਾਰੀ ਦੇ ਅੰਦਰ ਰਹਿਣਾ ਜ਼ਰੂਰੀ ਹੋ ਜਾਂਦਾ ਹੈ। ਆਪਣੀ ਮਰਜ਼ੀ ਨਹੀਂ ਚਲਾ ਸਕਦਾ ਜਾਣਿ ਨੌਕਰੀ ਵਾਲਾ ਨੌਕਰੀ 'ਤੇ ਜਾਂਦਾ ਹੈ। ਮਜ਼ਦੂਰ ਮਜ਼ਦੂਰੀ ਉੱਤੇ ਤੇ ਕਿਸਾਨ ਖੇਤ ਦੇ ਕਾਰਜ ਨੂੰ ਕਰਨ ਦੇ ਲਈ ਮਜ਼ਬੂਰ ਹੈ ਜੋ ਜ਼ਰੂਰੀ ਹੈ। ਇਸਲਈ ਵਿਵਹਿਕ ਜੀਵਨ ਮਰਿਆਦਾ ਰੂਪੀ ਕਾਰਾਗਾਰ ਕਹੀ ਜਾਂਦੀ ਹੈ। ਪ੍ਰੰਤੂ ਇਸ ਕਾਰਾਗਾਰ ਬਿਨਾਂ ਸੰਸਾਰ ਦੀ ਉਤਪੱਤੀ ਨਹੀਂ ਹੋ ਸਕਦੀ। ਆਪਣੇ ਮਾਤਾ-ਪਿਤਾ ਜੀ ਨੇ ਵੀ ਵਿਆਹ ਕੀਤਾ। ਆਂਪਾਂ ਨੂੰ ਅਣਮੋਲ ਮਨੁੱਖ ਸਰੀਰ ਵਿੱਚ ਭਗਤੀ ਕਰਕੇ ਮਾਨਵ ਮੋਖਸ਼ ਪ੍ਰਾਪਤ ਕਰ ਸਕਦਾ ਹੈ ਜੋ ਵਿਆਹ ਦਾ ਹੀ ਵਰਦਾਨ ਹੈ। ਇਸ ਪਵਿੱਤਰ ਸੰਬੰਧ ਨੂੰ ਚਰਿੱਤਰਹੀਣ ਵਿਅਕਤੀ ਕਾਮੁਕ (Sexy) ਕਥਾ ਸੁਣਾਕੇ ਤੇ ਰਾਗ-ਰਾਗਨੀ ਗਾ ਕੇ ਯੁਵਾ ਵਿੱਚ ਵਾਸ਼ਨਾਂ ਨੂੰ ਉਪਰੋਕਤ ਕਰਦੇ ਹਨ ਜਿਸ ਨਾਲ ਸ਼ਾਂਤ ਤੇ ਮਰਿਆਦਾਮਈ ਮਾਨਵ ਸਮਾਜ

ਵਿੱਚ ਅੱਗ ਲੱਗ ਜਾਂਦੀ ਹੈ। ਜਿਸ ਕਾਰਨ ਕੋਈ ਪਰਿਵਾਰ ਉਜੜ ਜਾਂਦੇ ਹਨ। ਜਿਵੇਂ ਸਮਾਚਾਰ ਪੱਤਰਾਂ ਵਿੱਚ ਪੜ੍ਹਨ ਨੂੰ ਮਿਲਦਾ ਹੈ ਕਿ ਯੁਵਕ ਤੇ ਯੁਵਕੀ ਨੇ ਪਿੰਡ ਵਿੱਚ ਪ੍ਰੇਮ ਕਰਕੇ ਨਾਸ਼ ਦਾ ਬੀਜ਼ ਬੋ ਦਿੱਤਾ। ਲੜਕੀ ਵਾਲਿਆਂ ਨੇ ਆਪਣੀ ਲੜਕੀ ਨੂੰ ਬੁਹਤ ਸਮਝਾਇਆ, ਪ੍ਰੰਤੂ ਗੰਦੀਆਂ ਫਿਲਮਾਂ ਤੋਂ ਪ੍ਰੇਰਿਤ ਲੜਕੀ ਨੇ ਇੱਕ ਨਹੀਂ ਮੰਨੀ। ਪਰਿਵਾਰ ਵਾਲਿਆਂ ਨੇ ਲੜਕੀ ਦੀ ਹੱਤਿਆ ਕਰ ਦਿੱਤੀ। ਜਿਸ ਕਾਰਨ ਕਰਕੇ ਲੜਕੀ ਦਾ ਭਾਈ-ਪਿਤਾ, ਮਾਤਾ ਤੇ ਭਾਬੀ ਵੀ ਜੇਲ ਗਏ। ਆਜੀਵਨ ਕਾਰਾਗਾਰ ਹੋ ਗਈ। ਉਨ੍ਹਾਂ ਦੋਨਾਂ ਨੇ ਪ੍ਰੇਮ ਪ੍ਰਸੰਗ ਰੂਪੀ ਅਗਨੀ ਨਾਲ ਪਰਿਵਾਰ ਜਲਾ ਦਿੱਤਾ। ਵਸੇ-ਵਸਾਏ ਘਰ ਦਾ ਨਾਸ਼ ਕਰ ਦਿੱਤਾ। ਹੋਰ ਬੁਹਤ ਸਾਰੇ ਉਦਾਹਰਣ ਹਨ ਜਿਸ ਵਿੱਚ ਹੋਰਾਂ ਕਲਿੰਗ ਦਾ ਮੁਕੱਦਮਾ ਬਣਨ ਨਾਲ ਫਾਂਸੀ ਤੱਕ ਸਜ਼ਾ ਦਾ ਪ੍ਰਾਵਧਾਨ ਹੈ। ਹੇ ਯੁਵਾ ਬੱਚਿਓ ! ਵਿਚਾਰ ਕਰੋ ! ਮਾਤਾ-ਪਿਤਾ ਆਪ ਤੋਂ ਕੀ-ਕੀ ਉਮੀਦ ਲਈ ਜਿਉਂਦੇ ਹਨ, ਆਪਨੂੰ ਪੜ੍ਹਾਉਂਦੇ ਹਨ, ਪਾਲਦੇ ਹਨ। ਆਪ ਸਮਾਜਿਕ ਮਰਿਆਦਾ ਨੂੰ ਭੁੱਲਕੇ ਛੋਟੀ-ਜਿਹੀ ਭੁੱਲ ਦੇ ਕਾਰਨ ਮਹਾਨ ਗਲਤੀ ਕਰਕੇ ਜੀਵਨ ਨਸ਼ਟ ਕਰ ਜਾਂਦੇ ਹਨ। ਇਸਲਈ ਬੱਚਿਆਂ ਨੂੰ ਸਤਸੰਗ ਸੁਣਾਉਣਾ ਜ਼ਰੂਰੀ ਹੈ। ਸਮਾਜਿਕ ਉਚ-ਨੀਚ ਦਾ ਪਾਠ ਪੜ੍ਹਾਉਣਾ ਜ਼ਰੂਰੀ ਹੈ ਜਿਸਦਾ ਲੱਗਭਗ ਅਭਾਵ ਹੋ ਚੁੱਕਾ ਹੈ।

ਪ੍ਰਸ਼ਨ :- ਬਾਰਾਤ ਦਾ ਪ੍ਰਚਲਣ ਕਿਵੇਂ ਹੋਇਆ?

ਉੱਤਰ :- ਰਾਜਾ ਲੋਕਾਂ ਤੋਂ ਆਰੰਭ ਹੋਇਆ। ਉਹ ਲੜਕੇ ਦੇ ਵਿਆਹ ਵਿੱਚ ਸੈਨਾ ਲੈਕੇ ਜਾਂਦੇ ਸਨ। ਰਸਤੇ ਵਿੱਚ ਰਾਜਾ ਦੀ ਸੁਰੱਖਿਆ ਦੇ ਲਈ ਸੈਨਾ ਜਾਂਦੀ ਸੀ। ਜਿਸ ਦਾ ਸਭ ਖਰਚ ਲੜਕੀ ਵਾਲਾ ਰਾਜਾ ਭੈਣ ਕਰਦਾ ਸੀ।

ਸੇਠ-ਸ਼ਾਹੂਕਾਰ ਦਹੇਜ ਵਿੱਚ ਜ਼ਿਆਦਾ ਅਭੂਸ਼ਣ ਤੇ ਧੰਨ ਦਿੰਦੇ ਸਨ। ਉਹ ਪਿੰਡ ਗਰੀਬ ਵਰਗ ਦੇ ਵਿਅਕਤੀਆਂ ਨੂੰ ਦਿਹਾੜੀ ਉੱਤੇ ਲੈ ਜਾਂਦੇ ਸਨ ਜੋ ਸੁਰੱਖਿਆ ਦੇ ਲਈ ਸਨ। ਉਨ੍ਹਾਂ ਨੂੰ ਪਹਿਲੇ ਦਿਨ, ਲੜਕੇ ਵਾਲਾ ਆਪਣੇ ਘਰ ਮਿਠਿਆਈ ਖਿਲਾਉਂਦਾ ਸੀ। ਲੜਕੀ ਵਾਲੇ ਤੋਂ ਹਰੇਕ ਰੱਖਿਅਕ ਨੂੰ ਇੱਕ ਚਾਂਦੀ ਦਾ ਰੁਪਇਆ ਤੇ ਇੱਕ ਪਿੱਤਲ ਦਾ ਗਲਾਸ ਦਵਾਇਆ ਜਾਂਦਾ ਸੀ। ਜੋ ਗਰੀਬ ਵਰਗ ਆਪਣੀ ਗੱਡੀ ਤੇ ਬੈਲ ਲੈ ਜਾਂਦੇ ਸਨ, ਉਨ੍ਹਾਂ ਨੂੰ ਕਝ ਅਧਿੱਕ ਰਾਸ਼ੀ ਦਾ ਪ੍ਰਲੋਚਨ ਦਿੱਤਾ ਜਾਂਦਾ ਸੀ। ਪਹਿਲਾਂ ਜੰਗਲ ਅਧਿੱਕ ਹੁੰਦੇ ਜਾਂਦੇ ਸਨ। ਯਾਤਾਜਾਤ ਦੇ ਸਾਧਨ ਨਹੀਂ ਸਨ। ਕਈ ਧਨੀ ਇਕੱਲਾ ਮਿਲ ਜਾਂਦਾ ਤਾਂ ਉਸਨੂੰ ਲੁੱਟਣਾ ਆਮ ਗੱਲ ਸੀ। ਇਸ ਕਾਰਨ ਬਾਰਾਤ ਰੂਪੀ ਸੈਨਾ ਦਾ ਪ੍ਰਚਲਣ ਹੋਇਆ। ਫਿਰ ਇਹ ਇੱਕ ਲੋਕ-ਦਿਖਾਵਾ ਪ੍ਰੰਪਰਾ ਬਣ ਗਈ ਜਿਸਦੀ ਹੁਣ ਬਿਲਕੁਲ ਜ਼ਰੂਰਤ ਨਹੀਂ ਹੈ।

ਪ੍ਰਸ਼ਨ :- ਭਾਂਤ ਤੇ ਨਿਉਂਦਾ-ਨਿਉਂਦਾਰ ਕਿਵੇਂ ਚੱਲਿਆ?

ਉੱਤਰ :- ਉਸਦਾ ਮੂਲ ਵੀ ਬਾਰਾਤ ਦਾ ਆਉਣਾ, ਦਹੇਜ ਦਾ ਹੋਣਾ। ਬਾਰਾਤ ਲੈ ਜਾਣ ਦੇ ਲਈ ਲੜਕੇ ਵਾਲੇ ਦੁਆਰਾ ਮਠਿਆਈ ਖਵਾਉਣਾ। ਲੜਕੀ ਵਾਲੇ ਦੇ ਲਈ ਵੀ ਉਸ ਬਾਰਾਤ ਦੇ ਲਈ ਮਠਿਆਈ ਤਥਾ ਰੁਪਈਆ-ਗਲਾਸ ਦੇਣਾ। ਆਦਿ ਦੇ ਕਾਰਨ ਭਾਂਤ ਤੇ ਨਿਓਤਾ (ਨਿਉਂਦਾ) ਪ੍ਰਥਾ ਆਰੰਭ ਹੋਈ। ਨਿਉਤਾ ਸਮੂਹ ਵਿੱਚ ਪਿੰਡ ਤੇ ਆਸਪਾਸ ਗੁਆਂਢ ਦੇ ਪ੍ਰੇਮੀ-ਪਿਆਰੇ ਵਿਅਕਤੀ ਹੁੰਦੇ ਹਨ। ਜਿਸਦੇ ਲੜਕੇ ਜਾਂ ਲੜਕੀ ਦਾ ਵਿਆਹ ਹੋਵੇ ਤਾਂ ਇਕੱਲਾ ਪਰਿਵਾਰ ਵਾਹਣ ਨਹੀਂ ਕਰ ਸਕਦਾ। ਜਿਸਦੇ ਬੱਚੇ ਦਾ ਵਿਆਹ ਹੁੰਦਾ ਸੀ ਤਾਂ ਸਭ ਮੈਂਬਰ ਆਪਣੀ ਵਿਤੀ ਸਥਿਤੀ ਅਨੁਸਾਰ ਨਿਉਤਾ (ਧੰਨ ਰਾਸ਼ੀ) ਵਿਆਹ ਵਾਲੇ ਦੇ ਪਿਤਾ ਨੂੰ ਦਿੰਦੇ ਹਨ। ਕੋਈ ਸੌ ਰੁਪਏ, ਕੋਈ ਦੋ ਸੌ ਰੁਪਏ, ਕੋਈ ਘੱਟ, ਕੋਈ ਜ਼ਿਆਦਾ ਜੋ ਇੱਕ ਪ੍ਰਕਾਰ ਦਾ ਨਿਸ਼ੁਲਕ ਉਧਾਰ ਹੁੰਦਾ ਹੈ। ਉਸ ਉੱਪਰ ਵਿਆਜ ਨਹੀਂ ਦੇਣਾ ਪੈਂਦਾ। ਸਭ ਦੇ

ਨਿਉਂਦੇ ਦਾ ਧੰਨ ਲਿਖਿਆ ਜਾਂਦਾ ਹੈ। ਹਰੇਕ ਸਦੱਸ ਦੀ ਵਹੀ (ਡਾਇਰੀ) ਵਿੱਚ ਪ੍ਰਤੇਕ ਵਿਆਹ ਉੱਪਰ ਨਿਉਂਦਾ ਲਿਖਿਆ ਹੁੰਦਾ ਹੈ। ਇਸ ਪ੍ਰਕਾਰ ਵਿਆਹ ਵਾਲੇ ਪਰਿਵਾਰ ਨੂੰ ਧੰਨ ਦੀ ਸਮੱਸਿਆ ਨਹੀਂ ਆਉਂਦੀ ਹੈ।

ਭਾਤ :- ਭਾਤ ਵੀ ਇਸੀ ਕੜੀ ਵਿੱਚ ਭਰਿਆ ਜਾਂਦਾ ਹੈ। ਭੈਣ ਦੇ ਬੱਚਿਆਂ ਦੇ ਵਿਆਹ ਵਿੱਚ ਕੁਝ ਕੱਪੜੇ ਤੇ ਨਕਦ ਧੰਨ ਦੇਣਾ (ਭਾਈ ਦੁਆਰਾ ਕੀਤੀ ਗਈ ਸਹਾਇਤਾ) ਭਾਤ ਕਿਹਾ ਜਾਂਦਾ ਹੈ ਜੋ ਧੰਨ ਭੈਣ ਨੂੰ ਵਾਪਸ ਨਹੀਂ ਹੁੰਦਾ। ਜਿੰਨ੍ਹਾਂ ਭੈਣਾ ਦੇ ਭਾਈ ਨਹੀਂ ਹਨ, ਉਹ ਉਸ ਦਿਨ ਅਤਿ ਦੁੱਖੀ ਹੁੰਦੀਆਂ ਹਨ, ਇਕਾਂਤ ਵਿੱਚ ਬੈਠਕੇ ਰੋਂਦੀਆਂ ਹਨ।

ਪੀਲੀਆ :- ਲੜਕਾ ਸੰਤਾਨ ਉਤਪੱਤੀ ਹੋਣ ਉੱਤੇ ਮਾਇਕੇ ਵਾਲਿਆਂ ਵਲੋਂ ਜੱਚਾ ਦੇ ਲਈ ਘਰ ਦਾ ਦੇਸ਼ੀ ਸ਼ੁੱਧ ਘਿਉ, ਕੁਝ ਗੂੰਦ (ਘਿਉ +ਆਟਾ ਭੁੰਨਕੇ+ ਗੋਲਾ+ ਅਜਵਾਇਣ +ਕਾਲੀ ਮਿਰਚ ਦਾ ਮਿਸ਼ਰਣ ਗੂੰਦ ਕਹਾਉਂਦਾ ਹੈ), ਨਵਜਾਤ ਬੱਚੇ ਦੇ ਛਟੇ-ਛੋਟੇ ਕਪੜਿਆਂ (ਝੂਗਲੇ) ਵੀ ਮਾਇਕੇ ਵਾਲੇ ਤੇ ਲੜਕੀ ਦੀਆਂ ਨਣਦਾਂ ਦੁਆਰਾ ਲਿਆਂਦੇ ਜਾਂਦੇ ਸਨ। ਇਹ ਪ੍ਰੰਪਰਾ ਹੈ ਜੋ ਕਪੜਿਆਂ ਇੱਕ ਸਾਲ ਦੇ ਪਿੱਛੋਂ ਬੇ-ਅਰਥ ਹੋ ਜਾਂਦੇ ਹਨ।

ਇਸ ਤਰ੍ਹਾਂ ਦੀ ਪ੍ਰੰਪਰਾ ਨੂੰ ਤਿਆਗਣਾ ਹੈ ਕਿਉਂਕਿ ਜੀਵਨ ਵਿੱਚ ਬੇ-ਅਰਥ ਦਾ ਭਾਰ ਹੈ। ਆਪ ਆਪਣੀ ਬੇਟੀ ਦੀ ਸਹਾਇਤਾ ਕਰ ਸਕਦੇ ਹੋ। ਜਿਵੇਂ ਮੱਝ-ਗਾਂ ਲੈਣੀ ਹੈ। ਬੇਟੀ ਦੀ ਵਿਤੀ ਸਥਿਤੀ ਕਮਜ਼ੋਰ ਹੈ ਤਾਂ ਉਸਨੂੰ ਨਕਦ ਰੁਪਏ ਦੇ ਸਕਦੇ ਹਨ। ਬੇਟੀ ਦਾ ਆਪਦੀ ਸੰਪੱਤੀ ਵਿੱਚੋਂ ਹੱਕ ਦੇ ਸਕਦੇ ਹਨ, ਅਗਰ ਬੇਟੀ ਲੈਣਾ ਚਾਹੇ ਤਾਂ। ਬੇਟੀ ਨੂੰ ਚਾਹੀਦਾ ਹੈ ਕਿ ਜ਼ਰੂਰਤ ਪੈਣ ਤੇ ਧੰਨ ਲੈ ਲਵੇ, ਪ੍ਰੰਤੂ ਫਿਰ ਵਾਪਿਸ ਦੇਵੇ। ਪ੍ਰਮਾਤਮਾ ਉੱਪਰ ਵਿਸ਼ਵਾਸ਼ ਰੱਖੋ। ਆਪਦਾ ਸੰਮਾਨ ਬਣਿਆ ਰਹੇਗਾ।

ਸਮਾਧਾਨ :- ਇਨ੍ਹਾਂ ਸਭ ਦਾ ਸਮਾਧਾਨ ਇਹ ਹੈ ਕਿ ਵਿਆਹ ਨੂੰ ਸੂਖਸ਼ਮ ਵੇਦ ਦੇ ਅਨੁਸਾਰ ਕੀਤਾ ਜਾਏ। ਆਪ ਜੀ ਨੇ ਚਾਰ ਵੇਦ ਸੁਣੇ ਹਨ :- ਯਜੁਰਵੇਦ, ਰਿੱਗਵੇਦ, ਸਾਮਵੇਦ ਤੇ ਅਥਰਵਵੇਦ। ਪ੍ਰੰਤੂ ਪੰਜਵਾਂ ਵੇਦ ਸੂਖਸ਼ਮ ਵੇਦ ਹੈ ਜੋ ਸਵੈਂ ਪੂਰਣ ਬ੍ਰਹਮਾ ਜੀ ਨੇ ਪ੍ਰਿਥਵੀ ਉੱਤੇ ਪ੍ਰਗਟ ਹੋਕੇ ਆਪਣੇ ਮੁੱਖ ਕਮਲ ਤੋਂ ਅੰਮ੍ਰਿਤਬਾਣੀ ਦੁਆਰਾ ਪ੍ਰਦਾਨ ਕੀਤਾ ਹੈ।

ਮੇਰੇ (ਰਾਮਪਾਲ ਦਾਸ ਦੇ) ਅਨੁਆਈ ਉਸੀ ਪੰਜਵੇਂ ਵੇਦ ਅਨੁਸਾਰ ਵਿਆਹ ਕਰਦੇ ਹਨ ਜਿਸ ਵਿੱਚ ਕੋਈ ਉਪਰੋਕਤ ਪ੍ਰੰਪਰਾ ਦੀ ਜ਼ਰੂਰਤ ਨਹੀਂ ਪੈਂਦੀ। ਵਿਆਹ ਉੱਤੇ ਤੇ ਹੋਰ ਅਵਸਰਾਂ ਲੜਕੀ-ਲੜਕੇ ਵਾਲੇ ਪੱਖ ਦਾ ਕੋਈ ਖਰਚ ਨਹੀਂ ਕਰਾਉਣਾ ਹੁੰਦਾ। ਕੇਵਲ ਕੰਨਿਆ ਦਾਨ ਜਾਨਿ ਬੇਟੀ ਦਾਨ ਕਰਨਾ ਹੈ। ਲੜਕੀ ਆਪਣੇ ਪਹਿਣਨ ਦੇ ਲਈ ਕੇਵਲ ਚਾਰ ਡਰੈੱਸ ਲੈ ਜਾ ਸਕਦੀ ਹੈ। ਪੈਰ ਜੂੱਤਾ ਪਹਿਣ ਰੱਖਿਆ ਹੈ, ਬੱਸ। ਜਿਸ ਘਰ ਵਿੱਚ ਜਾਏਗੀ, ਉਹ ਪਰਿਵਾਰ ਉਸ ਬੇਟੀ ਨੂੰ ਆਪਣੇ ਘਰ ਦੇ ਮੈਂਬਰ ਦੀ ਤਰ੍ਹਾਂ ਰੱਖੇਗਾ। ਅਪਣੇ ਘਰ ਦੀ ਵਿੱਤੀ ਸਥਿਤੀ ਦੇ ਅਨੁਸਾਰ ਹੋਰ ਸਦੱਸ ਦੇ ਸਮਾਨ ਸਭ ਜ਼ਰੂਰੀ ਵਸਤੂਆਂ ਉਪਲੱਭਧ ਕਰਾਏਗਾ। ਬੇਟੀ ਆਪਣੇ ਮਾਤਾ-ਪਿਤਾ, ਭਾਈ-ਭਾਬੀ ਉੱਤੇ ਕੋਈ ਭਾਰ ਨਹੀਂ ਬਣੇਗੀ। ਜਦ ਕਦੀ ਆਪਣੇ ਮਾਇਕੇ ਆਏਗੀ ਤਾਂ ਕੋਈ ਸੂਟ ਤੇ ਨਕਦ ਨਹੀਂ ਲਏਗੀ। ਜਿਸ ਕਾਰਨ ਭਾਬੀ-ਭਾਈ ਨੂੰ ਵੀ ਪਿਆਰੀ ਲੱਗੇਗੀ। ਭਾਬੀ ਨੂੰ ਨਣਦ ਇਸਲਈ ਖੱਟਕਦੀ ਹੈ ਕਿ ਆ ਗਈ ਚਾਰ-ਪੰਜ ਹਜ਼ਾਰ ਖਰਚ ਕਰਵਾ ਕੇ ਜਾਏਗੀ। ਪ੍ਰੰਤੂ ਸਾਡੀ ਬੇਟੀ ਸਨਮਾਣ ਦੇ ਨਾਲ ਆਏਗੀ ਉਤੇ ਸਨਮਾਣ ਦੇ ਨਾਲ ਵਾਪਸ ਜਾਏਗੀ। ਆਪਣੇ ਮਾਈਕੇ ਵਾਲਿਆਂ ਤੋਂ ਕੋਈ ਵਸਤੂ ਨਹੀਂ ਲਏਗੀ। ਜਿਸ ਨਾਲ ਦੋਨ੍ਹਾਂ ਪੱਖਾਂ ਦਾ ਪਰਸਪਰ ਜ਼ਿਆਦਾ ਪ੍ਰੇਮ ਸਦਾ ਬਣਿਆ ਰਹੇਗਾ। ਭਗਤੀ ਵੀ ਚੰਗੀ ਹੋਏਗੀ। ਇਸ ਪ੍ਰਕਾਰ ਜੀਣੇ ਦੀ ਰਾਹ ਯਥਾਰਥ ਰਾਹ ਉੱਤੇ ਚੱਲਕੇ ਜਲਦੀ ਮੰਜ਼ਿਲ (ਮੋਖਸ਼) ਉੱਤੇ ਪਹੁੰਚਾਂਗੇ।

ਪ੍ਰਸ਼ਨ :- ਜਿੰਨ੍ਹਾਂ ਨੂੰ ਸੰਤਾਨ ਪ੍ਰਾਪਤ ਨਹੀਂ ਹੁੰਦੀ, ਉਸ ਬੇ-ਔਲਾਦ (ਸੰਤਾਨਹੀਣ) ਦਾ ਤਾਂ ਸਵੇਰੇ ਜਾਂ ਸ਼ਾਮ ਕਰਮ ਨੂੰ ਜਾਂਦੇ ਸਮੇਂ ਮੁੱਖ ਦੇਖਣਾ ਬੁਰਾ ਮੰਨਦੇ ਹਨ? ਅਜਿਹਾ ਕਿਉਂ?

ਉੱਤਰ :- ਇਹ ਸੰਪੂਰਣ ਅਧਿਆਤਮਿਕ ਗਿਆਨ ਦੇ ਕਮੀਂ ਕਾਰਨ ਗਲਤ ਧਾਰਣਾ ਹੈ। ਪਾਠਕਜਨ ਇਸ ਪੁਸਤਕ ਦੇ ਪ੍ਰਸ਼ਠ *5* ਉੱਤੇ ਪੜ੍ਹੋ ਕਿ ਇੱਕ ਵਿਅਕਤੀ ਦੇ ਚਾਰ ਪੁੱਤਰ ਸਨ, ਉਸਨੂੰ ਅਧਰੰਗ ਹੋ ਗਿਆ ਤਾਂ ਕਿਸੇ ਨੇ ਸੇਵਾ ਨਹੀਂ ਕੀਤੀ। ਕੀ ਉਸ ਆਦਮੀ ਦੇ ਦਰਸ਼ਨ ਇਸਲਈ ਚੰਗੇ ਨਹੀਂ ਹਨ ਕਿ ਉਸਦੇ ਸੰਤਾਨ ਹੈ। ਉਸਦੀ ਦੁਰਗਤੀ ਨੂੰ ਕੌਣ ਦੇਖਣਾ ਚੰਗਾ ਸਮਝੇਗਾ?

# "ਅਕ੍ਰਿਤਘਣੀ ਪੁੱਤਰ"

ਇੱਕ ਵਿਅਕਤੀ ਦੇ ਦੋ ਪੁੱਤਰ ਸਨ। ਫੌਜ ਤੋਂ ਸੈਨਾ ਨਵਿਰਤ ਸੀ। ਪੈਂਨਸ਼ਨ ਬਣੀ ਸੀ। ਪੁੱਤਰ ਅਲੱਗ-ਅਲੱਗ ਹੋ ਗਏ। ਛੋਟੇ ਪੁੱਤਰ ਨੇ ਮਾਤਾ ਨੂੰ ਆਪਣੇ ਘਰ ਉੱਤੇ ਰੱਖ ਲਿਆ ਕਿਉਂਕਿ ਬੱਚੇ ਛੋਟੇ ਸਨ। ਮਾਤਾ ਉਨ੍ਹਾਂ ਦੀ ਦੇਖ-ਰੇਖ ਦੇ ਲਈ ਚਾਹੀਦੀ ਸੀ। ਵੱਡੇ ਦੇ ਵਟੇ ਪਿਤਾ ਆ ਗਿਆ। ਪਿਤਾ ਨੇ ਕਿਹਾ ਕਿ ਮੈਂ ਪੈਂਨਸ਼ਨ ਦੇ ਰੁਪਏ ਉਸਨੂੰ ਦੇਵਾਂਗਾ ਜਿਸਤੋਂ ਰੋਟੀ ਖਾਊਂਗਾ। ਛੋਟਾ ਬੇਟਾ ਕਹਿੰਦਾ ਸੀ ਕਿਹੰਦਾ ਕਿ ਅੱਧੀ-ਅੱਧੀ ਵੰਡ ਦਿਆ ਕਰ। ਪਿਤਾ ਨੇ ਮਨ੍ਹਾਂ ਕਰ ਦਿੱਤਾ ਤਾਂ ਇੱਕ ਦਿਨ ਪਿਤਾ ਦੇ ਸਿਰ ਵਿੱਚ ਲਾਠੀ ਮਾਰੀ। ਪਿਤਾ ਤੁਰੰਤ ਮਰ ਗਿਆ। ਲੜਕੇ ਨੂੰ ਆਜੀਵਨ ਕਾਰਾਵਾਸ਼ ਦੀ ਸ਼ਜਾ ਹੋ ਗਈ। ਵਿਅਕਤੀ ਨੂੰ ਪੁੱਤਰ ਪ੍ਰਾਪਤ ਹੋਣ ਦੇ ਕਾਰਨ ਉਸਦੇ ਦਰਸ਼ਨ ਸ਼ੁਭ ਮੰਨੇ ਜਾਂਦੇ ਸਨ ਜਿਸਦੇ ਨਾਲ ਅਸ਼ੁਭ ਹੋ ਗਿਆ। ਹੁਣ ਅਧਿਆਤਮਕ ਤਰਾਜੂ **(Blance)** ਵਿੱਚ ਤੋਲਕੇ ਦੇਖਦੇ ਹਾਂ ਕਿ ਬਿਨਾਂ ਸੰਤਾਨ ਵਾਲੇ ਦੇ ਦਰਸ਼ਨ ਸ਼ੁਭ ਹਨ ਜਾਂ ਅਸ਼ੁਭ? ਜਿਵੇਂ ਇਸੇ ਪੁਸਤਕ ਵਿੱਚ ਉੱਪਰ ਸਪੱਸ਼ਟ ਕੀਤਾ ਹੈ ਕਿ ਪਰਿਵਾਰ ਸੰਸਕਾਰਾਂ ਤੋਂ ਬਣਦਾ ਹੈ। ਕੋਈ ਕਰਜ ਉਤਾਰਨ ਦੇ ਲਈ ਪਿਤਾ-ਪੁੱਤਰੀ, ਪਤਨੀ, ਮਾਤਾ-ਪਿਤਾ, ਭੈਣ-ਭਾਈ, ਆਦਿ ਦੇ ਰੂਪ ਵਿੱਚ ਜੰਨਮ ਲੈਕੇ ਪਰਿਵਾਰ ਰੂਪ ਵਿੱਚ ਠਾਠ ਨਾਲ ਰਹਿੰਦੇ ਹਨ, ਪ੍ਰੰਤੂ ਕੋਈ ਯੁਵਾ ਅਵਸਥਾ ਵਿੱਚ ਮਰ ਜਾਂਦੇ ਹਨ। ਕੋਈ ਵਿਆਹ ਹੁੰਦੇ ਹੀ ਮਰ ਜਾਂਦੇ ਹਨ। ਇਹ ਸਭ ਆਪਣਾ ਰਿਣ ਪੂਰਾ ਹੁੰਦੇ ਹੀ ਅਵਿਲੰਭ ਸਰੀਰ ਤਿਆਗ ਜਾਂਦੇ ਹਨ। ਜਿੰਨ੍ਹਾਂ ਨੂੰ ਸੰਤਾਨ ਨਹੀਂ ਹੋਈ ਹੈ, ਉਨ੍ਹਾਂ ਦਾ ਕੋਈ ਲੈਣ-ਦੇਣ ਬਾਕੀ ਨਹੀਂ ਹੈ। ਉਹ ਜੇਕਰ ਪੂਰਣ ਗੁਰੂ ਤੋਂ ਦੀਖਿਆ ਲੈਕੇ ਭਗਤੀ ਕਰਨ ਤਾਂ ਉਨ੍ਹਾਂ ਜਿਹਾ ਸੌ-ਭਾਗਵਾਨ ਕੋਈ ਨਹੀਂ ਹੈ। ਉਹ ਨਾ ਕਿਸੇ ਦੇ ਜੰਨਮ ਦੀ ਖੁਸ਼ੀ, ਨਾ ਮ੍ਰਿਤੂ ਦਾ ਦੁੱਖ। ਉਨ੍ਹਾਂ ਬਿਨਾਂ ਔਲਾਦ ਵਾਲਿਆਂ ਦੇ ਦਰਸ਼ਨ ਤਾਂ ਅਤਿ ਸ਼ੁਭ ਹੈ। ਜੇਕਰ ਭਗਤੀ ਨਹੀਂ ਕਰਦੇ ਤਾਂ ਚਾਹੇ ਔਲਾਦ (ਸੰਤਾਨ) ਵਾਲੇ ਹੋਣ, ਚਾਹੇ ਬੇ-ਔਲਾਦ (ਬਿਨਾ ਸੰਤਾਨ ਵਾਲੇ) ਦੋਨ੍ਹੋਂ ਹੀ ਆਪਣਾ ਜੀਵਨ ਨਸ਼ਟ ਕਰ ਜਾਂਦੇ ਹਨ। ਜੇਕਰ ਭਗਤੀ ਕਰਦੇ ਹਨ ਤਾਂ ਦੋਨ੍ਹੋਂ ਦੇ ਦਰਸ਼ਨ ਸ਼ੁਭ ਹਨ।

# "ਬੇ-ਔਲਾਦ! ਸਾਵਧਾਨ"

ਜਿੰਨਾਂ ਪੁੰਨ ਆਤਮਾਵਾਂ ਨੂੰ ਸੰਤਾਨ ਨਹੀਂ ਹੁੰਦੀ ਤਾਂ ਅਧਿਆਤਮਿਕ ਗਿਆਨ ਦੇ ਅਭਾਵ ਨਾਲ ਉਨ੍ਹਾਂ ਦੀ ਤੜਫ ਸੰਤਾਨ ਪ੍ਰਾਪਤੀ ਦੀ ਬਣੀ ਰਹਿੰਦੀ ਹੈ। ਉਸਦੇ ਲਈ ਹਰ ਸੰਭਵ ਯਤਨ ਕਰਦੇ ਹਨ। ਫਿਰ ਵੀ ਕੋਈ ਲੇਣ-ਦੇਣ ਵਾਲਾ (ਸੰਤਾਨ) ਨਹੀਂ ਮਿਲਦਾ ਹੈ ਤਾਂ ਆਜੀਵਨ ਸੰਤਾਨ ਪ੍ਰਾਪਤੀ ਨਾ ਹੋਣ ਦੇ ਦੁੱਖ ਨੂੰ ਝੱਲਦੇ ਹਨ। ਵਿਸ਼ੇਸ਼ਕਰ ਇਸਤਰੀ ਦੀ ਸੰਤਾਨ ਉਤਪੰਨ ਕਰਨ ਦੀ ਇੱਛਾ ਪ੍ਰਬਲ ਹੁੰਦੀ ਹੈ। ਉਹ ਆਪਣੇ ਨੂੰ ਬਾਂਝ ਕਹਾਉਣਾ ਨਹੀਂ ਚਾਹੁੰਦੀ। ਭਲੇ ਹੀ ਜਾਂਚ ਕਰਕੇ ਡਾਕਟਰ ਦੱਸ ਦਿੰਦੇ ਹਨ ਕਿ ਆਪ ਵਿੱਚ ਬਾਂਝ ਦੇ ਕੋਈ ਲੱਛਣ ਨਹੀਂ ਹਨ। ਵਿਧਾਤਾ ਦੀ ਲੀਲ੍ਹਾ ਹੈ। ਪ੍ਰੰਤੂ ਤੱਤਵ ਗਿਆਨਹੀਣ ਇਸਤਰੀ ਇਸ ਤੜਫ ਵਿੱਚ ਮਰ ਜਾਂਦੀ ਹੈ। ਭਗਤੀ ਨਾ ਕਰਨ ਦੇ ਕਾਰਨ ਉਸਦਾ ਅਗਲਾ ਜੰਨਮ ਕੁੱਤੀ ਦਾ ਹੁੰਦਾ ਹੈ। ਫਿਰ ਯੰਮਾਂ ਦੇ

ਦੂਤ ਉਸਨੂੰ ਕਹਿੰਦੇ ਹਨ ਕਿ ਭੈਣ ਜੀ! ਹੁਣ ਸੰਤਾਨ ਪੈਦਾ ਕਰਕੇ ਸਾਰੀ ਕਸਰ ਕੱਢ ਲੈ। ਇੱਕ ਵਿਆਂਤ ਵਿੱਚ ਅੱਠ-ਅੱਠ ਜੰਮੇਗੀ। (ਜੰਨਮ ਦੇਵੇਗੀ)। ਫਿਰ ਅਗਲਾ ਜੰਨਮ ਤੇਰਾ ਸੂਰੀ ਦਾ ਹੋਏਗਾ। ਇੱਕ ਵਾਰ ਵਿੱਚ ਬਾਹ੍ਹਾਂ ਸੰਤਾਨ ਨੂੰ ਜੰਨਮ ਦੇਵੇਂਗੀ ਅਤੇ ਸੱਤ-ਅੱਠ ਵਿਆਂਤ ਕਰੇਂਗੀ, ਸੰਤਾਨ ਭੁੱਖ ਮਿਟਾ ਲਈ।

ਹੇ ਪੁੰਨ ਆਤਮਾ ਪਾਠਕ ਮਾਤਾ/ਭੈਣੋਂ! ਅਧਿਆਤਮ ਗਿਆਨ ਨੂੰ ਸਮਝੋ। ਮਾਨਵ ਜੀਵਨ ਨੂੰ ਸਫਲ ਬਣਾਓ। ਜੀਨੇ ਦੀ ਰਾਹ ਸੰਮਾਰੋ (ਨਿਰਬਾਧ ਬਣਾਓ) ਜਾਣੀ ਪੂਰਣ ਗੁਰੂ ਤੋਂ ਦੀਖਿਆ ਲੈਕੇ ਭਗਤੀ ਕਰਕੇ ਕਲਿਆਣ ਕਰਵਾਓ।

## “ਵਿਆਹ ਵਿੱਚ ਗਿਆਨਹੀਣ ਨੱਚਦੇ ਹਨ”

ਇੱਕ ਦਿਨ ਸਮਾਚਾਰ ਪੱਤਰ ਵਿੱਚ ਪੜ੍ਹਿਆ ਕਿ ਰੋਹਤਕ ਦਾ ਲੜਕਾ ਭਿਵਾਨੀ ਵਿਆਹ ਦੇ ਲਈ ਕਾਰ ਵਿੱਚ ਜਾ ਰਿਹਾ ਸੀ। ਉਸਦੇ ਨਾਲ ਦੋਨੋਂ ਭੈਣਾ ਦੇ ਪਤੀ ਵੀ ਉਸ ਕਾਰ ਵਿੱਚ ਸਵਾਰ ਸਨ। ਪਹਿਲੇ ਦਿਨ ਸਭ ਪਰਿਵਾਰ ਵਾਲੇ (ਭੈਣ, ਮਾਤਾ-ਪਿਤਾ, ਭਾਈ-ਬਟੇਊ, ਚਾਚੇ ਤਾਊ) ਡੀ.ਜੇ. ਵਜਾਕੇ ਨੱਚ ਰਹੇ ਸਨ। ਘੜਮੱਸ ਮਚਾ ਰੱਖਿਆ ਸੀ। ਕਲਾਨੌਰ ਦੇ ਕੋਲ ਦੁਲਹੇ ਵਾਲੀ ਗੱਡੀ ਵੱਡੇ ਟਰਾਲੇ ਨਾ ਜਾ ਟਕਰਾਈ। ਸਾਰੇ ਕਾਰ ਦੇ ਯਾਤਰੀ ਮਾਰੇ ਗਏ। ਦੁਲਹਾ ਮਰਿਆ, ਦੋਨ੍ਹੋਂ ਭੈਣਾਂ ਵਿਧਵਾ ਹੋਈਆਂ। ਇੱਕ ਹੀ ਪੁੱਤਰ ਸੀ, ਸਰਵਨਾਸ਼ ਹੋ ਗਿਆ। ਹੁਣ ਨੱਚ ਲਓ ਡੀ. ਜੇ. ਵਜਾਕੇ। ਪ੍ਰਮਾਤਮਾ ਦੀ ਭਗਤੀ ਕਰਨ ਨਾਲ ਐਸੇ ਸੰਕਟ ਟੱਲ ਜਾਂਦੇ ਹਨ। ਇਸਲਈ ਮੇਰੇ (ਰਾਮਪਾਲ ਦਾਸ ਦੇ) ਅਨੁਆਈਆਂ ਨੂੰ ਸਖਤ ਅਦੇਸ਼ ਹੈ ਕਿ ਪ੍ਰਮਾਤਮਾ ਤੋਂ ਡਰਕੇ ਕਾਰਜ ਕਰੋਂ। ਸਮਾਨ ਵਿਧੀ ਤੋਂ ਵਿਆਹ ਕਰੋ। ਇਸ ਗੰਦੇ ਲੋਕ (ਕਾਲ ਦੇ ਲੋਕ) ਵਿੱਚ ਇੱਕ ਪਲ ਦਾ ਵਿਸ਼ਵਾਸ਼ ਨਹੀਂ ਕਿ ਕਦ ਬਿਜਲੀ ਗਿਰ ਜਾਏ।

## “ਸੰਤਾਂ ਦੀ ਸਿੱਖਿਆ”

ਇੱਕ ਪਿੰਡ ਦਾ ਵਿਅਕਤੀ ਪਿਹਲੀ ਵਾਰ ਸ੍ਰੀ ਨਾਨਕ ਦੇਵ ਜੀ ਦੇ ਕੋਲ ਗਿਆ। ਉਸਨੇ ਦੇਖਿਆ ਕਿ ਸੰਤ ਜੀ ਉਦਾਸ ਅਵਸਥਾ ਵਿੱਚ ਏਕਾਂਤ ਵਿੱਚ ਬੈਠੇ ਸਨ।(ਸਿਮਰਨ ਕਰ ਰਹੇ ਸਨ) ਉਸ ਆਦਮੀ ਨੇ ਸਤਿਨਾਮ-ਵਾਹਿਗੁਰੂ ਬੋਲਿਆ।ਸ੍ਰੀ ਨਾਨਕ ਜੀ ਨੇ ਵੀ ਉੱਤਰ ਦਿੱਤਾ। ਭੋਜਨ ਕਰਾਇਆ।ਗਿਆਨ ਵਿਚਾਰ ਸੁਣਾਏ।ਉਹ ਵਿਅਕਤੀ ਚਲਾ ਗਿਆ। ਇੱਕ ਦਿਨ ਫਿਰ ਉਹੀ ਵਿਅਕਤੀ ਆਇਆ ਅਤੇ ਬੋਲਿਆ ਮਹਾਰਾਜ ਜੀ! ਆਪ ਕਦੀ ਖੁਸ਼ ਦਿਖਾਈ ਨਹੀਂ ਦਿੰਦੇ।ਕੀ ਕਾਰਨ ਹੈ? ਸੰਤ ਨਾਨਕ ਜੀ ਨੇ ਕਿਹਾ ਕਿ

:- ਨਾ ਜਾਣੇ ਕਾਲ ਕੀ ਕਰ ਡਾਰੇ, ਕਿਸ ਵਿਧੀ ਢਲ ਜਾਏ ਪਾਸਾ ਵੇ।
ਜਿੰਨ੍ਹਾਂ ਦੇ ਸਿਰ ਉੱਤੇ ਮੌਤ ਫੁੜਕਦੀ, ਉਨ੍ਹਾਂ ਨੂੰ ਕਿਹੜਾ ਹਾਸਾ ਵੇ॥

ਭਾਵਅਰਥ :- ਸੰਤ ਨਾਨਕ ਜੀ ਨੇ ਕਿਹਾ ਕਿ ਹੇ ਭਾਈ! ਇਸ ਮ੍ਰਿਤੂਲੋਕ ਵਿੱਚ ਸਭ ਨਾਸ਼ਵਾਨ ਹਨ। ਪਤਾ ਨਹੀਂ ਕਿਸਦੀ ਜਾਣ ਦੀ ਵਾਰੀ ਕਦ ਆ ਜਾਵੇ? ਇਸਲਈ ਜਿੰਨ੍ਹਾਂ ਦੇ ਸਿਰ ਉੱਤੇ ਮੌਤ ਗਰਜ ਰਹੀ ਹੋਵੇ, ਉਸ ਵਿਅਕਤੀ ਨੂੰ ਨੱਚਣਾ-ਗਾਉਣਾ, ਹਾਸਾ-ਮਜ਼ਾਕ ਕਿਵੇਂ ਅੱਛਾ ਲੱਗੇਗਾ? ਮੂਰਖ ਜਾਂ ਨਸ਼ੇ ਵਾਲਾ ਵਿਅਕਤੀ ਇਸ ਗੰਦੇ ਲੋਕ ਵਿੱਚ ਖੁਸ਼ੀ ਮਨਾਉਂਦਾ ਹੈ। ਜਿਵੇਂ ਇੱਕ ਵਿਅਕਤੀ ਦੀ ਪਤਨੀ ਨੂੰ ਵਿਆਹ ਦੇ ਦਸ ਸਾਲ ਪਿੱਛੋਂ ਪੁੱਤਰ ਹੋਇਆ।ਉਸਦੇ ਉਤਪੰਨ ਹੋਣ ਦੀ ਖੁਸ਼ੀ ਵਿੱਚ ਲੱਡੂ ਬਣਾਏ, ਬੈਂਡ-ਬਾਜ਼ਾ ਬਜ਼ਾਓ, ਉਧਮਸ ਉਤਾਰ ਦਿੱਤਾ। ਅਗਲੇ ਸਾਲ ਜੰਨਮ ਦਿਨ ਨੂੰ ਹੀ ਮ੍ਰਿਤੂ ਹੋ ਗਈ। ਕਿੱਥੇ ਤਾਂ ਜੰਨਮ ਦਿਨ ਦੀ ਖੁਸ਼ੀ ਦੀ ਤਿਆਰੀ ਸੀ, ਕਿੱਥੇ ਰੋਣਾ-ਪਿੱਟਣਾ ਸ਼ੁਰੂ ਹੋ ਗਿਆ ਘਰ ਨਰਕ ਬਣ ਗਿਆਨ। ਹੁਣ ਮਨਾ ਲਉ ਖੁਸ਼ੀ।

ਉਹ ਵਿਅਕਤੀ ਇਹ ਸਚਾਈ ਸੁਣਕੇ ਕੰਬ ਗਿਆ ਅਤੇ ਬੋਲਿਆ ਕਿ ਹੇ ਪ੍ਰਭੂ! ਆਪਦੀਆਂ ਗੱਲਾਂ ਸਤਿ ਹਨ, ਪ੍ਰੰਤੂ ਕੀ ਆਪ ਕਦੀ ਖੁਸ਼ੀ ਨਹੀਂ ਮਨਾਉਂਦੇ? ਸ੍ਰੀ ਨਾਨਕ ਜੀ ਨੇ ਉੱਤਰ ਦਿੱਤਾ ਕਿ ਖੁਸ਼ੀ ਮਨਾਉਂਦਾ ਹਾਂ।

ਸਾਧ ਮਿਲੇ ਸਾਡੀ ਸ਼ਾਦੀ ਹੁੰਦੀ, ਵਿਛੜਗਿਆਂ ਦਿਲਗਿਰੀ ਵੇ।
ਅਖਦੇ ਨਾਨਕ ਸੁਣੋ ਜਹਾਨਾ, ਮੁਸ਼ਕਲ ਹਾਲ ਫਕੀਰੀ ਵੇ॥

ਭਾਵਅਰਥ :- ਜਦ ਮੇਰੇ ਸ਼ਰਧਾਲੂ ਸਤਿਸੰਗ ਸੁਣਨ ਆਉਂਦੇ ਹਨ ਤਾਂ ਸਾਧ ਸੰਗਤ ਨੂੰ ਦੇਖਕੇ ਮੈਨੂੰ ਖੁਸ਼ੀ ਹੁੰਦੀ ਹੈ ਕਿ ਸਭ ਭਗਤੀ ਉੱਤੇ ਲੱਗੇ ਹਨ।ਕੋਈ ਵਿਚਲਿਤ ਨਹੀਂ ਹੋਇਆ ਹੈ। ਜਦ ਇਹ ਸਤਸੰਗ ਦੇ ਪਿੱਛੋਂ ਜਾਂਦੇ ਹਨ ਤਾਂ ਉਦਾਸੀ ਛਾਅ ਜਾਂਦੀ ਹੈ ਕਿ ਕਿਤੇ ਕੋਈ ਸਿਰ ਫਿਰਿਆ ਇਨ੍ਹਾਂ ਨੂੰ ਭ੍ਰਮਿਤ ਕਰਕੇ ਪ੍ਰਮਾਤਮਾ ਤੋਂ ਦੂਰ ਨਾ ਕਰ ਦੇਵੇ। ਸ੍ਰੀ ਨਾਨਕ ਜੀ ਨੇ ਕਿਹਾ ਕਿ ਗਿਆਨਹੀਣ ਸੰਤਾਂ ਨੇ ਫਕੀਰੀ ਜਾਨਿ ਭਗਤੀ ਨੂੰ ਕਠਿਨ ਬਣਾ ਦਿੱਤਾ ਹੈ। ਉਹ ਪੂਰਨ ਮੋਖਸ਼ ਮਾਰਗ ਜਾਣਦੇ ਨਹੀਂ, ਭ੍ਰਮਿਤ ਕਰਨ ਨੂੰ ਗੁਰੂ ਬਣੇ ਹਨ ਜੋ ਮਿੱਠੀਆਂ-2 ਗੱਲਾਂ ਬਣਾਕੇ ਮੇਰੇ ਭਗਤਾਂ ਨੂੰ ਕਾਲ ਦੇ ਜਾਲ ਵਿੱਚ ਲੈ ਜਾਂਦੇ ਹਨ। ਇਸਲਈ ਜਦ ਤੱਕ ਉਹ ਪੁਨਹ ਸਤਿਸੰਗ ਵਿੱਚ ਸਭ ਨਹੀਂ ਆਉਂਦੇ ਤਾਂ ਮੈਨੂੰ ਚਿੰਤਾ ਬਣੀ ਰਹਿੰਦੀ ਹੈ।ਸਭ ਆ ਜਾਂਦੇ ਹਨ ਤਾਂ ਖੁਸ਼ੀ ਹੁੰਦੀ ਹੈ, ਪ੍ਰੰਤੂ ਅਸੀਂ ਨੱਚਦੇ-ਗਾਉਂਦੇ ਨਹੀਂ, ਦਿਲ ਵਿੱਚ ਮਹਿਸੂਸ ਕਰਦੇ ਹਨ। ਮੌਤ ਨੂੰ ਕਦੀ ਨਹੀਂ ਭੁਲਦੇ। ਕਬੀਰ ਜੀ ਨੇ ਕਿਹਾ ਹੈ :-

ਮੌਤ ਬਿਸਾਰੀ ਮੂਰਖਾਂ, ਅਚਰਜ ਕੀਆ ਕੌਣ।
ਤਨ ਮਿੱਟੀ ਮੇਂ ਮਿਲ ਜਾਏਗਾ, ਜਿਉਂ ਆਟੇ ਮੇਂ ਲੂਨ॥

ਸ਼ਬਦਅਰਥ:-ਹੇ ਮੂਰਖ ਮਾਨਵ! ਤੂੰ ਕਿਵੇਂ ਅਸ਼ਚਰਜ ਕਰ ਰੱਖਿਆ ਹੈ ਕਿ ਮ੍ਰਿਤੂ ਨੂੰ ਭੁੱਲਿਆ ਹੈ। ਤੇਰਾ ਸਰੀਰ ਇਕ ਦਿਨ ਮ੍ਰਿਤੂ ਨੂੰ ਪ੍ਰਾਪਤ ਹੋ ਕੇ ਮਿੱਟੀ ਵਿੱਚ ਮਿਲ ਜਾਵੇਗਾ।ਤੇਰਾ ਨਾਮੋ-ਨਿਸ਼ਾਨ ਯਾਨਿ ਚਿੰਨ੍ਹ ਵੀ ਦਿਖਾਈ ਨਹੀਂ ਦਏਗਾ।ਜਿਵੇਂ ਆਟੇ ਵਿੱਚ ਨਮਕ ਮਿਲਣ ਤੇ ਦਿਖਾਈ ਨਹੀਂ ਦਿੰਦਾ।ਭਾਵਅਰਥ ਹੈ ਕਿ ਮੌਤ ਦਾ ਦਿਨ ਭੁੱਲ ਕੇ ਹੀ ਮਨੁੱਖ (ਇਸਤਰੀ-ਪੁਰਸ਼) ਸਵਾਰਥ-ਵੱਸ ਗਲਤੀਆਂ ਕਰਦਾ ਹੈ ਅਤੇ ਸੰਸਾਰ ਵਿੱਚ ਬੇਫਿਕਰ ਰਹਿੰਦਾ ਹੈ।ਜੇਕਰ ਮੋਤ ਯਾਦ ਹੈ ਤਾ ਮਾਨਵ ਕਦੇ ਪਾਪ ਜਾਂ ਗਪਲਤ ਨਹੀਂ ਕਰ ਸਕਦਾ।

ਹੋਰ ਉਦਾਹਰਨ :- ਇੱਕ ਸੇਠ ਇੱਕ ਦਿਨ ਸੰਤ ਦੇ ਆਸ਼ਰਮ ਵਿੱਚ ਗਿਆ। ਸੰਤ ਦੀ ਕ੍ਰਿਪਾ ਨਾਲ ਉਸਨੂੰ ਚੰਗਾ ਲਾਭ ਹੋ ਗਿਆ। ਉਹ ਸੇਠ ਸੇਬ- ਸੰਤਰਾਂ, ਕੇਲਿਆਂ ਦਾ ਵੱਡਾ ਥੈਲਾ ਭਰਕੇ ਗਿਆ। ਸੰਤ ਜੀ ਨੇ ਇੱਕ ਟੋਕਰੇ ਵਿੱਚ ਪਾ ਦਿੱਤੇ ਜਿਸ ਵਿੱਚ ਫਲ ਪ੍ਰਸ਼ਾਦ ਰੱਖਦੇ ਸਨ। ਸੇਠ ਦੋ ਦਿਨ ਬਾਅਦ ਗਿਆ ਤਾਂ ਟੋਕਰਾ ਫਲਾਂ ਨਾਲ ਭਰਿਆ ਸੀ। ਕੁਝ ਪ੍ਰਸ਼ਾਦ ਸੰਤ ਨੇ ਭਗਤਾਂ ਨੂੰ ਵੰਡ ਦਿਤਾ। ਕੁਝ ਭਗਤ ਫਲ ਪ੍ਰਸ਼ਾਦ ਲਿਆਏ, ਉਹ ਟੋਕਰੇ ਵਿੱਚ ਦਿੱਤਾ। ਸੇਠ ਨੇ ਸੰਤ ਤੋਂ ਕਿਹਾ ਕਿ ਮਹਾਰਾਜ! ਆਪ ਫਲ ਕਿਉਂ ਨਹੀਂ ਖਾਂਦੇ? ਸੰਤ ਜੀ ਲੈ ਕਿ ਮੈਨੂੰ ਮੌਤ ਦਿਖਾਈ ਦਿੰਦੀ ਹੈ। ਇਸਲਈ ਖਾਧਾ ਨਹੀਂ ਜਾਂਦਾ। ਸੇਠ ਨੇ ਪੁੱਛਿਆ, ਮਹਾਰਾਜ! ਕਦ ਜਾ ਰਹੇ ਹੋ ਸੰਸਾਰ ਤੋਂ? ਸੰਤ ਜੀ ਬੋਲੇ, ਅੱਜ ਤੋਂ ਚਾਲੀ ਸਾਲ ਬਾਅਦ ਮੇਰੀ ਮ੍ਰਿਤੂ ਹੋਏਗੀ। ਸੇਠ ਬੋਲੇ, ਹੇ ਮਹਾਰਾਜ! ਉਂਝ ਤਾਂ ਸਭ ਨੇ ਮਰਨਾ ਹੈ, ਫਿਰ ਕਿਉਂ ਡਰਨਾ? ਇਹ ਵੀ ਕੋਈ ਗੱਲ ਹੋਈ। ਇਸ ਤਰ੍ਹਾਂ ਤਾਂ ਆਮ ਆਦਮੀ ਵੀ ਨਹੀਂ ਡਰਦਾ। ਆਪ ਕੀ ਦੱਸ ਰਹੇ ਹੋ? ਸੇਠ ਜੀ ਦੂਸਰੇ-ਤੀਸਰੇ ਦਿਨ ਆਏ ਅਤੇ ਇਸੀ ਤਰ੍ਹਾਂ ਦੀ ਗੱਲ ਕਰੇ। ਉਸ ਨਗਰੀ ਦਾ ਰਾਜਾ ਵੀ ਉਸ ਸੰਤ ਜੀ ਦਾ ਭਗਤ ਸੀ। ਸੰਤ ਜੀ ਨੇ ਰਾਜਾ ਨਾਲ ਕਿਹਾ ਕਿ ਆਪਦੀ ਨਗਰੀ ਵਿੱਚ ਕਰੋੜੀਮੱਲ ਸੇਠ ਹੈ। ਚੰਦਨ ਦੀ ਲਕੜੀ ਦੀ ਦੁਕਾਨ ਹੈ। ਉਸਨੂੰ ਫਾਂਸੀ ਦੀ ਸਜ਼ਾ ਸੁਣਾ ਦਵੋ ਹੋਰ ਇੱਕ ਮਹੀਨੇ ਬਾਅਦ ਚਾਂਦਨੀ ਚੌਦਸ ਨੂੰ ਫਾਂਸੀ ਦਾ ਦਿਨ ਰੱਖ ਦੇਵੋ। ਜੇਲ ਵਿੱਚ ਸੇਠ ਦੀ ਕੋਠੀ (ਕੱਖਸ਼) ਵਿੱਚ ਫਲਾਂ ਦੀ ਟੋਕਰੀ ਭਰੀ ਰਹੇ ਤੇ ਦੁਧ ਦਾ ਲੋਟਾ ਇਕ ਸੇਰ (ਕਿਲੋਗ੍ਰਾਮ)

ਦਾ ਭਰਿਆ ਰਹੇ। ਖਾਣ ਨੂੰ ਖੀਰ, ਹਲਵਾ, ਪੂਰੀ ਵੱਡੀ ਜਾਂ ਸਬਜੀ ਦੇਣਾ। ਰਾਜਾ ਨੇ ਆਗਿਆ ਦਾ ਪਾਲਣ ਕੀਤਾ। ਜੇਲ ਵਿੱਚ ਸੇਠ ਜੀ ਨੂੰ ਵੀਹ ਦਿਨ ਬੰਦ ਹੋਏ ਹੋ ਗਏ। ਨਿਰਬਲ ਹੋ ਗਿਆ। ਸੰਤ ਜੇਲ ਵਿੱਚ ਗਿਆ। ਪ੍ਰਤੇਕ ਬੰਦੀ ਨੂੰ ਮਿਲਿਆ। ਸੇਠ ਜੀ ਨੂੰ ਦੇਖਕੇ ਸੰਤ ਨੇ ਪੁੱਛਿਆ, ਕਿੱਥੋਂ ਦੇ ਰਹਿਣ ਵਾਲੇ ਹੋ? ਕੀ ਨਾਮ ਹੈ? ਸੇਠ ਬੋਲਿਆ, ਹੇ ਮਹਾਰਾਜ! ਆਪਨੇ ਪਹਿਚਾਣਿਆ ਨਹੀਂ, ਮੈਂ ਕਰੋੜੀਮੱਲ ਹਾਂ ਚੰਦਨ ਦੀ ਦੁਕਾਨ ਵਾਲਾ। ਸੰਤ ਜੀ ਬੋਲੇ, ਅਰੇ ਕਰੋੜੀਮੱਲ! ਤੁਸੀਂ ਦੁਰਬਲ ਕਿਵੇਂ ਹੋ ਗਏ? ਕੁਝ ਖਾਂਦੇ-ਪੀਂਦੇ ਨਹੀਂ। ਅਰੇ! ਫਲਾਂ ਦੀਆਂ ਟੋਕਰੀਆਂ ਵੀ ਭਰੀਆਂ ਹਨ, ਦੁੱਧ ਦਾ ਲੋਟਾ ਭਰਿਆ ਹੈ। ਥਾਲੀ ਵਿੱਚ ਹਲਵਾ, ਖੀਰ ਰੱਖੀ ਹੈ। ਸੇਠ ਜੀ ਬੋਲੇ, ਹੇ ਮਹਾਰਾਜ! ਮੌਤ ਦੀ ਸਜ਼ਾ ਸੁਣਾ ਰੱਖੀ ਹੈ। ਕਸਮ ਖਾਕੇ ਕਹਿੰਦਾ ਹਾਂ ਕਿ ਮੈਂ ਨਿਰਦੋਸ਼ ਹਾਂ। ਬਚਾ ਲਿਓ ਮਹਾਰਾਜ। ਮੇਰੇ ਛੋਟੇ-ਛੋਟੇ ਬੱਚੇ ਹਨ। ਸੰਤ ਜੀ ਨੇ ਸਲਾਖਾਂ ਵਿੱਚੋਂ ਹੱਥ ਕੱਢਕੇ ਚਰਣ ਫੜ ਲਏ। ਬੋਲਿਆ, ਸੇਠ ਕਰੋੜੀਮੱਲ! ਜਿਵੇਂ ਅੱਜ ਤੈਨੂੰ ਚਾਂਦਨੀ ਚੌਦਸ ਨੂੰ ਮ੍ਰਿਤੂ ਨਿਸ਼ਚਿਤ ਦਿਖਾਈ ਦੇ ਰਹੀ ਹੈ, ਇਸ ਪ੍ਰਕਾਰ ਸਾਧੂ-ਸੰਤਾਂ ਨੂੰ ਆਪਣੀ ਚਾਂਦਨੀ ਚੌਦਸ ਦਿਖਾਈ ਦਿੰਦੀ ਹੈ, ਚਾਹੇ ਚਾਲੀ ਸਾਲ ਬਾਅਦ ਹੋਵੇ।

ਆਪ ਅਧਿਆਤਮ ਗਿਆਨਹੀਣ ਪ੍ਰਾਣੀ ਮਸਤੀ ਮਾਰਦੇ ਹੋ ਅਤੇ ਅਚਾਨਕ ਮੌਤ ਹੋ ਜਾਂਦੀ ਹੈ। ਕੁਝ ਨਹੀਂ ਕਰ ਪਾਉਂਦੇ। ਇਸ ਤਰ੍ਹਾਂ ਹੀ ਮੈਨੂੰ ਮ੍ਰਿਤੂ ਦਾ ਦਿਨ ਦਿਖਾਈ ਦਿੰਦਾ ਹੈ ਜੋ ਚਾਲੀ ਸਾਲ ਬਾਅਦ ਆਉਣਾ ਹੈ। ਇਸ ਕਾਰਨ ਕਰਕੇ ਖਾਣਾ-ਪੀਣਾ ਠੀਕ-ਠੀਕ ਹੀ ਲਿਆ ਜਾਂਦਾ ਹੈ। ਮਸਤੀ ਮਨ ਵਿੱਚ ਕਦੀ ਨਹੀਂ ਆਉਂਦੀ। ਪ੍ਰਮਾਤਮਾ ਦੀ ਯਾਦ ਬਣੀ ਰਹਿੰਦੀ ਹੈ। ਆਪਦੀਆਂ ਗਿਆਨ ਦੀ ਅੱਖਾਂ ਉੱਪਰ ਅਗਿਆਨ ਦੀ ਪੱਟੀ ਬੰਨ੍ਹੀ ਹੈ ਜੋ ਸਤਿਸੰਗ ਵਿੱਚ ਖੋਲ੍ਹੀ ਜਾਂਦੀ ਹੈ ਜਿਸ ਤੋਂ ਜਿਉਣ ਦੀ ਰਾਹ ਮਿਲ ਜਾਂਦੀ ਹੈ। ਮੋਖਸ਼ ਪ੍ਰਾਪਤ ਹੁੰਦਾ ਹੈ। ਸੰਤ ਤੋਂ ਕਿਹਕੇ ਸੇਠ ਨੂੰ ਬਰੀ ਕਰਵਾ ਦਿੱਤਾ। ਸੇਠ ਨੇ ਨਾਮ ਲੈਕੇ ਕਲਿਆਣ ਕਰਵਾਇਆ।

## "ਵਿਆਹ ਦੇ ਬਾਅਦ ਦੀ ਯਾਤਰਾ"

ਵਿਆਹ ਦੇ ਬਾਅਦ ਪਤੀ-ਪਤਨੀ ਦਾ ਕਰਤੱਵ ਬਣ ਜਾਂਦਾ ਹੈ ਕਿ ਇੱਕ-ਦੂਸਰੇ ਉੱਤੇ ਆਪਣਾ ਵਿਸ਼ਵਾਸ਼ ਕਾਇਮ ਰੱਖਣ। ਭਾਵਅਰਥ ਹੈ ਕਿ ਦੋਨੋਂ ਜਤੀ-ਸਤੀ ਦੀ ਮਰਿਆਦਾ ਦਾ ਨਿਰਵਾਹ ਕਰਨ। ਪਤੀ ਨੂੰ ਅਟੱਲ ਵਿਸ਼ਵਾਸ਼ ਹੋਵੇ ਕਿ ਮੇਰੀ ਪਤਨੀ ਹੋਰ ਪੁਰਸ਼ ਨੂੰ ਕਦੀ ਸਮਰਪਿਤ ਨਹੀਂ ਹੋ ਸਕਦੀ, ਚਾਹੇ ਉਹ ਕਿੰਨਾ ਹੀ ਸੁੰਦਰ ਤੇ ਧੰਨੀ ਹੋਵੇ। ਇਸ ਪ੍ਰਕਾਰ ਪਤਨੀ ਨੂੰ ਅਟੱਲ ਵਿਸ਼ਵਾਸ਼ ਹੋਵੇ ਕਿ ਮੇਰਾ ਪਤੀ ਹੋਰ ਔਰਤ ਤੋਂ ਪ੍ਰਭਾਵਿਤ ਹੋਕੇ ਮਿਲਣ ਨਹੀਂ ਕਰ ਸਕਦਾ, ਚਾਹੇ ਸਵਰਗ ਤੋਂ ਕੋਈ ਅਪਸਰਾ ਵੀ ਆ ਜਾਏ।

➢ ਕਥਾ :- ਇੱਕ ਫੌਜੀ ਜਵਾਨ ਸੀ। ਉਸਦੀ ਪਤਨੀ ਸਤੀ ਜਾਣਿ ਪਤੀਵਰਤਾ ਸੀ। ਇਹ ਗੱਲ ਉਸਨੇ ਆਪਣੇ ਸਾਥੀਆਂ ਨੂੰ ਫੌਜ ਵਿੱਚ ਦੱਸ ਦਿੱਤੀ। ਇਹ ਗੱਲ ਰਾਜਾ ਦੇ ਮੰਤਰੀ ਸ਼ੇਰਖਾਨ (ਮੁਸ਼ਲਮਾਨ) ਦੇ ਕੋਲ ਪਹੁੰਚੀ ਤਾਂ ਉਸਨੇ ਰਾਜਾ ਨੂੰ ਦੱਸੀ ਅਤੇ ਇਸ ਝੂਠ-ਸੱਚ ਦੀ ਜਾਂਚ ਕਰਨ ਦੀ ਪ੍ਰਾਥਨਾਂ ਕੀਤੀ। ਰਾਜਾ ਨੇ ਸਭਾ ਲਗਾਈ ਤੇ ਉਸ ਫੌਜੀ ਚਾਪ ਸਿੰਘ ਚੌਹਾਨ ਨੂੰ ਬੁਲਾਇਆ। ਸਭਾ ਵਿੱਚ ਰਾਜਾ ਨੇ ਪੁੱਛਿਆ ਕਿ ਆਪ ਕਿਹ ਰਹੇ ਹੋ ਕਿ ਆਪਦੀ ਪਤਨੀ ਪਤੀਵਰਤਾ ਹੈ, ਉਹ ਹੋਰ ਪੁਰਸ਼ ਨਾਲ ਕਿਸੇ ਲਾਲਚ ਵਿੱਚ ਮਿਲਣ ਨਹੀਂ ਕਰ ਸਕਦੀ ਰਾਜਾ ਨੇ ਕਿਹਾ ਕਿ ਜੇਕਰ ਝੂਠ ਪਾਈ ਤਾਂ। ਫੌਜ਼ੀ ਚਾਪ ਸਿੰਘ ਨੇ ਕਿਹਾ ਕਿ ਜੋ ਸ਼ਜਾ ਆਪ ਦੇਓਗੇ, ਮੰਜ਼ੂਰ ਹੋਏਗੀ।

ਸ਼ੇਰਖਾਨ ਮੰਤਰੀ ਨੇ ਕਿਹਾ ਕਿ ਰਾਜਾ ਜੀ! ਇਹ ਪ੍ਰੀਖਿਆ ਮੈਂ ਖੁਦ ਕਰੂੰਗਾ। ਰਾਜਾ ਨੇ ਕਿਹਾ ਠੀਕ ਹੈ। ਚਾਪ ਸਿੰਘ ਨੇ ਕਿਹਾ ਕਿ ਮੇਰੇ ਵਿਆਹ ਦੇ ਸਮੇਂ ਮਿਲੀ ਸੁਹਾਗ ਦੀ ਨਿਸ਼ਾਨੀ ਇੱਕ ਪਟਕਾ (ਕਪੜੇ ਦਾ ਪਰਨਾ) ਤੇ ਕਟਾਰੀ (ਵੱਡਾ ਚਾਕੂ) ਮੇਰੀ ਪਤਨੀ ਨਹੀਂ ਦੇ ਸਕਦੀ।ਜੇਕਰ ਸ਼ੇਰਖਾਨ ਇਹ ਲੈ ਆਇਆ ਤਾਂ ਮੈਂ ਮੰਨ ਲਊਂਗਾ ਤੇ ਮੇਰੀ ਪਤਨੀ ਦੇ ਸਰੀਰ ਦਾ ਕੋਈ ਚਿੰਨ੍ਹ ਦੱਸ ਦੇਣਾ। ਮੈਂ ਮੰਨ ਲਊਂਗਾ ਕਿ ਮੇਰੀ ਪਤਨੀ ਧਰਮ ਤੋਂ ਡਿੱਗ ਗਈ ਹੈ।

ਸ਼ੇਰਖਾਨ ਨੇ ਚਾਪ ਸਿੰਘ ਦੇ ਨਗਰ ਵਿੱਚ ਜਾਕੇ ਇੱਕ ਮੁਖਬਰ ਇਸਤਰੀ ਨੂੰ ਕਿਹਾ ਕਿ ਇੱਕ ਚਾਪ ਸਿੰਘ ਫੌਜੀ ਦੀ ਪਤਨੀ ਰਹਿੰਦੀ ਹੈ। ਉਸਦੇ ਨਾਲ ਮੇਰਾ ਮਿਲਣ ਕਰਾ ਦੇ। ਤੈਨੂੰ ਬੁਹਤ ਧੰਨ ਦੇਵਾਂਗਾ। ਉਸ ਇਸਤਰੀ ਨੇ ਕਿਹਾ ਕਿ ਇਹ ਕਿਸੇ ਕੀਮਤ ਉੱਤੇ ਸੰਭਵ ਨਹੀਂ ਹੈ। ਫਿਰ ਸ਼ੇਰਖਾਨ ਨੇ ਕਿਹਾ ਕਿ ਕਿਸੇ ਤਰ੍ਹਾਂ ਉਸਦੇ ਘਰ ਤੋਂ ਵਿਆਹ ਵਿੱਚ ਮਿਲਣ ਵਾਲੀ ਸੁਹਾਗ ਦੀ ਨਿਸ਼ਾਨੀ ਪਟਕਾ ਤੇ ਕਟਾਰੀ ਲਿਆ ਦੇ, ਚਾਹੇ ਚੁਰਾਕੇ ਲਿਆ ਤੇ ਚਾਪ ਸਿੰਘ ਦੀ ਪਤਨੀ ਸੋਮਵਤੀ ਦੇ ਗੁਪਤਅੰਗ ਦੇ ਕੋਲ ਜਾਂ ਜਾਂਘ-ਸਾਂਥਲ ਉੱਤੇ ਕੋਈ ਨਿਸ਼ਾਨ ਹੋਵੇ ਤਾਂ ਉਹ ਪਤਾ ਕਰ ਦੇਵੀਂ। ਉਹ ਇਸਤਰੀ ਮਿਹਮਾਨ ਬਣਕੇ ਚਾਪ ਸਿੰਘ ਦੀ ਨਕਲੀ ਭੂਆ ਬਣਕੇ ਸੋਮਵਤੀ ਦੇ ਘਰ ਗਈ।ਸੋਮਵਤੀ ਦੇ ਵਿਆਹ ਦੇ ਸਮੇਂ ਤੇ ਪਿੱਛੋਂ ਚਾਪ ਸਿੰਘ ਦੀ ਭੂਆ ਵਿੱਚ ਵੀ ਨਹੀਂ ਆਈ ਸੀ। ਬੀਮਾਰ ਹੋਣ ਦੇ ਕਾਰਨ ਵਿਆਹ ਵਿੱਚ ਵੀ ਨਹੀਂ ਆ ਸਕੀ ਸੀ। ਕਈ ਦਿਨ ਰੁੱਕੀ। ਸੋਮਵਤੀ ਨੂੰ ਇਸ਼ਨਾਨ ਕਰਦੇ ਦੇਖਿਆ ਤਾਂ ਜਾਕੇ ਉਸਦੇ ਸੁੰਦਰ ਸਰੀਰ ਦੀ ਪ੍ਰਸੰਸਾ ਕਰਨ ਦੇ ਬਹਾਨੇ ਅੰਗ-ਅੰਗ ਦੇਖਿਆ। ਸੋਮਵਤੀ ਦੇ ਗੁਪਤਅੰਗ ਦੇ ਕੋਲ ਵੱਡਾ ਤਿਲ ਸੀ।ਇਹ ਸਭ ਨਿਸ਼ਾਨੀ ਦੇਖਕੇ ਮੁਖਬਰ ਪਟਕਾ ਤੇ ਕਟਾਰੀ ਚੁਰਾਕੇ ਲੈ ਗਈ ਤੇ ਸ਼ੇਰਖਾਨ ਮੰਤਰੀ ਨੇ ਰਾਜਾ ਨੂੰ ਦੱਸਿਆ ਕਿ ਮੈਂ ਉਸਦੇ ਨਾਲ ਮਿਲਣ ਕਰਕੇ ਆਇਆ ਹਾਂ।ਉਸਦੀ ਜਾਂਘ 'ਤੇ ਕਾਲਾ ਤਿਲ ਹੈ। ਇਹ ਸੁਹਾਗ ਵਸਤੂ ਪਤੀਵਰਤਾ ਕਿਸੇ ਨੂੰ ਨਹੀਂ ਦਿੰਦੀ।ਮੇਰੇ ਪ੍ਰੇਮ'ਚ ਤੇ ਧੰਨ ਦੇ ਲਾਲਚ'ਚ ਮੈਨੂੰ ਦਿੱਤੀ ਹੈ।

ਰਾਜਾ ਨੇ ਸਭਾ ਲਗਾਈ। ਚਾਪ ਸਿੰਘ ਨੂੰ ਬੁਲਾਇਆ। ਕਿਹਾ ਕਿ ਇਹ ਪਟਕਾ ਤੇ ਕਟਾਰੀ ਕਿਸਦੀ ਹੈ। ਚਾਪ ਸਿੰਘ ਨੇ ਧਿਆਨ ਨਾਲ ਦੇਖਿਆ ਤੇ ਸਵੀਕਾਰਿਆ ਕਿ ਮੇਰੀਆਂ ਹਨ। ਸ਼ੇਰਖਾਨ ਨੇ ਕਿਹਾ ਕਿ ਹੋਰ ਦੱਸਾਂ, ਸੁਣ! ਤੇਰੀ ਪਤਨੀ ਦੀ ਸੱਜੀ ਜਾਂਘ ਉੱਤੇ ਗੁਪਤ ਅੰਗ ਦੇ ਕੋਲ ਕਾਲਾ ਤਿਲ ਹੈ। ਚਾਪ ਸਿੰਘ ਨੇ ਕਿਹਾ ਕਿ ਇਹ ਸਭ ਸਤਿ ਹੈ, ਪ੍ਰੰਤੂ ਮੇਰੀ ਪਤਨੀ ਆਪਣੇ ਧਰਮ ਤੋਂ ਗਿਰ ਸਕਦੀ। ਚਾਪ ਸਿੰਘ ਨੇ ਕਿਹਾ ਕਿ ਤੂੰ ਹੁਣ ਵੀ ਉਹੀ ਰਟ ਲਗਾ ਰਿਹਾ ਹੈਂ, ਤੂੰ ਝੂਠਾ ਹੈਂ। ਤੈਨੂੰ ਅੱਜ ਤੋਂ ਇੱਕ ਮਹੀਨੇ ਬਾਅਦ ਫਾਂਸੀ ਦੇ ਦਿੱਤੀ ਜਾਏਗੀ। ਤੇਰੀ ਜੋ ਅੰਤਿਮ ਇੱਛਾ ਹੋਵੇ, ਉਹ ਦੱਸ। ਚਾਪ ਸਿੰਘ ਨੇ ਕਿਹਾ ਕਿ ਮੈਂ ਆਪਣੀ ਪਤਨੀ ਨੂੰ ਮਿਲਣਾ ਚਾਹੁੰਦਾ ਹਾਂ। ਰਾਜਾ ਨੇ ਆਗਿਆ ਦੇ ਦਿੱਤੀ। ਚਾਪ ਸਿੰਘ ਆਪਣੀ ਪਤਨੀ ਦੇ ਕੋਲ ਗਿਆ। ਉਸਨੂੰ ਬੇ-ਵਫਾਈ ਦੇ ਕਾਰਨ ਊਂਚ-ਨੀਂਚ ਕਿਹਾ ਅਤੇ ਦੱਸਿਆ ਕਿ ਮੈਨੂੰ ਉਸ ਦਿਨ ਤੇਰੇ ਕਾਰਨ ਫਾਂਸੀ ਲੱਗੇਗੀ। ਸੋਮਵਤੀ ਨੇ ਦੱਸਿਆ ਕਿ ਆਪਦੀ ਭੂਆ ਦਾ ਨਾਮ ਲੈਕੇ ਇੱਕ ਇਸਤਰੀ ਆਈ ਸੀ। ਉਸਨੇ ਮੇਰੇ ਅੰਗ ਦਾ ਚਿੰਨ੍ਹ ਦੇਖਿਆ ਤੇ ਪਟਕਾ ਅਤੇ ਕਟਾਰੀ ਲੈ ਗਈ।ਚਾਪ ਸਿੰਘ ਨੇ ਦੱਸਿਆ ਕਿ ਮੰਤਰੀ ਸ਼ੇਰਖਾਨ ਆਇਆ ਸੀ।ਉਸਨੇ ਇਹ ਸਭ ਛੜਿਅੰਤਰ ਰਚਿਆ ਹੈ। ਚਾਪ ਸਿੰਘ ਵਾਪਸ ਆ ਗਿਆ। ਫਾਂਸੀ ਵਾਲੇ ਦਿਨ ਤੋਂ ਇੱਕ ਸਪਤਾਹ ਪਹਿਲਾਂ ਸੋਮਵਤੀ ਰਾਜਾ ਦੀ ਨਗਰੀ ਵਿੱਚ ਇੱਕ ਨ੍ਰਿਤਕੀ (ਨੱਚਣ ਵਾਲੀ) ਬਣਕੇ ਗਈ ਅਤੇ ਰਾਜਾ ਨੂੰ ਨ੍ਰਿਤ ਦਿਖਾਉਣ ਦੇ ਲਈ ਕਿਹਾ। ਰਾਜਾ ਨੇ ਆਗਿਆ ਦੇ ਦਿੱਤੀ। ਪੂਰੇ ਸਭਾ ਸਾਂਸਦ ਉਪਸਥਿਤ ਸਨ। ਮੰਤਰੀ ਸ਼ੇਰਖਾਨ ਵੀ ਉਪਸਥਿਤ ਸੀ। ਨ੍ਰਿਤਕੀ ਦੇ ਨ੍ਰਿਤ ਨਾਲ ਰਾਜਾ ਅਤਿ ਪ੍ਰਸੰਨ ਹੋਇਆ ਤੇ

ਨ੍ਰਿਤਕਾ ਨੂੰ ਕਿਹਾ ਕਿ ਮੰਗੋ, ਕੀ ਮੰਗਦੀ ਹੋ, ਮੈਂ ਅਤਿ ਪ੍ਰਸੰਨ ਹਾਂ। ਨ੍ਰਿਤਕੀ ਨੇ ਕਿਹਾ ਕਿ ਵਚਨਵੱਧ ਹੋ ਜਾਓ, ਤਦ ਮਗੂੰਗੀ। ਰਾਜਾ ਨੇ ਕਿਹਾ ਕਿ ਰਾਜ ਦੇ ਇਲਾਵਾ ਕੁਝ ਵੀ ਮੰਗ, ਮੈਂ ਵਚਨਵੱਧ ਹਾਂ।

ਨ੍ਰਿਤਕੀ ਨੇ ਕਿਹਾ ਕਿ ਆਪਦੀ ਸਭਾ ਵਿੱਚ ਮੇਰਾ ਚੋਰ ਹੈ। ਮੇਰੇ ਘਰ ਤੋਂ ਚੋਰੀ ਕਰਕੇ ਲਿਆਇਆ ਹੈ। ਸ਼ੇਰਖਾਨ ਮਤਰੀ ਨਾਮ ਹੈ। ਉਸਨੂੰ ਫਾਂਸੀ ਦੀ ਸ਼ਜਾ ਦਿੱਤੀ ਜਾਏ। ਸ਼ੇਰਖਾਨ ਨੂੰ ਰਾਜਾ ਨੇ ਕਿਹਾ ਕਿ ਦੱਸ ਸ਼ੇਰਖਾਨ! ਕਿੰਨੀ ਸਚਾਈ ਹੈ? ਸ਼ੇਰਖਾਨ ਬੋਲਿਆ ਕਿ ਹੇ ਪਰਵਰਦਿਗਾਰ! ਮੈਂ ਤਾ ਇਸ ਔਰਤ ਦੀ ਅੱਜ ਤੋਂ ਪਹਿਲਾਂ ਕਦੀ ਸ਼ਕਲ ਵੀ ਨਹੀਂ ਦੇਖੀ ਸੀ।

ਤਦ ਸੋਮਵਤੀ ਨੇ ਕਿਹਾ ਕਿ ਜੇਕਰ ਮੇਰੀ ਸ਼ਕਲ ਨਹੀਂ ਦੇਖੀ ਸੀ ਤਾਂ ਇਹ ਪਟਕਾ ਅਤੇ ਕਟਾਰ ਕਿਸਦੇ ਘਰੋਂ ਚੋਰੀ ਕਰਕੇ ਲਿਆਇਆ?ਮੈਂ ਉਸ ਚਾਪ ਸਿੰਘ ਦੀ ਪਤੀਵਰਤਾ ਪਤਨੀ ਹਾਂ ਜਿਸਨੂੰ ਤੇਰੀ ਝੂਠ ਦੇ ਕਾਰਨ ਫਾਂਸੀ ਦਿੱਤੀ ਜਾ ਰਹੀ ਹੈ। ਚਾਪ ਸਿੰਘ ਨੂੰ ਬੁਲਾਇਆ ਗਿਆ। ਰਾਜਾ ਨੇ ਚਾਪ ਸਿੰਘ ਨੂੰ ਅੱਧਾ ਰਾਜ ਸੌਂਪ ਦਿੱਤਾ ਅਤੇ ਮੁਆਫ ਕਰ ਦਿੱਤਾ ਤੇ ਸ਼ੇਰਖਾਨ ਮੰਤਰੀ ਨੂੰ ਫਾਂਸੀ ਦੀ ਸ਼ਜਾ ਦਿੱਤੀ ਗਈ। ਧੰਨ ਹੈ ਅਜਿਹੀਆਂ ਬੇਟੀਆਂ ਜਿੰਨ੍ਹਾਂ ਉੱਤੇ ਨਾਜ ਭਾਰਤ ਨੂੰ।

ਗਰੀਬਦਾਸ ਜੀ ਨੂੰ ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਸੀ ਕਿ :-

ਤੁਰਾ ਨਾ ਤੀਖਾ ਕੂਦਨਾ, ਪੁਰਸ਼ ਨਹੀਂ ਰਣਧੀਰ।
ਨਹੀਂ ਪਦਮਨੀ ਨਗਰ ਮੇਂ, ਯਾ ਮੋਟੀ ਤਕਸੀਰ॥

ਭਾਵਅਰਥ :- ਕਬੀਰ ਜੀ ਨੇ ਦੱਸਿਆ ਕਿ ਗਰੀਬਦਾਸ! ਜਿਸ ਨਗਰ ਤੇ ਦੇਸ਼ ਵਿੱਚ ਤੁਰਾ (ਘੋੜਾ) ਤੇਜ਼ ਦੌੜਨ ਤੇ ਉੂਚਾ ਕੁੱਦਣ ਵਾਲਾ ਨਹੀਂ ਹੈ ਅਤੇ ਨਾਗਰਿਕ ਰਣਵੀਰ (ਸੂਰਵੀਰ) ਨਹੀਂ ਹਨ ਅਤੇ ਜਿਸ ਦੇਸ਼ ਤੇ ਨਗਰ ਵਿੱਚ ਪਦਮਨੀ ਭਾਵ ਪਤੀਵਰਤਾ ਇਸਤਰੀ ਨਹੀਂ ਹੈ ਤਾਂ ਇਹ ਮੋਟੀ ਤਕਸੀਰ (ਬੁਹਤ ਵੱਡੀ ਗਲਤੀ) ਹੈ ਭਾਵ ਕਮੀ ਹੈ। ਇਸ ਪ੍ਰਕਾਰ ਦਾ ਚਰਿੱਤਰਵਾਨ ਇਸਤਰੀ-ਪੁਰਸ਼ ਦੋਨਾਂ ਦਾ ਹੋਣਾ ਜ਼ਰੂਰੀ ਹੈ।

❖ ਵਿਆਹ ਦੇ ਪਿੱਛੋਂ ਸੁਸਰਾਲ ਵਿੱਚ ਕੁਝ ਲੜਕੀਆਂ ਸਾਰੇ ਸ਼ਿੰਗਾਰ ਕਰਦੀਆਂ ਹਨ। ਸਜ-ਧੱਜਕੇ ਗਲੀਆਂ ਵਿਚੋਂ ਗੁਜ਼ਰਦੀਆਂ ਹਨ। ਅਜੀਬੋ-ਗਰੀਬ ਹਰਕਤ ਕਰਦੀਆਂ ਹਨ। ਅਸਹਿਜ ਲੱਗਣ ਵਾਲੇ ਭੜਕੀਲੇ-ਚਮਕੀਲੇ ਵਸਤਰ ਪਹਿਣਕੇ ਬਜ਼ਾਰ ਜਾਂ ਖੇਤਾਂ ਵਿੱਚ ਜਾਂ ਪਾਣੀ ਲੈਣ ਨਲ ਜਾਂ ਖੂਹ ਉੱਤੇ ਜਾਂਦੀਆਂ ਹਨ। ਉਨ੍ਹਾਂ ਦਾ ਅਦੇਸ਼ ਕੀ ਹੁੰਦਾ ਹੈ? ਸਪੱਸ਼ਟ ਹੈ ਕਿ ਆਪਣੇ ਪਤੀ ਦੇ ਇਲਾਵਾ ਹੋਰ ਪੁਰਸ਼ਾਂ ਨੂੰ ਆਪਣੇ ਵੱਲ ਅਕਰਸ਼ਿਤ ਕਰਨਾ। ਆਪਣੀ ਸੁੰਦਰਤਾ ਤੇ ਵੈਭਵ ਦਾ ਪ੍ਰਦਰਸ਼ਨ ਕਰਨਾ ਜੋ ਇੱਕ ਚੰਗੀ ਬਹੂ-ਬੇਟੀ ਦੇ ਲੱਛਣ ਨਹੀਂ ਹਨ। ਜੇਕਰ ਕਹੀਏ ਕਿ ਪਤੀ ਨੂੰ ਪ੍ਰਸੰਨ ਕਰਨ ਦੇ ਲਈ ਅਜਿਹਾ ਕਰਦੀਆਂ ਹਨ ਤਾਂ ਉਹ ਘਰ ਤੱਕ ਹੀ ਚੰਗਾ ਹੁੰਦਾ, ਪ੍ਰੰਤੂ ਅਜਿਹੇ ਲੱਛਣ ਮਨ ਵਿੱਚ ਦੋਸ਼ ਦੇ ਪ੍ਰਤੀਕ ਹੁੰਦੇ ਹਨ।

ਸਧਾਰਨ ਵਸਤਰ ਪਹਿਨਣੇ ਚਾਹੀਦੇ ਹਨ, ਚਾਹੇ ਮਹਿੰਗੇ ਹੋਣ, ਚਾਹੇ ਸਸਤੇ। ਭੈਣ-ਬੇਟੀ ਦੀ ਨਜ਼ਰ ਸਾਹਮਣੇ 12 ਫੁੱਟ ਤੱਕ ਰਹਿਣੀ ਚਾਹੀਦੀ ਹੈ। ਚਲਦੇ-ਬੈਠਦੇ, ਉਠਦੇ ਸਮੇਂ ਧਿਆਨ ਰੱਖਣ ਕਿ ਕੋਈ ਅਜਿਹੀ ਗਤੀਵਿਧੀ ਨਾ ਹੋ ਜਾਏ ਜੋ ਕਿਸ ਦੇ ਲਈ ਉਤਪ੍ਰੇਰਕ ਹੋਵੇ। ਇਸਤਰੀ ਦੀ ਗਲਤ ਗਤੀਵਿਧੀ ਤੋਂ ਲਫੰਡਰ ਲੋਕਾਂ ਦਾ ਹੌਂਸਲਾ ਵੱਧਦਾ ਹੈ। ਉਹ ਪ੍ਰੇਸ਼ਾਨ ਕਰਦੇ ਹਨ। ਮਹਿਲਾ ਦਾ ਹੱਸ-ਹੱਸਕੇ ਗੱਲਾਂ ਕਰਨਾ ਉਤਪ੍ਰੇਰਕ ਤੇ ਅਸੱਭਿਅਕ ਹੁੰਦਾ ਹੈ ਜੋ ਸਮਾਜਿਕ ਬੁਰਾਈ ਹੈ। ਜਿਵੇਂ ਭੈਣ-ਬੇਟੀ, ਬਹੂ ਜਾਣਿ ਯੁਵਤੀ ਆਪਣੇ ਪ੍ਰੀਜਨਾਂ ਦੇ ਨਾਲ ਰਹਿੰਦੀ ਹੈ। ਅਜਿਹਾ ਹੀ ਆਚਰਣ ਘਰ ਤੋਂ ਬਾਹਰ ਹੋਣਾ ਚਾਹੀਦਾ ਹੈ। ਉਸਦੀ ਪ੍ਰਸੰਸਾ ਸੱਭਿਅਕ ਸਮਾਜ ਕਰਿਆ ਕਰਦਾ ਹੈ।ਹੋਰ ਯੁਵਕਾਂ ਨੂੰ ਉਸਦਾ ਉਦਾਹਰਣ ਦੱਸਦੇ ਹਨ। ਜੇਕਰ ਪੈੱਟਰੋਲ ਨੂੰ ਚਿੰਗਾਰ ਨਹੀਂ ਮਿਲੇਗੀ ਤਾਂ ਉਹ ਵਿਸਫੋਟਕ ਨਹੀਂ ਹੁੰਦਾ।

❖ ਇਸਦੇ ਵਿਪਰੀਤ ਉਪਰੋਕਤ ਗਤੀਵਿਧੀ ਕਰਨਾ ਸਮਾਜ ਵਿੱਚ ਅੱਗ ਲਗਾਉਣਾ ਹੈ। ਇਹ ਯੁਵਤੀਆਂ ਤੇ ਯੁਵਕਾਂ ਦੋਨ੍ਹਾਂ ਉੱਤੇ ਲਾਗੂ ਹੁੰਦੀਆਂ ਹਨ।

ਜਵਾਨੀ ਬਾਰੂਦ ਦੀ ਤਰ੍ਹਾਂ ਹੁੰਦੀ ਹੈ ਜੇਕਰ ਕੋਈ ਚੰਗਾਰੀ ਲੱਗ ਜਾਏ ਤਾਂ ਸਰਵਨਾਸ਼ ਹੋ ਜਾਂਦਾ ਹੈ। ਜੇਕਰ ਨਹੀਂ ਲੱਗੇ ਤਾਂ ਸਾਲਾਂ ਤੱਕ ਸੁਰੱਖਿਅਤ ਰਹਿੰਦੀ ਹੈ।

❖ ਹਰੇਕ ਪੁਰਸ਼ ਚਹੁੰਦਾ ਹੈ ਕਿ ਮੇਰੀ ਬੇਟੀ-ਭੈਣ-ਬਹੂ ਅੱਛੇ ਚਰਿੱਤਰ ਵਾਲੀ ਹੋਵੇ ਪਿੰਡ-ਨਗਰ ਵਿੱਚ ਕੋਈ ਇਹ ਨਾ ਕਹੇ ਕਿ ਉਨ੍ਹਾਂ ਦਾ ਖਾਨਦਾਨ ਐਸਾ-ਵੈਸਾ ਹੈ।

❖ ਜਦ ਅਸੀਂ ਕਿਸੇ ਯੁਵਤੀ ਨੂੰ ਦੇਖਦੇ ਹਾਂ ਅਤੇ ਮਨ ਵਿੱਚ ਦੋਸ਼ ਉਤਪੰਨ ਹੋਵੇ ਤਾਂ ਤੁਰੰਤ ਵਿਚਾਰ ਕਰੋ ਕਿ ਜੇਕਰ ਕੋਈ ਸਾਡੀ ਬੇਟੀ, ਭੈਣ, ਬਹੂ ਦੇ ਵਿਸ਼ੈ ਵਿੱਚ ਗਲਤ ਵਿਚਾਰ ਕਰੇ ਤੇ ਦੁਸ਼ਕਰਮ ਦੇ ਉਦੇਸ਼ ਨਾਲ ਕੁਝ ਅਟਪਟੀ ਗਤੀਵਿਧੀ (ਵਿਅੰਗ ਕਰਕੇ ਆਪਣੇ ਦੁਸ਼ਵਿਚਾਰਾਂ ਨੂੰ ਪ੍ਰਗਟ ਕਰੇ, ਗਲਤ ਕਰੇ, ਅੱਖਾਂ ਨੂੰ ਚਟਕਾਏ-ਮਟਕਾਏ, ਟੇਡੀ ਮੇਢੀ-ਨਜ਼ਰ ਨਾਲ ਦੇਖੇ, ਐਸੀ ਗਲਤੀ ਹਰਕਤ) ਕਰੇ ਤਾਂ ਕਿਹੋ ਜਿਹਾ ਲੱਗੇਗਾ। ਉੱਤਰ ਸਪੱਸ਼ਟ ਹੈ ਕਿ ਟੰਗਾਂ ਤੋੜ ਦਿਆਂਗੇ। ਜੋ ਨਿਰਬਲ ਹਨ, ਉਹ ਏਕਾਂਤ ਵਿੱਚ ਬੈਠਕੇ ਰੋਣਗੇ। ਉਸ ਸਮੇਂ ਵਿਚਾਰ ਕਰੋ ਕਿ :-

ਜੈਸਾ ਦਰਦ ਆਪਨੇ ਹੋਵੇ, ਐਸਾ ਜਾਨ ਬਿਰਾਣੇ।
ਜੋ ਆਪਨੇ ਸੌ ਔਰ ਕੈ, ਏਕੈ ਪੀੜ ਪਿਛਾਣੇ॥

**ਸਮਾਧਾਨ :- ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ :-**

ਕਬੀਰ, ਪਰਨਾਰੀ ਕੋ ਦੇਖੀਏ, ਬਹਨ-ਬੇਟੀ ਕੇ ਭਾਵ।
ਕਿਹ ਕਬੀਰ ਕਾਮ (Sex) ਨਾਸ਼ ਕਾ, ਯਹੀ ਸਹਜ ਉਪਏ॥

**ਯੌਨ ਉਤਪੀੜਨ ਦੇ ਪ੍ਰੇਰਕ :-** ਫਿਲਮਾਂ, ਜਿੰਨ੍ਹਾਂ ਵਿੱਚ ਨਕਲੀ, ਬਣਾਵਟੀ ਕਹਾਣੀਆਂ ਤੇ ਆਦਾਵਾਂ ਦਿਖਾਈਆਂ ਜਾਂਦੀਆਂ ਹਨ ਜਿੰਨ੍ਹਾਂ ਨੂੰ ਦੇਖਕੇ ਜਵਾਨ ਬੱਚੇ ਉਸਦੀ ਨਕਲ ਕਰਕੇ ਬੇਸ਼ਰਮ ਹੋਣ ਲੱਗਦੇ ਹਨ। ਜਿਹੜੀ ਗਤੀਵਿਧੀ ਫਿਲਮ ਵਿੱਚ ਦਿਖਾਈ ਜਾਂਦੀ ਹੈ, ਵੈਸੀ ਗਤੀਵਿਧੀ ਨਾ ਘਰ ਵਿੱਚ ਨਾ ਗਲੀ ਵਿੱਚ, ਨਾ ਸੱਭਿਅਕ ਸਮਾਜ ਵਿੱਚ ਕੀਤੀ ਜਾ ਸਕਦੀਆਂ ਹਨ। ਤਾਂ ਉਹਨਾਂ ਨੂੰ ਦੇਖਣ ਦਾ ਉਦੇਸ਼ ਕੀ ਰਿਹ ਜਾਂਦਾ ਹੈ? ਕੁਝ ਨਹੀਂ। ਕੇਵਲ ਬਹਾਨਾ ਹੈ ਮਨੋਰੰਜਨ। ਉਹੀ ਮਨੋਰੰਜਨ ਸਮਾਜ ਨਾਸ਼ ਦਾ ਮੂਲ ਕਾਰਨ ਹੈ। ਮੇਰੇ (ਲੇਖਕ ਦੇ) ਅਨੁਆਈ ਬਿਲਕੁਲ ਵੀ ਫਿਲਮ ਨਹੀਂ ਦੇਖਦੇ।

ਅਸ਼ਲੀਲ ਰਾਗਨੀ, ਫਿਲਮੀ ਗਾਣੇ, ਸਾਂਗ (ਸਵਾਂਗ) ਤੇ ਅਸ਼ਲੀਲ ਚਰਚਾ ਜੋ ਨਿਕੰਮੇ ਯੁਵਾ ਕਰਦੇ ਹਨ। ਉਨ੍ਹਾਂ ਦੀ ਸੰਗਤ ਵਿੱਚ ਚੰਗੇ ਜਵਾਨ ਵੀ ਪ੍ਰੇਰਿਤ ਹੋਕੇ ਬਕਵਾਦ ਕਰਨ ਲੱਗ ਜਾਂਦੇ ਹਨ। ਕਬੀਰ ਪ੍ਰਮੇਸ਼ਵਰ ਜੀ ਨੇ ਕਿਹਾ ਹੈ ਕਿ :-

ਕਥਾ ਕਰੋ ਕਰਤਾਰ ਕੀ, ਸੁਨੋ ਕਥਾ ਕਰਤਾਰ।
ਕਾਮ (Sex) ਕਥਾ ਸੁਨੋ ਨਹੀਂ, ਕਹੇ ਕਬੀਰ ਵਿਚਾਰ॥

**ਭਾਵਅਰਥ :-** ਕਬੀਰ ਪ੍ਰਮੇਸ਼ਵਰ ਜੀ ਨੇ ਸਮਝਾਇਆ ਹੈ ਕਿ ਜਾਂ ਤਾਂ ਪ੍ਰਮਾਤਮਾ ਦੀ ਮਹਿਮਾ ਦਾ ਗੁਣਗਾਣ (ਕਥਾ) ਕਰੋ ਜਾਂ ਕਿਤੇ ਪ੍ਰਮਾਤਮਾ ਦੀ ਚਰਚਾ (ਕਥਾ) ਹੋ ਰਹੀ ਹੋਵੇ ਤਾਂ ਉਹ ਸੁਣੋ। ਕਾਮ ਜਾਨਿ ਅਸ਼ਲੀਲ ਚਰਚਾ ਕਦੀ ਨਾ ਸੁਣਨਾ। ਕਬੀਰ ਜੀ ਨੇ ਇਹ ਵਿਚਾਰ ਜਾਨਿ ਮਤ ਦੱਸਿਆ ਹੈ।

# "ਵਿਸ਼ੇਸ਼ ਮੰਥਨ"

ਕਾਮ (Sex) ਪ੍ਰੀਕ੍ਰਿਆ ਨੂੰ ਵਿਸ਼ੇਸ਼ ਵਿਵੇਕ ਦੇ ਨਾਲ ਸਮਝੋ। ਪਤੀ-ਪਤਨੀ ਮਿਲਣ ਨੂੰ ਸਮਾਜ ਮਾਨਤਾ ਦਿੰਦਾ ਹੈ ਕਿ ਆਪ ਦੋਨੋਂ ਪਰਸਪਰ ਸੰਤਾਨ ਉਤਪੰਨ ਕਰੋ। ਸਭ ਦੇ ਮਾਤਾ-ਪਿਤਾ ਨੇ ਸੰਤਾਨ ਉਤਪੱਤੀ ਦੀ ਪ੍ਰੀਕ੍ਰਿਆ ਕੀਤੀ ਜਿਸਨੂੰ ਸੰਭੋਗ ਕਹਿੰਦੇ ਹਨ, ਕੀਤਾ। ਜਿਸ ਨਾਲ ਆਪਣਾ ਤੇ ਆਪਣੇ ਭਾਈ-ਭੈਣ ਦਾ ਜੰਨਮ ਹੋਇਆ। ਤਾਂ ਵਿਚਾਰ

ਕਰੋ ਕਿ ਇਹ ਕ੍ਰਿਆ ਕਿੰਨੀ ਪਵਿੱਤਰ ਤੇ ਅੱਛੀ ਹੈ ਜਿਸ ਨਾਲ ਆਪਾਂ ਨੂੰ ਅਣਮੋਲ ਮਾਨਵ ਸਰੀਰ ਮਿਲਿਆ ਹੈ। ਕੋਈ ਡਾਕਟਰ ਬਣਿਆਂ, ਕੋਈ ਸੈਨਿਕ, ਕੋਈ ਮੰਤਰੀ ਤੇ ਕੋਈ ਇੰਜੀਨੀਅਰ ਬਣਿਆ ਹੈ। ਕੋਈ ਕਿਸਾਨ ਬਣਿਆ ਹੈ ਜਿਸਨੇ ਸਭ ਨੂੰ ਅੰਨ ਦਿੱਤਾ। ਕੋਈ ਮਜ਼ਦੂਰ ਬਣਿਆ ਜਿਸਨੇ ਆਪਦੇ ਮਹਿਲ ਖੜ੍ਹੇ ਕੀਤੇ। ਕੋਈ ਕਾਰੀਗਰ ਬਣਿਆ। ਮਾਨਵ ਸਰੀਰ ਵਿੱਚ ਅਸੀਂ ਭਗਤੀ-ਦਾਨ-ਧਰਮ ਦੇ ਕਰਮ ਕਰਕੇ ਆਪਣੇ ਜੀਵ ਦਾ ਕਲਿਆਣ ਕਰਾ ਸਕਦੇ ਹਾਂ। ਸੰਭੋਗ ਕ੍ਰਿਆ ਇਹ ਹੈ।ਇਸਨੂੰ ਕਿੰਨਾ ਹੀ ਬਕਵਾਦ ਕਰਕੇ ਰਾਗਨੀ ਗਾ ਕੇ, ਫਿਲਮੀ ਗਾਣੇ ਗਾ-ਸੁਣਾਕੇ ਮਲੀਨ ਵਾਸ਼ਨਾ ਰੂਪ ਦਿਉ, ਗੱਲ ਇੰਨੀ ਹੀ ਹੈ।ਇਹ ਪਰਦੇ ਵਿੱਚ ਕਰਨਾ ਸੱਭਿਅਤਾ ਹੈ। ਪਸ਼ੂ-ਪੰਛੀ ਪ੍ਰਜਨਨ ਕਿਰਿਆ ਕਰਦੇ ਹਨ ਜੋ ਖੁਲੇ ਵਿੱਚ ਕਰਦੇ ਹਨ ਜੋ ਚੰਗਾ-ਜਿਹਾ ਨਹੀਂ ਲਗਦਾ। ਮਾਨਵ ਸੱਭਿਅਕ ਪ੍ਰਾਣੀ ਹੈ। ਉਸਨੂੰ ਪਰਦਿਆਂ ਵਿੱਚ ਤੇ ਮਰਿਆਦਾ ਵਿੱਚ ਰਿਹਕੇ ਸੱਭਿਅਤਾ ਨੂੰ ਬਣਾਏ ਰੱਖਣਾ ਹੈ।

ਉਪਰੋਕਤ ਵਿਚਾਰ ਪੜ੍ਹਕੇ ਆਪ ਵਿੱਚ ਕਿਸੇ ਭੈਣ-ਬੇਟੀ-ਬਹੂ ਦੇ ਵੱਲ ਦੇਖਕੇ ਅਸ਼ਲੀਲ ਵਿਚਾਰ ਉਤਪੰਨ ਨਹੀਂ ਹੋ ਸਕਦੇ।ਇਹੀ ਕਿਰਿਆ ਦਾਦਾ-ਦਾਦੀ ਨੇ ਕੀਤੀ ਜਿਸ ਨਾਲ ਆਪਣੇ ਪਿਤਾ ਜੀ ਦਾ ਜੰਨਮ ਹੋਇਆ। ਨਾਨਾ-ਨਾਨੀ ਨੇ ਕੀਤੀ, ਜਿਸਤੋਂ ਮਾਤਾ ਜੀ ਦਾ ਜੰਨਮ ਹੋਇਆ। ਜਿੰਨ੍ਹਾਂ ਮਾਤਾ-ਪਿਤਾ ਨੇ ਆਪਾਂ ਨੂੰ ਉਤਪੰਨ ਕੀਤਾ, ਪਾਲਿਆ-ਪੋਸਿਆ। ਕਿੰਨੇ ਚੰਗੇ ਹਨ ਆਪਣੇ ਮਾਤਾ-ਪਿਤਾ ਜਿੰਨ੍ਹਾਂ ਦੀ ਉਤਪੱਤੀ ਵੀ ਕਾਮ ਕਿਰਿਆ ਨਾਲ ਹੋਈ।ਤਾਂ ਇਹ ਕੀ ਅਸ਼ਲੀਲ ਹੈ?ਇਸਨੂੰ ਖਾਨਾਬਦੋਸ਼ ਲੋਕ ਅਸ਼ਲੀਲਤਾ ਨਾਲ ਪੇਸ਼ ਕਰ ਅਸ਼ਲੀਲ ਰੰਗ ਦੇਕੇ ਸਮਾਜ ਵਿੱਚ ਅੱਗ ਲਗਾਉਂਦੇ ਹਨ।

❖ ਦੇਸ਼ ਦੇ ਸੰਵਿਧਾਨ ਵਿੱਚ ਪ੍ਰਾਵਧਾਨ ਹੈ ਕਿ ਜੇਕਰ ਕੋਈ ਪੁਰਸ਼ ਕਿਸੇ ਇਸਤਰੀ ਨਾਲ ਛੇੜਛਾੜ ਕਰਦਾ ਹੈ ਤਾਂ ਉਸਨੂੰ ਤਿੰਨ ਸਾਲ ਦੀ ਸ਼ਜ਼ਾ ਦਿੱਤੀ ਜਾਂਦੀ ਹੈ। ਜੇਕਰ ਕਿਸੇ ਇਸਤਰੀ ਨਾਲ ਰੇਪ ਕਰਦਾ ਹੈ ਤਾਂ ਦਸ ਸਾਲ ਦੀ ਸ਼ਜ਼ਾ ਹੁੰਦੀ ਹੈ। ਕਾਨੂੰਨ ਦਾ ਗਿਆਨ ਹੋਣ ਨਾਲ ਇਨਸਾਨ ਬੁਰਾਈ ਦੁਰਾਚਾਰ ਤੋਂ ਡਰਦਾ ਹੈ। ਕਾਨੂੰਨ ਦਾ ਗਿਆਨ ਹੋਣਾ ਜ਼ਰੂਰੀ ਵੀ ਹੈ। ਇਸ ਤਰ੍ਹਾਂ ਦੇ ਪਾਪ ਕਾਲ ਬ੍ਰਹਮ ਕਰਵਾਉਂਦਾ ਹੈ। ਕਾਲ ਕੌਣ ਹੈ? ਜਾਣੋਂ ਸ੍ਰਿਸ਼ਟੀ ਰਚਨਾ ਵਿੱਚ ਇਸੇ ਪੁਸਤਕ ਦੇ ਪ੍ਰਸ਼ਠ 254 ਉੱਤੇ।

❖ ਫਿਲਮ ਨਹੀਂ ਦੇਖਣੀ ਹੈ :- ਫਿਲਮ ਬਣਾਵਟੀ ਕਹਾਣੀ ਹੁੰਦੀ ਹੈ ਜਿਸਨੂੰ ਦੇਖਦੇ ਸਮੇਂ ਅਸੀਂ ਭੁੱਲ ਜਾਂਦੇ ਹਾਂ ਕਿ ਜੋ ਪਾਤਰ ਹਨ, ਉਹ ਰੋਜੀ-ਰੋਟੀ ਦੇ ਲਈ ਧੰਦਾ ਚਲਾ ਰਹੇ ਹਨ। ਕਰੋੜਾਂ ਰੁਪਏ ਇੱਕ ਫਿਲਮ ਵਿੱਚ ਕੰਮ ਕਰਨ ਦੇ ਲੈਂਦੇ ਹਨ। ਭੋਲੇ ਯੁਵਕ ਵਿਵੇਕ ਗੁਆਕੇ ਉਨ੍ਹਾਂ ਦੇ ਫੈਨ (ਪ੍ਰਸ਼ੰਸ਼ਕ) ਬਣ ਜਾਂਦੇ ਹਨ। ਉਹ ਆਪਣਾ ਧੰਦਾ ਚਲਾ ਰਹੇ ਹਨ, ਆਪ ਮੂਰਖ ਬਣਕੇ ਸਿਨੇਮਾ ਦੇਖਣ ਵਿੱਚ ਧੰਨ ਬੇ-ਅਰਥ ਕਰਦੇ ਹੋ। ਜਿਸ ਹੀਰੋ-ਹੀਰੋਇਨ ਦੇ ਆਪ ਫੈਨ ਬਣੇ ਹੋ, ਆਪ ਉਨ੍ਹਾਂ ਦੇ ਘਰ ਜਾਕੇ ਦੇਖੋ। ਉਹ ਆਪਨੂੰ ਪਾਣੀ ਵੀ ਨਹੀਂ ਪਿਲਾਉਣਗੇ। ਚਾਹ-ਖਾਣਾ ਤਾਂ ਦੂਰ ਦੀ ਕੌੜੀ ਹੈ। ਵਿਚਾਰ ਕਰੋ ਕਿ ਮੈਂ ਲੱਡੂ ਖਾ ਰਿਹਾ ਹਾਂ ਅਤੇ ਆਪ ਦੇਖ ਰਹੇ ਹੋ। ਆਪ ਕਿਹ ਰਹੇ ਹੋ ਕਿ ਵਾਹ! ਲੱਡੂ ਬੁਹਤ ਸਟਾਇਲ ਨਾਲ ਖਾ ਰਿਹਾ ਹੈ।ਆਪ ਨੂੰ ਕੀ ਮਿਲਿਆ? ਇਹੀ ਦਸ਼ਾ ਫਿਲਮੀ ਐਕਟਰਾਂ ਤੇ ਦਰਸ਼ਕਾਂ ਦੀ ਹੈ।

❖ ਅਸੀਂ ਆਪਣੀ ਸੋਚ ਬਦਲਨੀ ਹੈ :-

➢ ਜਿਵੇਂ ਅਸੀਂ ਅਸ਼ਲੀਲ ਮੂਰਤੀਆਂ ਦੇਖਦੇ ਹਾਂ ਤਾਂ ਅਸ਼ਲੀਲਤਾ ਉਤਪੰਨ ਹੁੰਦੀ ਹੈ ਕਿਉਂਕਿ ਉਸ ਉਤੇਜਿਕ ਮੂਰਤੀ ਨੇ ਅੰਦਰ ਚਿੰਗਾਰੀ ਲਗਾ ਦਿੱਤੀ, ਪੈੱਟਰੋਲ ਸੁਲਗਨ ਲੱਗਾ। ਅਜਿਹੀਆਂ ਤਸਵੀਰਾਂ ਨੂੰ ਤਿਲਾਂਜਲਿ ਦੇ ਦੇਵੋ।

➢ ਜਿਵੇਂ ਅਸੀਂ ਦੇਸ਼ਭਗਤਾਂ ਦੀ ਜੀਵਨੀ ਪੜ੍ਹਦੇ ਹਾਂ ਅਤੇ ਮੂਰਤੀ ਦੇਖਦੇ ਹਾਂ ਤਾਂ ਸਾਡੇ ਅੰਦਰ ਦੇਸ਼ਭਗਤੀ ਦੀ ਪ੍ਰੇਰਨਾ ਹੁੰਦੀ ਹੈ।ਅਜਿਹੀਆਂ ਤਸਵੀਰਾਂ ਘਰ ਵਿੱਚ ਹੋਣ ਤਾਂ ਕੋਈ ਹਾਨੀ ਨਹੀਂ।

➢ ਜੇਕਰ ਅਸੀਂ ਸਾਧੂ-ਸੰਤ-ਫਕੀਰਾਂ ਤੇ ਚੰਗੇ ਚਰਿੱਤ੍ਰਵਾਨ ਨਾਗਰਿਕਾਂ ਦੀ ਜੀਵਨੀ ਪੜ੍ਹਦੇ-ਸੁਣਦੇ ਹਾਂ ਤਾਂ ਸਾਰੇ ਦੋਸ਼ ਸ਼ਾਂਤ ਹੋਕੇ ਅਸ਼ੀਂ ਚੰਗੇ ਨਾਗਰਿਕ ਬਣਨ ਦਾ ਵਿਚਾਰ ਕਰਦੇ ਹਾਂ। ਇਸਲਈ ਸਾਨੂੰ ਸੰਤ ਤੇ ਸਤਿਸੰਗ ਦੀ ਅਤਿ ਜ਼ਰੂਰਤ ਹੈ ਜਿੱਥੇ ਚੰਗੇ ਵਿਚਾਰ ਦੱਸੇ ਜਾਂਦੇ ਹਨ।

➢ ਅਸੀਂ ਆਪਣੀ ਛੋਟੀ-ਜਿਹੀ ਬੇਟੀ ਨੂੰ ਇਸ਼ਨਾਨ ਕਰਾਉਂਦੇ ਹਾਂ, ਵਸਤਰ ਪਹਿਣਾਉਂਦੇ ਹਾਂ। ਇਸ ਪ੍ਰਕਾਰ ਸਭ ਕਰਦੇ ਹਨ। ਉਹੀ ਬੇਟੀ ਵਿਆਹ ਮਗਰੋਂ ਸੁਸਰਾਲ ਜਾਂਦੀ ਹੈ। ਹੋਰ ਦੀ ਬੇਟੀ ਸਾਡੇ ਘਰ ਆਕੇ ਬਹੂ ਬਣਕੇ ਆਉਂਦੀ ਹੈ। ਹੁਣ ਨਵਾਂ ਕੀ ਹੋਗਿਆ? ਇਹ ਸ਼ੁੱਧ ਵਿਚਾਰ ਨਾਲ ਵਿਚਾਰਨ ਦੀ ਗੱਲ ਹੈ। ਇਸ ਪ੍ਰਕਾਰ ਵਿਵੇਕ ਕਰਨ ਨਾਲ ਖਾਨਾਬਦੋਸ਼ ਵਿਚਾਰ ਨਸ਼ਟ ਹੋ ਜਾਂਦੇ ਹਨ। ਸਾਧੂ ਭਾਵ ਹੋ ਜਾਂਦਾ ਹੈ।

➢ ਸਮਾਚਾਰ ਪੱਤਰਾਂ ਵਿੱਚ ਵੀ ਇੰਨੀਆਂ ਅਸ਼ਲੀਲ ਤਸਵੀਰਾਂ ਛਪਦੀਆਂ ਹਨ ਜੋ ਜਵਾਨਾਂ ਨੂੰ ਅਸਧਾਰਣ ਕਰ ਦਿੰਦੀਆਂ ਹਨ। ਕੁਝ ਕੱਛੇ ਦੀ ਪ੍ਰਸਿੱਧੀ ਵਿੱਚ ਲੜਕੀਆਂ ਕੇਵਲ ਅੰਡਰਵੀਅਰ ਤੇ ਚੋਲੀ (ਬ੍ਰੇਜੀਅਰ) ਪਹਿਣਦੀਆਂ ਹਨ ਜੋ ਗਲਤ ਹੈ। ਇਸ ਪ੍ਰਕਾਰ ਪੁਰਸ਼ ਵੀ ਅੰਡਰਵੀਅਰ (ਕੱਛੇ) ਦੀ ਪ੍ਰਸਿੱਧੀ ਦੇ ਲਈ ਕੇਵਲ ਕੱਛਾ ਪਹਿਣਕੇ ਖੜ੍ਹੇ ਦਿਖਾਈ ਦਿੰਦੇ ਹਨ ਜੋ ਮਹਾਂ-ਨੀਚਤਾ ਦਾ ਪ੍ਰਤੀਕ ਹੈ। ਇਨ੍ਹਾਂ ਨੂੰ ਬੰਦ ਕੀਤਾ ਜਾਂਣਾ ਚਾਹੀਦਾ ਹੈ। ਇਸਦੇ ਲਈ ਸੱਭਿਅਕ ਸੰਗਠਨ ਦੀ ਜ਼ਰੂਰਤ ਹੈ ਜੋ ਸੰਵਿਧਾਨਿਕ ਤਰੀਕੇ ਨਾਲ ਇਸ ਪ੍ਰਕਾਰ ਦੀ ਅਸ਼ਲੀ.ਲਤਾ ਨੂੰ ਬੰਦ ਕਰਾਉਣ ਦੇ ਲਈ ਸੰਘਰਸ਼ ਕਰਨ ਤੇ ਮਾਨਵ ਨੂੰ ਚਰਿੱਤਰਵਾਨ, ਦਇਆਵਾਨ ਬਣਾਉਣ ਦੇ ਲਈ ਚੰਗੀ ਪੁਸਤਕ ਉਪਲੱਭਧ ਕਰਵਾਉਣ। ਸਤਿਸੰਗ ਦੀ ਵਿਵਸਥਾ ਕਰਵਾਉਣ।

➢ ਚੰਗੇ ਵਿਚਾਰ ਸੁਣਨ ਵਾਲੇ ਬੱਚੇ ਸੰਜਵੀ ਹੁੰਦੇ ਹਨ। ਦੇਖਣ ਵਿੱਚ ਆਉਂਦਾ ਹੈ ਕਿ ਜਿਸ ਬੇਟੀ ਦਾ ਪਤੀ ਵਿਆਹ ਦੇ ਕੁਝ ਦਿਨ ਪਿੱਛੋਂ ਫੌਜ ਵਿੱਚ ਆਪਣੀ ਡਿਊਟੀ ਉੱਤੇ ਚਲਿਆ ਗਿਆ ਲੱਗਭਗ ਅੱਠ-ਨੌ ਮਹੀਨੇ ਛੁੱਟੀ ਉੱਤੇ ਨਹੀਂ ਆਉਂਦਾ। ਕੁਝ ਬੇਟੀਆਂ ਦੇ ਪਤੀ ਆਪਣੇ ਰੋਜ਼ਗਾਰ ਦੇ ਲਈ ਵਿਦੇਸ਼ ਚਲੇ ਜਾਂਦੇ ਹਨ ਅਤੇ ਤਿੰਨ ਸਾਲ ਤੱਕ ਨਹੀਂ ਪਰਤਦੇ। ਉਹ ਬੇਟੀਆਂ ਸੰਯਮ ਨਾਲ ਰਹਿੰਦੀਆਂ ਹਨ।ਕਿਸੇ ਗੈਰ-ਪੁਰਸ਼ ਨੂੰ ਸੁਪਨੇ ਵਿੱਚ ਵੀ ਨਹੀਂ ਦੇਖਦੀਆਂ। ਇਹ ਉਤਮ ਖਾਨਦਾਨ ਦੀ ਬੇਟੀਆਂ ਹਨ। ਪੁਰਸ਼ ਵੀ ਇੰਨੇ ਦਿਨ ਸੰਯਮ ਵਿੱਚ ਰਹਿੰਦਾ ਹੈ। ਉਹ ਬੱਚੇ ਉੱਚ ਘਰ ਦੇ ਹਨ। ਅਸਲ ਖਾਨਦਾਨ ਦੇ ਹੁੰਦੇ ਹਨ।ਜੋ ਭੜਵੇ ਹੁੰਦੇ ਹਨ, ਉਹ ਤਾਂਕ-ਝਾਂਕ ਕਰਦੇ ਰਹਿੰਦੇ ਹਨ। ਸਿਰ ਦੇ ਵਾਲਾਂ ਦੇ ਨਵੇਂ ਸਟਾਇਲ ਨਾਲ ਕਟਿੰਗ ਕਰਾਕੇ ਕਾਲੇ-ਪੀਲੇ ਚਸਮੇਂ ਲਗਾਕੇ ਗਲੀ-ਗਲੀ ਵਿੱਚ ਕੁੱਤਿਆਂ ਦੀ ਤਰ੍ਹਾਂ ਫਿਰਦੇ ਹਨ।ਉਹ ਖਾਨਾਬਦੋਸ਼ ਹੁੰਦੇ ਹਨ। ਉਹ ਕਿਸੇ ਗਲਤ ਹਰਕਤ ਨੂੰ ਕਰਕੇ ਵਸੇ-ਵਸਾਏ ਘਰ ਨੂੰ ਉਜਾੜ ਦਿੰਦੇ ਹਨ ਕਿਉਂਕਿ ਉਹ ਕਿਸੇ ਦੀ ਭੈਣ-ਬੇਟੀ ਨੂੰ ਉਨੀਂ-ਇੱਕੀ ਕਹਿਣਗੇ ਜਿਸ ਨਾਲ ਝਗੜਾ ਹੋਏਗਾ। ਲੜਾਈ ਦਾ ਰੂਪ ਨਾ ਜਾਣੇ ਕਿੱਥੇ ਤੱਕ ਵਿਸ਼ਾਲ ਹੋ ਜਾਏ। ਕਿਸੇਦੀ ਮ੍ਰਿਤੂ ਵੀ ਹੋ ਸਕਦੀ ਹੈ। ਉਸ ਇੱਕ ਭੜਵੇ ਨੇ ਦੋ ਘਰਾਂ ਦਾ ਨਾਸ਼ ਕਰ ਦਿੱਤਾ। ਇਸਲਈ ਅਪਣੇ ਬੱਚਿਆਂ ਨੂੰ ਬਚਪਨ ਤੋਂ ਹੀ ਸਤਿਸੰਗ ਦੇ ਵਚਨ ਸੁਣਾਕੇ ਵਿਚਾਰਵਾਨ ਤੇ ਚਰਿੱਤਰਵਾਨ ਬਣਨਾ ਚਾਹੀਦਾ ਹੈ।

## “ਚਰਿੱਤਰਵਾਨ ਦੀ ਕਥਾ”

ਇੱਕ ਸੁੱਖਦੇਵ ਰਿਸ਼ੀ ਸਨ। ਉਹ ਸ੍ਰੀ ਵੇਦ ਬਿਆਸ ਰਿਸ਼ੀ ਦੇ ਪੁੱਤਰ ਸਨ। ਇੱਕ ਦਿਨ ਉਹ ਦੀਖਿਆ ਲੈਣ ਦੇ ਉਦੇਸ਼ ਨਾਲ ਰਾਜਾ ਜਨਕ ਜੀ ਦੇ ਕੋਲ ਮਿਥਲਾ ਨਗਰੀ ਵਿੱਚ ਗਏ। ਰਾਜਾ ਜਨਕ ਨੇ ਕਿਹਾ ਕਿ ਸੁੱਖਦੇਵ ਕੱਲ ਸਵੇਰੇ ਨਾਮ ਦੇਵਾਂਗਾ। ਉਨ੍ਹਾਂ ਦੇ ਠਿਹਰਣ ਦੀ

ਵਿਵਸਥਾ ਅਲੱਗ ਭਵਨ ਵਿੱਚ ਕਰ ਦਿੱਤੀ। ਇੱਕ ਸੁੰਦਰ ਯੁਵਤੀ ਨੂੰ ਰਿਸ਼ੀ ਜੀ ਦੀ ਸੇਵਾ ਵਿੱਚ ਪ੍ਰੀਖਿਆ ਲੈਣ ਦੇ ਉਦੇਸ਼ ਨਾਲ ਭੇਜਿਆ। ਯੁਵਤੀ ਸੁੱਖਦੇਵ ਜੀ ਦੇ ਪਲੰਗ ਉੱਤੇ ਪੈਰਾਂ ਦੇ ਵੱਲ ਬੈਠ ਗਈ। ਰਿਸ਼ੀ ਜੀ ਨੇ ਪੈਰ ਸੁੰਘੜਕੇ ਅਤੇ ਮੋੜ ਲਏ। ਯੁਵਤੀ ਰਿਸ਼ੀ ਜੀ ਦੇ ਨੇੜੇ ਹੋਈ ਤਾਂ ਉਠਕੇ ਖੜ੍ਹੇ ਹੋ ਗਏ। ਕਿਹਾ ਕਿ ਹੇ ਭੈਣ! ਆਪ ਅੱਛੇ ਘਰ ਦੀ ਬੇਟੀ ਦਿਖਾਈ ਦਿੰਦੀ ਹੋ। ਕ੍ਰਿਪਾ ਕਰਕੇ ਕਮਰੇ ਤੋਂ ਬਾਹਰ ਜਾਉ, ਨਹੀਂ ਤਾਂ ਮੈਂ ਚਲਾ ਜਾਂਦਾ ਹਾਂ। ਲੜਕੀ ਚਲੀ ਗਈ। ਰਾਜਾ ਜਨਕ ਨੇ ਦੱਸਿਆ ਕਿ ਸੱਚਾ ਵਿਅਕਤੀ ਹੈ। ਐਸਾ-ਐਸਾ ਹੋਇਆ। ਸਵੇਰੇ ਰਾਜਾ ਜਨਕ ਜੀ ਨੇ ਰਿਸ਼ੀ ਸੁੱਖਦੇਵ ਜੀ ਤੋਂ ਪੁੱਛਿਆ ਕਿ ਆਪਨੂੰ ਮਿਲਣ ਇਸਤਰੀ ਆਈ ਸੀ, ਆਪਨੇ ਉਸਨੂੰ ਅੰਗੀਕਾਰ ਨਾ ਕਰਕੇ ਅੱਛੇ ਸੰਯਮ ਦਾ ਪ੍ਰਦਰਸ਼ਨ ਕੀਤਾ ਹੈ। ਆਪ ਸੰਯਮੀ ਵਿਅਕਤੀ ਹੋ। ਧੰਨ ਹਨ ਆਪਦੇ ਮਾਤਾ-ਪਿਤਾ।

❖ ਕਬੀਰ ਪ੍ਰਮੇਸ਼ਵਰ ਜੀ ਦੇ ਵਿਚਾਰ ਇਨ੍ਹਾਂ ਤੋਂ ਵੀ ਉੱਤੇ ਤੇ ਸ਼੍ਰੇਸ਼ਟ ਹਨ। ਉਹ ਕਿਹੰਦੇ ਹਨ ਕਿ ਰਿਸ਼ੀ ਸੁੱਖਦੇਵ ਵੀ ਆਤਮ ਗਿਆਨੀ ਨਹੀਂ ਸਨ ਕਿਉਂਕਿ ਜਦ ਯੁਵਤੀ ਸੁੱਖਦੇਵ ਦੇ ਪਲੰਗ ਉੱਤੇ ਬੈਠੀ ਤਾਂ ਸੁੱਖਦੇਵ ਨੇ ਉਸਨੂੰ ਇਸਤਰੀ ਸਮਝਕੇ ਆਪਣੇ ਸਰੀਰ ਨੂੰ ਛੂਹਣ ਨਹੀਂ ਦਿੱਤਾ ਅਤੇ ਖੜ੍ਹਾਂ ਹੋਕੇ ਬਾਹਰ ਜਾਣ ਦੀ ਤਿਆਰੀ ਕਰ ਦਿੱਤੀ। ਇਸ ਤੋਂ ਸਪੱਸ਼ਟ ਹੈ ਕਿ ਸੁੱਖਦੇਵ ਜੀ ਨੂੰ ਆਤਮ ਗਿਆਨ ਨਹੀਂ ਸੀ। ਵਿਚਾਰ ਕਰੋ ਕਿ ਜੇਕਰ ਯੁਵਤੀ ਦੇ ਸਥਾਨ ਉੱਤੇ ਯੁਵਕ ਬੈਠ ਜਾਂਦਾ ਤਾਂ ਸੁੱਖਦੇਵ ਜੀ ਕੀ ਕਰਦੇ? ਉਹ ਉਸ ਤੋਂ ਕੁਸ਼ਲ-ਮੰਗਲ ਪੁੱਛਦੇ ਅਤੇ ਪਲੰਗ ਛੱਡਕੇ ਖੜ੍ਹੇ ਨਹੀਂ ਹੁੰਦੇ। ਕਹਿੰਦੇ ਕਿ ਭਾਈ! ਪਲੰਗ ਇੱਕ ਹੀ ਹੈ, ਆਪ ਪਲੰਗ 'ਤੇ ਵਿਸ਼ਰਾਮ ਕਰੋ, ਮੈਂ ਨੀਚੇ ਪ੍ਰਿਥਵੀ 'ਤੇ ਆਸਣ ਲਗਾ ਲੈਂਦਾ ਹਾਂ। ਜੇਕਰ ਯੁਵਕ ਸੱਭਿਅਕ ਹੁੰਦਾ ਤਾਂ ਕਹਿੰਦਾ ਕਿ ਨਹੀਂ ਰਿਸ਼ੀ ਜੀ! ਆਪ ਪਲੰਗ ਉੱਤੇ ਵਿਰਾਜੋ, ਮੈਂ ਪ੍ਰਿਥਵੀ ਉੱਤੇ ਵਿਸ਼ਰਾਮ ਕਰੂੰਗਾ। ਪ੍ਰੰਤੂ ਯੁਵਤੀ ਹੋਣ ਦੇ ਕਾਰਨ ਰਿਸ਼ੀ ਸੁਖਦੇਵ ਨੂੰ ਕਾਮ ਦੋਸ਼ ਕਾਰਨ ਭੈਅ ਲੱਗਿਆ।

ਕਬੀਰ ਪ੍ਰਮੇਸ਼ਵਰ ਜੀ ਨੇ ਦੱਸਿਆ ਹੈ ਕਿ ਇਸਤਰੀ ਤੇ ਪੁਰਸ਼ ਆਤਮਾ ਦੇ ਉੱਪਰ ਦੋ ਵਸਤਰ ਹਨ। ਜਿਵੇਂ ਗੀਤਾ ਅਧਿਆਏ 2 ਸਲੋਕ 22 ਵਿੱਚ ਕਿਹਾ ਹੈ ਕਿ ਅਰਜੁਨ! ਜੀਵ ਸਰੀਰ ਤਿਆਗਕੇ ਨਵਾਂ ਸਰੀਰ ਧਾਰਨ ਕਰ ਲੈਂਦਾ ਹੈ, ਇਸ ਨੂੰ ਮ੍ਰਿਤੂ ਕਹਿੰਦੇ ਹਨ। ਇਹ ਤਾਂ ਐਸਾ ਹੈ ਜਿਵੇਂ ਮਨੁੱਖ ਪੁਰਾਣੇ ਵਸਤਰ ਤਿਆਗਕੇ ਨਵੇਂ ਪਹਿਣ ਲੈਂਦਾ ਹੈ ਇਸ ਲਈ ਆਤਮ-ਤੱਤਵ ਨੂੰ ਜਾਣ।

ਉਦਾਹਰਣ :- ਇੱਕ ਪਿੰਡ ਵਿੱਚ ਸਾਂਗ (ਸਵਾਂਗ) ਮੰਡਲੀ ਆਈ। ਕਈ ਦਿਨ ਸਾਂਗ ਕੀਤਾ। ਪੁਰਾਣੇ ਜ਼ਮਾਨੇ ਵਿੱਚ ਸਾਂਗ ਨਾਟਕ ਵਿੱਚ ਪੁਰਸ਼ ਹੀ ਇਸਤਰੀ ਦਾ ਅਭਿਨੈ ਕਰਿਆ ਕਰਦੇ ਸਨ। ਇੱਕ ਲੜਕਾ ਜਮਾਨੇ ਆਪਣੇ ਸਾਥੀ ਦੇ ਨਾਲ ਪਹਿਲੀ ਵਾਰ ਸਾਂਗ ਦੇਖਣ ਗਿਆ। ਸਾਂਗ ਵਿੱਚ ਇੱਕ ਲੜਕੇ ਨੂੰ ਲੜਕੀ ਦੇ ਵਸਤਰ ਪਹਿਣਾ ਰਖੇ ਸਨ। ਛਾਤੀ ਵੀ ਯੁਵਾ ਲੜਕੀ ਦੀ ਤਰ੍ਹਾਂ ਬਣਾ ਰੱਖੀ ਸੀ। ਪਹਿਲੀ ਵਾਰ ਗਏ ਲੜਕੇ ਨੇ ਆਪਣੇ ਸਾਥੀ (ਜੋ ਕਈ ਵਾਰ ਸਾਂਗ ਦੇਖ ਚੁੱਕਾ ਸੀ) ਨੂੰ ਕਿਹਾ ਕਿ ਦੇਖ! ਕਿੰਨੀ ਸੁੰਦਰ ਲੜਕੀ ਹੈ। ਸਾਥੀ ਬੋਲਿਆ, ਇਹ ਲੜਕੀ ਨਹੀਂ ਲੜਕਾ ਹੈ। ਪ੍ਰੰਤੂ ਪ੍ਰਥਮ ਵਾਰ ਗਿਆ ਲੜਕਾ ਮੰਨਣ ਨੂੰ ਤਿਆਰ ਨਹੀਂ। ਉਸਨੂੰ ਆਪਣੇ ਮਿੱਤਰ ਦੀਆਂ ਗੱਲਾਂ ਉੱਤੇ ਵਿਸ਼ਵਾਸ਼ ਨਹੀਂ ਹੋ ਰਿਹਾ ਸੀ। ਸਾਂਗ ਸਮਾਪਤ ਹੋਣ ਦੇ ਪਿੱਛੋਂ ਸਾਂਗੀ ਆਪਣੇ ਉਸ ਸਥਾਨ ਉੱਤੇ ਗਏ ਜਿੱਥੇ ਸਵਾਂਗ ਠਿਹਰੇ ਹੋਏ ਸਨ। ਦੋਨੋਂ ਲੜਕੇ ਵੀ ਉਨ੍ਹਾਂ ਦੇ ਨਾਲ ਉੱਥੇ ਹੀ ਗਏ। ਉਸ ਲੜਕੇ ਨੇ ਜੋ ਲੜਕੀ ਦਾ ਸਵਾਂਗ ਬਣਾਏ ਹੋਏ ਸੀ, ਆਪਣੇ ਇਸਤਰੀ ਵਾਲੇ ਵਸਤਰ ਉਤਾਰ ਕੇ ਖੂੰਟੀ ਉੱਤੇ ਟੰਗ ਦਿੱਤੇ। ਛਾਤੀ ਤੋਂ ਬਣਾਵਟੀ ਦੁੱਧੀ ਉਤਾਰਕੇ ਬੈਗ ਵਿੱਚ ਪਾ ਦਿੱਤੀਆਂ। ਕੱਛੇ-ਕੱਛੇ ਵਿੱਚ ਇਸ਼ਨਾਨ ਕਰਨ ਚਲਾ ਗਿਆ। ਇਹ ਦੇਖਕੇ ਨਵੇਂ ਦਰਸ਼ਕ ਨੂੰ ਵਿਸ਼ਵਾਸ਼ ਹੋਇਆ ਕਿ ਅਸਲ ਵਿੱਚ ਇਹ ਲੜਕਾ ਹੈ। ਅਗਲੇ ਦਿਨ ਉਸ ਲੜਕੇ ਨੂੰ ਉਹ ਲੜਕੀ ਦੇ ਭੇਸ਼ ਵਿੱਚ ਲੜਕੇ ਵਾਲੀ ਮਲੀਨ ਵਾਸ਼ਨਾ ਦਿਲ ਵਿੱਚ ਨਹੀਂ ਆਈ। ਉਸਨੂੰ ਲੜਕਾ ਦਿਖਾਈ ਦੇ ਰਿਹਾ ਸੀ। ਇਸ ਪ੍ਰਕਾਰ ਜੇਕਰ ਸੁਖਦੇਵ ਰਿਸ਼ੀ ਨੂੰ ਅਧਿਆਤਮ ਵਿਵੇਕ ਤੋਂ ਆਤਮਗਿਆਨ ਹੁੰਦਾ ਤਾਂ ਉਸ ਨਾਲ

ਇਸਤਰੀ ਨਹੀਂ ਆਤਮਾ ਰੂਪ ਵਿੱਚ ਪੁਰਸ਼ ਸਮਝਕੇ ਕਹਿੰਦਾ ਹੈ ਕਿ ਆਪ ਪਲੰਗ ਉੱਤੇ ਵਿਰਾਜੋ, ਮੈਂ ਪ੍ਰਿਥਵੀ ਉੱਤੇ ਵਿਸ਼ਰਾਮ ਕਰਦਾ ਹਾਂ। ਸਾਧੂ, ਸੰਤ, ਫਕੀਰ ਇਸ ਵਿਚਾਰਧਾਰਾ ਨਾਲ ਜੀਵਨ ਜਿਉਂਦੇ ਹਨ। ਸਾਧਨਾ ਕਰਕੇ ਮੋਖਸ਼ ਪ੍ਰਾਪਤ ਕਰਦੇ ਹਨ।

# "ਸੰਗਤ ਦਾ ਪ੍ਰਭਾਵ ਤੇ ਵਿਸ਼ਵਾਸ਼ ਪ੍ਰਭੂ ਦਾ"

ਇੱਕ ਪਿੰਡ ਵਿੱਚ ਇੱਕ ਵਿਅਕਤੀ ਦੇ ਵਿਆਹ ਨੂੰ ਦਸ-ਬਾਰ੍ਹਾਂ ਸਾਲ ਹੋ ਚੁੱਕੇ ਸਨ। ਸੰਤਾਨ ਨਹੀਂ ਹੋਈ ਸੀ। ਉਸੀ ਪਿੰਡ ਤੋਂ ਬਾਹਰ ਲਗਭਗ ਦੋ ਕਿ. ਮੀ. ਦੀ ਦੂਰੀ ਉੱਤੇ ਇੱਕ ਆਸ਼ਰਮ ਸੀ। ਉਸ ਵਿੱਚ ਇੱਕ ਸਿੱਧ ਸੰਤ ਰਹਿੰਦਾ ਸੀ। ਉਹ ਪਿੰਡ ਵਿੱਚੋਂ ਭੀਖਿਆ ਮੰਗਕੇ ਲਿਆਉਂਦਾ ਸੀ। ਉਸਨੂੰ ਤਿੰਨ-ਚਾਰ ਜਾਂ ਜਿਆਦਾ ਦਿਨ ਖਾਂਦਾ ਰਹਿੰਦਾ ਸੀ। ਇੱਕ ਦਿਨ ਉਸ ਘਰ ਤੋਂ ਭੀਖਿਆ ਲੈਣ ਗਿਆ ਜਿਸ ਵਿਅਕਤੀ ਨੂੰ ਕੋਈ ਸੰਤਾਨ ਨਹੀਂ ਸੀ। ਇਸਤਰੀ-ਪੁਰਸ਼ ਦੋਨ੍ਹਾਂ ਨੇ ਸਾਧੂ ਜੀ ਨੂੰ ਪੁੱਤਰ ਪ੍ਰਾਪਤੀ ਦੇ ਲਈ ਚਰਨ ਫੜਕੇ ਪ੍ਰਾਥਨਾਂ ਕੀਤੀ। ਸਾਧੂ ਨੇ ਕਿਹਾ ਕਿ ਇੱਕ ਸ਼ਰਤ ਉੱਤੇ ਸੰਤਾਨ ਹੋ ਸਕਦੀ ਹੈ। ਇਸਤਰੀ-ਪੁਰਸ਼ ਨੇ ਪੁੱਛਿਆ ਕਿ ਦੱਸੋ। ਉਸਦੇ ਪਿੱਛੋਂ ਲੜਕੀ ਹੋਏਗੀ। ਫਿਰ ਇੱਕ ਪੁੱਤਰ ਹੋਏਗਾ। ਦੋਨ੍ਹੋਂ ਨੇ ਉਸ ਸ਼ਰਤ ਨੂੰ ਸਵੀਕਾਰ ਕਰ ਲਿਆ। ਸਾਧੂ ਦੇ ਆਸ਼ੀਰਵਾਦ ਨਾਲ ਦਸ਼ਵੇਂ ਮਹੀਨੇ ਪੁੱਤਰ ਹੋਇਆ। ਦੋ ਸਾਲ ਦਾ ਹੋਣ ਉੱਤੇ ਸਾਧੂ ਨੂੰ ਸੌਂਪ ਦਿੱਤਾ। ਉਸ ਸਮੇਂ ਇਸਤਰੀ ਫਿਰ ਗਰਭਵਤੀ ਸੀ। ਉਸਨੇ ਕੰਨਿਆ ਨੂੰ ਜੰਨਮ ਦਿੱਤਾ। ਫਿਰ ਇੱਕ ਪੁੱਤਰ ਹੋਇਆ। ਜਿਸ ਕਾਰਨ ਨਾਲ ਸਾਧੂ ਦੀ ਮਹਿਮਾ ਹੋਰ ਜ਼ਿਆਦਾ ਹੋ ਗਈ। ਉਸ ਆਸ਼ਰਮ ਵਿੱਚ ਯੁਵਾ ਲੜਕੀਆਂ ਦਾ ਪ੍ਰਵੇਸ਼ ਨਿਸ਼ੇਧ ਸੀ। ਜਦ ਉਹ ਲੜਕਾ ਸੋਲ੍ਹਾਂ ਸਾਲ ਹੋਇਆ ਤਾਂ ਇੱਕ ਦਿਨ ਗੁਰੂ ਜੀ ਨੂੰ ਛਾਤੀ ਵਿਚ ਸਤਨ ਦੇ ਕੋਲ ਫੋੜਾ ਹੋ ਗਿਆ। ਜਿਸ ਕਾਰਨ ਸਾਧੂ ਜੀ ਦਰਦ ਦੇ ਕਾਰਨ ਵਿਆਕੁਲ ਰਹਿਣ ਲੱਗਾ। ਜੜ੍ਹੀ-ਬੂਟੀ ਬਣਾਕੇ ਉਸ ਫੋੜੇ ਉੱਤੇ ਲਗਾਈ। ਚਾਰ-ਪੰਜ ਦਿਨ ਵਿੱਚ ਉਹ ਫੋੜਾ ਫੱਟਕੇ ਠੀਕ ਹੋਇਆ। ਤਦ ਸਾਧੂ ਸਮਾਨ ਹੋਇਆ। ਕੁਝ ਦਿਨ ਦੇ ਪਿੱਛੋਂ ਸਾਧੂ ਨੂੰ ਬੁਖਾਰ ਹੋ ਗਿਆ। ਬਿਰਧ ਅਵਸਥਾ ਤੇ ਬੁਖਾਰ ਦੇ ਕਾਰਨ ਉਤਪੰਨ ਕੰਮਜੋਰੀ ਦੀ ਵਜ੍ਹ ਤੋਂ ਚੱਲਣ-ਫਿਰਣ ਵਿੱਚ ਅਸਮਰੱਥ ਹੋ ਗਿਆ। ਸਾਧੂ ਨੇ ਉਸ ਸ਼ਿਸ਼ ਨੂੰ ਕਦੀ ਪਿੰਡ ਵਿੱਚ ਭੀਖ ਲੈਣ ਨਹੀਂ ਭੇਜਿਆ ਸੀ। ਇਹ ਵਿਚਾਰ ਕਰਕੇ ਕਿ ਕਿਤੇ ਜਵਾਨ ਲੜਕਾ ਪਿੰਡ ਵਿੱਚ ਲੜਕਿਆਂ ਦੇ ਨਾਲ ਬੈਠਕੇ ਬੁਰੀ ਸੰਗਤ ਵਿੱਚ ਪੈਕੇ ਕੋਈ ਗਲਤੀ ਨਾ ਕਰ ਦੇਵੇ।

ਕਿਤੇ ਵਿਆਹ ਕਰਨ ਦੀ ਪ੍ਰੇਰਣਾ ਨਾ ਹੋ ਜਾਏ। ਪ੍ਰੰਤੂ ਉਸ ਦਿਨ ਬੇ-ਵੱਸ਼ ਹੋਕੇ ਸਾਧੂ ਨੇ ਆਪਣੇ ਸ਼ਿਸ਼ਯ ਨੂੰ ਕਿਹਾ ਕਿ ਬੇਟਾ! ਭੀਖ ਮੰਗਕੇ ਲਿਆ ਅਤੇ ਪਿੰਡ ਵਿੱਚ ਪ੍ਰਥਮ ਗਲੀ ਵਿੱਚ ਚੌਥੇ ਘਰ ਤੋਂ ਜੋ ਮਿਲੇ, ਉਸ ਨੂੰ ਲੈ ਕੇ ਆ ਜਾਣਾ, ਅੱਗੇ ਨਾ ਜਾਣਾ। ਲੜਕਾ ਗੁਰੂ ਜੀ ਦੇ ਆਦੇਸ਼ ਅਨੁਸਾਰ ਉਸੇ ਘਰ ਦੇ ਦੁਆਰ ਉੱਤੇ ਗਿਆ ਅਤੇ ਬੋਲਿਆ, ਅਲਖ ਨਿਰੰਜਨ! ਉਸ ਘਰ ਤੋਂ ਇੱਕ 14 ਸਾਲ ਦੀ ਲੜਕੀ ਭੀਖ ਪਾਉਣ ਦੇ ਲਈ ਦਰਵਾਜੇ ਉੱਤੇ ਆਈ ਤਾਂ ਸਾਧੂ ਲੜਕਾ ਉਸ ਲੜਕੀ ਦੀ ਛਾਤੀ ਦੇ ਵੱਲ ਗੌਰ ਨਾਲ ਦੇਖ ਰਿਹਾ ਸੀ। ਲੜਕੀ ਨੇ ਦੇਖ ਲਿਆ ਕਿ ਸਾਧੂ ਦੀ ਦ੍ਰਿਸ਼ਟੀ ਵਿੱਚ ਦੋਸ਼ ਹੈ। ਲੜਕੀ ਬੋਲੀ ਕਿ ਲੈ ਬਾਬਾ ਭੀਖ। ਸਾਧੂ ਬੋਲਿਆ, ਹੇ ਮਾਈ ਕੀ ਬੇਟੀ! ਤੇਰੀ ਛਾਤੀ ਉੱਤੇ ਫੋੜੇ ਹੋਏ ਹਨ। ਆਪ ਆਸ਼ਰਮ ਵਿੱਚ ਆ ਜਾਣਾ। ਤੇਰੇ ਫੋੜੇ ਗੁਰੂ ਜੀ ਠੀਕ ਕਰ ਦੇਣਗੇਂ। ਹੇ ਮਾਈ ਦੀ ਬੇਟੀ! ਆਪਨੂੰ ਬੁਹਤ ਪੀੜਾ ਹੋ ਰਹੀ ਹੋਏਗੀ। ਮੇਰੇ ਗੁਰੂ ਜੀ ਨੂੰ ਤਾਂ ਇੱਕ ਹੀ ਫੋੜੇ ਨੇ ਦੁੱਖੀ ਕਰ ਰੱਖਿਆ ਸੀ। ਇਹ ਗੱਲ

ਲੜਕੇ ਸਾਧੂ ਤੋਂ ਸੁਣਕੇ ਲੜਕੀ ਦਾ ਅੰਦਾਜਾ ਹੋਰ ਦ੍ਰਿੜ ਹੋ ਗਿਆ ਕਿ ਇਹ ਸਾਧੂ ਨੇਕ ਨਹੀਂ ਹੈ। ਉੱਚੀ-ਉੱਚੀ ਅਵਾਜ਼ ਵਿੱਚ ਬੋਲਣ ਲੱਗੀ ਕਿ ਆਪਣੀ ਮਾਂ-ਭੈਣ ਦੇ ਫੋੜੇ ਠੀਕ ਕਰਾ ਲੈ,ਬਤਮੀਜ਼! ਤੇਰੇ ਜੁੱਤੀ ਮਾਰੂੰਗੀ। ਇਹ ਕਿਹਾ ਕੇ ਲੜਕੀ ਨੇ ਪੈਰ ਦੀ ਜੁੱਤੀ ਕੱਢ ਲਈ ਅਤੇ ਬੋਲੀ ਚਲਿਆ ਜਾ ਇੱਥੋਂ, ਫਿਰ ਕਦੀ ਨਾ ਆਉਣਾ। ਸ਼ੋਰ ਸੁਣਕੇ ਲੜਕੀ ਦੀ ਮਾਤਾ ਵੀ ਦਰਵਾਜੇ 'ਤੇ ਆਈ ਅਤੇ ਪੁੱਛਿਆ ਕਿ ਬੇਟੀ! ਕੀ ਗੱਲ ਹੈ? ਲੜਕੀ ਨੇ ਉਸ ਸਾਧੂ ਦੀ ਕਰਤੂਤ ਮਾਤਾ ਨੂੰ ਦੱਸੀ। ਮਾਤਾ ਨੇ ਪੁੱਛਿਆ ਕਿ ਬਾਬਾ ਜੀ! ਕਿੱਥੋਂ ਆਏ ਹੋ? ਲੜਕੇ ਸਾਧੂ ਨੇ ਦੱਸਿਆ ਕਿ ਇਸ ਆਸ਼ਰਮ ਤੋਂ ਆਇਆ ਹਾਂ। ਮੇਰੇ ਗੁਰੂ ਜੀ ਬਿਮਾਰ ਹੋ ਗਏ ਹਨ, ਚੱਲਣ-ਫਿਰਣ ਵਿੱਚ ਅਸਮਰੱਥ ਹਨ। ਇਸਲਈ ਪਹਿਲੀ ਵਾਰ ਮੈਨੂੰ ਭੀਖ ਮੰਗਣ ਲਈ ਭੇਜਿਆ ਹੈ। ਮੈਂ ਉਨ੍ਹਾਂ ਦਾ ਸ਼ਿਸ਼ ਹਾਂ। ਮੈਂ ਤਾਂ ਇਸ ਭੈਣ ਤੋਂ ਪੁੱਛਿਆ ਸੀ ਕਿ ਤੇਰੀ ਛਾਤੀ ਉੱਤੇ ਦੋ ਫੋੜੇ ਹਨ, ਬੁਹਤ ਦੁੱਖੀ ਹੋ ਰਹੀ ਹੋਏਗੀ। ਮੇਰੇ ਗੁਰੂ ਜੀ ਨੂੰ ਤਾਂ ਇੱਕ ਹੀ ਫੋੜਾ ਹੋਇਆ ਸੀ, ਦਿਨ-ਰਾਤ ਦਰਦ ਨਾਲ ਵਿਆਕੁਲ ਰਹਿੰਦੇ ਸਨ। ਉਹ ਔਸ਼ਧੀ ਜਾਣਦੇ ਹਨ। ਆਪ ਗੁਰੂ ਜੀ ਦੇ ਕੋਲ ਜਾਕੇ ਫੋੜੇ ਠੀਕ ਕਰਵਾ ਲਓ। ਉਹ ਸਾਧੂ ਲੜਕਾ ਉਸੇ ਇਸਤਰੀ ਦਾ ਬੇਟਾ ਸੀ ਜੋ ਸਾਧੂ ਨੂੰ ਚੜ੍ਹਾ ਰੱਖਿਆ ਸੀ। ਉਹ ਲੜਕੀ ਉਸ ਸਾਧੂ ਬਾਬਾ ਦੀ ਛੋਟੀ ਭੈਣ ਸੀ। ਮਾਤਾ ਨੇ ਦੱਸਿਆ ਕਿ ਇਹ ਤੇਰਾ ਭਾਈ ਹੈ ਜੋ ਅਸੀਂ ਸਾਧੂ ਨੂੰ ਚੜ੍ਹਾ ਰੱਖਿਆ ਹੈ। ਜੋ ਦੋਸ਼ ਬੇਟੀ ਤੈਨੂੰ ਲੱਗਿਆ ਉਹ ਇਸ ਤੇਰੇ ਭਾਈ ਵਿੱਚ ਨਹੀਂ ਹੈ। ਇਹ ਤਾਂ ਪਾਕ-ਸਾਫ ਆਤਮਾ ਨਾਲ ਬੋਲ ਰਿਹਾ ਸੀ। ਤੈਨੂੰ ਪਿੰਡ ਦੇ ਚੰਚਲ ਯੁਵਕਾਂ ਵਾਲੀ ਸ਼ਰਾਰਤ ਦੇ ਅਨੁਸਾਰ ਵਿਚਾਰ ਕਰਕੇ ਧਮਕਾਇਆ। ਮਾਈ ਨੇ ਦੱਸਿਆ ਕਿ ਸਾਧੂ ਜੀ! ਮੇਰੀ ਬੇਟੀ ਦੀ ਛਾਤੀ ਉੱਤੇ ਫੋੜੇ ਨਹੀਂ ਹਨ। ਇਹ ਦੁੱਧੀਆਂ ਹਨ, ਦੇਖ! ਜਿਵੇਂ ਮੇਰੀ ਛਾਤੀ ਉੱਤੇ ਹਨ। ਇਸਦਾ ਵਿਆਹ ਕਰਾਂਗੇ। ਇਸਨੂੰ ਸੰਤਾਨ ਉਤਪੰਨ ਹੋਏਗੀ। ਤਦ ਇਨ੍ਹਾਂ ਦੁੱਧੀਆਂ ਤੋਂ ਬੱਚੇ ਦੁੱਧ ਪੀਣਗੇ। ਸਾਧੂ ਬੱਚਾ ਬੋਲਿਆ, ਹੇ ਮਾਈ! ਇਸਦਾ ਵਿਆਹ ਕਦ ਹੋਏਗਾ? ਕਦ ਇਸਨੂੰ ਸੰਤਾਨ ਹੋਏਗੀ? ਮਾਈ ਨੇ ਦੱਸਿਆ ਕਿ ਕਦੀ ਤਿੰਨ-ਚਾਰ ਸਾਲ ਦੇ ਪਿੱਛੋਂ ਵਿਆਹ ਕਰਾਂਗੇ। ਫਿਰ ਦੋ-ਤਿੰਨ ਸਾਲ ਪਿੱਛੋਂ ਸੰਤਾਨ ਹੋਏਗੀ।

ਸਾਧੂ ਲੜਕੇ ਨੇ ਅਧਿਆਤਮਿਕ ਦ੍ਰਿਸ਼ਟੀਕੋਣ ਨਾਲ ਵਿਚਾਰ ਕੀਤਾ ਕਿ ਪ੍ਰਮਾਤਮਾ ਨੂੰ ਜੰਨਮ ਲੈਣ ਵਾਲੇ ਬੱਚੇ ਦੀ ਕਿੰਨੀ ਚਿੰਤਾ ਹੈ। ਉਸਦੇ ਜੰਨਮ ਤੋਂ 7-8 ਸਾਲ ਹੀ ਦੁੱਧ ਪੀਣ ਦੀ ਵਿਵਸਥਾ ਕਰ ਰੱਖੀ ਹੈ। ਕੀ ਉਹ ਸਾਡੇ ਖਾਣ ਦੀ ਵਿਵਸਥਾ ਆਸ਼ਰਮ ਵਿੱਚ ਨਹੀਂ ਕਰੇਗਾ? ਅਸੀਂ ਤਾਂ ਗੁਰੂ-ਸ਼ਿਸ਼ ਉਸ ਪ੍ਰਮਾਤਮਾ ਦੇ ਭਰੋਸੇ ਬੈਠੇ ਹਾਂ। ਅੱਜ ਦੇ ਬਾਅਦ ਭੀਖ ਮੰਗਣਾ ਬੰਦ। ਇਹ ਵਿਚਾਰ ਕਰ ਰਿਹਾ ਸੀ ਕਿ ਮਾਈ ਨੇ ਪੁੱਛਿਆ, ਬਾਬਾ ਜੀ! ਕੀ ਚਿੰਤਾ ਕਰ ਰਹੇ ਹੋ? ਸਾਧੂ ਬੋਲਿਆ ਕਿ ਮਾਈ ਚਿੰਤਾ ਸਮਾਪਤ। ਇਹ ਕਿਹਕੇ ਭੀਖ ਸਹਿਤ ਝੋਲੀ (ਥੈਲਾ) ਗਲੀ ਵਿੱਚ ਸੁੱਟਕੇ ਆਸ਼ਰਮ ਖਾਲੀ ਹੱਥ ਆਇਆ ਤਾਂ ਗੁਰੂ ਜੀ ਨੇ ਪੁੱਛਿਆ ਕਿ ਭੀਖ ਕਿਉਂ ਨਹੀਂ ਲਿਆਇਆ? ਝੋਲੀ ਕਿਸੇ ਨੇ ਖੋਹ ਲਈ ਕੀ? ਲੜਕੇ ਨੇ ਦੱਸਿਆ ਕਿ ਗੁਰੂ ਜੀ! ਜਦ ਪ੍ਰਮਾਤਮਾ ਬੱਚੇ ਦੇ ਜੰਨਮ ਲੈਣ ਤੋਂ 7-8 ਸਾਲ ਪੂਰਵ ਹੀ ਸਾਰੇ ਖਾਣੇ ਦੀ ਵਿਵਸਥਾ ਕਰਦਾ ਹੈ ਤਾਂ ਕੀ ਆਪਣੀ ਵਿਵਸਥਾ ਨਹੀਂ ਕਰੇਗਾ? ਜਰੂਰ ਕਰੇਗਾ। ਇਸਲਈ ਮੈਂ ਝੋਲੀ ਗਲੀ ਵਿੱਚ ਸੁੱਟ ਆਇਆ। ਸਾਧੂ ਸਮਝ ਗਿਆ ਕਿ ਇਹ ਕੰਮਚੋਰ ਰਸਤੇ ਵਿੱਚ ਝੋਲੀ ਸੁੱਟਕੇ ਆ ਗਿਆ ਕਿ ਰੋਜ ਭੀਖ ਲੈਣ ਜਾਣਾ ਪਵੇਗਾ। ਸਾਧੂ ਬੇਵੱਸ਼ ਸੀ, ਕੁਝ ਨਹੀਂ ਬੋਲਿਆ। ਸੋਚਿਆ ਕਿ ਕੱਲ ਮੈਂ ਦੁੱਖੀ-ਸੁੱਖੀ ਹੋਕੇ ਜਿਵੇ-ਤਿਵੇਂ ਖੁਦ ਭੀਖ ਲਿਆਊਂਗਾ।

ਜਦ ਸਾਧੂ ਬਾਲਕ ਝੋਲੀ ਤੇ ਭੀਖ ਗਲੀ ਵਿੱਚ ਸੁੱਟਕੇ ਆਸ਼ਰਮ ਚਲਿਆ ਗਿਆ ਤਾਂ ਪ੍ਰਮਾਤਮਾ ਨੇ ਨਗਰ ਦੇ ਕੁਝ ਵਿਅਕਤੀਆਂ ਵਿੱਚ ਪ੍ਰੇਰਣਾ ਕੀਤੀ ਕਿ ਵੱਡੇ ਬਾਬਾ ਅਸਵੱਸਥ

ਹਨ। ਛੋਟੇ ਬਾਬਾ ਨੂੰ ਕਿਸੇ ਨੇ ਕੁਝ ਕਿਹ ਦਿੱਤਾ, ਉਹ ਭੀਖ ਤੇ ਝੋਲੀ ਸੁੱਟਕੇ ਚਲਿਆ ਗਿਆ। ਸਾਧੂ ਭੁੱਖਾ ਹੈ, ਬੱਚਾ ਵੀ ਭੁੱਖਾ ਰਹੇਗਾ। ਇਹ ਵਿਚਾਰ ਕਰਕੇ ਚੰਗਾ ਭੋਜਨ ਤਿਆਰ ਕੀਤਾ। ਖੀਰ-ਫੁਲਕੇ-ਦਾਲ ਬਣਾਕੇ ਪਹਿਲਾਂ ਇੱਕ ਲੈਕੇ ਪਹੁੰਚਿਆ ਅਤੇ ਸਾਧੂ ਨੂੰ ਕਿਹਾ ਕਿ ਛੋਟਾ ਬਾਬਾ ਜੀ ਕਿਸੇ ਦੇ ਕਹਿਣ ਉੱਤੇ ਰੁਸ਼ਟ ਹੋਕੇ ਭੀਖ ਨਹੀਂ ਲਿਆਇਆ। ਝੋਲੀ-ਭੀਖ ਸੁੱਟ ਆਇਆ। ਆਪ ਭੋਜਨ ਖਾਓ। ਸਾਧੂ ਨੇ ਕਿਹਾ ਕਿ ਪਹਿਲੇ ਬਾਲਕ ਨੂੰ ਖਿਲਾਓ। ਬਾਲਕ ਬੋਲਆ ਕਿ ਪਹਿਲੇ ਗੁਰੂ ਜੀ ਖਾਣਗੇ, ਫਿਰ ਚੇਲਾ ਖਾਏਗਾ। ਸਾਧੂ ਭੋਜਨ ਖਾਣ ਲੱਗਾ। ਇੰਨੇ ਵਿੱਚ ਦੂਸਰਾ ਹਲਵਾ-ਪੂਰੀ-ਛੋਲੇ ਲੈਕੇ ਆ ਗਿਆ। ਇਸ ਪ੍ਰਕਾਰ ਲਗਭਗ ਦਸ ਵਿਅਕਤੀ ਪਿੰਡ ਦੇ ਇਹੀ ਵਿਚਾਰ ਕਰਕੇ ਭੋਜਨ ਲੈਕੇ ਆਸ਼ਰਮ ਵਿੱਚ ਪਹੁੰਚੇ। ਚੇਲਾ ਬੋਲਿਆ ਕਿ ਵਾਹ ਭਗਵਾਨ! ਸਾਨੂੰ ਪਤਾ ਨਹੀਂ ਸੀ ਕਿ ਆਪ ਕਿੰਨੇ ਚੰਗੇ ਹੋ। ਇਸਲਈ ਆਪਦੇ ਨਾਮ ਦੀ ਚਿੰਤਾ ਘੱਟ ਭੋਜਨ ਦੀ ਜਿਆਦਾ ਰਹਿੰਦੀ ਸੀ। ਪਿੰਡ ਵਾਲਿਆਂ ਨੇ ਨੰਬਰ ਬੰਨ੍ਹ ਲਿਆ ਕਿ ਇੱਕ ਘਰ ਤੋਂ ਸਾਧੂਆਂ ਦਾ ਭੋਜਨ ਭੇਜਿਆ ਜਾਏ। ਐਸਾ ਹੀ ਹੋਇਆ।

**ਸਿੱਖਿਆ :-** ਜੈਸੀ ਸੰਗਤ, ਵੈਸੀ ਰੰਗਤ। ਆਪਣਾ ਦੋਸ਼ ਦੂਸਰੇ ਵਿੱਚ ਦਿਖਦਾ ਹੈ। ਪ੍ਰਮਾਤਮਾ ਉੱਤੇ ਵਿਸ਼ਵਾਸ਼ ਬਿਨਾਂ ਭਗਤ ਅਧੂਰਾ ਹੈ। ਮੰਗਕੇ ਖਾਣਾ ਵੀ ਸ਼ਾਸਤਰ ਵਿਰੁੱਧ ਹੈ ਕਿਉਂਕਿ ਜੇਕਰ ਭਗਤ ਦੀ ਸ਼ਰਧਾ ਤੇ ਭਾਵਨਾਂ ਸੱਚੀ ਹੈ ਤਾਂ ਪ੍ਰਮਾਤਮਾ ਵਿਵਸਥਾ ਕਰ ਦਿੰਦਾ ਹੈ। ਪ੍ਰੰਤੂ ਗ੍ਰਹਿਸਥੀ ਦੇ ਕਰਮ ਕਰਕੇ ਭੋਜਨ ਗ੍ਰਹਿਣ ਕਰਨਾ ਸਰਵੋਤਮ ਹੈ। ਸਾਧੂ-ਸੰਤ ਦਾ ਕਰਮ ਸਤਿਸੰਗ ਕਰਨਾ, ਭਗਤੀ ਕਰਨਾ ਹੈ। ਜੇਕਰ ਸੱਚੀ ਸ਼ਰਧਾ ਨਾਲ ਕਰਦਾ ਹੈ ਤਾਂ ਉਸਨੂੰ ਮੰਗਣ ਦੀ ਜਰੂਰਤ ਨਹੀਂ ਪਵੇਗੀ। ਸੰਤ ਗਰੀਬਦਾਸ ਜੀ ਨੇ ਪ੍ਰਮਾਤਮਾ ਕਬੀਰ ਜੀ ਤੋਂ ਪ੍ਰਾਪਤ ਗਿਆਨ ਨਾਲ ਆਪਣੀ ਅੰਮ੍ਰਿਤਬਾਣੀ ਵਿੱਚ ਕਿਹਾ ਹੈ ਕਿ :-

### "ਵੈਰਾਗ ਪ੍ਰਕਰਨ ਦੇ ਅੰਗ ਤੋਂ ਕੁਝ ਬਾਣੀ"

ਗਰੀਬ, ਨਟ ਪੇਰਣਾ ਕਾਂਜਰ ਸਾਂਸ਼ੀ ਮਾਂਗਤ ਹੈਂ ਭਠਿਆਰੇ।
ਜਾਕੀ ਤਾਰੀ ਲਾਗੀ ਤਤ ਮੇਂ ਮੋਤੀ ਦੇਤ ਉਧਾਰੇ॥(3)
ਗਰੀਬ, ਦਰੋਪਦ ਸੁਤਾ ਕੇ ਚੀਰ ਬੜਾਏ ਬਿਨ ਹੀ ਤਾਨੇ ਕਾਤੇ।
ਸਕਲ ਮਨੋਰਥ ਪੂਰਣ ਸਾਹਿਬ ਤੁਮ ਕਿਉਂ ਮਾਂਗਨ ਜਾਤੇ॥(2)
ਗਰੀਬ, ਆਪ ਤੇਂ ਆਵੈ ਰਤਨ ਬਰਾਬਰ ਮਾਂਗਿਆ ਆਵੈ ਲੋਹਾ।
ਲਖਛਣ ਨਹੀਂ ਜੋਗ ਕੇ ਜੋਗੀ ਜਾ ਬਸਿਆ ਬਣ ਖੋਹਾ॥(6)
ਗਰੀਬ, ਟੂਕਾਂ ਕਾਰਨ ਫਿਰੈ ਕੁਕਰਾ (ਕੁੱਤਾ) ਸਤਘਰ ਫਿਰ ਆਵੈ।
ਯੇ ਤੋ ਲੱਖਛਣ ਨਹੀਂ ਜੋਗ ਕੇ ਕਿਉਂ ਬਾਣਾ ਬਿਰਦਲ ਜਾਵੈ॥(10)
ਗਰੀਬ, ਜਿਨਕੋ ਆਤਮ ਗਿਆਨ ਨਹੀਂ ਹੈ ਵੇ ਮਾਂਗੈ ਰੇ ਭਾਈ।
ਚਾਵਲ ਚੂਨ ਇਕੱਠਾ ਕਰਕੇ ਵਿਆਜ ਬਧਾਂਵੈ ਜਾਈ॥(24)
ਗਰੀਬ, ਜੋ ਮਾਂਗੈ ਸੋ ਬੜਵਾ ਕਹੀਏ ਦਰ-ਦਰ ਫਿਰੈ ਅਗਿਆਨੀ।
ਯੋਗੀ ਯੋਗ ਸੰਪੂਰਣ ਜਿਸਕਾ ਜੋ ਮਾਂਗ ਨਾ ਪੀਵੈ ਪਾਣੀ।(41)
ਗਰੀਬ, ਕਦ ਨਾਰਦ ਜਮਾਤ ਚਲਾਈ ਬਿਆਸ ਨਾ ਟੁੱਕੜਾ ਮਾਂਗਿਆ।
ਵਸੀਸ਼ਠ ਵਿਸ਼ਵਾ ਮਿੱਤਰ ਗਿਆਨੀ ਸ਼ਬਦ ਬਿਹੰਗਮ ਜਾਗਿਆ।(50)
ਗਰੀਬ, ਕਬੀਰ ਪੁਰਸ਼ ਕੈ ਬਾਲਦ ਆਈ ਨੌ ਲਖ ਬੋਡੀ ਲਾਹਾ।
ਕੇਸ਼ਵ ਸੇ ਬਣਜਾਰੇ ਜਿਸ ਕੈ ਦੇਵੈਂ ਯੱਗ ਜੁਲਾਹਾ॥(55)

**ਭਾਵਅਰਥ :-** ਉਪਰੋਕਤ ਬਾਣੀਆਂ ਦਾ ਭਾਵਅਰਥ ਹੈ ਕਿ ਜੋ ਸਤਿ ਭਗਤੀ ਅਣਕੂਲ ਨਹੀਂ ਕਰਦੇ, ਉਹ ਸਾਧੂ ਭੇਸ਼ ਬਣਕੇ ਐਸੇ ਹੀ ਮੰਗਦੇ ਫਿਰਦੇ ਹਨ ਜਿਵੇਂ ਕੁੱਤਾ ਟੁੱਕ-ਰੋਟੀ

ਦੇ ਲਈ ਸੱਤਰ ਘਰਾਂ ਵਿੱਚ ਜਾਂਦਾ ਹੈ। ਜਿਵੇਂ ਹੋਰ ਜਾਤੀ ਵਾਲੇ ਨਟ-ਪ੍ਰੇਰਣੇਂ, ਕਾਂਜਰ ਤੇ ਸ਼ਾਂਸੀ ਲੋਕ ਰੋਟੀ ਦੇ ਲਈ ਭਟਕਦੇ ਸਨ। ਜੇਕਰ ਸਾਧੂ ਵੀ ਐਸੇ ਹੀ ਕਰਦਾ ਹੈ ਤਾਂ ਉਸਦੀ ਸਾਧਨਾ ਵਿੱਚ ਤਰੁੱਟੀ ਹੈ। ਪ੍ਰਮੇਸ਼ਵਰ ਕਬੀਰ ਜੀ ਆਪਣਾ ਦੈਨਿਕ ਕਰਮ ਜੁਲਾਹੇ ਦਾ ਕਰਦੇ ਸਨ ਤੇ ਸਤਿ ਸਾਧਨਾ ਵੀ ਕਰਦੇ ਸਨ ਤੇ ਸਤਿਸੰਗ ਵੀ ਕਰਦੇ ਸਨ। ਸਤਿ ਭਗਤੀ ਕਰਨ ਵਾਲੇ ਦੀ ਪ੍ਰਮਾਤਮਾ ਕਿਵੇਂ ਸਹਾਇਤਾ ਕਰਦਾ ਹੈ, ਇਹ ਪ੍ਰਮਾਣ ਵੀ ਕਰਦੇ ਸਨ। ਇਹ ਪ੍ਰਮਾਣ ਖੁਦ ਕਬੀਰ ਜੀ ਨੇ ਦਿੱਤਾ ਹੈ। ਕਥਾ ਇਸ ਪ੍ਰਕਾਰ ਹੈ :-

## "ਪ੍ਰਮੇਸ਼ਵਰ ਕਬੀਰ ਜੀ ਦੁਆਰਾ ਕਾਸ਼ੀ ਸ਼ਹਿਰ ਵਿੱਚ ਭੋਜਨ-ਭੰਡਾਰਾ ਦੇਣਾ ਜਾਣੀ ਲੰਗਰ (ਧਰਮ ਯੱਗ) ਦੀ ਵਿਵਸਥਾ ਕਰਨਾ"

ਸ਼ੇਖਤਕੀ ਸਭ ਮੁਸ਼ਲਮਾਨਾਂ ਦਾ ਮੁੱਖੀਆ ਅਰਥਾਤ ਮੁੱਖ ਪੀਰ ਸੀ ਜੋ ਪਹਿਲਾਂ ਤੋਂ ਹੀ ਪ੍ਰਮੇਸ਼ਵਰ ਕਬੀਰ ਜੀ ਤੋਂ ਖਾਰ ਖਾਏ ਹੋਏ ਸੀ ਅਰਥਾਤ ਪਹਿਲਾਂ ਤੋਂ ਹੀ ਈਰਖਾ ਕਰਦਾ ਸੀ। ਸਭ ਬ੍ਰਹਿਮਣਾਂ ਤੇ ਮੁੱਲਾ-ਕਾਜੀਆਂ ਤੇ ਸ਼ੇਖਤਕੀ ਨੇ ਮਜਲਿਸ (ਮੀਟਿੰਗ) ਕਰਕੇ ਛੜਿਅੰਤਰ ਦੇ ਤਹਿਤ ਯੋਜਨਾ ਬਣਾਈ ਕਿ ਕਬੀਰ ਨਿਰਧੰਨ ਵਿਅਕਤੀ ਹੈ। ਇਸਦੇ ਨਾਮ ਨਾਲ ਪੱਤਰ ਭੇਜ ਦੇਵੋ ਕਿ ਕਬੀਰ ਜੀ ਕਾਸ਼ੀ ਵਿੱਚ ਬੁਹਤ ਵੱਡੇ ਸੇਠ ਹਨ। ਉਨ੍ਹਾਂ ਦਾ ਪੂਰਾ ਪਤਾ ਹੈ ਕਬੀਰ ਪੁੱਤਰ ਨੂਰਅਲੀ ਅੰਸਾਰੀ, ਜੁਲਾਹਿਆਂ ਬਾਲਮੀਕੀ ਕਲੋਨੀ, ਕਾਸ਼ੀ ਸ਼ਹਿਰ। ਕਬੀਰ ਜੀ ਤਿੰਨ ਦਿਨ ਦਾ ਧਰਮ-ਭੰਡਾਰਾ ਕਰਨਗੇ। ਸਭ ਸਾਧੂ ਸੰਤ ਅਮੰਤ੍ਰਿਤ ਹਨ। ਪ੍ਰਤੀਦਿਨ ਹਰੇਕ ਭੋਜਨ ਕਰਨ ਵਾਲੇ ਨੂੰ ਇੱਕ ਦੋਹਰ (ਜੋ ਉਸ ਸਮੇਂ ਦਾ ਸਭ ਤੋਂ ਕੀਮਤੀ ਕੰਬਲ ਦੇ ਸਥਾਨ ਉੱਤੇ ਮੰਨਿਆ ਜਾਂਦਾ ਸੀ), ਇੱਕ ਮੋਹਰ (10 ਗ੍ਰਾਮ ਸੋਨਾ ਨਾਲ ਬਣੀ ਗੋਲ ਅਕਾਰ ਦੀ ਮੋਹਰ) ਦੀਖਿਆ ਦੇਣਗੇ। ਪ੍ਰਤੀਦਿਨ ਜੋ ਜਿੰਨੀ ਵਾਰ ਵੀ ਭੋਜਨ ਕਰੇਗਾ, ਕਬੀਰ ਉਸਨੂੰ ਊਨੀ ਵਾਰ ਹੀ ਦੋਹਰ ਤੇ ਮੋਹਰ ਦਾਨ ਕਰੇਗਾ। ਭੋਜਨ ਵਿੱਚ ਲੱਡੂ, ਜਲੇਬੀ, ਹਲਵਾ, ਖੀਰ, ਦਹੀਂ ਵੜੇ, ਮਾਲ ਪੂੜੇ, ਰਸਗੁਲੇ ਆਦਿ-2 ਸਭ ਮਿਸ਼ਠਾਨ ਖਾਣ ਨੂੰ ਮਿਲਣਗੇ। ਸੁੱਕਾ ਸੀਧਾ (ਆਟਾ, ਚਾਵਲ, ਦਾਲ ਆਦਿ ਸੁੱਕੇ ਜੋ ਬਿਨਾਂ ਪਕਾਏ ਹੋਏ, ਘੀ-ਬੂਰਾ) ਵੀ ਦਿੱਤਾ ਜਾਏਗਾ। ਇੱਕ ਪੱਤਰ ਸ਼ੇਖਤਕੀ ਨੇ ਆਪਣੇ ਨਾਮ ਤੇ ਦਿੱਲੀ ਦੇ ਬਾਦਸ਼ਾਹ ਸਿੰਕਦਰ ਲੋਧੀ ਦੇ ਨਾਮ ਵੀ ਭੇਜਇਆ।ਨਿਸ਼ਚਿਤ ਦਿਨ ਤੋਂ ਪਹਿਲਾਂ ਵਾਲੀ ਰਾਤਰੀ ਨੂੰ ਹੀ ਸਾਧੂ-ਸੰਤ ਭਗਤ ਇਕੱਤਰ ਹੋਣੇ ਲੱਗੇ। ਅਗਲੇ ਦਿਨ ਭੰਡਾਰਾ ਹੋਣਾ ਸੀ। ਪ੍ਰਮੇਸ਼ਵਰ ਕਬੀਰ ਜੀ ਨੂੰ ਸੰਤ ਰਵਿਦਾਸ ਜੀ ਨੇ ਦੱਸਿਆ ਕਿ ਆਪਦੇ ਨਾਮ ਦੇ ਪੱਤਰ ਲੈਕੇ 18 ਲੱਖ ਸਾਧੂ-ਸੰਤ ਤੇ ਭਗਤ ਕਾਸ਼ੀ ਸ਼ਹਿਰ ਵਿੱਚ ਆਏ ਹਨ। ਭੰਡਾਰਾ ਖਾਣ ਦੇ ਲਈ ਅੰਮਤ੍ਰਿਤ ਹਨ। ਕਬੀਰ ਜੀ ਹੁਣ ਤਾਂ ਆਪਾਂ ਨੂੰ ਕਾਸ਼ੀ ਤਿਆਗਕੇ ਕਿਤੇ ਹੋਰ ਜਾਣਾ ਪਵੇਗਾ। ਕਬੀਰ ਜੀ ਤਾਂ ਜਾਨੀਜਾਣ ਸਨ। ਫਿਰ ਵੀ ਅਭਿਨੈ ਕਰ ਰਹੇ ਸਨ, ਬੋਲੇ ਰਵਿਦਾਸ ਜੀ ਝੌਂਪੜੀ ਦੇ ਅੰਦਰ ਬੈਠ ਜਾ, ਸਾਂਕਲ ਲਗਾ ਲੈ।ਆਪਣੇ-ਆਪ ਝੱਖ ਮਾਰਕੇ ਚਲੇ ਜਾਣਗੇ।ਅਸੀਂ ਬਾਹਰ ਨਿਕਲਾਂਗੇ ਹੀ ਨਹੀਂ। ਪ੍ਰਮੇਸ਼ਵਰ ਕਬੀਰ ਜੀ ਆਪਣੀ ਰਾਜਧਾਨੀ ਸਤਲੋਕ ਵਿੱਚ ਪਹੁੰਚੇ।ਉੱਥੋਂ ਨੌਂ ਲੱਖ ਬੈਲਾਂ ਦੇ ਉੱਪਰ ਗਧਿਆਂ ਵਰਗਾ ਬੋਰਾ (ਥੈਲਾ) ਰੱਖਕੇ ਉਨ੍ਹਾਂ ਵਿੱਚ ਪੱਕਿਆ-ਪਕਾਇਆ ਸਾਰਾ ਸਮਾਨ ਭਰਕੇ ਤੇ ਸੁੱਕਾ ਸਮਾਨ (ਚਾਵਲ, ਆਟਾ, ਖੰਡ, ਬੂਰਾ, ਦਾਲ, ਘਿਓ ਆਦਿ) ਭਰਕੇ ਪ੍ਰਿਥਵੀ ਉੱਤੇ ਉਤਰੇ। ਸਤਲੋਕ ਤੋਂ ਹੀ ਸੇਵਾਦਾਰ ਆਏ।ਪ੍ਰਮੇਸ਼ਵਰ ਕਬੀਰ ਜੀ ਨੇ ਸਵੈਂ ਬਣਜਾਰੇ ਦਾ ਰੂਪ ਬਣਾਇਆ ਅਤੇ ਆਪਣਾ ਨਾਮ ਕੇਸ਼ਵ ਦੱਸਿਆ। ਦਿੱਲੀ ਦੇ ਸਿਕੰਦਰ ਬਾਦਸ਼ਾਹ ਤੇ ਉਸਦਾ ਧਾਰਮਿਕ ਪੀਰ ਸ਼ੇਖਤਕੀ ਵੀ ਆਇਆ। ਕਾਸ਼ੀ

ਵਿੱਚ ਭੋਜਨ-ਭੰਡਾਰਾ ਚੱਲ ਰਿਹਾ ਸੀ। ਸਭ ਨੂੰ ਹਰੇਕ ਭੋਜਨ ਦੇ ਪਿੱਛੋਂ ਇੱਕ ਦੋਹਰ ਤੇ ਇੱਕ ਮੋਹਰ (10 ਗ੍ਰਾਮ) ਸੋਨਾ (Gold) ਦਾਨ ਦਿੱਤੀ ਜਾ ਰਹੀ ਸੀ। ਕਈ ਬੇਈਮਾਨ ਸੰਤ ਤਾਂ ਦਿਨ ਵਿੱਚ ਚਾਰ-ਚਾਰ ਵਾਰ ਭੋਜਨ ਕਰਕੇ ਚਾਰੋਂ ਵਾਰ ਦੋਹਰ ਤੇ ਮੋਹਰ ਲੈ ਰਹੇ ਸਨ। ਕੁਝ ਸੁੱਕਾ ਸੀਧਾ (ਚਾਵਲ, ਖੰਡ, ਘਿਓ, ਦਾਲ, ਆਟਾ) ਵੀ ਲੈ ਰਹੇ ਸਨ।

ਇਹ ਸਭ ਦੇਖਕੇ ਸ਼ੇਖਤਕੀ ਨੇ ਤਾਂ ਰੋਣ ਜਿਹੀ ਸ਼ਕਲ ਬਣਾ ਲਈ। ਸਿਕੰਦਰ ਲੋਧੀ ਰਾਜਾ ਦੇ ਨਾਲ ਟੈਂਟ ਵਿੱਚ ਗਿਆ ਜਿਸਨੇ ਕੇਸ਼ਵ ਨਾਲ ਨਾਲ ਖੁਦ ਕਬੀਰ ਜੀ ਦੇ ਭੇਸ਼ ਬਦਲਕੇ ਵਣਜਾਰੇ (ਉਸ ਸਮੇਂ ਦੇ ਵਪਾਰੀਆਂ ਨੂੰ ਵਣਜਾਰੇ ਕਹਿੰਦੇ ਸਨ) ਦੇ ਰੂਪ ਵਿੱਚ ਬੈਠੇ ਸਨ। ਸਿਕੰਦਰ ਲੋਧੀ ਰਾਜਾ ਨੇ ਪੁੱਛਿਆ ਆਪ ਕੌਣ ਹੋ? ਕੀ ਨਾਮ ਹੈ? ਆਪ ਜੀ ਦਾ ਕਬੀਰ ਜੀ ਨਾਲ ਕੀ ਸਬੰਧ ਹੈ? ਕੇਸ਼ਵ ਰੂਪ ਵਿੱਚ ਬੈਠੇ ਪ੍ਰਮਾਤਮਾ ਜੀ ਨੇ ਕਿਹਾ ਕਿ ਮੇਰਾ ਨਾਮ ਕੇਸ਼ਵ ਹੈ, ਮੈਂ ਵਣਜਾਰਾ ਹਾਂ। ਕਬੀਰ ਜੀ ਮੇਰੇ ਪੱਗੜੀ ਬਦਲ ਮਿੱਤਰ ਹਨ। ਮੇਰੇ ਕੋਲ ਉਨ੍ਹਾਂ ਦਾ ਪੱਤਰ ਗਿਆ ਸੀ ਕਿ ਇੱਕ ਛੋਟਾ-ਜਿਹਾ ਭੰਡਾਰਾ (ਭੋਜਨ ਕਰਾਉਣ ਦਾ ਅਯੋਜਨ) ਜਾਣੀ ਲੰਗਰ ਦਾ ਅਯੋਜਨ ਕਰਨਾ ਹੈ, ਕੁਝ ਸਮਾਨ ਲੈਂਦੇ ਆਏਗਾ। ਉਨ੍ਹਾਂ ਦੇ ਆਦੇਸ਼ ਦਾ ਪਾਲਣ ਕਰਦੇ ਹੋਏ ਸੇਵਕ ਹਾਜਰ ਹੈ। ਭੰਡਾਰਾ ਚੱਲ ਰਿਹਾ ਹੈ। ਸ਼ੇਖਤਕੀ ਤਾਂ ਕਲੇਜਾ ਫੜਕੇ ਜ਼ਮੀਨ ਉੱਤੇ ਬੈਠ ਗਿਆ ਜਦ ਇਹ ਸੁਣਿਆ ਕਿ ਇੱਕ ਛੋਟਾ-ਜਿਹਾ ਭੰਡਾਰਾ ਕਰਨਾ ਹੈ ਇੱਥੇ 18 ਲੱਖ ਵਿਅਕਤੀ ਭੋਜਨ ਕਰਨ ਆਏ ਹਨ। ਹਰੇਕ ਨੂੰ ਦੋਹਰ ਤੇ ਮੋਹਰ ਅਤੇ ਆਟਾ, ਦਾਲ, ਚਾਵਲ, ਘਿਓ, ਖੰਡ ਵੀ ਸੁਕਾ ਸੀਧਾ ਰੂਪ ਵਿੱਚ ਦੇ ਰਹੇ ਹਨ। ਇਸਨੂੰ ਛੋਟਾ-ਜਿਹਾ ਭੰਡਾਰਾ ਕਿਹ ਰਹੇ ਹਨ। ਪ੍ਰੰਤੂ ਈਰਖਾ ਦੀ ਅਗਨੀ ਵਿੱਚ ਜਲਦਾ ਹੋਇਆ ਵਿਸ਼ਰਾਮ ਗ੍ਰਹਿ ਵਿੱਚ ਚਲਿਆ ਗਿਆ ਜਿੱਥੇ ਰਾਜਾ ਠਿਹਰਿਆ ਹੋਇਆ ਸੀ।ਸਿਕੰਦਰ ਲੋਧੀ ਨੇ ਕੇਸ਼ਵ ਤੋਂ ਪੁੱਛਿਆ ਕਬੀਰ ਜੀ ਕਿਉਂ ਨਹੀਂ ਆਏ? ਕੇਸ਼ਵ ਨੇ ਉੱਤਰ ਦਿੱਤਾ ਕਿ ਉਨ੍ਹਾਂ ਦਾ ਗੁਲਾਮ ਜੋ ਬੈਠਾ ਹੈ, ਉਨ੍ਹਾਂ ਨੂੰ ਤਕਲੀਫ ਉਠਾਉਣ ਦੀ ਕੀ ਜ਼ਰੂਰਤ ਹੈ? ਜਦ ਇੱਛਾ ਹੋਏਗੀ ਆ ਜਾਣਗੇ। ਇਹ ਭੰਡਾਰਾ ਤਿੰਨ ਦਿਨ ਚੱਲਣਾ ਹੈ। ਸਿਕੰਦਰ ਲੋਧੀ ਹਾਥੀ ਉੱਤੇ ਬੈਠਕੇ ਅੰਗਰੱਖਿਅਕਾਂ ਨਾਲ ਕਬੀਰ ਜੀ ਦੀ ਝੌਂਪੜੀ ਵਿਚ ਗਏ। ਹਾਥੀ ਤੋਂ ਉਤਰਕੇ ਰਾਜਾ ਨੇ ਦਰਵਾਜੇ ਉੱਤੇ ਦਸਤਕ ਦਿੱਤੀ। ਕਿਹਾ, ਪਰਵਰਦਿਗਾਰ! ਦਰਾਵਾਜ਼ਾ (Gate) ਖੋਲੋ।ਆਪਦਾ ਬੱਚਾ ਸਿਕੰਦਰ ਆਇਆ ਹੈ। ਕਬੀਰ ਪ੍ਰਮੇਸ਼ਵਰ ਜੀ ਨੇ ਕਿਹਾ, ਹੇ ਰਾਜਣ! ਕੁਝ ਵਿਅਕਤੀ ਮੇਰੇ ਪਿੱਛੇ ਪਏ ਹਨ। ਪ੍ਰਤੀਦਿਨ ਕੋਈ ਨਾ ਕੋਈ ਨਵਾਂ ਛੜਿਅੰਤਰ ਰਚਕੇ ਪ੍ਰੇਸ਼ਾਨ ਕਰਦੇ ਹਨ। ਅੱਜ ਝੂਠਾ ਪੱਤਰ ਪਾਕੇ ਲੱਖਾਂ ਵਿਅਕਤੀ ਬੁਲਾਏ ਹਨ। ਮੈਂ ਨਿਰਧੰਨ ਜੁਲਾਹਾ ਕਪੜੇ ਬੁਣਕੇ ਪਰਿਵਾਰ ਪੋਸ਼ਣ ਕਰ ਰਿਹਾ ਹਾਂ। ਮੇਰੇ ਕੋਲ ਭੋਜਨ-ਭੰਡਾਰਾ (ਲੰਗਰ) ਕਰਵਾਉਣ ਤੇ ਦੱਖਿਸ਼ਣਾ ਦੇਣ ਦੇ ਲਈ ਧੰਨ ਨਹੀਂ ਹੈ। ਮੈਂ ਰਾਤ ਨੂੰ ਆਪਣੇ ਪਰਿਵਾਰ ਸਿਹਤ ਕਾਸ਼ੀ ਨਗਰ ਨੂੰ ਤਿਆਗਕੇ ਕਿਤੇ ਦੂਰ ਸਥਾਨ ਉੱਤੇ ਚਲਿਆ ਜਾਊਂਗਾ।ਮੈਂ ਦਰਵਾਜ਼ਾ ਨਹੀਂ ਖੋਲ੍ਹੂੰਗਾ।ਸਿਕੰਦਰ ਸਮਰਾਟ ਬੋਲਿਆ, ਹੇ ਕਾਦਿਰ ਅੱਲ੍ਹਾ (ਸਮਰੱਥ ਪ੍ਰਮਾਤਮਾ)! ਮੈਂ ਆਪਨੂੰ ਪਹਿਚਾਣਿਆਂ ਹੈ।ਆਪ ਮੈਨੂੰ ਨਹੀਂ ਬਿਹਕਾ ਸਕਦੇ। ਆਪਣੇ ਚੌਂਪੜ ਦੇ ਖੁਲ੍ਹੇ ਸਥਾਨ ਉੱਤੇ ਕਿਵੇਂ ਭੰਡਾਰਾ ਲਗਾਇਆ ਹੈ। ਆਪਦਾ ਮਿੱਤਰ ਕੇਸ਼ਵ ਆਇਆ ਹੈ।ਅਪਾਰ ਖਾਦ ਸਮੱਗਰੀ ਲਿਆਇਆ ਹੈ। ਲੱਖਾਂ ਲੋਕ ਭੋਜਨ ਕਰਕੇ ਆਪਦੀ ਜੈ-ਜੈਕਾਰ ਕਰ ਰਹੇ ਹਨ। ਆਪਦਾ ਦਰਸ਼ਨ ਕਰਨਾ ਚਾਹੁੰਦਾ ਹਾਂ। ਇੱਕ ਵਾਰ ਕਵਾੜ ਖੋਲ੍ਹਕੇ ਆਪਣੇ ਗੁਲਾਮ ਸਿਕੰਦਰ ਨੂੰ ਦਰਸ਼ਨ ਤਾਂ ਦੇਵੋ। ਕਬੀਰ ਜੀ ਨੇ ਸੰਤ ਰਵੀਦਾਸ ਜੀ ਨੂੰ ਕਿਹਾ ਕਿ ਖੋਲ੍ਹ ਦੇਵੋ ਕਵਾੜ।ਦਰਵਾਜਾ ਖੁਲ੍ਹਦੇ ਹੀ ਸਿਕੰਦਰ ਰਾਜਾ ਨੇ

ਜੁੱਤੀ ਉਤਾਰਕੇ ਮੁਕਟ ਸਹਿਤ ਦੰਡਵਤ ਪ੍ਰਣਾਮ ਕੀਤਾ। ਫਿਰ ਕਾਸ਼ੀ ਵਿੱਚ ਚੱਲ ਰਹੇ ਭੋਜਨ-ਭੰਡਾਰੇ ਵਿੱਚ ਚੱਲਣ ਦੀ ਬਿਨੈ ਕੀਤੀ। ਜਦ ਕਬੀਰ ਜੀ ਝੌਂਪੜੀ ਤੋਂ ਬਾਹਰ ਨਿਕਲੇ ਤਾਂ ਅਕਾਸ਼ ਤੋਂ ਸੁੰਦਰ ਮੁਕਟ ਆਇਆ ਅਤੇ ਪ੍ਰਮਾਤਮਾ ਕਬੀਰ ਜੀ ਦੇ ਸਿਰ ਸ਼ੁਸ਼ੋਭਿਤ ਹੋਇਆ ਤੇ ਆਸਮਾਨ ਤੋਂ ਸੁਗੰਧਿਤ ਫੁੱਲ ਵਰਸਣ ਲੱਗੇ। ਰਾਜਾ ਨੇ ਕਬੀਰ ਪ੍ਰਮੇਸ਼ਵਰ ਜੀ ਨੂੰ ਹਾਥੀ ਉੱਤੇ ਚੜ੍ਹਨ ਦੀ ਪ੍ਰਾਥਨਾਂ ਕੀਤੀ। ਕਬੀਰ ਜੀ ਨੇ ਰਵਿਦਾਸ ਜੀ ਨੂੰ ਨਾਲ ਲਿਆ। ਰਾਜਾ, ਰਵਿਦਾਸ ਜੀ ਤੇ ਪ੍ਰਮਾਤਮਾ ਕਬੀਰ ਜੀ ਤਿੰਨੋਂ ਹਾਥੀ ਉੱਤੇ ਚੜ੍ਹਕੇ ਭੰਡਾਰਾ ਸਥਲ ਉੱਤੇ ਆਏ। ਸਭ ਨਾਲ ਕਬੀਰ ਸੇਠ ਦਾ ਪ੍ਰੀਚੈ ਕਰਾਇਆ ਤੇ ਕੇਸ਼ਵ ਰੂਪ ਵਿੱਚ ਸਵੈਂ ਡਬਲਰੋਲ ਕਰਕੇ ਉਪਸਥਿਤ ਸੰਤਾਂ-ਭਗਤਾਂ ਨੂੰ ਪ੍ਰਸ਼ਨ-ਉੱਤਰ ਕਰਕੇ ਸਤਿਸੰਗ ਸੁਣਾਇਆ ਜੋ 24 ਘੰਟੇ ਤੱਕ ਚਲਿਆ। ਕਈ ਲੱਖ ਸੰਤਾਂ ਨੇ ਆਪਣੀ ਗਲਤ ਭਗਤੀ ਤਿਆਗਕੇ ਕਬੀਰ ਜੀ ਤੋਂ ਦੀਖਿਆ ਲਈ, ਆਪਣਾ ਕਲਿਆਣ ਕਰਾਇਆ। ਭੰਡਾਰੇ ਦੇ ਸਮਾਪਨ ਦੇ ਬਾਅਦ ਜਦ ਬਚਿਆ ਹੋਇਆ ਸਭ ਸਮਾਨ ਤੇ ਟੈਂਟ ਬੈਲਾਂ ਉੱਤੇ ਲੱਦ ਕੇ ਚੱਲਣ ਲੱਗੇ, ਉਸ ਸਮੇਂ ਸਿਕੰਦਰ ਲੋਧੀ ਰਾਜਾ ਤੇ ਸ਼ੇਖਤਕੀ, ਕੇਸ਼ਵ ਤੇ ਕਬੀਰ ਜੀ ਇੱਕ ਸਥਾਨ ਉੱਤੇ ਖੜ੍ਹੇ ਸਨ, ਸਭ ਬੈਲ ਤੇ ਨਾਲ ਲਿਆਂਦੇ ਸੇਵਕ ਜੋ ਵਣਜਾਰਿਆਂ ਦੀ ਭੇਸ਼ਭੂਸ਼ਾ ਵਿੱਚ ਸਨ, ਗੰਗਾ ਪਾਰ ਕਰਕੇ ਚਲੇ ਗਏ। ਕੁਝ ਦੇਰ ਦੇ ਬਾਅਦ ਸਿਕੰਦਰ ਲੋਧੀ ਰਾਜਾ ਨੇ ਕੇਸ਼ਵ ਨੂੰ ਕਿਹਾ ਆਪ ਜਾਓ ਆਪਦੇ ਬੈਲ ਤੇ ਸਾਥੀ ਜਾ ਰਹੇ ਹਨ। ਜਿਸ ਤਰਫ ਬੈਲ ਅਤੇ ਵਣਜਾਰੇ ਗਏ ਸਨ, ਉਧਰ ਰਾਜਾ ਨੇ ਦੇਖਿਆ ਤਾਂ ਕੋਈ ਵੀ ਨਹੀਂ ਸੀ। ਹੈਰਾਨ ਹੋਕੇ ਰਾਜਾ ਨੇ ਪੁੱਛਿਆ ਕਬੀਰ ਜੀ! ਉਹ ਬੈਲ ਤੇ ਵਣਜਾਰੇ ਇੰਨੀ ਜਲਦੀ ਕਿੱਥੇ ਚਲੇ ਗਏ? ਉਸੀ ਸਮੇਂ ਦੇਖਦੇ-ਦੇਖਦੇ ਕੇਸ਼ਵ ਵੀ ਪ੍ਰਮੇਸ਼ਵਰ ਕਬੀਰ ਜੀ ਦੇ ਸਰੀਰ ਵਿੱਚ ਸਮਾ ਗਏ। ਇਕੱਲੇ ਕਬੀਰ ਜੀ ਖੜ੍ਹੇ ਸਨ। ਸਭ ਮਾਜਰਾ (ਰਹੱਸ) ਸਮਝਕੇ ਸਿਕੰਦਰ ਲੋਧੀ ਰਾਜਾ ਨੇ ਕਿਹਾ ਕਿ ਕਬੀਰ ਜੀ! ਇਹ ਸਭ ਲੀਲ੍ਹਾ ਆਪਦੀ ਹੀ ਸੀ। ਆਪ ਖੁਦ ਪ੍ਰਮਾਤਮਾ ਹੋ। ਸ਼ੇਖਤਕੀ ਦੇ ਤਾਂ ਤਨ-ਮਨ ਵਿੱਚ ਈਰਖਾ ਦੀ ਅੱਗ ਲੱਗ ਗਈ, ਕਿਹਣ ਲੱਗਾ ਐਸੇ-ਐਸੇ ਭੰਡਾਰੇ ਅਸੀਂ ਸੌ ਕਰ ਦਈਏ, ਇਹ ਕੀ ਭੰਡਾਰਾ ਕੀ ਹੈ? ਮਹੌਛਾ ਕੀਤਾ ਹੈ।

ਮਹੌਸ਼ਾ ਉਸ ਅਨੁਸ਼ਠਾਨ ਨੂੰ ਕਹਿੰਦੇ ਹਨ ਜੋ ਕਿਸੇ ਗੁਰੂ ਦੁਆਰਾ ਕਿਸੇ ਬਿਰਧ ਦੀ ਗਤੀ ਕਰਨ ਦੇ ਲਈ ਥੋਪਿਆ ਜਾਂਦਾ ਹੈ। ਉਸਦੇ ਲਈ ਸਭ ਘਟੀਆ ਸਮਾਨ ਲਗਾਇਆ ਜਾਂਦਾ ਹੈ। ਯੱਗ ਜਨੌਰ ਕਰਨਾ ਉਸ ਅਨੁਸ਼ਠਾਨ ਨੂੰ ਕਹਿੰਦੇ ਹਨ ਜੋ ਵਿਸ਼ੇਸ਼ ਖੁਸ਼ੀ ਦੇ ਅਵਸਰ ਉੱਤੇ ਕੀਤਾ ਜਾਂਦਾ ਹੈ, ਜਿਸ ਵਿੱਚ ਅਨੁਸ਼ਠਾਨ ਕਰਨ ਵਾਲਾ ਦਿਲ ਖੋਲ੍ਹਕੇ ਰੁਪਏ ਲਗਾਉਂਦਾ ਹੈ। ਸੰਤ ਗਰੀਬਦਾਸ ਜੀ ਨੇ ਕਿਹਾ ਹੈ ਕਿ :-

ਗਰੀਬ, ਕੋਈ ਕਹੈ ਜਗ ਜੌਨਾਰ ਕਰੀ ਹੈ, ਕੋਈ ਕਹੈ ਮਹੌਛਾ।
ਵੜੇ ਵਡਿਆਈ ਕੀਆ ਕਰੇਂ ਗਾਲੀ ਕਾਢੇ ਔਛਾ॥

ਸਾਰਅੰਸ਼ :- ਕਬੀਰ ਜੀ ਨੇ ਭਗਤਾਂ ਨੂੰ ਉਦਾਹਰਨ ਦਿੱਤਾ ਹੈ ਕਿ ਜੇਕਰ ਆਪ ਮੇਰੀ ਤਰ੍ਹਾਂ ਸੱਚੇ ਮਨ ਨਾਲ ਭਗਤੀ ਕਰੋਗੇ ਤੇ ਇਮਾਨਦਾਰੀ ਨਾਲ ਨਿਰਵਾਹ ਕਰੋਗੇ ਤਾਂ ਪ੍ਰਮਾਤਮਾ ਆਪਦੀ ਇਸ ਤਰ੍ਹਾਂ ਸਹਾਇਤਾ ਕਰਦਾ ਹੈ।

ਭਗਤ ਹੀ ਅਸਲ ਵਿੱਚ ਸੇਠ ਅਰਥਾਤ ਧੰਨਵੰਤਾ ਹਨ। ਭਗਤ ਦੇ ਕੋਲ ਦੋਨ੍ਹੋਂ ਧੰਨ ਹੈ, ਸੰਸਾਰ ਵਿੱਚ ਜੋ ਚਾਹੀਦਾ ਹੈ ਉਹ ਵੀ ਧੰਨ ਭਗਤ ਦੇ ਕੋਲ ਹੁੰਦਾ ਹੈ ਤੇ ਸਤਿ ਸਾਧਨਾ ਰੂਪੀ ਧੰਨ ਵੀ ਭਗਤ ਦੇ ਕੋਲ ਹੁੰਦਾ ਹੈ।

# "ਇੱਕ ਹੋਰ ਕਰਿਸ਼ਮਾ ਜੋ ਉਸ ਭੰਡਾਰੇ ਵਿੱਚ ਹੋਇਆ"

ਉਹ ਜ਼ਮੀਨਵਾਰ (ਲੰਗਰ) ਤਿੰਨ ਦਿਨ ਤੱਕ ਚੱਲਿਆ ਸੀ। ਦਿਨ ਵਿੱਚ ਵਿਅਕਤੀ ਘੱਟ ਤੋਂ ਘੱਟ ਦੋ ਵਾਰ ਭੋਜਨ ਖਾਂਦੇ ਸਨ। ਕੁਝ ਤਾਂ ਤਿੰਨ ਚਾਰ ਵਾਰ ਵੀ ਖਾਂਦੇ ਸਨ ਕਿਉਂਕਿ ਪ੍ਰਤੇਕ ਭੋਜਨ ਦੇ ਪਿੱਛੋਂ ਦੀਖਿਆ ਵਿੱਚ ਇੱਕ ਮੋਹਰ (10 ਗ੍ਰਾਮ ਸੋਨਾ) ਅਤੇ ਇੱਕ ਦੋਹਰ (ਕੀਮਤੀ ਸੂਤੀ ਸ਼ਾਲ) ਦਿੱਤਾ ਜਾ ਰਿਹਾ ਸੀ। ਇਸ ਲਾਲਚ ਵਿੱਚ ਵਾਰ-ਵਾਰ ਭੋਜਨ ਖਾਂਦੇ ਸਨ। ਤਿੰਨ ਦਿਨ ਤੱਕ 18 ਲੱਖ ਵਿਅਕਤੀ ਸ਼ੌਚ ਤੇ ਪੇਸ਼ਾਬ ਕਰਕੇ ਕਾਸ਼ੀ ਦੇ ਚਾਰੋਂ ਤਰਫ ਢੇਰ ਲਗਾ ਦਿੱਤੇ। ਕਾਸ਼ੀ ਨਿਵਾਸੀਆਂ ਤੇ ਉਨ੍ਹਾਂ 18 ਲੱਖ ਅਤਿਥੀਆਂ ਤੇ ਇੱਕ ਲੱਖ ਸੇਵਾਦਾਰ ਜੋ ਸਤਲੋਕ ਤੋਂ ਆਏ ਸਨ। ਉਸ ਗੰਦ ਦਾ ਢੇਰ ਲੱਗ ਜਾਂਦਾ, ਸੁਆਂਸ ਲੈਣਾ ਦੂਭਰ ਹੋ ਜਾਂਦਾ, ਪ੍ਰੰਤੂ ਅਜਿਹਾ ਮਹਿਸੂਸ ਹੀ ਨਹੀਂ ਹੋਇਆ। ਸਭ ਦਿਨ ਵਿੱਚ ਦੋ-ਤਿੰਨ ਵਾਰ ਭੋਜਨ ਖਾ ਰਹੇ ਸਨ, ਪ੍ਰੰਤੂ ਸ਼ੌਚ ਇੱਕ ਵਾਰ ਵੀ ਨਹੀਂ ਜਾ ਰਹੇ ਸਨ, ਨਾ ਪੇਸ਼ਾਬ ਕਰ ਰਹੇ ਸਨ। ਇੰਨਾ ਸਵਾਦਿਸ਼ਟ ਭੋਜਨ ਸੀ ਕਿ ਪੇਟ ਭਰ-ਭਰਕੇ ਖਾ ਰਹੇ ਸਨ। ਪਹਿਲਾਂ ਤੋਂ ਦੁਗਣਾ ਖਾਹ ਰਹੇ ਸਨ। ਉਨ੍ਹਾਂ ਸਭ ਨੂੰ ਮੱਧ ਦੇ ਦਿਨ ਟੈਨਸ਼ਨ (ਚਿੰਤਾ) ਹੋਈ ਕਿ ਨਾ ਤਾਂ ਪੇਟ ਭਾਰੀ ਹੈ, ਭੁੱਖ ਠੀਕ ਲੱਗ ਰਹੀ ਹੈ, ਕਿਤੇ ਰੋਗੀ ਨਾ ਹੋ ਜਾਈਏ। ਸਤਲੋਕ ਤੋਂ ਆਏ ਸੇਵਕਾਂ ਨੂੰ ਸਮੱਸਿਆ ਦੱਸੀ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਭੋਜਨ ਐਸੀ-ਜੜ੍ਹੀ ਬੂਟੀਆਂ ਪਾਕੇ ਬਣਾਇਆ ਹੈ ਜਿਸ ਨਾਲ ਇਹ ਸਰੀਰ ਵਿੱਚ ਸਮਾ ਜਾਏਗਾ। ਅਸੀਂ ਤਾਂ ਪ੍ਰਤੀਦਿਨ ਇਹੀ ਭੋਜਨ ਲੰਗਰ ਵਿੱਚ ਬਣਾਉਂਦੇ ਹਾਂ, ਇਹੀ ਖਾਂਦੇ ਹਾਂ। ਅਸੀਂ ਕਦੇ ਸ਼ੌਚ ਨਹੀਂ ਜਾਂਦੇ ਤੇ ਨਾ ਪੇਸ਼ਾਬ ਕਰਦੇ, ਆਪ ਨਿਸ਼ਚਿੰਤ ਰਹੋ। ਫਿਰ ਵੀ ਵਿਚਾਰ ਕਰ ਰਹੇ ਸਨ ਕਿ ਖਾਣਾ ਖਾਧਾ ਹੈ, ਪ੍ਰੰਤੂ ਕੁਝ ਮਲ ਤਾਂ ਨਿਕਲਣਾ ਚਾਹੀਦਾ ਹੈ। ਉਨ੍ਹਾਂ ਨੂੰ ਲੈਟਰੀਨ ਜਾਣ ਦਾ ਦਬਾਓ ਹੋਇਆ। ਸਭ ਸ਼ਹਿਰ ਤੋਂ ਬਾਹਰ ਚੱਲ ਪਏ। ਟੱਟੀ ਦੇ ਲਈ ਏਕਾਂਤ ਸਥਾਨ ਖੋਜਕੇ ਬੈਠੇ ਤਾਂ ਗੁਦਾ ਤੋਂ ਵਾਯੂ ਨਿਕਲੀ। ਪੇਟ ਹਲਕਾ ਹੋ ਗਿਆ ਤੇ ਵਾਯੂ ਤੋਂ ਸੁਗੰਧ ਨਿਕਲੀ ਜਿਵੇਂ ਕੇਵੜੇ ਦਾ ਪਾਣੀ ਛਿੜਕਿਆ ਹੋਵੇ। ਇਹ ਸਭ ਦੇਖਕੇ ਸਭ ਨੂੰ ਸੇਵਾਦਾਰਾਂ ਦੀ ਗੱਲ ਉੱਤੇ ਵਿਸ਼ਵਾਸ਼ ਹੋਇਆ। ਤਦ ਉਨ੍ਹਾਂ ਦਾ ਭੈਅ ਸਮਾਪਤ ਹੋਇਆ ਪ੍ਰੰਤੂ ਫਿਰ ਵੀ ਸਭ ਦੀਆਂ ਅੱਖਾਂ ਉੱਤੇ ਅਗਿਆਨ ਦੀ ਪੱਟੀ ਬੰਨ੍ਹੀ ਸੀ। ਪ੍ਰਮੇਸ਼ਵਰ ਕਬੀਰ ਜੀ ਨੂੰ ਪ੍ਰਮੇਸ਼ਵਰ ਨਹੀਂ ਸਵੀਕਾਰਿਆ।

ਪੁਰਾਣਾਂ ਵਿੱਚ ਵੀ ਪ੍ਰਕਰਣ ਆਉਂਦਾ ਹੈ ਕਿ ਅਯੋਧਿਆ ਦੇ ਰਾਜਾ ਰਿਸ਼ਭ ਦੇਵ ਜੀ ਰਾਜ ਤਿਆਗਕੇ ਜੰਗਲਾਂ ਵਿੱਚ ਸਾਧਨਾ ਕਰਦੇ ਸਨ।ਉਨ੍ਹਾਂ ਨੂੰ ਭੋਜਨ ਸਵਰਗ ਵਿੱਚੋਂ ਆਉਂਦਾ ਸੀ। ਉਨ੍ਹਾਂ ਦੇ ਮਲ (ਪਾਖਾਨੇ) ਤੋਂ ਸੁਗੰਧ ਨਿਕਲਦੀ ਸੀ। ਆਸਪਾਸ ਦੇ ਖੇਤਰ ਦੇ ਵਿਅਕਤੀ ਇਸਨੂੰ ਦੇਖਕੇ ਹੈਰਾਨੀ ਜਨਕ ਹੁੰਦੇ ਸਨ। ਇਸੀ ਤਰ੍ਹਾਂ ਸਤਲੋਕ ਦਾ ਆਹਾਰ ਕਰਨ ਨਾਲ ਕੇਵਲ ਸੁਗੰਧ ਨਿਕਲਦੀ ਹੈ, ਮਲ ਨਹੀਂ। ਸਵਰਗ ਤਾਂ ਸਤਲੋਕ ਦੀ ਨਕਲ ਹੈ ਜੋ ਨਕਲੀ **(Duplicate)** ਹੈ।

ਪ੍ਰਸ਼ਨ :- ਭਗਤੀ ਦੇ ਲਈ ਘਰ ਤਿਆਗਕੇ ਜਾਣਾ ਜਾਂ ਘਰ ਰਿਹਕੇ ਭਗਤੀ ਕਰਨਾ, ਕਿਹੜਾ ਸ਼੍ਰੇਸ਼ਟ ਹੈ?

ਉੱਤਰ :-ਸ਼ਾਸਤਰਵਿਧੀ ਅਨੁਸਾਰ ਪੂਰਣ ਗੁਰੂ ਤੋਂ ਦੀਖਿਆ ਲੈ ਕੇ ਭਗਤੀ ਮਰਿਆਦਾ ਦਾ ਨਿਰਵਾਹ ਕਰਦੇ ਹੋਏ ਆਜੀਵਨ ਸਾਧਨਾ ਕਰਨ ਨਾਲ ਮੋਖਸ਼ ਹੋਏਗਾ। ਜੇਕਰ ਘਰ ਤਿਆਗਕੇ ਬਣ ਵਿੱਚ ਚਲੇ ਗਏ ਤਾਂ ਭੋਜਨ ਦੇ ਲਈ ਫਿਰ ਪਿੰਡ ਜਾਂ ਸ਼ਹਿਰ ਵਿੱਚ ਗ੍ਰਹਿਸਥੀ ਦੇ ਦੁਆਰ ਉੱਤੇ ਆਉਣਾ ਹੋਏਗਾ। ਗਰਮੀਂ-ਸਰਦੀ, ਵਾਰਿਸ਼ ਤੋਂ ਬਚਣ ਦੇ ਲਈ ਕੋਈ ਕੁਟੀਆ ਬਣਾਉਣੀ ਪਵੇਗੀ। ਵਸਤਰ ਵੀ ਮੰਗਣੇ ਪੈਣਗੇ। ਉਹ ਫਿਰ ਘਰ ਬਣ ਗਿਆ। ਇਸ ਲਈ ਘਰ ਹੀ ਰਹੋ। ਸਤਿ ਸਾਧਨਾ ਕਰੋ, ਮੋਖਸ਼ ਨਿਸ਼ਚਿਤ ਹੈ। ਵਿਆਹ ਹੋ ਜਾਂ ਨਾ ਹੋਵੇ, ਦੋਨ੍ਹੋਂ ਹੀ ਭਗਤੀ ਕਰਕੇ ਮੋਖਸ਼ ਪ੍ਰਾਪਤ ਕਰ ਸਕਦੇ ਹਨ। ਕਈ ਵਿਅਕਤੀ ਕਹਿੰਦੇ ਹਨ ਕਿ ਭਗਤੀ ਬ੍ਰਹਮਚਾਰੀ ਜੀਵਨ ਵਿੱਚ ਹੀ ਹੋ ਸਕਦੀ ਹੈ। ਇਸਦਾ ਵੀ ਉੱਤਰ ਹੈ ਕਿ ਸਤਿ ਸਾਧਨਾ ਸ਼ਾਸਤਰ ਅਨੁਸਾਰ ਕਰਕੇ ਦੋਨ੍ਹੋਂ ਮੋਖਸ਼ ਪ੍ਰਾਪਤ ਕਰ ਸਕਦੇ ਹਨ।

ਉਦਾਹਰਨ :- ਅਸੀਂ ਮੰਨਦੇ ਹਾਂ ਕਿ ਭਗਤ ਧਰੁਵ ਜੀ ਤੇ ਭਗਤ ਪ੍ਰਹਲਾਦ ਜੀ ਨੇ ਮੋਖਸ਼ ਪ੍ਰਾਪਤ ਕੀਤਾ ਸੀ। ਇਨ੍ਹਾਂ ਦੋਨ੍ਹਾਂ ਨੇ ਵਿਆਹ ਕਰਾਇਆ ਸੀ। ਬੱਚੇ ਵੀ ਸਨ। ਪ੍ਰਹਿਲਾਦ ਜੀ ਦਾ ਪੁੱਤਰ ਬੈਲੋਚਨ ਸੀ। ਪੋਤਾ ਰਾਜਾ ਬਲੀ ਸੀ ਜਿਸਨੇ ਸੌ ਯੱਗ ਕੀਤੇ ਸਨ। ਭਗਵਾਨ ਨੇ ਬਾਵਨਾ ਰੂਪ ਧਾਰਣ ਕਰਕੇ ਤਿੰਨ ਕਦਮ ਜ਼ਮੀਨ ਦੀਖਿਆ ਵਿੱਚ ਮੰਗੀ ਸੀ। ਜੋ ਕਿਹੰਦੇ ਹਨ ਕਿ ਬ੍ਰਹਮਚਾਰੀ ਪੁਰਸ਼ ਹੀ ਮੋਖਸ਼ ਦੇ ਅਧਿਕਾਰੀ ਹਨ ਤਾਂ ਵਚਾਰ ਕਰੋ ਕਿ ਹਿਜੜੇ (ਖੁਸ਼ਰੇ) ਤਾਂ ਸਦਾ ਹੀ ਬ੍ਰਹਮਚਾਰੀ ਹਨ, ਉਹ ਹੋਰ ਵੀ ਜ਼ਿਆਦਾ ਅਧਿਕਾਰੀ ਹੋਏ।

ਸਤਿ ਸਾਧਨਾ ਕਰਨ ਨਾਲ ਹਿਜੜੇ, ਬ੍ਰਹਮਚਾਰੀ, ਗ੍ਰਹਿਸਥੀ ਤੇ ਇਸਤਰੀ ਸਭ ਮੋਖਸ਼ ਪ੍ਰਾਪਤ ਕਰ ਲੈਂਦੇ ਹਨ। ਸੰਤ ਗਰੀਬਦਾਸ ਜੀ ਨੇ ਕਬੀਰ ਜੀ ਦੇ ਗਿਆਨ ਨੂੰ ਦੱਸਿਆ ਹੈ ਕਿ :-

ਗਰੀਬ, ਡੇਰੇ ਡਾਂਡੇ ਖੁਸ਼ ਰਹੋ, ਖੁਸ਼ਰੇ ਲਹੈ ਨਾ ਮੋਖਸ਼।
ਧਰੁਵ-ਪ੍ਰਹਿਲਾਦ ਪਾਰ ਹੋਏ, ਫਿਰ ਡੇਰੇ (ਘਰ) ਮੇਂ ਕੀ ਦੋਸ਼॥1॥
ਗਰੀਬ, ਕੇਲੇ ਕੀ ਕੋਪੀਨ ਹੈ, ਫੂਲ-ਪਾਤ-ਫਲ ਖਾਂਈ।
ਨਰ ਕਾ ਮੁੱਖ ਨਹੀਂ ਦੇਖਤੇ, ਬਸਤੀ ਨਿਕਟ ਨਹੀਂ ਜਾਈਂ॥2॥
ਗਰੀਬ, ਵੇ ਜੰਗਲ ਕੇ ਰੋਝ ਹੈਂ, ਜੋ ਮਨੁਸ਼ੋਂ ਬਿਦਕੇ ਜਾਹੀਂ।
ਨਿਸ਼ ਦਿਨ ਫਿਰੋ ਜਗਾੜ ਮੇਂ, ਯੂੰ ਸਾਂਈਂ ਪਾਵੈ ਨਾਂਹੀਂ॥3॥
ਗਰੀਬ, ਗਾਡੀ ਬਾਹੋ ਘਰ ਰਹੋ, ਖੇਤੀ ਕਰੋ ਖੁਸ਼ਹਾਲ।
ਸਾਂਈਂ ਸਿਰ ਉੱਪਰ ਰਾਖੀਏ, ਸਹੀ ਭਗਤ ਹਰਲਾਲ॥4॥

ਭਾਵਅਰਥ :- ਬਾਣੀ ਸੰਖਿਆ 1 ਦਾ ਭਾਵ ਉੱਤੇ ਦੱਸ ਦਿੱਤਾ ਹੈ।

ਬਾਣੀ ਸੰਖਿਆ 2-3 ਦਾ ਭਾਵਅਰਥ :- ਕੁਝ ਵਿਅਕਤੀ ਦੱਸ ਰਹੇ ਸਨ ਕਿ ਅਸੀਂ ਸੰਤ ਦੀ ਖੋਜ ਵਿੱਚ ਪਹਾੜਾਂ, ਜੰਗਲਾਂ ਵਿੱਚ ਗਏ। ਇੱਕ ਜਗ੍ਹਾ ਜੰਗਲ ਵਿੱਚ ਇੱਕ ਸਾਧੂ ਰਹਿੰਦਾ ਸੀ। ਉਸਦੇ ਵਿਸ਼ੇ ਵਿੱਚ ਉੱਥੇ ਆਸਪਾਸ ਦੇ ਪਿੰਡਾਂ ਵਾਲੇ ਦੱਸ ਰਹੇ ਸਨ ਕਿ ਉਹ ਸਾਧੂ ਪਰਦੇ ਉੱਤੇ ਕੇਲੇ ਦੇ ਪੱਤੇ ਲੰਗੋਟ ਰੂਪ ਵਿੱਚ ਬੰਨ੍ਹਦਾ ਹੈ ਤੇ ਜੰਗਲ ਵਿੱਚ ਪੱਤੇ-ਫਲ-ਫੁੱਲ ਖਾਂਦਾ ਹੈ। ਪਿੰਡ ਦੇ ਨਿਕਟ ਵੀ ਨਹੀਂ ਆਉਂਦਾ। ਮਨੁੱਖ ਦਾ ਤਾਂ ਮੁੱਖ ਵੀ ਨਹੀਂ ਦੇਖਦਾ। ਦੇਖਦੇ ਹੀ ਪੂਰੀ ਗਤੀ ਨਾਲ ਭੱਜਕੇ ਜੰਗਲ ਵਿੱਚ ਚਲਿਆ ਜਾਂਦਾ ਹੈ। ਲੋਕ ਕਿਹ ਰਹੇ ਸਨ ਕਿ ਜਿਸਨੂੰ ਵੀ ਉਸਦੇ ਦਰਸ਼ਨ ਹੋ ਜਾਂਦੇ ਹਨ, ਮਾਲਾਮਾਲ ਹੋ ਜਾਂਦਾ ਹੈ। ਅਸੀਂ ਕਈ ਦਿਨ ਦਰਸ਼ਨ ਦੇ ਲਈ ਉਸ ਜੰਗਲ ਵਿੱਚ ਸਵੇਰੇ ਜਾਂਦੇ ਅਤੇ ਸ਼ਾਮ ਤੱਕ ਰਹਿੰਦੇ। ਇੱਕ ਦਿਨ ਭੱਜਦੇ ਦੀ ਪਿੱਠ-ਪਿੱਠ ਦਿਖੀ। ਦਰਸ਼ਨ ਹੋ ਜਾਂਦੇ ਤਾਂ ਪੌਂ-ਬਾਰ੍ਹਾਂ ਹੋ ਜਾਂਦੇ। ਵਿਚਾਰ ਕਰੋ ਕਿ ਅਜਿਹੇ ਵਿਅਕਤੀ ਅਪਰਾਧੀ ਹੁੰਦਾ ਹੈ ਜੋ ਪੁਲਿਸ ਤੋਂ ਬਚਨ ਦੇ ਲਈ ਢੌਂਗ ਕਰੇ ਹੈ। ਸੰਤ ਗਰੀਬਦਾਸ ਜੀ ਨੇ ਅਜਿਹੇ ਵਿਅਕਤੀ ਨੂੰ ਰੋਝ (ਨੀਲਗਾਏ) ਦੀ ਉਪਮਾ ਦਿੱਤੀ ਹੈ ਜੋ ਆਦਮੀਆਂ ਤੋਂ ਡਰਕੇ ਭੱਜਦੇ-ਫਿਰਦੇ ਹਨ, ਅਜਿਹੇ ਵਿਅਕਤੀ ਚਾਹੇ ਦਿਨ-ਰਾਤ ਜੰਗਲ-ਉਜਾੜ ਵਿੱਚ ਭਟਕਣ, ਪ੍ਰਮਾਤਮਾ ਪ੍ਰਾਪਤ ਨਹੀਂ ਹੋ ਸਕਦਾ।

ਬਾਣੀ ਸੰਖਿਆ 4 ਦਾ ਭਾਵਅਰਥ :-

ਗਰੀਬ, ਗਾਡੀ ਬਾਹੋ ਘਰ ਰਹੋ, ਖੇਤੀ ਕਰੋ ਖੁਸ਼ਹਾਲ।
ਸਾਂਈਂ ਸਿਰ ਉੱਪਰ ਰਾਖੀਏ, ਸਹੀ ਭਗਤ ਹਰਲਾਲ॥

ਭਾਵਅਰਥ :-

## "ਹਰਲਾਲ ਜੱਟ ਦੀ ਕਥਾ"

ਪਿੰਡ-ਬੇਰੀ (ਜਿਲ੍ਹਾ-ਝੱਜਰ, ਪ੍ਰਾਂਤ-ਹਰਿਆਣਾ) ਵਿੱਚ ਇੱਕ ਹਰਲਾਲ ਨਾਮ ਦਾ ਜੱਟ ਕਿਸਾਨ ਸੀ ਜੋ ਧਾਰਮਿਕ ਪ੍ਰਵ੍ਰਿਤੀ ਦਾ ਸੀ। ਉਸਦਾ ਸਾਰਾ ਪਰਿਵਾਰ ਧਾਰਮਿਕ ਵਿਚਾਰਾਂ ਵਾਲਾ ਸੀ। ਭਗਵਾ ਭੇਸ਼ ਵਿੱਚ ਇੱਕ ਵਿਅਕਤੀ ਪਿੰਡ-ਬੇਰੀ ਦੀ ਚੌਪਾਲ ਵਿੱਚ ਰੁੱਕਿਆ। ਉਸਨੇ ਕੁਝ ਦਿਨ ਸਤਿਸੰਗ ਕੀਤਾ। ਭਗਤ ਹਰਲਾਲ ਜੀ ਨੇ ਉਨ੍ਹਾਂ ਦਾ ਪਰੀਚੈ ਪੁੱਛਿਆ ਤਾਂ

ਪਤਾ ਚੱਲਿਆ ਕਿ ਉਸਦੇ ਘਰ ਕੋਈ ਨਹੀਂ ਹੈ। ਮਾਤਾ-ਪਿਤਾ ਬਚਪਨ ਵਿੱਚ ਵਸੇ ਸਨ। ਭਗਤੀ ਦੇ ਲਈ ਘਰ ਛੱਡਿਆ ਹੈ। ਭਗਤ ਹਰਲਾਲ ਜੀ ਨੇ ਨਿਵੇਦਨ ਕੀਤਾ ਕਿ ਆਪ ਸਾਡੇ ਘਰ ਰਹੋ। ਸਾਨੂੰ ਸੰਤ ਦੀ ਸੇਵਾ ਮਿਲੇਗੀ। ਆਪਨੂੰ ਭਗਤੀ ਦਾ ਪੂਰਾ ਸਮੇਂ ਮਿਲੇਗਾ। ਭਗਵਾ ਭੇਸ਼ਧਾਰੀ ਨੇ ਹਾਂ ਕਰ ਦਿਤੀ। ਭਗਤ ਹਰਲਾਲ ਜੀ ਦੇ ਦੋ ਮਕਾਨ ਸਨ। ਇੱਕ ਵਿੱਚ ਇਸਤਰੀਆਂ ਰਹਿੰਦੀਆਂ ਸਨ। ਦੂਸਰਾ ਕੁਝ ਦੂਰੀ ਸੀ ਜਿਸ ਵਿੱਚ ਪਸ਼ੂ ਬੰਨ੍ਹੇ ਸਨ ਤੇ ਪੁਰਸ਼ ਸਦੱਸ ਰਹਿੰਦੇ ਸਨ ਜਿਸ ਨੂੰ ਘੇਰ ਜਾਂ ਪੌਲੀ ਕਹਿੰਦੇ ਹਨ। ਇਸ ਪੌਲੀ ਦੇ ਉੱਪਰ ਇੱਕ ਚੌਬਾਰਾ ਸੀ। ਉਸ ਵਿੱਚ ਉਸ ਸਾਧੂ ਨੂੰ ਰਹਿਣ ਦੇ ਲਈ ਆਗ੍ਰਿਹ ਕੀਤਾ। ਪੂਰਾ ਪਰਿਵਾਰ ਉਸਦੀ ਸੇਵਾ ਕਰਦਾ। ਦੋਨ੍ਹੋਂ-ਤਿੰਨੋਂ ਸਮੇਂ ਭੋਜਨ ਕਰਾਉਂਦਾ। ਕੁਝ ਸਾਲਾਂ ਦੇ ਮਗਰੋਂ ਉਹ ਸੰਤ ਸਰੀਰ ਤਿਆਗ ਗਿਆ। ਉਸਦਾ ਅੰਤਿਮ ਸੰਸਕਾਰ ਕਰਕੇ ਉਸਦੀ ਯਾਦਗਾਰ ਆਪਣੇ ਖੇਤ ਵਿੱਚ ਬਣਾ ਦਿੱਤੀ।

ਸ੍ਰੀ ਹਰਲਾਲ ਜੱਟ ਜੀ ਬੈਲਗੱਡੀ ਦੇ ਦੁਆਰਾ ਵਪਾਰੀਆਂ ਦਾ ਸਮਾਨ ਇੱਕ ਮੰਡੀ ਤੋਂ ਦੂਸਰੀ ਵਿੱਚ ਕਿਰਾਏ ਤੇ ਲਿਉਂਦਾ-ਲੈਕੇ ਜਾਂਦਾ ਸੀ। ਜਿਵੇਂ ਵਰਤਮਾਨ ਵਿੱਚ ਟਰੱਕ ਜਾਂ ਕੈਂਟਰ ਆਦਿ ਨਾਲ ਕਰਾਏ ਉੱਤੇ ਮਾਲ ਇੱਕ ਮੰਡੀ ਤੋਂ ਦੂਸਰੀ ਮੰਡੀ ਵਿੱਚ ਲਿਆਉਂਦੇ-ਲੈਕੇ ਜਾਂਦੇ ਹਨ। ਸੰਨ 1750 ਦੇ ਗੁੜ-ਬਾਜ਼ਰਾ, ਗਵਾਰ ਆਦਿ-ਆਦਿ ਨੂੰ ਕਿਰਾਏ ਤੇ ਢੌਂਦੇ ਸਨ। ਬੇਰੀ ਤੋਂ ਨਜਫਗੜ੍ਹ ਦੀ ਮੰਡੀ ਦਾ ਰਸਤਾ ਪਿੰਡ ਛੁੜਾਨੀ ਤੋਂ ਹੋਕੇ ਜਾਂਦਾ ਸੀ। ਸ੍ਰੀ ਹਰਲਾਲ ਜੱਟ ਜੀ ਦਾ ਇੱਕ ਬੈਲ ਗੋਰੇ ਰੰਗ ਦਾ ਸੀ ਜੋ ਕੰਮਚੋਰ ਸੀ। ਗੱਡੀ ਵਿੱਚ ਚਲਦੇ-ਚਲਦੇ ਕੁਝ ਦੇਰ ਬਾਅਦ ਬੈਠ ਜਾਂਦਾ। ਉਸਨੂੰ ਡੰਡੇ ਨਾਲ ਮਾਰਪੀਟ ਕਰਕੇ ਉਠਾਇਆ ਜਾਂਦਾ ਸੀ। ਕੁਝ ਦੂਰੀ ਉੱਤੇ ਫਿਰ ਬੈਠ ਜਾਂਦਾ। ਇਹ ਸਿਲਸਲਾ ਚਲਦਾ ਰਿਹਾ। ਇੱਕ ਦਿਨ ਗਰਮੀਆਂ ਦੇ ਮੌਸਮ ਵਿੱਚ ਸਵੇਰੇ ਤੋਂ ਲਗਭਗ 4 ਵਜੇ ਸ੍ਰੀ ਹਰਲਾਲ ਜੀ ਨਜਫਗੜ੍ਹ ਦੀ ਗੱਡੀ ਭਰਕੇ ਪਰਤ ਰਿਹਾ ਸੀ। ਪਿੰਡ ਛੁੜਾਨੀ ਦੇ ਕੋਲ ਇੱਕ ਖੂਹ ਉੱਤੇ ਪਿੰਡ ਛੁੜਾਨੀ ਦੇ ਸੰਤ ਗਰੀਬਦਾਸ ਜੀ ਇਸ਼ਨਾਨ ਕਰ ਰਹੇ ਸਨ। ਉਨ੍ਹਾਂ ਨੇ ਕਿਹਾ ਕਿ ਹੇ ਹਰਲਾਲ! ਮਤ ਮਾਰ, ਗਊ ਦਾ ਜਾਇਆ ਹੈ। ਸੰਤ ਗਰੀਬਦਾਸ ਜੀ ਜੱਟ ਕਿਸਾਨ ਸੀ। ਸਧਾਰਨ ਭੇਸ਼ਭੂਸ਼ਾ ਜੋ ਹਰਿਆਣਾ ਦੀ ਸੀ, ਧੋਤੀ-ਕੁਰਤਾ ਪਹਿਣਦੇ ਸਨ। ਹਰਲਾਲ ਜੀ ਬੋਲੇ, ਭਾਈ! ਇਸਨੇ ਮੇਰਾ ਖੂਨ ਪੀ ਰੱਖਿਆ ਹੈ। ਅੱਧਾ ਮੀਲ ਚਲਦਾ ਹੈ, ਬੈਠ ਜਾਂਦਾ ਹੈ। ਸੰਤ ਗਰੀਬਦਾਸ ਜੀ ਉਸ ਬੈਲ ਦੇ ਕੋਲ ਗਏ ਅਤੇ ਉਸਦੇ ਕੰਨ ਵਿੱਚ ਕੁਝ ਬੋਲੇ ਹੁਣ ਇਹ ਬੈਲ ਠੀਕ ਚਲੇਗਾ। ਸ੍ਰੀ ਹਰਲਾਲ ਜੀ ਨੂੰ ਵਿਸ਼ਵਾਸ਼ ਨਹੀਂ ਹੋਇਆ। ਗੱਡੀ ਲੈਕੇ ਚੱਲ ਪਿਆ। ਉਹ ਗੋਰਾ ਬੈਲ ਦੂਸਰੇ ਬੈਲ ਤੋਂ ਵੀ ਤੇਜ ਗਤੀ ਨਾਲ ਚੱਲਣ ਲੱਗਾ। ਛੁੜਾਨੀ ਪਿੰਡ ਤੋਂ ਬੇਰੀ ਤੱਕ ਬੈਠਾ ਵੀ ਨਹੀਂ ਤਾਂ ਸ੍ਰੀ ਹਰਲਾਲ ਜੀ ਦੇ ਹੈਰਾਨੀ ਤੇ ਖੁਸ਼ੀ ਦਾ ਟਿਕਾਨਾ ਨਹੀਂ ਰਿਹਾ। ਉਸਨੇ ਘਰ ਆਪਣੇ ਪਰਿਵਾਰ ਵਾਲਿਆਂ ਨੂੰ ਦੱਸਿਆ ਤਾਂ ਉਨ੍ਹਾਂ ਨੂੰ ਯਕੀਨ ਨਹੀਂ ਹੋ ਰਿਹਾ ਸੀ। ਉਸਦੇ ਮਗਰੋਂ ਹਰਲਾਲ ਜੱਟ ਪਿੰਡ ਛੁੜਾਨੀ ਵਿੱਚ ਗਿਆ। ਉਸ ਤੋਂ ਗਲਤੀ ਇਹ ਲੱਗੀ ਸੀ ਕਿ ਉਸਨੇ ਉਸ ਇਸ਼ਨਾਨ ਕਰਨ ਵਾਲੇ ਦਾ ਨਾਮ ਨਹੀਂ ਪੁੱਛਿਆ ਸੀ। ਉਲਟੇ ਪੈਰ ਪਿੰਡ ਛੁੜਾਨੀ ਨੂੰ ਚੱਲ ਪਿਆ। ਵਿਚਾਰ ਕੀਤਾ ਸੀ ਕਿ ਸ਼ਾਇਦ ਪ੍ਰਤੀਦਿਨ ਉਸ ਸਮੇਂ ਇਸ਼ਨਾਨ ਕਰਨ ਆਉਂਦਾ ਗੋਏਗਾ। ਇਸਲਈ ਸਵੇਰੇ 4 ਵਜੇ ਉਸੇ ਖੂਹ ਉੱਤੇ ਪਹੁੰਚਿਆ ਤਾਂ ਸੰਤ ਗਰੀਬਦਾਸ ਜੀ ਨੇ ਪੁੱਛਿਆ ਕਿ ਹੇ ਹਰਲਾਲ ਭਾਈ ਉਸ ਬੈਲ ਦੇ ਬਾਰੇ ਵਿੱਚ ਜਾਣਨ ਆਏ ਹੋ ਕੀ? ਹਰਲਾਲ ਜੀ ਨੇ ਕਿਹਾ ਕਿ ਆਪ ਤੋਂ ਕੁਝ ਨਹੀਂ ਛੁਪਿਆ ਹੈ। ਮੈਂ ਆਪਨੂੰ ਇਹੀ ਜਾਣਨ ਆਇਆ ਹਾਂ ਕਿ ਆਪਨੇ ਕੀ ਜਾਦੂ ਕਰ ਦਿੱਤਾ? ਉਹ ਬੈਲ ਤਾਂ ਦੂਸਰੇ ਤੋਂ ਵੀ ਤੇਜ ਚਲਦਾ ਹੈ। ਸੰਤ ਗਰੀਬਦਾਸ ਜੀ ਨੇ ਪੁੱਛਿਆ ਕਿ ਇਹ ਦੱਸਿਆ, ਆਪਦੇ ਚੌਬਾਰੇ ਵਿੱਚ ਇੱਕ ਸਾਧੂ ਰਹਿੰਦਾ

ਸੀ, ਉਸਦਾ ਕੀ ਹਾਲ ਹੈ? ਮੈਂ ਇੱਕ ਦਿਨ ਉਸ ਨੂੰ ਮਿਲਕੇ ਆਇਆ ਸੀ। ਉਸ ਦਿਨ ਆਪ ਗੱਡੀ ਲੈਕੇ ਕਿਤੇ ਗਏ ਹੋਏ ਸੀ। ਹਰਲਾਲ ਜੀ ਨੇ ਦੱਸਿਆ ਕਿ ਉਹ ਤਾਂ ਚਾਰ ਸਾਲ ਪਹਿਲਾਂ ਚੱਲਾ ਤਿਆਗ ਗਿਆ। ਉਸਦੀ ਯਾਦਗਾਰ (ਮੰਡੀ) ਵੀ ਬਣਾ ਰੱਖਿਆ ਹੈ। ਸੰਤ ਗਰੀਬਦਾਸ ਜੀ ਨੇ ਕਿਹਾ ਕਿ ਇਹ ਗੋਰਾ ਬੈਲ ਉਹੀ ਪਾਖੰਡੀ ਹੈ। ਮੈਂ ਉਸ ਨਾਲ ਗਿਆਨ ਚਰਚਾ ਕੀਤੀ ਸੀ। ਉਸਨੂੰ ਸਝਾਇਆ ਸੀ ਕਿ ਆਪਦੀ ਭਗਤੀ ਗਲਤ ਹੈ। ਆਪ ਭਗਤੀ ਵੀ ਨਹੀਂ ਕਰਦੇ ਹੋ, ਖਾਂਦੇ ਹੋ ਅਤੇ ਸੌਂ ਜਾਂਦੇ ਹੋ। ਪ੍ਰਮਾਤਮਾ ਦੇ ਦਰਬਾਰ ਵਿੱਚ ਜਦ ਲੇਖਾ ਹੋਏਗਾ, ਤਦ ਆਪਨੂੰ ਪਤਾ ਚਲੇਗਾ। ਜੋ ਖਾ ਰਹੇ ਹੋ, ਇਹ ਦੇਣਾ ਪਵੇਗਾ।

ਗਰੀਬ, ਨਰ ਸੇ ਫਿਰ ਪਸ਼ੂਆ ਕੀਜੈ, ਗਧਾ-ਬੈਲ ਬਣਾਏ।
ਛੱਪਣ ਭੋਗ ਕਹਾਂ ਮਨ ਬੌਰੇ, ਕੁਰੜੀ ਚਰਨੇ ਜਾਏ॥
ਗਰੀਬ, ਤੁਮਨੇ ਉਸ ਦਰਗਹ ਕਾ ਮੈਲ ਨਾ ਦੇਖਾ, ਧਰਮਰਾਜ ਕੈ ਤਿਲ-ਤਿਲ ਕਾ ਲੇਖਾ॥

ਪ੍ਰੰਤੂ ਉਹ ਨਾਰਾਜ਼ ਹੋ ਗਿਆ ਅਤੇ ਬੋਲਿਆ, ਤੂੰ ਗ੍ਰਹਿਸਥੀ ਹੈ, ਮੈਂ ਬਾਲ ਬ੍ਰਹਮਚਾਰੀ ਹਾਂ। ਆਪ ਜਾਓ। ਇੱਕ ਸਾਧੂ ਨੂੰ ਸਿੱਖਿਆ ਦੇਣ ਆਇਆ ਹੈ।

ਕਬੀਰ, ਰਾਮ ਨਾਮ ਸੇ ਖਿਜ ਮਰੈਂ, ਕੁਸ਼ਟੀ ਹੋ ਗਲ ਜਾਏ।
ਸ਼ੁਕਰ ਹੋਕੇ ਜੰਨਮ ਲੈ, ਨਾਕ ਡੂਬਤਾ ਖਾਏ॥

ਭਾਵਅਰਥ :- ਕਬੀਰ ਜੀ ਨੇ ਕਿਹਾ ਹੈ ਕਿ ਅਭਿਮਾਨੀ ਵਿਅਕਤੀ ਰਾਮ ਨਾਮ ਦੀ ਚਰਚਾ ਨਾਲ ਖਿੱਝ ਜਾਂਦਾ ਹੈ। ਫਿਰ ਕੋੜ੍ਹੀ (ਕੁਸ਼ਟ ਰੋਗ) ਲੱਗਕੇ ਗਲਕੇ ਮਰ ਜਾਂਦਾ ਹੈ। ਅਗਲਾ ਜੰਨਮ ਸੂਰ ਦਾ ਪ੍ਰਾਪਤ ਕਰਕੇ ਗੰਦ ਖਾਂਦਾ ਹੈ। ਸੂਰ ਦੀ ਨੱਕ ਵੀ ਗੰਦ ਵਿੱਚ ਡੁੱਬੀ ਰਹਿੰਦੀ ਹੈ। ਇਸ ਪ੍ਰਕਾਰ ਦਾ ਕਸ਼ਟ ਉਹ ਪ੍ਰਾਣੀ ਉਠਾਉਂਦਾ ਹੈ ਜੋ ਭਗਤੀ ਨਹੀਂ ਕਰਦਾ ਜਾਂ ਸੰਤ ਬਣਕੇ ਜਨਤਾ ਵਿੱਚ ਫੋਕਟ ਮਹਿਮਾ ਬਣਾਉਂਦਾ ਹੈ।

ਹੇ ਹਰਲਾਲ! ਮੈਂ ਉਸਦੇ ਕੰਨ ਵਿੱਚ ਦੱਸਿਆ ਸੀ ਕਿ ਉਹ ਦਿਨ ਯਾਦ ਕਰ, ਮੈਂ ਕੀ ਕਿਹਾ ਸੀ, ਆਪ ਮੰਨੇ ਨਹੀਂ ਸੀ। ਹੇ ਜੀਵ! ਆਪਨੂੰ ਇਸ ਕਿਸਾਨ ਦਾ ਕਰਜ ਉਤਾਰਨਾ ਪਵੇਗਾ। ਲੱਠ ਖਾਕੇ ਉਤਾਰ, ਚਾਹੇ ਰਾਜੀ-ਖੁਸ਼ੀ ਉਤਾਰ। ਵੈਸੇ ਪਿੱਛਾ ਨਹੀਂ ਛੁੱਟੇਗਾ। ਉਸ ਬੈਲ ਸਰੀਰਧਾਰੀ ਨਕਲੀ ਬਾਬਾ ਦੀ ਗੱਲ ਸਮਝ ਵਿੱਚ ਆ ਗਈ ਹੈ। ਇਹ ਪਹਿਲਾਂ ਕਿਸ ਜੰਨਮ ਵਿੱਚ ਪ੍ਰਮੇਸ਼ਵਰ ਕਬੀਰ ਜੀ ਦਾ ਸ਼ਿਸ਼ ਬਣਿਆ ਸੀ। ਪ੍ਰੰਤੂ ਫਿਰ ਗਿਰੀ ਪੰਥ ਵਿੱਚ ਚੱਲਿਆ ਗਿਆ ਸੀ। ਜਿਸ ਕਾਰਨ ਇਹ ਸੁਮਾਰਗ ਤਿਆਗਕੇ ਜੰਨਮ-ਮਰਣ ਦਾ ਕਸ਼ਟ ਭੋਗ ਰਿਹਾ ਹੈ। ਹੁਣ ਇਹ ਕਦੀ ਨਹੀਂ ਬੈਠੇਗਾ। ਹਰਲਾਲ ਜੀ ਗਰੀਬਦਾਸ ਜੀ ਦੇ ਚਰਨਾਂ ਵਿੱਚ ਡਿੱਗ ਗਏ ਅਤੇ ਕਿਹਾ ਕਿ ਹੇ ਸੰਤ ਮਹਾਰਾਜ! ਮੈਨੂੰ ਆਪਣਾ ਸ਼ਿਸ਼ ਆਪਣਾ ਸ਼ਿਸ਼ ਬਣਾ ਲਓ। ਮੈਂ ਤਾਂ ਘਰ-ਵਾਰ ਤਿਆਗਕੇ ਆਪਦੇ ਨਾਲ ਰਹੂੰਗਾ। ਮੇਰੀਆਂ ਤਾਂ ਅੱਖਾਂ ਖੁਲ੍ਹ ਗਈਆਂ। ਭਗਤੀ ਬਿਨਾਂ ਜੀਵ ਕਿੰਨਾ ਕਸ਼ਟ ਉਠਾਉਂਦਾ ਹੈ। ਸੰਤ ਗਰੀਬਦਾਸ ਜੀ ਨੇ ਇਹ ਬਾਣੀ ਬੋਲੀ :-

ਗਰੀਬ, ਗਾੜੀ ਬਾਹੋ ਘਰ ਰਹੋ, ਖੇਤੀ ਕਰੋ ਖੁਸ਼ਹਾਲ।
ਸਾਈਂ ਸਿਰ ਪਰ ਰਾਖੀਏ, ਸਹੀ ਭਗਤ ਹਰਲਾਲ॥

ਭਾਵਅਰਥ :- ਪ੍ਰਮਾਤਮਾ ਪ੍ਰਾਪਤੀ ਦੇ ਲਈ ਘਰ ਤਿਆਗਣ ਦੀ ਜ਼ਰੂਰਤ ਨਹੀਂ ਹੈ। ਆਪਣਾ ਖੇਤੀ ਦਾ ਕਾਰਜ ਤੇ ਗੱਡੀ ਬਹਾਉਣ (ਟ੍ਰਾਂਸਪੋਰਟ) ਦਾ ਕਾਰਜ ਖੁਸ਼ੀ-ਖੁਸ਼ੀ ਕਰੋ। ਘਰ ਰਹੋ। ਪ੍ਰਮਾਤਮਾ ਦੀ ਭਗਤੀ ਜੋ ਮੈਂ ਦੱਸਾਂ, ਉਹ ਕਰਦੇ ਰਹੋ। ਆਪ ਸਹੀ ਭਗਤ ਕਹਾਓਗੇ।

ਗਰੀਬ, ਨਾਮ ਉਠਤ ਨਾਮ ਬੈਠਤ, ਨਾਮ ਸੋਵਤ ਜਾਗ ਰੇ।
ਨਾਮ ਖਾਤੇ ਨਾਮ ਪੀਤੇ, ਨਾਮ ਸੇਤੀ ਲਾਗ ਰੇ॥

**ਇਹੀ ਪ੍ਰਮਾਣ ਯਜੁਰਵੇਦ ਅਧਿਆਏ 40 ਦੇ ਮੰਤਰ 15 ਵਿੱਚ ਹੈ ਕਿ :-**

ਵਾਯੂ ਅਨਿਲਮ ਅਥਈਦਮ ਅਮ੍ਰਤਮ ਭਸਮੰਤਮ ਸਰੀਰ।
ਓਮ (ੴ) ਕ੍ਰਤੂ ਸਮਰ ਕਿਲਵੇ ਸਮਰ ਕ੍ਰਤਮ ਸਮਰ॥

**ਭਾਵਅਰਥ :-** ਸੰਤ ਗਰੀਬਦਾਸ ਜੀ ਨੇ ਕਿਹਾ ਕਿ ਜੋ ਸਤਿ ਸਾਧਨਾ ਦੇ ਸਤਿ ਮੰਤਰ ਹਨ ਆਪਨੂੰ ਦੇਵਾਂਗਾ, ਉਸਦਾ ਜਾਪ ਖਾਂਦੇ-ਪੀਂਦੇ-ਜਾਗਦੇ ਸਮੇਂ ਜਾਨਿ ਸਵੇਰੇ ਸੌਂ ਕੇ ਉਠੋ, ਕੁਝ ਸਮੇਂ ਜਾਪ ਕਰੋ। ਸੌਣ ਤੋਂ ਕੁਝ ਸਮੇਂ ਪਹਿਲਾਂ ਜਾਪ ਕਰੋ। ਬੈਠਦੇ ਸਮੇਂ, ਫਿਰ ਉਠਦੇ ਸੇਂ ਪ੍ਰਮਾਤਮਾ ਦਾ ਨਾਮ ਜਾਪ ਕਰੋ। ਇਸ ਪ੍ਰਕਾਰ ਘਰ ਦਾ ਕੰਮ ਵੀ ਹੁੰਦਾ ਹਾਂ, ਸਿਮਰਨ ਵੀ। ਜਿਵੇਂ ਪਿੰਡ ਵਿੱਚ ਦੇਖਦੇ ਹਾਂ ਕਿ ਲੋਕ ਸਾਰਾ-ਸਾਰਾ ਦਿਨ ਤਾਸ਼ ਖੇਲਦੇ ਹਨ। ਹੁੱਕੇ ਤੇ ਵਖਤ ਜਾਇਆ ਕਰਦੇ ਹਨ। ਰਾਜਨੀਤੀ ਦੀਆਂ ਗੱਲਾਂ ਜਾਂ ਕਿਸੇ ਵਿਅਕਤੀ ਦੀ ਨਿੰਦਾ ਦੀ ਚਰਚਾ ਜਾਂ ਸਾਂਗ-ਸਿਨੇਮਾ ਦੇਖਣ ਵਿੱਚ ਸਮੇਂ ਨਸ਼ਟ ਕਰਦੇ ਹਨ। ਉਸ ਸਮੇਂ ਨੂੰ ਪ੍ਰਮਾਤਮਾ ਭਗਤੀ ਤੇ ਸਤਿਸੰਗ ਚਰਚਾ ਸੁਣਨ ਵਿੱਚ ਸਦ ਉਪਯੋਗ ਕਰਨ ਤਾਂ ਮੋਖਸ਼ ਸੰਭਵ ਹੈ।

ਸ੍ਰੀ ਹਰਲਾਲ ਜੱਟ ਜੀ ਦੀਖਿਆ ਲੈਕੇ ਘਰ ਆਇਆ। ਘਰਵਾਲਿਆ ਨੂੰ ਸਾਰੀ ਗੱਲ ਦੱਸੀ। ਉਸ ਨਕਲੀ ਬਾਬਾ ਦੀ ਯਾਦਗਾਰ (ਸਮਾਧੀ) ਤੋੜ ਸੁੱਟੀ ਅਤੇ ਪੂਰੇ ਪਰਿਵਾਰ ਨੂੰ ਛੁੜਾਨੀ ਲੈ ਗਏ। ਸੰਤ ਗਰੀਬਦਾਸ ਜੀ ਤੋਂ ਦੀਖਿਆ ਦਲਵਾਈ। ਆਪਣਾ ਤੇ ਆਪਣੇ ਪਰਿਵਾਰ ਦਾ ਕਲਿਆਣ ਕਰਾਇਆ। ਸੰਤ ਗਰੀਬਦਾਸ ਜੀ ਦੇ ਆਦੇਸ਼ ਨਾਲ ਉਸ ਗੋਰੇ ਬੈਲ ਨੂੰ ਕਦੀ ਗੱਡੀ ਜਾਂ ਹਲ ਵਿੱਚ ਨਹੀਂ ਜੋਤਿਆ। ਉਸਨੂੰ ਸਭ ਪਸ਼ੂਆਂ ਤੋਂ ਭਿੰਨ ਕਮਰੇ ਵਿੱਚ ਬੰਨ੍ਹਕੇ ਵਧੀਆ ਚਾਰਾ ਖਿਲਾਇਆ। ਸੰਤ ਗਰੀਬਦਾਸ ਜੀ ਨੇ ਦੱਸਿਆ ਕਿ ਇਹ ਭਗਤ ਸੀ। ਕਰਮ ਵਿਗੜਨ ਨਾਲ ਪਸ਼ੂ ਬਣਿਆ ਹੈ। ਇਸ ਤੋਂ ਕੰਮ ਨਾ ਲਓ। ਉਹ ਬੈਲ ਪੰਜ ਸਾਲ ਜਿਉਂਦਾ ਰਿਹਾ। ਭਗਤ ਹਰਲਾਲ ਜੀ ਨੇ ਉਸਦੀ ਭਗਤ ਮੰਨਕੇ ਸੇਵਾ ਕੀਤੀ। ਪ੍ਰਮਾਤਮਾ ਕਬੀਰ ਜੀ ਨੇ ਆਪਣੇ ਭੁੱਲੇ-ਭਟਕੇ ਭਗਤ ਦੀ ਪਸ਼ੂ ਜੀਵਨ ਵਿੱਚ ਸਹਾਇਤਾ ਕੀਤੀ। ਉਸਨੂੰ ਫਿਰ ਕਦੀ ਮਾਨਵ ਜੰਨਮ ਮਿਲਿਆ ਤਾਂ ਅਤੇ ਅੱਗੇ ਉਸਦੇ ਭਾਗ ਵਿੱਚ ਕੋਈ ਪੂਰਾ ਗੁਰੂ ਮਿਲਿਆ ਤਾਂ ਮੁਕਤੀ ਹੈ, ਨਹੀਂ ਤਾਂ ਫਿਰ ਚੌਰਾਸੀ ਲੱਖ ਜੂਨੀਆਂ ਵਿੱਚ ਕਸ਼ਟ ਤਿਆਰ ਹਨ। ਭਗਤ ਹਰਲਾਲ ਦੀ ਸੰਤਾਨ ਬੇਰੀ ਵਿੱਚ ਅੱਜ ਵੀ ਇਸ ਘਟਨਾ ਦੀ ਸ਼ਾਖਸ਼ੀ ਹੈ।

## "ਤੰਬਾਕੂ ਸੇਵਨ ਕਰਨਾ ਮਹਾਂਪਾਪ ਹੈ"

ਸੰਤ ਗਰੀਬਦਾਸ ਜੀ ਨੇ ਭਗਤ ਹਰਲਾਲ ਜੀ ਨੂੰ ਕਿਹਾ ਕਿ ਆਪ (ਜੋ ਵੀ ਦੀਖਿਆ ਲੈਂਦਾ ਹੈ) ਤੰਬਾਕੂ ਦਾ (ਹੁੱਕਾ, ਬੀੜੀ, ਸਿਗਰੇਟ, ਚਿਲਮ ਆਦਿ ਵਿੱਚ ਪਾਕੇ ਵੀ) ਕਦੀ ਸੇਵਨ ਨਹੀਂ ਕਰਨਾ ਤੇ ਹੋਰ ਨਸ਼ੀਲੀ ਵਸਤੂਆਂ ਦਾ ਪ੍ਰਯੋਗ ਨਾ ਕਰਨਾ। ਭਗਤ ਨੇ ਕਿਹਾ ਕਿ ਹੇ ਮਹਾਰਾਜ ਜੀ ! ਤੰਬਾਕੂ ਤਾਂ ਲਗਭਗ ਸਭ ਕਿਸਾਨ ਪੀਂਦੇ ਹਨ। ਇਸ ਵਿੱਚ ਕੀ ਹਾਨੀ ਹੈ?

**ਉੱਤਰ :-** ਸੰਤ ਗਰੀਬਦਾਸ ਜੀ ਨੇ ਦੱਸਿਆ ਕਿ ਆਪਨੇ ਰਾਮਾਇਣ ਤੇ ਮਹਾਂਭਾਰਤ ਦੀ ਕਥਾ ਤਾਂ ਸੁਣੀ ਹੋਏਗੀ। ਉਸ ਵਿੱਚ ਹੁੱਕਾ ਸੇਵਨ ਦਾ ਕਿਤੇ ਵਰਣਨ ਨਹੀਂ ਹੈ। ਤੰਬਾਕੂ ਦੀ ਉਤਪੱਤੀ ਦੱਸਾਂ ਕਿਵੇਂ ਹੋਈ ਹੈ, ਸੁਣ !

# "ਤੰਬਾਕੂ ਦੀ ਉਤਪੱਤੀ ਕਥਾ"

ਇੱਕ ਰਿਸ਼ੀ ਤੇ ਇੱਕ ਰਾਜਾ ਸਾਢੂ ਸਨ। ਇੱਕ ਦਿਨ ਰਾਜਾ ਦੀ ਰਾਣੀ ਨੇ ਆਪਣੀ ਭੈਣ ਰਿਸ਼ੀ ਦੀ ਪਤਨੀ ਦੇ ਕੋਲ ਸੰਦੇਸ਼ ਭੇਜਿਆ ਕਿ ਪੂਰਾ ਪਰਿਵਾਰ ਸਾਡੇ ਘਰ ਭੋਜਨ ਦੇ ਲਈ ਆਏ। ਮੈਂ ਆਪਨੂੰ ਮਿਲਣਾ ਵੀ ਚਾਹੁੰਦੀ ਹਾਂ, ਬੁਹਤ ਯਾਦ ਆ ਰਹੀ ਹੈ। ਆਪਣੀ ਭੈਣ ਦਾ ਸੰਦੇਸ਼ ਰਿਸ਼ੀ ਦੀ ਪਤਨੀ ਨੇ ਆਪਣੇ ਪਤੀ ਨਾਲ ਸਾਂਝਾ ਕੀਤਾ ਤਾਂ ਰਿਸ਼ੀ ਜੀ ਨੇ ਕਿਹਾ ਕਿ ਸਾਢੂ ਨਾਲ ਦੋਸਤੀ ਚੰਗੀ ਨਹੀਂ ਹੁੰਦੀ। ਤੇਰੀ ਭੈਣ ਵੈਭਵ ਦਾ ਜੀਵਨ ਜਿਉਂ ਰਹੀ ਹੈ। ਰਾਜਾ ਨੂੰ ਧੰਨ ਤੇ ਰਾਜ ਤੇ ਰਾਜ ਦੀ ਸ਼ਕਤੀ ਦਾ ਅਹੰਕਾਰ ਹੁੰਦਾ ਹੈ। ਉਹ ਆਪਣੀ ਬੇਇਜਤੀ ਕਰਨ ਨੂੰ ਬੁਲਾ ਰਹੇ ਹਨ ਕਿਉਂਕਿ ਫਿਰ ਸਾਨੂੰ ਵੀ ਕਿਹਣਾ ਪਵੇਗਾ ਕਿ ਆਪ ਵੀ ਸਾਡੇ ਘਰ ਭੋਜਨ ਦੇ ਲਈ ਆਉਣਾ। ਅਸੀਂ ਉਨ੍ਹਾਂ ਜਿਹੀ ਭੋਜਨ-ਵਿਵਸਥਾ ਜੰਗਲ ਵਿੱਚ ਨਹੀਂ ਕਰ ਪਾਵਾਂਗੇ। ਇਹ ਸਭ ਸਾਢੂ ਜੀ ਦਾ ਛੜਿਅੰਤਰ ਹੈ। ਆਪਦੇ ਸਾਹਮਣੇ ਆਪਣੇ ਆਪ ਨੂੰ ਮਹਾਨ ਤੇ ਮੈਨੂੰ ਗਰੀਬ ਸਿੱਧ ਕਰਨਾ ਚਾਹੁੰਦਾ ਹੈ। ਆਪ ਇਹ ਵਿਚਾਰ ਤਿਆਗ ਦੇਵੋ। ਸਾਡੇ ਨਾ ਜਾਣੇ ਵਿੱਚ ਹਿੱਤ ਹੈ। ਪ੍ਰੰਤੂ ਰਿਸ਼ੀ ਦੀ ਪਤਨੀ ਨਹੀਂ ਮੰਨੀ। ਰਿਸ਼ੀ ਤੇ ਪਤਨੀ ਤੇ ਪਰਿਵਾਰ ਰਾਜਾ ਦਾ ਮਹਿਮਾਨ ਬਣਕੇ ਚਲਿਆ ਗਿਆ। ਰਾਣੀ ਨੇ ਬਹੁਮੁੱਲ ਅਭੂਸ਼ਣ ਪਹਿਣ ਰੱਖੇ ਸਨ। ਬਹੁਮੁੱਲ ਵਸਤਰ ਪਿਹਣੇ ਹੋਏ ਸਨ। ਰਿਸ਼ੀ ਦੀ ਪਤਨੀ ਦੇ ਗਲੇ ਵਿੱਚ ਰਾਮ ਨਾਮ ਜੱਪਣ ਵਾਲੀ ਮਾਲਾ ਤੇ ਸਮਾਨ ਵਸਤਰ ਸਾਧਵੀ ਵਾਲੇ ਜਿਸ ਨੂੰ ਦੇਖਕੇ ਦਰਬਾਰ ਦੇ ਕਰਮਚਾਰੀ-ਅਧਿਕਾਰੀ ਮੁਸਕਰਾ ਰਹੇ ਸਨ ਕਿ ਇਹ ਹੈ ਰਾਜਾ ਦਾ ਸਾਢੂ। ਕਿੱਥੇ ਰਾਜਾ ਭੋਜ, ਕਹਾਂ ਗੰਗੂ ਤੇਲੀ। ਇਹ ਚਰਚਾ ਰਿਸ਼ੀ ਪਰਿਵਾਰ ਸੁਣ ਰਿਹਾ ਸੀ। ਭੋਜਨ ਕਰਨ ਦੇ ਪਿੱਛੋਂ ਰਿਸ਼ੀ ਦੀ ਪਤਨੀ ਨੇ ਵੀ ਕਿਹਾ ਕਿ ਆਪ ਸਾਡੇ ਇੱਥੇ ਵੀ ਇਸ ਦਿਨ ਭੋਜਨ ਕਰਨ ਆਈਏਗਾ।

ਨਿਸ਼ਚਿਤ ਦਿਨ ਨੂੰ ਰਾਜਾ ਹਜਾਰਾਂ ਸੈਨਿਕ ਲੈਕੇ ਸਹਿ ਪਰਿਵਾਰ ਸਾਢੂ ਰਿਸ਼ੀ ਜੀ ਦੀ ਕੁਟੀਆਂ ਵਿੱਚ ਪਹੁੰਚ ਗਿਆ। ਰਿਸ਼ੀ ਜੀ ਨੇ ਸਵਰਗ ਲੋਕ ਦੇ ਰਾਜਾ ਇੰਦਰ ਨੂੰ ਨਿਵੇਦਨ ਕਰਕੇ ਇੱਕ ਕਾਮਧੇਨੂ (ਹਰ ਇੱਛਾ ਪੂਰਤੀ ਕਰਨ ਵਾਲੀ ਗਾਂ, ਜਿਸਦੀ ਉਪਸਥਿਤੀ ਵਿੱਚ ਖਾਣ ਦੀ ਕਿਸੇ ਪਦਾਰਥ ਦੀ ਕਾਮਨਾ ਕਰਨ ਨਾਲ ਮਿਲ ਜਾਂਦਾ ਹੈ, ਇਹ ਪੌਰਾਣਿਕ ਮਾਣਤਾ ਹੈ।) ਮੰਗੀ। ਉਸਦੇ ਬਦਲੇ ਵਿੱਚ ਰਿਸ਼ੀ ਨੇ ਆਪਣੇ ਪੁੰਨ ਕਰਮ ਸੰਕਲਪ ਕੀਤੇ ਸਨ। ਇੰਦਰ ਦੇਵ ਨੇ ਇੱਕ ਕਾਮਧੇਨੂ ਤੇ ਇੱਕ ਲੰਬਾ-ਚੌੜਾ ਤੰਬੂ (Tent) ਭੇਜਿਆ ਅਤੇ ਕੁਝ ਸੇਵਾਦਾਰ ਵੀ ਭੇਜੇ। ਟੈਂਟ ਦੇ ਅੰਦਰ ਗਾਂ ਨੂੰ ਛੱਡ ਦਿੱਤਾ। ਰਿਸ਼ੀ ਪਰਿਵਾਰ ਨੇ ਗਊ ਮਾਤਾ ਦੀ ਆਰਤੀ ਉਤਾਰੀ। ਆਪਣੀ ਮਨੋਕਾਮਨਾ ਦੱਸੀ। ਉਸੀ ਸਮੇਂ ਛੱਪਣ (56) ਪ੍ਰਕਾਰ ਦੇ ਭੋਗ ਚਾਂਦੀ ਦੀਆਂ ਪਰਾਂਤਾਂ, ਟੋਕਨੀਆਂ, ਕੜਾਹੀਆਂ ਵਿੱਚ ਸਵਰਗ ਤੋਂ ਆਏ ਅਤੇ ਟੈਂਟ ਵਿੱਚ ਰੱਖੇ ਜਾਣੇ ਲੱਗੇ। ਲੱਡੂ, ਜਲੇਬੀ, ਕਚੌਰੀ, ਦਹੀਂ ਬੜੇ, ਹਲਵਾ, ਖੀਰ, ਦਾਲ, ਰੋਟੀ (ਮੰਡੇ) ਤੇ ਪੂਰੀ, ਬੂੰਦੀ, ਬਰਫੀ, ਰਸਗੁੱਲੇ ਆਦਿ-ਆਦਿ ਤੋਂ ਅੱਧਾ ਏਕੜ ਦਾ ਟੈਂਟ ਭਰ ਗਿਆ। ਰਿਸ਼ੀ ਜੀ ਨੇ ਰਾਜਾ ਨੂੰ ਕਿਹਾ ਕਿ ਭੋਜਨ ਜੀਮੋ। ਰਾਜਾ ਨੇ ਬੇਇੱਜਤੀ ਕਰਨ ਦੇ ਲਈ ਕਿਹਾ ਕਿ ਮੇਰੀ ਸੈਨਾ ਵੀ ਨਾਲ ਭੋਜਨ ਖਾਏਗੀ। ਘੋੜਿਆਂ ਨੂੰ ਵੀ ਚਾਰਾ ਖਿਲਾਉਣਾ ਹੈ। ਰਿਸ਼ੀ ਜੀ ਨੇ ਕਿਹਾ ਕਿ ਪ੍ਰਭੂ ਕ੍ਰਿਪਾ ਨਾਲ ਸਭ ਵਿਵਸਥਾ ਹੋ ਜਾਏਗੀ। ਪਹਿਲਾਂ ਆਪ ਤੇ ਸੈਨਾ ਭੋਜਨ ਕਰੋ। ਰਾਜਾ ਉੱਠਕੇ ਭੋਜਨ ਕਰਨ ਵਾਲੇ ਸਥਾਨ ਉੱਪਰ ਗਿਆ। ਉੱਥੇ ਵੀ ਸੁੰਦਰ ਕਪੜੇ ਵਿਛੇ ਸਨ। ਰਾਜਾ ਦੇਖਕੇ ਹੈਰਾਨੀਜਨਕ ਰਿਹ ਗਿਆ। ਫਿਰ ਚਾਂਦੀ ਦੀਆਂ ਥਾਲੀਆਂ ਵਿੱਚ ਭਿੰਨ-ਭਿੰਨ ਪ੍ਰਕਾਰ ਦੇ ਭੋਜਨ ਲਿਆ-ਲਿਆਕੇ ਸੇਵਾਦਾਰ ਰੱਖਣ ਲੱਗੇ। ਅੰਨਦੇਵ ਦੀ ਉਸਤਤੀ ਕਰਕੇ ਰਿਸ਼ੀ ਜੀ ਨੇ ਭੋਜਨ ਕਰਨ ਦੀ ਪ੍ਰਾਥਨਾਂ ਕੀਤੀ। ਰਾਜਾ ਨੇ ਦੇਖਿਆ ਕਿ ਇਸਦੇ ਸਾਹਮਣੇ ਤਾਂ ਮੇਰਾ ਭੋਜਨ-ਭੰਡਾਰਾ ਕੁਝ ਵੀ ਨਹੀਂ ਸੀ। ਮੈਂ ਤਾਂ ਕੇਵਲ ਰਿਸ਼ੀ-

ਪਰਿਵਾਰ ਨੂੰ ਭੋਜਨ ਕਰਾਇਆ ਸੀ। ਉਹ ਵੀ ਤਿੰਨ-ਚਾਰ ਪਦਾਰਥ ਬਣਾਏ ਸਨ। ਰਾਜਾ ਸ਼ਰਮ ਦੇ ਮਾਰੇ ਪਾਣੀ-ਪਾਣੀ ਹੋ ਗਿਆ। ਖਾਣਾ ਖਾਂਦੇ ਵਖਤ ਬੁਹਤ ਪ੍ਰੇਸ਼ਾਨ ਸੀ। ਈਰਖਾ ਦੀ ਅੱਗ ਧੁੱਖਣ ਲੱਗੀ, ਬੇਇੱਜਤੀ ਮੰਨ ਲਈ। ਸਾਰੇ ਸੈਨਿਕ ਖਾਣ ਅਤੇ ਸਰਹਾਉਣ। ਰਾਜਾ ਦਾ ਰਕਤ ਜਲ ਰਿਹਾ ਸੀ। ਆਪਣੇ ਟੈਂਟ ਵਿੱਚ ਜਾਕੇ ਰਿਸ਼ੀ ਨੂੰ ਬੁਲਾਇਆ ਅਤੇ ਪੁੱਛਿਆ ਕਿ ਇਹ ਭੋਜਨ ਜੰਗਲ ਵਿੱਚ ਕਿਵੇਂ ਬਣਿਆ? ਨਾ ਕੋਈ ਕੜਾਹੀ ਚੱਲ ਰਹੀ ਹੈ, ਨਾ ਕੋਈ ਚੁੱਲ੍ਹਾ ਜਲ ਰਿਹਾ ਹੈ। ਰਿਸ਼ੀ ਜੀ ਨੇ ਦੱਸਿਆ ਕਿ ਮੈਂ ਆਪਣੇ ਪੁੰਨ ਤੇ ਭਗਤੀ ਦੇ ਬਦਲੇ ਸਵਰਗ ਤੋਂ ਇੱਕ ਗਾਂ ਉਧਾਰੀ ਮੰਗੀ ਹੈ। ਉਸ ਗਾਂ ਵਿੱਚ ਵਿਸ਼ੇਸ਼ਤਾ ਹੈ ਕਿ ਅਸੀਂ ਜਿੰਨਾਂ ਭੋਜਨ ਚਾਹੇ, ਤੁਰੰਤ ਉਪਲੱਭਧ ਕਰਾ ਦਿੰਦੀ ਹੈ। ਰਾਜਾ ਨੇ ਕਿਹਾ ਕਿ ਮੇਰੇ ਸਾਹਮਣੇ ਉਪਲਬਧ ਕਰਾਓ ਤਾਂ ਮੈਨੂੰ ਵਿਸ਼ਵਾਸ਼ ਹੋ। ਰਿਸ਼ੀ ਤੇ ਰਾਜਾ ਟੈਂਟ ਦੇ ਦੁਆਰ ਉੱਪਰ ਖੜ੍ਹੇ ਹੋ ਗਏ। ਅੰਦਰ ਕੇਵਲ ਗਾਂ ਖੜ੍ਹੀ ਸੀ। ਦੁਆਰ ਦੇ ਵੱਲ ਮੁਖ ਸੀ। ਟੈਂਟ ਖਾਲੀ ਸੀ ਕਿਉਂਕਿ ਸਭ ਨੇ ਭੋਜਨ ਖਾ ਲਿਆ ਸੀ। ਬਾਕੀ ਬਚਿਆ ਸਮਾਨ ਤੇ ਸੇਵਕ ਲੈ ਜਾ ਚੁੱਕੇ ਸਨ। ਗਾਂ ਨੂੰ ਰਿਸ਼ੀ ਜੀ ਦੀ ਅਨੁਮਤੀ ਦਾ ਇੰਤਜਾਰ ਸੀ। ਉਸਦਾ ਭੋਜਨ ਇਸ ਤੋਂ ਬਣਵਾ ਲਊਂਗਾ। ਤੇਰੇ ਕਿਸ ਕੰਮ ਦੀ ਹੈ? ਰਿਸ਼ੀ ਨੇ ਕਿਹਾ, ਰਾਜਣ! ਮੈਂ ਇਹ ਗਊ ਮਾਤਾ ਉਧਾਰੀ ਲੈ ਰੱਖੀ ਹੈ। ਸਵਰਗ ਤੋਂ ਮੰਗਵਾਈ ਹੈ। ਮੈਂ ਇਸਦਾ ਮਾਲਿਕ ਨਹੀਂ ਹਾਂ। ਮੈਂ ਆਪਨੂੰ ਨਹੀਂ ਦੇ ਸਕਦਾ। ਰਾਜਾ ਨੇ ਦੂਰ ਖੜ੍ਹੇ ਸੈਨਿਕਾਂ ਨੂੰ ਕਿਹਾ ਕਿ ਇਸ ਗਾਂ ਨੂੰ ਲੈ ਚਲੋ। ਰਿਸ਼ੀ ਨੇ ਦੇਖਿਆ ਕਿ ਸਾਢੂ ਦੀ ਨੀਅਤ ਵਿੱਚ ਖੋਟ ਆ ਗਿਆ ਹੈ। ਉਸੀ ਸਮੇਂ ਰਿਸ਼ੀ ਜੀ ਨੇ ਗਊ ਮਾਤਾ ਨੂੰ ਕਿਹਾ ਕਿ ਗਊ ਮਾਤਾ! ਆਪ ਆਪਣੇ ਲੋਕ ਅਪਣੇ ਧਨੀ ਸਵਰਗਰਾਜ ਇੰਦਰ ਦੇ ਕੋਲ ਜਲਦੀ ਜਾਓ। ਉਸੀ ਸਮੇਂ ਕਾਮਧੇਨੂ ਟੈਂਟ ਨੂੰ ਫਾੜਕੇ ਸਿੱਧੀ ਉੱਪਰ ਨੂੰ ਉੱਡ ਚੱਲੀ। ਰਾਜਾ ਨੇ ਗਾਂ ਨੂੰ ਗਿਰਾਉਣ ਦੇ ਲਈ ਗਾਂ ਦੇ ਪੈਰ ਵਿੱਚ ਤੀਰ ਮਾਰਿਆ। ਗਾਂ ਦੇ ਪੈਰ ਤੋਂ ਖੂਨ ਵਿਹਣ ਲੱਗਾ ਅਤੇ ਪ੍ਰਿਥਵੀ ਉੱਤੇ ਡਿੱਗਨ ਲੱਗਾ। ਗਾਂ ਘਾਇਲ ਅਵਸਥਾ ਵਿੱਚ ਸਵਰਗ ਵਿੱਚ ਚਲੀ ਗਈ। ਜਿੱਥੇ-ਜਿੱਥੇ ਗਾਂ ਦਾ ਰਕਤ ਗਿਰਿਆ ਸੀ, ਉੱਥੇ-ਉੱਥੇ ਤੰਬਾਖੂ ਉੱਗ ਗਿਆ। ਫਿਰ ਬੀਜ਼ ਬਣਕੇ ਅਨੇਕਾਂ ਪੌਦੇ ਬਣਨ ਲੱਗੇ। ਸੰਤ ਗਰੀਬਦਾਸ ਜੀ ਨੇ ਕਿਹਾ ਹੈ ਕਿ :-

ਤਮਾ + ਖੂ = ਤਮਾਖੂ।

ਖੂ ਨਾਮ ਖੂਨ ਕਾ ਤਮਾ ਨਾਮ ਗਾਏ। ਸੌ ਵਾਰ ਸੌਗੰਧ ਇਸੇ ਨਾ ਪੀਏ ਨਾ ਖਾਏ॥

ਭਾਵਅਰਥ ਹੈ ਕਿ ਫਾਰਸ਼ੀ ਭਾਸ਼ਾ ਵਿੱਚ "ਤਮਾ" ਗਾਂ ਨੂੰ ਕਹਿੰਦੇ ਹਨ। ਖੂ +ਖੂਨ ਜਾਣੀ ਰਕਤ ਨੂੰ ਕਹਿੰਦੇ ਹਨ। ਇਹ ਤੰਬਾਕੂ ਗਾਂ ਦੇ ਰਕਤ ਤੋਂ ਉਪਜਿਆ ਹੈ। ਇਸਦੇ ਉੱਪਰ ਗਾਂ ਦੇ ਬਾਲ ਜਿਵੇਂ ਰੂੰਗ (ਰੋਮ) ਜਿਹੇ ਹੁੰਦੇ ਹਨ। ਹੇ ਮਾਨਵ! ਤੈਨੂੰ ਸੌ ਵਾਰ ਸੌਂਹ ਹੈ ਕਿ ਇਸ ਤੰਬਾਕੂ ਦਾ ਸੇਵਨ ਕਿਸੇ ਰੂਪ ਵਿੱਚ ਵੀ ਨਾ ਕਰ। ਤੰਬਾਖੂ ਦਾ ਸੇਵਨ ਗਾਂ ਦਾ ਖੂਨ ਪੀਣ ਦੇ ਸਮਾਨ ਪਾਪ ਲਗਦਾ ਹੈ। ਮੁਸ਼ਲਮਾਨ ਧਰਮ ਦੇ ਵਿਅਕਤੀਆਂ ਨੂੰ ਹਿੰਦੂਆਂ ਤੋਂ ਪਤਾ ਚੱਲਿਆ ਕਿ ਤੰਬਾਖੂ ਦੀ ਉਤਪੱਤੀ ਐਸੇ ਹੋਈ ਹੈ। ਉਨ੍ਹਾਂ ਨੇ ਗਾਂ ਦਾ ਖੂਨ ਸਮਝਕੇ ਖਾਣਾ ਤੇ ਹੁੱਕਾ ਵਿੱਚ ਪੀਣਾ ਸ਼ੁਰੂ ਕਰ ਦਿੱਤਾ ਕਿਉਂਕਿ ਗਲਤ ਗਿਆਨ ਦੇ ਅਧਾਰ ਨਾਲ ਮੁਸ਼ਲਮਾਨ ਭਾਈ ਗਾਂ ਦੇ ਮਾਸ ਨੂੰ ਖਾਣਾ ਧਰਮ ਦਾ ਪ੍ਰਸ਼ਾਦ ਮੰਨਦੇ ਹਨ। ਅਸਲ ਵਿੱਚ ਹਜਰਤ ਮਹੁੰਮਦ ਜੋ ਮੁਸਲਮਾਨ ਧਰਮ ਦੇ ਪ੍ਰਵਰਤਕ ਮੰਨੇ ਜਾਂਦੇ ਹਨ, ਉਨ੍ਹਾਂ ਨੇ ਕਦੀ-ਵੀ ਜੀਵ ਦਾ ਮਾਸ ਨਹੀਂ ਖਾਧਾ ਸੀ।

ਗਰੀਬ, ਨਬੀ ਮਹੁੰਮਦ ਨਮਸਕਾਰ ਹੈ, ਰਾਮ ਰਸੂਲ ਕਹਾਇਆ।
ਇਕ ਲਾਖ ਅੱਸੀ ਕੁ ਸੌਗੰਧ, ਜਿਨ ਨਹੀਂ ਕਰਦ ਚਲਾਇਆ॥

ਗਰੀਬ, ਅਰਸ ਕੁਰਸ਼ ਪਰ ਅਲਹ ਤਖਤ ਹੈ, ਖਾਲਿਕ ਬਿਨ ਨਹੀਂ ਖਾਲੀ।
ਵੈ ਪੈਗੰਬਰ ਪਾਕ ਪੁਰਸ਼ ਥੇ, ਸਾਹੇਬ ਕੇ ਅਬਦਾਲੀ॥

**ਭਾਵਅਰਥ :-** ਨਬੀ ਮਹੁੰਮਦ ਤਾਂ ਆਦਰਣੀਏਂ ਮਹਾਂਪੁਰਸ਼ ਸਨ ਜੋ ਪ੍ਰਮਾਤਮਾ ਸੰਦੇਸ਼ ਵਾਹਕ ਸਨ। ਐਸੇ-ਐਸੇ ਇੱਕ ਲੱਖ ਅੱਸੀ ਹਜਾਰ ਪੈਗੰਬਰ ਮੁਸ਼ਲਮਾਨ ਧਰਮ ਵਿੱਚ (ਬਾਬਾ ਆਦਮ ਤੋਂ ਲੈਕੇ ਮਹੁੰਮਦ ਤੱਕ) ਮੰਨੇ ਗਏ ਹਨ। ਉਹ ਸਭ ਪਾਕ (ਪਵਿੱਤਰ) ਵਿਅਕਤੀ ਸਨ ਜਿੰਨ੍ਹਾਂ ਨੇ ਕਦੀ ਕਿਸੇ ਪਸ਼ੂ-ਪੰਛੀ ਉੱਤੇ ਕਰਦ ਜਾਣੀ ਤਲਵਾਰ ਨਹੀਂ ਚਲਾਈ। ਉਹ ਤਾਂ ਪ੍ਰਮਾਤਮਾ ਤੋਂ ਡਰਨ ਵਾਲੇ ਸਨ। ਪ੍ਰਮਾਤਮਾ ਕ੍ਰਿਪਾ ਪਾਤਰ ਸਨ। ਬਾਅਦ ਵਿੱਚ ਕੁਝ ਮੁੱਲਾ-ਕਾਜੀਆਂ ਨੇ ਮਾਸ ਖਾਣ ਦੀ ਪ੍ਰੰਪਰਾ ਸ਼ੁਰੂ ਕਰ ਦਿਤੀ ਜੋ ਅੱਗੇ ਚੱਲਕੇ ਧਾਰਮਿਕਤਾ ਦਾ ਵਿਵਾਦ (ਵਿਗੜਿਆ ਰੂਪ) ਬਣ ਗਈ। ਉਸੀ ਅਧਾਰ ਤੇ ਸਾਰੇ ਮੁਸ਼ਲਮਾਨ ਭਾਈ ਪਾਪ ਨੂੰ ਖਾ ਰਹੇ ਹਨ। ਫਿਰ ਭ੍ਰਮਿਤ ਮੁਸ਼ਲਮਾਨਾਂ ਨੇ ਤੰਬਾਕੂ ਦਾ ਸੇਵਨ (ਖਾਣਾ, ਹੁੱਕਾ, ਬਣਾਕੇ ਪੀਣਾ) ਆਰੰਭ ਕਰ ਦਿੱਤਾ। ਭੋਲੇ ਹਿੰਦੂ ਧਰਮ ਦੇ ਵਿਅਕਤੀਆਂ ਨੇ ਉਨ੍ਹਾਂ ਦੀ ਚਾਲ ਨਹੀਂ ਸਮਝੀ। ਉਨ੍ਹਾਂ ਦੇ ਕਹਿਣੇ ਨਾਲ ਤੰਬਾਖੂ ਦਾ ਸੇਵਨ ਜੋਰ-ਸ਼ੋਰ ਨਾਲ ਸ਼ੁਰੂ ਕਰ ਦਿੱਤਾ। ਵਰਤਮਾਨ ਵਿੱਚ ਤਾਂ ਇਹ ਪੰਚਾਇਤ ਦਾ ਪਿਆਲਾ ਬਣ ਗਿਆ ਹੈ ਜੋ ਭਾਰੀ ਭੁੱਲ ਹੈ। ਅਗਿਆਨਤਾ ਪਰਦਾ ਹੈ। ਇਸੇ ਭੁੱਲਕੇ ਵੀ ਸੇਵਨ ਨਹੀਂ ਕਰਨਾ ਚਾਹੀਦਾ ਹੈ। ਸੰਤ ਗਰੀਬਦਾਸ ਜੀ ਨੇ ਫਿਰ ਦੱਸਿਆ ਹੈ ਕਿ ਹੇ ਭਗਤ ਹਰਲਾਲ ਜੀ ! ਅਤੇ ਸੁਣ ਤੰਬਾਖੂ ਸੇਵਨ ਦੇ ਪਾਪ :-

ਗਰੀਬ, ਪਰਦਬਾਰਾ ਇਸਤਰੀ ਕਾ ਖੋਲ੍ਹੇ। ਸਤਰ ਜੰਨਮ ਅੰਧਾ ਹੋ ਡੋਲੇ।1।
ਮਦਿਰਾ ਪੀਵੈ ਕੜਵਾ ਪਾਣੀ। ਸਤਰ ਜੰਨਮ ਸ਼ਵਾਨ ਦੇ ਜਾਨੀ।2।
ਮਾਸ ਆਹਾਰੀ ਮਨਵਾ, ਪ੍ਰਤੱਖ ਰਾਖਸ਼ਸ਼ ਜਾਣ। ਮੁੱਖ ਦੇਖੋ ਨਾ ਤਾਸ ਦਾ, ਵੋ ਫਿਰੈ ਚੌਰਾਸੀ ਖਾਣ।3।
ਸੁਰਾਪਾਨ ਮੱਧ ਮਾਸਾਆਹਾਰੀ। ਗਮਨ ਕਰੈ ਭੋਗੇ ਪਰ ਨਾਰੀ।4।
ਸਤਰ ਜੰਨਮ ਕਟਤ ਹੈਂ ਸ਼ੀਸੰ। ਸ਼ਾਖਸ਼ੀ ਸਾਹਿਬ ਹੈਂ ਜਗਦੀਸ਼ਮ।5।
ਸੌ ਨਾਰੀ ਜਾਰੀ ਕਰੈ, ਸੁਰਾਪਾਨ ਸੌ ਵਾਰ। ਏਕ ਚਿਲਮ ਹੁੱਕਾ ਭਰੈ, ਡੂਬੈ ਕਾਲੀ ਧਾਰ।6।
ਹੁੱਕਾ ਹਰਦਮ ਪੀਵਤੇ, ਲਾਲ ਮਿਲਾਵੇ ਧੂਰ। ਇਸਮੇਂ ਸ਼ੰਸ਼ੇ ਹੈ ਨਹੀਂ, ਜੰਨਮ ਪਿਛਲੇ ਸੂਅਰ॥

**ਉਪਰੋਕਤ ਬਾਣੀਆਂ ਦਾ ਭਾਵਅਰਥ :-**

**ਬਾਣੀ ਸੰਖਿਆ 1** ਵਿੱਚ ਕਿਹਾ ਹੈ ਕਿ ਜੋ ਵਿਅਕਤੀ ਹੋਰ ਇਸਤਰੀ ਨਾਲ ਅਵੈਦ ਸੰਬੰਧ ਬਣਾਉਂਦਾ ਹੈ, ਉਸ ਪਾਪ ਦੇ ਕਾਰਨ ਉਹ ਸੱਤਰ ਜੰਨਮ ਅੰਨ੍ਹੇ ਦੇ ਪ੍ਰਾਪਤ ਕਰਦਾ ਹੈ। ਅੰਨ੍ਹਾਂ ਗਧਾ-ਗਧੀ, ਅੰਨ੍ਹਾਂ ਬੈਲ, ਅੰਨ੍ਹਾਂ ਮਨੁੱਖ ਜਾਂ ਅੰਨ੍ਹੀ ਇਸਤਰੀ ਦੇ ਲਗਾਤਾਰ ਸੱਤਰ ਜੰਨਮਾਂ ਵਿੱਚ ਕਸ਼ਟ ਭੋਗਦਾ ਹੈ।

**ਬਾਣੀ ਸੰਖਿਆ 2 :-** ਕੜਵੀ ਸ਼ਰਾਬ ਰੂਪੀ ਪਾਣੀ ਜੋ ਪੀਂਦਾ ਹੈ, ਉਹ ਉਸ ਪਾਪ ਦੇ ਕਾਰਨ ਸਤਰ ਜਨਮ ਤੱਕ ਕੁੱਤੇ ਦੇ ਜੰਨਮ ਪ੍ਰਾਪਤ ਕਰਕੇ ਕਸ਼ਟ ਭੋਗਦਾ ਹੈ। ਗੰਦੀ ਨਾਲੀਆਂ ਦਾ ਪਾਣੀ ਪੀਂਦਾ ਹੈ। ਰੋਟੀ ਨਾ ਮਿਲਣ ਤੇ ਗੂੰਹ (ਟੱਟੀ) ਖਾਂਦਾ ਹੈ।

**ਬਾਣੀ ਸੰਖਿਆ 3 :-** ਜੋ ਵਿਅਕਤੀ ਮਾਸ ਖਾਂਦੇ ਹਨ, ਉਹ ਤਾਂ ਸਪੱਸ਼ਟ ਰਾਖਸ਼ਸ਼ ਹਨ। ਉਨ੍ਹਾਂ ਦਾ ਤਾਂ ਮੁੱਖ ਵੀ ਨਹੀਂ ਦੇਖਣਾ ਚਾਹੀਦਾ ਹੈ ਜਾਣੀ ਉਨ੍ਹਾਂ ਦੇ ਨਾਲ ਰਹਿਣ ਨਾਲ ਹੋਰ ਵੀ ਮਾਸ ਖਾਣ ਦਾ ਆਦੀ ਹੋ ਸਕਦਾ ਹੈ। ਇਸਲਈ ਉਨ੍ਹਾਂ ਤੋਂ ਬਚੋ। ਉਹ ਤਾਂ ਚੌਰਾਸੀ ਲੱਖ ਜੂਨੀਆਂ ਵਿੱਚ ਭਟਕੇਗਾ।

**ਬਾਣੀ ਸੰਖਿਆ 4-5 :-**(ਸੁਰਾ) ਸ਼ਰਾਬ (ਪਾਨ) ਪੀਣ ਵਾਲੇ ਤੇ ਪਰਇਸਤਰੀ ਨੂੰ ਭੋਗਣ ਵਾਲੇ, ਮਾਸ ਖਾਣ ਵਾਲਿਆਂ ਨੂੰ ਹੋਰ ਪਾਪ ਕਰਮ ਵੀ ਭੋਗਣਾ ਹੁੰਦਾ ਹੈ। ਉਨ੍ਹਾਂ ਦੇ ਸੱਤਰ

ਜੰਨਮ ਤੱਕ ਮਾਨਵ ਜਾਂ ਬੱਕਰਾ-ਬੱਕਰੀ, ਭੈਂਸ ਜਾਂ ਮੁਰਗੇ ਆਦਿ ਦੇ ਜੀਵਨਾਂ ਵਿੱਚ ਸਿਰ ਕੱਟਦੇ ਹਨ। ਇਸ ਗੱਲ ਨੂੰ ਮੈਂ ਪ੍ਰਮਾਤਮਾ ਨੂੰ ਸ਼ਾਖਸ਼ੀ ਰੱਖਕੇ ਕਿਹ ਰਿਹਾ ਹਾਂ, ਸਤਿ ਮੰਨਣਾ।

ਬਾਣੀ ਸੰਖਿਆ 6 :- ਇੱਕ ਚਿਲਮ ਭਰਕੇ ਹੁੱਕਾ ਪੀਣ ਵਾਲੇ ਨੂੰ ਦੇਣ ਨਾਲ ਭਰਨ ਵਾਲੇ ਨੂੰ ਜੋ ਪਾਪ ਲਗਦਾ ਹੈ, ਉਹ ਸੁਣੋ। ਇੱਕ ਵਾਰ ਪਰਾਈ ਇਸਤਰੀ ਗਮਨ ਕਰਨ ਵਾਲਾ, ਇੱਕ ਵਾਰ ਸ਼ਰਾਬ ਪੀਣ ਵਾਲਾ, ਇੱਕ ਵਾਰ ਮਾਸ ਖਾਣ ਵਾਲਾ ਪਾਪ ਦੇ ਕਾਰਨ ਉਪਰੋਕਤ ਕਸ਼ਟ ਭੋਗਦਾ ਹੈ। ਸੌ ਇਸਤਰੀਆਂ ਨਾਲ ਭੋਗ ਕਰੇ ਅਤੇ ਸੌ ਵਾਰ ਸ਼ਰਾਬ ਪੀਵੇ, ਉਸਨੂੰ ਜੋ ਪਾਪ ਲਗਦਾ ਹੈ, ਉਹ ਪਾਪ ਇੱਕ ਚਿਲਮ ਭਰਕੇ ਹੁੱਕਾ ਪੀਣ ਵਾਲੇ ਨੂੰ ਲਗਦਾ ਹੈ। ਵਿਚਾਰ ਕਰੋ ਤੰਬਾਖੂ ਸੇਵਨ (ਹੁੱਕੇ ਵਿੱਚ, ਬੀੜੀ-ਸਿਗਰੇਟ ਵਿੱਚ ਪੀਣ ਵਾਲੇ, ਖਾਣ ਵਾਲੇ) ਕਰਨ ਵਾਲੇ ਨੂੰ ਕਿੰਨਾ ਪਾਪ ਲਗੇਗਾ? ਇਸਲਈ ਉਪਰੋਕਤ ਸਰਵ ਪਦਾਰਥਾਂ ਦਾ ਸੇਵਨ ਕਦੀ ਨਾ ਕਰੋ।

ਬਾਣੀ ਸੰਖਿਆ 7 :- ਸਮਾਜ ਦੇ ਵਿਅਕਤੀਆਂ ਨੂੰ ਦੇਖਕੇ ਕੁਝ ਵਿਅਕਤੀ ਹੁੱਕਾ ਜਾਂ ਹੋਰ ਨਸ਼ੀਲੀਆਂ ਵਸਤੂਆਂ ਸੇਵਨ ਕਰਨ ਲੱਗ ਜਾਂਦੇ ਹਨ। ਸਤਿਸੰਗ ਸੁਣਕੇ ਬੁਰਾਈ ਤਿਆਗ ਦਿੰਦੇ ਹਨ ਤਾਂ ਉਹ ਜੀਵ ਪਿਛਲੇ ਜੰਨਮ ਵਿੱਚ ਵੀ ਮਨੁੱਖ ਸਨ। ਉਨ੍ਹਾਂ ਦੇ ਅੰਦਰ ਨਸ਼ੇ ਹੀ ਗੂੜੀ ਲਤ ਨਹੀਂ ਬਣਦੀ। ਪ੍ਰੰਤੂ ਜੋ ਵਾਰ-ਵਾਰ ਸਤਿਸੰਗ ਸੁਣਕੇ ਵੀ ਤੰਬਾਖੂ ਆਦਿ ਨਸ਼ੇ ਦਾ ਤਿਆਗ ਨਹੀਂ ਕਰ ਪਾਉਂਦੇ, ਉਹ ਪਿਛਲੇ ਜੰਨਮ ਵਿੱਚ ਸੂਰ ਦੇ ਸਰੀਰ ਵਿੱਚ ਸਨ। ਸੂਰ ਦੇ ਸਰੀਰ ਵਿੱਚ ਬਦਬੂ (Bad Smell) ਸੁੰਘਣ ਨਾਲ ਤੰਬਾਖੂ ਦੀ ਬਦਬੂ ਪੀਣ-ਸੁੰਘਣ ਦੀ ਗੂੜੀ ਆਦਤ ਹੁੰਦੀ ਹੈ। ਉਹ ਸ਼ੀਘਰ ਹੁੱਕਾ ਹੋਰ ਨਸ਼ਾ ਨਹੀਂ ਤਿਆਗ ਪਾਉਂਦੇ। ਉਹ ਆਪਣੇ ਅਣਮੋਲ ਮਾਨਵ ਸਰੀਰ ਰੂਪੀ ਲਾਲ ਨੂੰ ਮਿੱਟੀ ਵਿੱਚ ਮਿਲਾ ਰਹੇ ਹਨ। ਉਨ੍ਹਾਂ ਨੂੰ ਜਿਆਦਾ ਸਤਿਸੰਗ ਸੁਣਨ ਦੀ ਰਾਏ ਦਿੱਤੀ ਜਾਂਦੀ ਹੈ। ਨਿਰਾਸ਼ ਨਾ ਹੋਵੋ। ਸੱਚੇ ਮਨ ਨਾਲ ਪ੍ਰਮਾਤਮਾ ਕਬੀਰ ਜੀ ਤੋਂ ਨਸ਼ਾ ਛੁਡਵਾਉਣ ਦੀ ਪੁਕਾਰ ਪ੍ਰਾਥਨਾਂ ਕਰਨ ਨਾਲ ਸਭ ਨਸ਼ਾ ਛੁੱਟ ਜਾਂਦਾ ਹੈ।

## "ਤੰਬਾਕੂ ਦੇ ਵਿਸ਼ੇ ਵਿੱਚ ਹੋਰ ਵਿਚਾਰ"

ਤੰਬਾਕੂ ਜਾਣੀ ਹੁੱਕਾ ਪੀਣ ਵਾਲਿਆਂ ਦੀ ਸਥਿਤੀ ਦੱਸੀ ਹੈ :-

(ਸੰਤ ਗਰੀਬਦਾਸ ਜੀ ਦੇ ਗ੍ਰੰਥ 'ਚ 'ਅਥ ਤੰਬਾਕੂ ਦੀ ਬੈਂਤ' ਨਾਮ ਅਧਿਆਏ 'ਚ)

ਪਿਤ ਬਾਈ ਖਾਂਸੀ ਨਿਵਾਸੀ ਨਿਵਾਸ। ਕਫ ਦਲ ਕਲੇਜਾ ਲਿਆ ਹੈ ਗਿਰਾਸ॥
ਕਾਲਾ ਤਮਾਖੂ ਅਰੂ ਗੋਰਾ ਪਿਵਾਕ। ਦਸ ਬੀਸ ਲੰਗਰ ਜਹਾਂ ਬੈਠੈ ਗੁਟਾਕ॥
ਵਾਜੇ ਨੈ ਗੁੜ ਗੁੜ ਅਰੂ ਹੁੱਕੇ ਹਜੂਮ। ਕੋਰੇ ਕਬੁਧੀ ਬੀਸਾ ਹੈਂ ਨਾ ਸੂਮ॥
ਬਾਂਕੀ ਪਗੜੀ ਅਰੂ ਬਾਂਕੀ ਹੀ ਨੈ ਖੁਦ ਡੂਬੈ ਅਰੂ ਡਬੋਏ ਹੈ ਕੈ॥
ਗੁਟਕੜ ਅਟਾਕੜ ਮਟਾਕੜ ਲਹੂਰ। ਏਕ ਬੈਠੈਗਾ ਅੜਕਰ ਏਕ ਬੈਠੈਗਾ ਦੂਰ॥
ਪੀਵੈ ਤਮਾਖੂ ਪੜੈ ਕਰਮ ਮਾਰ। ਅਮਲੀ ਕੇ ਮੁੱਖ ਮੇਂ ਮੂਤਰ ਕੀ ਧਾਰ॥
ਕੜਵਾ ਹੀ ਕੜਵਾ ਤੂ ਕਰਤਾ ਹਮੇਸ਼। ਕੜਵਾ ਹੀ ਲੇ ਪਿਆਰੇ ਕੜਵਾ ਹੀ ਪੇਸ਼॥
ਕਾਮੀ ਕ੍ਰੋਧੀ ਤੂੰ ਲੋਭੀ ਲਬੂਟ। ਵਚਨ ਮਾਨ ਮੇਰਾ ਘੂਮਾ ਨਾ ਘੂੰਟ॥
ਹੁੱਕਾ ਹਰਾਮੀ ਗੁਲਾਮੀ ਗੁਲਾਮ। ਧਨੀ ਕੇ ਸਰੇ ਮੇਂ ਨਾ ਪਹੁੰਚੇ ਅਲਾਮ॥
ਪਾਮਰ ਪਰਮ ਧਾਮ ਜਾਤੇ ਨਾ ਕੋਈ। ਝੂਠੈ ਅਮਲ ਪਰ ਦਈ ਖੋਈ॥
ਮੁਰਦਾ ਮਜਾਵਰ ਹਰਾਮੀ ਹਰਾਮ। ਪੀਵੈਂ ਤਮਾਖੂ ਸੋ ਇੰਦ੍ਰੀ ਕੇ ਗੁਲਾਮ॥
ਅਗਿਆਨ ਨੀਂਦ ਨਾ ਸੋ ਉਠ ਜਾਗ। ਪੀਵੈਂ ਤਮਾਖੂ ਗਏ ਫੁਟੀ ਭਾਗ॥

ਭਾਂਗ ਤਮਾਖੂ ਪੀਵੈਂ ਹੀਂ, ਸੁਰਾਪਾਨ ਸੇ ਹੇਤ। ਗੋਸਤ ਮਿੱਟੀ ਖਾਏਕਰ ਜੰਗਲੀ ਬਣੇ ਪ੍ਰੇਤ॥ ਗਰੀਬ, ਪਾਨ ਤਮਾਖੂ ਚਾਬਹੀਂ, ਸਾਂਸ ਨਾਕ ਮੇਂ ਦੇਤ। ਸੋ ਤੋ ਅਕਾਰਥ ਗਏ, ਜਿਉਂ ਭੜਭੂੰਜੇ ਕਾ ਰੇਤ॥ ਭਾਂਗ ਤਮਾਖੂ ਪੀਵਹੀਂ, ਗੋਸਤ ਗਲਾ ਕਬਾਬ। ਮੋਰ ਮ੍ਰਿਗ ਕੂੰ ਭਖਤ ਹੈਂ, ਦੇਂਗੇ ਕਹਾਂ ਜਬਾਵ॥ ਭਾਂਗ ਤਮਾਖੂ ਪੀਵਤੇ, ਚਿਸਮਿਓਂ ਨਾਲਿ ਤਮਾਮ। ਸਾਹਿਬ ਤੇਰੀ ਸਾਹਿਬੀ, ਜਾਣੇ ਕਹਾਂ ਗੁਲਾਮ॥ ਗਊ ਆਪਣੀ ਅੰਮਾ ਹੈ, ਇਸ ਪਰ ਛੁਰੀ ਨਾ ਬਹਾਏ। ਗਰੀਬਦਾਸ ਘੀ ਦੂਧ ਕੋ, ਸਭ ਹੀ ਆਤਮਖਾਏ॥

**ਭਾਵਅਰਥ :-** ਉਪਰੋਕਤ ਬਾਣੀਆਂ ਦਾ ਭਾਵਅਰਥ ਹੈ ਕਿ ਮਾਨਵ ਸਰੀਰ ਨੂੰ ਆਕਸੀਜਨ ਦੀ ਜਰੂਰਤ ਹੈ। ਉਸਦੇ ਸਥਾਨ ਤੇ ਤੰਬਾਕੂ ਦਾ ਧੂਆਂ (ਕਾਰਬਨ-ਆਈਅਕਸਾਈਡ) ਪ੍ਰਵੇਸ਼ ਕਰਦਾ ਹੈ ਤਾਂ ਉਨ੍ਹਾਂ ਨੂੰ ਖਾਂਸੀ ਰੋਗ ਹੋ ਜਾਂਦਾ ਹੈ। ਪਿੱਤ ਤੇ ਬਾਈ (ਬਾਏ) ਦਾ ਰੋਗ ਹੋ ਜਾਂਦਾ ਹੈ। ਹੁੱਕਾ ਪੀਣ ਵਾਲੇ ਦਾ ਬੈਠਣ ਦਾ ਸਟਾਇਲ ਦੱਸਿਆ ਹੈ ਕਿ ਹੁੱਕਾ ਪੀਣ ਵਾਲੇ ਇੱਕ-ਦੋ ਤਾਂ ਹੁੱਕੇ ਦੇ ਨੇੜੇ ਬੈਠਣਗੇ। ਇੱਕ ਕੁਝ ਦੂਰੀ ਉੱਤੇ ਬੈਠੇਗਾ ਅਤੇ ਕਹੇਗਾ ਕਿ ਸਰਕਾ ਦੇ ਥੋੜ੍ਹਾ-ਜਿਹਾ। ਦੂਸਰੇ ਉਸਦੇ ਵੱਲ ਹੁੱਕਾ ਦੇਣਗੇ। ਫਿਰ ਨੈ (ਨਲੀ ਜਿਸਤੋਂ ਧੂੰਆਂ ਖਿਚਦੇ ਹਨ) ਗੁਰੜ-ਗੁਰੜ ਵੱਜੇਗੀ। ਆਪ ਤਾਂ ਹੁੱਕਾ ਪੀਕੇ ਡੁੱਬੇ ਹਨ ਅਤੇ ਛੋਟੇ ਬੱਚੇ ਵੀ ਉਨ੍ਹਾਂ ਨੂੰ ਦੇਖਕੇ ਉਹੀ ਪਾਪ ਕਰਕੇ ਨਰਕ ਦੀ ਕਾਲੀ ਧਾਰ ਵਿੱਚ ਡੁਬੋਣਗੇ, ਜੋ ਤੰਬਾਖੂ ਪੀਂਦੇ ਹਨ, ਉਨ੍ਹਾਂ ਦੇ ਤਾਂ ਭਾਗ ਫੁੱਟੇ ਹੀ ਹਨ। ਹੋਰ ਨੂੰ ਤੰਬਾਕੂ ਪੀਣ ਦੇ ਲਈ ਉਤਪ੍ਰੇਰਕ ਬਣਾਕੇ ਡੁੱਬਦੇ ਹਨ।ਉਪਰੋਕਤ ਬੁਰਾਈ ਕਰਨ ਵਾਲੇ ਤਾਂ ਅਪਣਾ ਜੀਵਨ ਇਸ ਤਰ੍ਹਾਂ ਬੇ-ਅਰਥ ਕਰ ਜਾਂਦੇ ਹਨ ਜਿਵੇਂ ਭੜਭੂੰਜਾ ਬਾਲੂ ਰੇਤ ਨੂੰ ਅੱਗ ਨਾਲ ਖੂਬ ਗਰਮ ਕਰਕੇ ਚਨੇ ਭੁੰਨਦਾ ਹੈ। ਫਿਰ ਸਾਰਾ ਕਾਰਜ ਕਰਕੇ ਰੇਤ ਨੂੰ ਗਰਮ ਕਰਕੇ ਗਲੀ ਵਿੱਚ ਸੁੱਟ ਦਿੰਦਾ ਹੈ। ਇਸ ਪ੍ਰਕਾਰ ਜੋ ਮਾਨਵ ਉਪਰੋਕਤ ਬੁਰਾਈ ਕਰਦਾ ਹੈ, ਉਹ ਵੀ ਆਪਣੇ ਮਾਨਵ ਜੀਵਨ ਨੂੰ ਇਸ ਪ੍ਰਕਾਰ ਬੇ-ਅਰਥ ਕਰਕੇ ਚਲਿਆ ਜਾਂਦਾ ਹੈ।ਜੋ ਵਿਅਕਤੀ ਉਪਰੋਕਤ ਪਾਪ ਹੋਰ ਪ੍ਰਾਣੀਆਂ ਦੇ ਜੀਵਨ ਰੂਪੀ ਗਲੀ ਵਿੱਚ ਸੁੱਟ ਦੇਣਗੇ ਜਾਣੀ ਬੋਲਣ ਯੋਗ ਨਹੀਂ ਰਹਿਣਗੇ।

ਫਿਰ ਕਿਹਾ ਹੈ ਕਿ ਗਾਂ ਆਪਣੀ ਮਾਤਾ ਦੇ ਤੁੱਲ ਹੈ ਜਿਸਦਾ ਸਭ ਧਰਮ-ਜਾਤੀ ਵਾਲੇ ਦੁੱਧ-ਘੀ ਪੀਂਦੇ-ਖਾਂਦੇ ਹਨ।ਇਸਲਈ ਗਾਂ ਨੂੰ ਨਾ ਮਾਰੋ। ਵਿਸ਼ੈ ਤੰਬਾਕੂ ਦਾ ਚੱਲ ਰਿਹਾ ਹੈ

:- ਭਗਤੀ ਮਾਰਗ ਵਿੱਚ ਤੰਬਾਕੂ ਸਭ ਤੋਂ ਜਿਆਦਾ ਰੁਕਾਵਟ ਕਰਦਾ ਹੈ।ਜਿਵੇਂ ਆਪਣੇ ਦੋਨ੍ਹੋਂ ਨੱਕਾਂ ਦੇ ਮੱਧ ਵਿੱਚ ਇੱਕ ਤੀਸਰਾ ਰਸਤਾ ਹੈ ਜੋ ਤੰਬਾਕੂ ਦਾ ਧੂਆਂ ਨਾਸਾਂ ਤੋਂ ਛੱਡਦੇ ਹਨ, ਉਹ ਉਸ ਰਸਤੇ ਨੂੰ ਬੰਦ ਕਰ ਦਿੰਦਾ ਹੈ।ਉਹੀ ਰਸਤਾ ਉੱਪਰ ਨੂੰ ਤ੍ਰਿਕੁਟੀ ਦੇ ਵੱਲ ਜਾਂਦਾ ਹੈ ਜਿੱਥੇ ਪ੍ਰਮਾਤਮਾ ਦਾ ਨਿਵਾਸ ਹੈ। ਜਿਸ ਰਸਤੇ ਤੋਂ ਅਸੀਂ ਪ੍ਰਮਾਤਮਾ ਨੂੰ ਮਿਲਣਾ ਹੈ, ਉਸੇ ਨੂੰ ਤੰਬਾਕੂ ਦਾ ਧੂਆਂ ਬੰਦ ਕਰ ਦਿੰਦਾ ਹੈ। ਹੁੱਕਾ ਪੀਣ ਵਾਲਿਆਂ ਨੂੰ ਦੇਖਿਆ ਹੈ, ਪ੍ਰਤੀਦਿਨ ਹੁੱਕੇ ਦੀ ਨੈ (ਨਲੀ) ਵਿੱਚ ਲੋਹੇ ਦੀ ਗਜ (ਇੱਕ ਪਤਲਾ-ਜਿਹਾ ਸਰੀਆ) ਘੁੰਮਾਉਂਦੇ ਹਨ ਜਿਸ ਵਿੱਚ ਧੂਆਂ ਜੰਮਿਆ ਹੋਇਆ ਮੈਲ ਨਿਕਲਦਾ ਹੈ।ਉਹ ਨੈ ਰੁੱਕ ਜਾਂਦੀ ਹੈ। ਮਾਨਵ ਜੀਵਨ ਪ੍ਰਮਾਤਮਾ ਪ੍ਰਾਪਤੀ ਦੇ ਲਈ ਹੀ ਮਿਲਿਆ ਹੈ। ਪ੍ਰਮਾਤਮਾ ਨੂੰ ਪ੍ਰਾਪਤ ਕਰਨ ਵਾਲੇ ਮਾਰਗ ਨੂੰ ਤੰਬਾਕੂ ਦਾ ਧੂਆਂ ਬੰਦ ਕਰ ਦਿੰਦਾ ਹੈ। ਇਸਲਈ ਵੀ ਤੰਬਾਕੂ ਭਗਤ ਦੇ ਲਈ ਮਹਾਨ ਸ਼ਤਰੂ ਹੈ। ਵੈਸੇ ਵੀ ਹੁੱਕਾ ਪੀਣ ਵਾਲੇ ਵੀ ਮੰਨਦੇ ਹਨ ਕਿ ਤੰਬਾਕੂ ਚੰਗੀ ਚੀਜ਼ ਨਹੀਂ ਹੈ। ਜਦ ਕੋਈ ਛੋਟਾ ਬੱਚਾ ਆਪਣੇ ਦਾਦਾ-ਤਾਊ, ਪਿਤਾ-ਚਾਚਾ ਨੂੰ ਹੁੱਕਾ ਪੀਂਦੇ ਤਾਂ ਉਹ ਨਕਲ ਕਰਦਾ ਹੈ। ਹੁੱਕੇ ਨੂੰ ਪੀਣ ਲਗਦਾ ਹੈ ਤਾਂ ਵੱਡੇ ਵਿਅਕਤੀ ਜੋ ਖੁਦ ਹੁੱਕਾ ਪੀਂਦੇ ਹਨ, ਉਸ ਬੱਚੇ ਨੂੰ ਧਮਕਾਉਂਦੇ ਹਨ ਕਿ ਖਬਰਦਾਰ! ਅਗਰ ਹੁੱਕਾ ਪੀਤਾ ਤਾਂ। ਉਹ ਚੰਗਾ ਨਹੀਂ ਹੈ। ਜੇਕਰ ਆਪ ਜੀ ਇਸਨੂੰ ਚੰਗਾ ਪਦਾਰਥ ਮੰਨਦੇ ਹੋ ਤਾਂ ਬੱਚਿਆਂ ਨੂੰ ਵੀ ਪੀਣ ਦੇਉ। ਆਪ ਮਨਾ ਕਰਦੇ ਹੋ ਤੇ ਮੰਨਦੇ

ਹੋ ਕਿ ਇਹ ਚੰਗਾ ਨਹੀਂ ਹੈ, ਹਾਨੀਕਾਰਕ ਹੈ। ਸਰਦੀਆਂ ਵਿੱਚ ਇੱਕ ਮਕਾਨ ਵਿੱਚ ਛੋਟੇ ਬੱਚੇ ਵੀ ਸੌਂ ਰਹੇ ਹੁੰਦੇ ਹਨ। ਉਸੇ ਵਿਚਕਾਰ ਹੁੱਕਾ ਪੀਣ ਵਾਲਾ ਹੁੱਕਾ ਪੀ ਰਿਹਾ ਹੁੰਦਾ ਹੈ। ਉਹ ਖੁਦ ਤਾਂ ਪਾਪ ਕਰ ਹੀ ਰਿਹਾ ਹੈ, ਆਪਣੇ ਪਰਿਵਾਰ ਨੂੰ ਧੂਆਂ ਪਿਲਾਕੇ ਪਾਪ ਦਾ ਭਾਗੀ ਬਣਾ ਰਿਹਾ ਹੈ। ਛੋਟੇ ਬੇਟਾ-ਬੇਟੀ ਨੂੰ ਦਾਦਾ-ਪਿਤਾ ਜੀ ਆਪਣੇ ਹਿੱਸੇ ਦੇ ਦੁੱਧ ਨੂੰ ਪਿਲਾਉਣ ਦੀ ਕੋਸ਼ਿਸ਼ ਕਰਦਾ ਹੈ ਕਿ ਲੈ, ਥੋੜ੍ਹਾ ਜਿਹਾ ਪੀ ਲੈ, ਦੇਖ ਤੇਰੀ ਚੋਟੀ ਵਧ ਰਹੀ ਹੈ, ਅਤੇ ਪੀ ਜਾ। ਇਸ ਪ੍ਰਕਾਰ ਉਸ ਦੁੱਧ ਦਾ ਗਿਲਾਸ ਪਿਲਾਕੇ ਦਮ ਲੈਂਦਾ ਹੈ ਕਿਉਂਕਿ ਦੁੱਧ ਬੱਚੇ ਦੇ ਲਈ ਲਾਭਦਾਇਕ ਹੈ। ਹੁੱਕਾ-ਬੀੜੀ ਪੀਣ ਤੋਂ ਮਨ੍ਹਾਂ ਕਰਦਾ ਹੈ ਤਾਂ ਦਿਲ ਤਾਂ ਕਹਿੰਦਾ ਹੈ ਕਿ ਤੰਬਾਕੂ ਪੀਣਾ ਬੁਰਾ ਹੈ, ਪ੍ਰੰਤੂ ਸਮਾਜ ਵਿੱਚ ਇਹ ਬੁਰਾਈ ਆਮ ਹੋ ਚੁੱਕੀ ਹੈ। ਇਸਲਈ ਪਾਪ ਨਹੀਂ ਲਗਦਾ। ਜਿਵੇਂ ਕੋਈ ਕਬੀਲੇ ਮਾਸ ਖਾਂਦੇ ਹਨ, ਉਨ੍ਹਾਂ ਦੇ ਬੱਚਿਆਂ ਦੇ ਲਈ ਉਹ ਪਾਪ ਆਮ ਗੱਲ ਹੈ।

ਇਸ ਪ੍ਰਕਾਰ ਤੰਬਾਕੂ ਪੀਣਾ ਵੀ ਮਹਾਂਪਾਪ ਹੈ, ਪ੍ਰੰਤੂ ਪ੍ਰੰਪਰਾ ਪੈ ਗਈ ਹੈ, ਪਾਪ ਨਹੀਂ ਲਗਦਾ। ਇਸਨੂੰ ਤਿਆਗ ਦੇਣਾ ਚਾਹੀਦੀ ਹੈ। ਭਗਤ ਹਰਲਾਲ ਜੀ ਨੇ ਉਸੇ ਦਿਨ ਹੁੱਕਾ ਤੋੜ ਦਿੱਤਾ। ਚਿਲਮ ਫੋੜ ਦਿੱਤੀ। ਸਾਰੇ ਪਰਿਵਾਰ ਨੂੰ ਉਹ ਸਭ ਗੱਲਾਂ ਸੁਣਾਈਆਂ।ਨਾਮ-ਦੀਖਿਆ ਦਵਾਈ। ਕਈ ਪੀੜ੍ਹੀ ਤੱਕ ਬੇਰੀ ਦੇ ਉਨ੍ਹਾਂ ਪਰਿਵਾਰਾਂ ਵਿੱਚ ਹੁੱਕਾ ਨਹੀਂ ਸੀ। ਬਾਅਦ ਵਿੱਚ ਸਤਿਸੰਗ ਦੇ ਅਭਾਵ ਵਿੱਚ ਫਿਰ ਤੋਂ ਕੁਝ-ਕੁਝ ਪੀਣ ਲੱਗੇ ਹਨ।

## "ਤੰਬਾਕੂ ਤੋਂ ਗਧੇ-ਘੋੜੇ ਵੀ ਘ੍ਰਿਣਾ ਕਰਦੇ ਹਨ"

ਇੱਕ ਦਿਨ ਸੰਤ ਗਰੀਬਦਾਸ ਜੀ (ਪਿੰਡ-ਛੁੜਾਨੀ, ਜ਼ਿਲ੍ਹਾ-ਝੱਜਰ ਵਾਲੇ) ਕਿਸੇ ਕਾਜ ਵੱਸ ਘੋੜੇ ਉੱਤੇ ਸਵਾਰ ਹੋਕੇ ਜੀਂਦ ਜ਼ਿਲ੍ਹੇ ਵਿੱਚ ਕਿਸੇ ਪਿੰਡ ਵਿੱਚ ਜਾ ਰਹੇ ਸਨ। ਮਾਰਗ ਵਿੱਚ ਪਿੰਡ ਮਾਲਖੇੜੀ (ਜ਼ਿਲ੍ਹਾ-ਜੀਂਦ) ਦੇ ਖੇਤ ਸਨ। ਉਨ੍ਹਾਂ ਖੇਤਾਂ ਵਿੱਚ ਦੀ ਘੋੜੇ ਉੱਤੇ ਬੈਠਕੇ ਜਾ ਰਹੇ ਸਨ। ਕਣਕ ਦੀ ਫਸਲ ਖੇਤਾਂ ਵਿੱਚ ਵੀ ਖੜੀ ਸੀ। ਘੋੜਾ ਰਸਤਾ ਛੱਡਕੇ ਕਣਕ ਦੀ ਫਸਲ ਦੇ ਵਿਚੋ-ਵਿੱਚ ਚੱਲਣ ਲੱਗਾ।ਖੇਤਾਂ ਵਿੱਚ ਫਸਲ ਦੇ ਰਖਵਾਲੇ ਸਨ। ਉਹ ਲਾਠੀ-ਡੰਡੇ ਲੈਕੇ ਦੌੜੇ ਅਤੇ ਸੰਤ ਗਰੀਬਦਾਸ ਜੀ ਨੂੰ ਲਾਠੀ ਮਾਰਨ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਦੇ ਹੱਥ ਉੱਪਰ ਨੂੰ ਹੀ ਜਾਮ ਹੋ ਗਏ। ਸਭ ਆਪਣੀ-ਆਪਣੀ ਜਗ੍ਹਾ ਪੱਥਰ ਦੀ ਮੂਰਤੀ ਦੇ ਸਮਾਨ ਖੜ੍ਹੇ ਹੋ ਗਏ। ਪੰਜ ਮਿੰਟ ਤੱਕ ਉਸੀ ਪ੍ਰਕਾਰ ਰਹੇ।ਫਿਰ ਸੰਤ ਗਰੀਬਦਾਸ ਜੀ ਨੇ ਆਪਣਾ ਹੱਥ ਆਸ਼ੀਰਵਾਦ ਦੇਣ ਦੀ ਸਥਿਤੀ ਵਿੱਚ ਕੀਤਾ ਤਾਂ ਉਨ੍ਹਾਂ ਦੀ ਸੰਤਭਤਾ ਟੁੱਟ ਗਈ ਅਤੇ ਸਭ ਪਿੱਠ ਬਲ ਡਿੱਗੇ। ਲਾਠੀਆਂ ਹੱਥੋਂ ਛੁੱਟ ਗਈਆਂ। ਇਸ ਤਰ੍ਹਾਂ ਹੋ ਗਏ ਜਿਵੇਂ ਅਧਰੰਗ ਹੋ ਗਿਆ ਹੋਵੇ।ਰੱਖਵਾਲਿਆਂ ਨੂੰ ਸਮਝਦੇ ਦੇਰ ਨਹੀਂ ਲੱਗੀ ਕਿ ਇਹ ਸਧਾਰਨ ਵਿਅਕਤੀ ਨਹੀਂ ਹੈ।ਸਭ ਨੇ ਰੋਂਦੇ ਹੋਏ ਖਿਮਾ ਯਾਚਨਾ ਕੀਤੀ। ਤਦ ਸੰਤ ਗਰੀਬਦਾਸ ਜੀ ਨੇ ਕਿਹਾ ਕਿ ਭਲੇ ਪੁਰਸ਼ੋ! ਕੀ ਰਾਹ ਚਲਦੇ ਵਿਅਕਤੀ ਦੇ ਨਾਲ ਅਜਿਹਾ ਵਿਵਹਾਰ ਕਰਦੇ ਹਨ। ਮਾਰਨ ਨੂੰ ਦੌੜੇ ਹੋ। ਪਹਿਲੇ ਤਾਂ ਇਹ ਜਾਣਨਾ ਚਾਹੀਦਾ ਸੀ ਕਿ ਕਿਸ ਕਾਰਨ ਕਰਕੇ ਘੋੜੇ ਫਸਲ ਵਿੱਚ ਲੈ ਗਏ ਹੋ? ਉਹ ਕਿਸਾਨ ਬੋਲੇ, ਹੁਣ ਦੱਸੋ ਜੀ, ਘੋੜਾ ਕਿਸ ਕਾਰਨ ਫਸਲ ਵਿੱਚ ਚਲਿਆ ਗਿਆ ਸੀ? ਸੰਤ ਗਰੀਬਦਾਸ ਜੀ ਨੇ ਪੁੱਛਿਆ ਕਿ ਇਸ ਖੇਤ ਵਿੱਚ ਇਸ ਫਸਲ ਤੋਂ ਪਹਿਲਾਂ ਕੀ ਬੀਜ਼ ਰੱਖਿਆ ਸੀ। ਉਨ੍ਹਾਂ ਨੇ ਦੱਸਿਆ ਕਿ ਜਵਾਰ ਬੋਈ ਸੀ। ਉਸ ਤੋਂ ਪਹਿਲਾਂ ਕੀ ਬੀਜ਼ਿਆ ਸੀ? ਉਨ੍ਹਾਂ ਨੇ ਦੱਸਿਆ ਕਿ ਤੰਬਾਕੂ ਬੀਜ਼ਿਆ ਸੀ। ਸੰਤ ਗਰੀਬਦਾਸ ਜੀ ਨੇ ਦੱਸਿਆ ਕਿ ਉਸ ਤੰਬਾਕੂ ਦੀ ਬਦਬੂ

ਹੁਣ ਤੱਕ ਇਸ ਖੇਤ ਵਿੱਚੋਂ ਉੱਠ ਰਹੀ ਹੈ। ਉਸਦੀ ਬਦਬੂ ਤੋਂ ਪ੍ਰੇਸ਼ਾਨ ਹੋਕੇ ਮੇਰਾ ਘੋੜਾ ਰਸਤਾ ਤਿਆਗਕੇ ਦੂਰ ਨੂੰ ਜਾਣ ਲੱਗਿਆ। ਉਸ ਤੰਬਾਕੂ ਨੂੰ ਆਪ ਪੀਂਦੇ ਹੋ, ਆਪ ਤਾਂ ਪਸ਼ੂਆਂ ਤੋਂ ਵੀ ਗਏ-ਗੁਜ਼ਰੇ ਹੋ। ਸੁਣ ਲਓ ਧਿਆਨ ਨਾਲ! ਇਸਦੇ ਬਾਅਦ ਇਸ ਪਿੰਡ ਵਿੱਚ ਕੋਈ ਵਿਅਕਤੀ ਹੁੱਕਾ ਨਹੀਂ ਪੀਏਗਾ, ਤੰਬਾਕੂ ਸੇਵਨ ਨਹੀਂ ਕਰੇਗਾ। ਜੇਕਰ ਆਗਿਆ ਦਾ ਪਾਲਣ ਨਹੀਂ ਹੋਇਆ ਤਾਂ ਪਿੰਡ ਨੂੰ ਹਾਨੀ ਹੋ ਜਾਏਗੀ। ਉਸ ਸਮੇਂ ਤਾਂ ਸਭ ਨੇ ਹਾਂ ਕਰ ਦਿੱਤੀ। ਸੰਤ ਦੇ ਚਲੇ ਜਾਣ ਦੇ ਪਿੱਛੋਂ ਬੋਲੇ ਕਿ ਭਰ ਲੈ ਨਾ ਹੁਟਕੀ! ਜਦ ਹੋਟਕੀ (ਛੋਟਾ ਹੁੱਕਾ) ਭਰਣ ਲੱਗੇ ਤਾਂ ਹੱਥੋਂ ਚਿਲਮ ਡਿੱਗਕੇ ਫੁੱਟ ਗਈ। ਦੂਸਰੀ ਹੋਟਕੀ ਦੀ ਚਿਲਮ ਲਿਆਏ, ਉਹ ਵੀ ਹੱਥ ਵਿੱਚ ਹੀ ਚੂਰ-ਚੂਰ ਹੋ ਗਈ। ਖੇਤ ਵਿੱਚ ਜਿੰਨੀ ਹੋਕੀ ਸੀ, ਸਭ ਟੁਟ ਗਈਆਂ। ਚਿਲਮ ਵੀ ਫੁੱਟ ਗਈ। ਰਖਵਾਲੇ ਡਰ ਗਏ ਕਿ ਉਸ ਸੰਤ ਦੀ ਲੀਲ੍ਹਾ ਹੈ। ਪਿੰਡ ਗਏ ਤਾਂ ਪਿੰਡ ਦੇ ਸਭ ਹੁੱਕੇ ਟੁੱਟ ਗਏ, ਚਿਲਮ ਫੁੱਟ ਗਈਆਂ।ਪੂਰੇ ਪਿੰਡ ਵਿੱਚ ਹੜਕੰਪ ਮਚ ਗਿਆ। ਡਰ ਦਾ ਵਾਤਾਵਰਣ ਹੋ ਗਿਆ।ਰਖਵਾਲੇ ਪਿੰਡ ਵਿੱਚ ਆਏ ਤਾਂ ਕਾਰਨ ਦਾ ਪਤਾ ਚੱਲਿਆ।ਉਸ ਦਿਨ ਦੇ ਬਾਅਦ ਪਿੰਡ ਵਿੱਚ ਵਰਤਮਾਨ ਤੱਕ ਹੁੱਕਾ (ਤੰਬਾਕੂ ਸੇਵਨ) ਕੋਈ ਨਹੀਂ ਪੀਂਦਾ। ਪਿੰਡ ਦਾ ਨਾਮ ਹੈ "ਮਾਲਖੇੜੀ"।

❖ ਹੁੱਕਾ ਪੀਣੇ ਵਾਲੇ ਕਹਿੰਦੇ ਹਨ ਕਿ ਲੈ ਮੇਰੇ ਕੋਲ ਕੜਵਾ ਹੈ ਤੰਬਾਕੂ ਹੈ, ਇਹ ਭਰ ਲੈ ਚਿਲਮ ਵਿੱਚ। ਦੂਸਰਾ ਕਹਿੰਦਾ ਹੈ ਕਿ ਇਹ ਮੇਰੇ ਵਾਲਾ ਅਧਿੱਕ ਕੜਵਾ ਹੈ। ਸੰਤ ਗਰੀਬਦਾਸ ਜੀ ਨੇ ਦੱਸਿਆ ਹੈ ਕਿ ਮ੍ਰਿਤੂ ਦੇ ਉਪਰੰਤ ਯਮ ਦੇ ਦੂਤ ਉਸ ਕੜਵਾ ਤੰਬਾਕੂ ਪੀਣ ਵਾਲੇ ਦੇ ਮੁੱਖ ਵਿੱਚ ਮੂਤ ਦਿੰਦੇ ਹਨ। ਕਹਿੰਦੇ ਹਨ ਕਿ ਤੂੰ ਅਧਿੱਕ ਕੜਵਾ-ਕੜਵਾ ਤੰਬਾਕੂ ਪੀਣਾ ਚਾਹੁੰਦਾ ਸੀ, ਲੈ ਪਿਆਰੇ! ਕੜਵਾ ਮੂਤ ਪੀ ਲੈ। ਮੂਤਰ ਦੀ ਧਾਰ ਉਸਦਾ ਮੂੰਹ ਖੋਲ੍ਹ ਕੇ ਮੁੱਖ ਵਿੱਚ ਲਗਾਉਂਦੇ ਹਾਂ।

ਸੰਤ ਗਰੀਬਦਾਸ ਜੀ ਨੇ ਇਹ ਇੱਕ ਲੀਲ੍ਹਾ ਕਰਕੇ ਬੁਰਾਈ ਛੱਡਵਾਈ ਸੀ। ਗਿਆਨ ਨਾਲ ਜੋ ਪ੍ਰਭਾਵ ਪੈਂਦਾ ਹੈ, ਉਹ ਸਦਾ ਦੇ ਲਈ ਬੁਰਾਈ ਛੱਡਵਾ ਦਿੰਦਾ ਹੈ। ਗਿਆਨ ਸਤਿਸੰਗ ਨਾਲ ਹੁੰਦਾ ਹੈ।ਸਤਿਸੰਗ ਸੁਣਨ ਦੀ ਰੁਚੀ ਪੈਦਾ ਕਰੋ। ਸਤਿਸੰਗ ਸੁਣੋ।

ਨਿਵੇਦਨ :- ਉਪਰੋਕਤ ਬੁਰਾਈ ਸਦਾ ਲਈ ਤਿਆਗ ਦੇਵੋ। ਇਸ ਤੋਂ ਜੀਵਨ ਦਾ ਮਾਰਗ ਸੁਹੇਲਾ ਹੋ ਜਾਏਗਾ।

## "ਨਸ਼ਾ ਕਰਦਾ ਹੈ ਨਾਸ਼"

ਨਸ਼ਾ ਚਾਹੇ ਸ਼ਰਾਬ, ਹੁੱਕਾ, ਅਫੀਮ, ਹੈਰੋਇਨ ਆਦਿ-ਆਦਿ ਕਿਸੇ ਦਾ ਵੀ ਕਰਦੇ ਹੋ, ਇਹ ਆਪਦਾ ਸਰਵਨਾਸ਼ ਦਾ ਕਾਰਨ ਬਣੇਗਾ। ਨਸ਼ਾ ਸਭ ਤੋਂ ਪਹਿਲਾਂ ਤਾਂ ਇੰਨਸਾਨ ਨੂੰ ਸ਼ੈਤਾਨ ਬਣਾਉਂਦਾ ਹੈ। ਫਿਰ ਸਰੀਰ ਦਾ ਨਾਸ਼ ਕਰਦਾ ਹੈ। ਸਰੀਰ ਦੇ ਚਾਰ ਮਹੱਤਵਪੂਰਣ ਅੰਗ ਹਨ :- 1. ਫੇਫੜੇ, 2. ਜਿੱਗਰ (ਲੀਵਰ), 3. ਗੁਰਦੇ (Kidney),4. ਹਿਰਦੈ। ਸ਼ਰਾਬ ਸਭ ਤੋਂ ਪਹਿਲਾਂ ਇਨ੍ਹਾਂ ਚਾਰਾਂ ਅੰਗਾਂ ਨੂੰ ਖਰਾਬ ਕਰਦੀ ਹੈ। ਸੁਲਫਾ (ਚਰਸ) ਦਿਮਾਗ ਨੂੰ ਪੂਰੀ ਤਰਾਂ ਨਸ਼ਟ ਕਰ ਦਿੰਦਾ ਹੈ। ਹੈਰੋਇਨ ਸ਼ਰਾਬ ਤੋਂ ਵੀ ਜ਼ਿਆਦਾ ਸਰੀਰ ਨੂੰ ਖੋਖਲਾ ਕਰਦੀ ਹੈ।ਅਫੀਮ ਨਾਲ ਸਰੀਰ ਕਮਜ਼ੋਰ ਹੋ ਜਾਂਦਾ ਹੈ। ਆਪਣੀ ਕਾਰਜਸ਼ੈਲੀ ਛੱਡ ਦਿੰਦਾ ਹੈ। ਅਫੀਮ ਨਾਲ ਹੀ ਚਾਰਜ ਹੋਕੇ ਚੱਲਣ ਲਗਦਾ ਹੈ।ਰਕਤ ਦੂਸ਼ਿਤ ਹੋ ਜਾਂਦਾ ਹੈ। ਇਸਲਈ ਇਨ੍ਹਾਂ ਨੂੰ ਪਿੰਡ-ਨਗਰ ਵਿੱਚ ਵੀ ਨਹੀਂ ਰੱਖੋ, ਘਰ ਦੀ ਗੱਲ ਕੀ। ਸੇਵਨ ਕਰਨਾ ਤਾਂ ਸੋਚਣਾ ਵੀ ਨਹੀਂ ਚਾਹੀਦਾ ਹੈ।

❖ ਇੱਕ ਵਿਅਕਤੀ ਦਿੱਲੀ ਪਾਲਮ ਹਵਾਈ ਅੱਡੇ ਉੱਤੇ ਨੌਕਰੀ ਕਰਦਾ ਸੀ। ਸੰਨ 1997 ਦੀ ਗੱਲ ਹੈ।ਉਸ ਸਮੇਂ ਸੈਲਰੀ (Pay) ਬਾਰ੍ਹਾਂ ਹਜ਼ਾਰ ਰੁਪਏ ਮਹੀਨਾ ਸੀ। ਦਿੱਲੀ

ਦੇ ਪਿੰਡ ਵਿੱਚ ਇਹ ਦਾਸ (ਰਾਮਪਾਲ ਦਾਸ) ਸਤਿਸੰਗ ਕਰਨ ਗਿਆ।ਉੱਥੇ ਇੱਕ ਬਿਰਧਾ ਆਪਣੀ ਤਿੰਨ ਪੋਤੀਆਂ ਦੇ ਨਾਲ ਸਤਿਸੰਗ ਵਾਲੇ ਘਰ ਵਿੱਚ ਆਈ ਜੋ ਨਾਤੇ ਵਿੱਚ ਸਤਿਸੰਗ ਕਰਾਉਣ ਵਾਲਿਆਂ ਦੀ ਚਾਚੀ ਸੀ। ਉਹ ਪਿੰਡ ਦੇ ਬਾਹਰੀ ਖੇਤਰ ਵਿੱਚ ਪਲਾਂਟ ਵਿੱਚ ਮਕਾਨ ਬਣਾਕੇ ਰਹਿੰਦੀ ਸੀ। ਉਹ ਲੜਕਾ ਵੀ ਉਸੀ ਦਾ ਸੀ ਜੋ ਦਿੱਲੀ ਹਵਾਈ ਅੱਡੇ ਉੱਤੇ ਨੌਕਰ ਸੀ। ਬੁਹਤ ਸ਼ਰਾਬ ਪੀਂਦਾ ਸੀ। ਘਰ ਕੀ ਤੌੜ ਬਿਠੌੜਾ ਬਣਾ ਰੱਖਿਆ ਸੀ। ਪਤਨੀ-ਬੱਚਿਆਂ ਨੂੰ ਕੁੱਟਦਾ ਸੀ ਕਿਉਂਕਿ ਉਸਦਾ ਪ੍ਰਤੀਦਿਨ ਸ਼ਰਾਬ ਪੀਕੇ ਆਉਣਾ, ਪਤਨੀ ਨੇ ਟੋਕਾ-ਟਾਕੀ ਕਰਨੀ, ਪ੍ਰਤੀਦਿਨ ਦੀ ਮਹਾਂਭਾਰਤ ਸੀ। ਪਤਨੀ ਬੱਚਿਆਂ ਨੂੰ ਛੱਡਕੇ ਆਪਣੀ ਮਾਂ ਦੇ ਘਰ ਚਲੀ ਗਈ। ਦਾਦੀ ਨੇ ਬੱਚਿਆਂ ਨੂੰ ਸੰਭਾਲਿਆ। ਫਿਰ ਖੁਦ ਜਾਕੇ ਪੁੱਤਰਬਧੂ ਨੂੰ ਸਮਝਾ-ਬੁਝਾਕੇ ਲਿਆਈ। ਉਸ ਰਾਤਰੀ ਵਿੱਚ ਉਹ ਵਿਰਧ ਆਪਣੀ ਪੁੱਤਰਬਧੂ ਤੇ ਪੋਤੀਆਂ ਸਹਿਤ ਆਈਆਂ ਸੀ ਕਿਉਂਕਿ ਖੁਦ ਦੇ ਜੇਠ ਦੇ ਘਰ ਸਤਿਸੰਗ ਸੀ। ਇਸਲਈ ਆਉਣਾ ਪੈਂਦਾ।ਸਤਿਸੰਗ ਵਿੱਚ ਹਰੇਕ ਪਹਿਲੂ ਉੱਤੇ ਧਿਆਨ ਦੇਣਾ ਹੁੰਦਾ ਹੈ। ਪਹਿਲੇ ਪ੍ਰਮਾਤਮਾ ਦੀ ਭਗਤੀ ਲਾਭ ਤੇ ਨਾ ਕਰਨ ਨਾਲ ਹਾਨੀ ਦੱਸੀ ਜਾਂਦੀ ਹੈ ਜੋ ਪੂਰੇ ਵਿਸ਼ਵਾਸ਼ ਨਾਲ ਦੱਸੀ ਜਾਂਦੀ ਹੈ। ਉਸ ਦਿਨ ਉਹ ਸ਼ਰਾਬੀ ਪਹਿਲਾਂ ਘਰ ਗਿਆ। ਘਰ ਕੋਈ ਨਹੀਂ ਮਿਲਿਆ ਤਾਂ ਕੁਝ ਦੇਰ ਘਰ ਬੈਠਿਆ। ਫਿਰ ਇੱਕ ਪੜੋਸੀ ਨੇ ਦੱਸਿਆ ਕਿ ਆਪਦੀ ਮਾਤਾ ਜੀ ਆਪਦੇ ਤਾਊ ਦੇ ਘਰ ਪੂਰੇ ਪਰਿਵਾਰ ਨੂੰ ਲੈ ਕੇ ਗਈ ਹੈ। ਉਨ੍ਹਾਂ ਦੇ ਜਿੱਥੇ ਸਤਿਸੰਗ ਹੋ ਰਿਹਾ ਹੈ। ਉੱਥੇ ਸਭਦਾ ਖਾਣਾ ਹੈ। ਪ੍ਰਮਾਤਮਾ ਦੀ ਕਰਨੀ ਹੋਈ, ਉਹ ਵੀ ਸਤਿਸੰਗ ਵਿੱਚ ਚਲਿਆ ਗਿਆ ਅਤੇ ਸਭ ਤੋਂ ਪਿੱਛੇ ਬੈਠ ਗਿਆ ਕਿਉਂਕਿ ਸ਼ਰਾਬ ਪੀ ਰੱਖੀ ਸੀ।

ਸਤਿਸੰਗ ਵਚਨ :- ਸਤਿਸੰਗ ਵਿੱਚ ਦੱਸਿਆ ਗਿਆ ਕਿ ਮਾਨਵ ਜੰਨਮ ਪ੍ਰਾਪਤ ਕਰਕੇ ਜੋ ਵਿਅਕਤੀ ਸ਼ੁਭ ਕਰਮ ਕਰਦਾ ਤਾਂ ਉਸਦਾ ਭਵਿੱਖ ਬਣ ਜਾਂਦਾ ਹੈ। ਜੋ ਨਸ਼ਾ ਕਰਦਾ ਹੈ, ਉਸਦਾ ਵਰਤਮਾਨ ਤੇ ਭਵਿੱਖ ਦੋਨੋਂ ਨਰਕ ਹੀ ਹੁੰਦੇ ਹਨ।ਨਸ਼ਾ ਇਨਸਾਨਾਂ ਦੇ ਲਈ ਨਹੀਂ ਹੈ। ਇਹ ਤਾਂ ਇੰਨਸਾਨ ਤੋਂ ਰਾਖਸ਼ਸ਼ ਬਣਾਉਂਦਾ ਹੈ। ਜੋ ਵਿਅਕਤੀ ਪੂਰਵ ਜੰਨਮ ਦੇ ਪੁੰਨਕਰਮੀਂ ਵਾਲੇ ਹਨ, ਉਨ੍ਹਾਂ ਨੂੰ ਇਸ ਜੰਨਮ ਵਿੱਚ ਉਨ੍ਹਾਂ ਸ਼ੁਭ ਕਰਮਾਂ ਦੇ ਪ੍ਰਤੀਫਲ ਵਿੱਚ ਚੰਗੀ ਨੌਕਰੀ ਮਿਲੀ ਹੈ ਜਾਂ ਚੰਗਾ ਕਾਰੋਬਾਰ ਹੈ। ਜੇਕਰ ਵਰਤਮਾਨ ਵਿੱਚ ਸ਼ੁੱਭ ਕਰਮ, ਭਗਤੀ ਤੇ ਦਾਨ-ਧਰਮ ਨਹੀਂ ਕਰੋਗੇ ਤਾਂ ਭਵਿੱਖ ਦੇ ਜੰਨਮਾਂ ਵਿੱਚ ਗਧਾ-ਕੁੱਤਾ, ਸੂਰ-ਬੈਲ ਬਣਕੇ ਧੱਕੇ ਤੇ ਗੰਦ ਖਾਓਗੇ।

ਜਿਵੇਂ ਮਾਨਵ (ਇਸਤਰੀ/ਪੁਰਸ਼) ਜੀਵਨ ਵਿੱਚ ਪੂਰਵ ਦੇ ਸ਼ੁਭ ਕਰਮ ਅਨੁਸਾਰ ਚੰਗਾ ਭੋਜਨ ਮਿਲਿਆ ਹੈ। ਚੰਗਾ ਮਾਨਵ ਸਰੀਰ ਮਿਲਿਆ ਹੈ। ਜਦ ਚਾਹੋ, ਖਾਣਾ ਖਾਓ। ਪਿਆਸ ਲੱਗੇ, ਪਾਣੀ ਪੀਓ। ਇੱਛਾ ਹੋਵੇ ਤਾਂ ਚਾਹ-ਦੁੱਧ ਪੀਓ। ਫਲ ਤੇ ਮੇਵਾ (ਕਾਜੂ-ਬਦਾਮ) ਖਾਓ। ਜੇਕਰ ਪੂਰਾ ਗੁਰੂ ਬਣਾਕੇ ਸੱਚੇ ਦਿਲ ਤੋਂ ਭਗਤੀ ਤੇ ਸਤਿਸੰਗ ਸੇਵਾ, ਦਾਨ-ਧਰਮ ਨਹੀਂ ਕੀਤਾ ਤਾਂ ਅਗਲੇ ਜੰਨਮ ਵਿੱਚ ਗਧਾ-ਬੈਲ-ਕੁੱਤਾ ਬਣਕੇ ਦੁਰਦਸ਼ਾ ਨੂੰ ਪ੍ਰਾਪਤ ਹੋ ਜਾਓਗੇ। ਨਾ ਸਮੇਂ ਉੱਤੇ ਖਾਣਾ ਮਿਲੇਗਾ, ਨਾ ਪਾਣੀ। ਨਾ ਕੋਈ ਗਰਮੀਂ-ਸਰਦੀ ਤੋਂ, ਮੱਛਰ-ਮੱਖੀ ਤੋਂ ਬਚਣ ਦਾ ਸਾਧਨ ਹੋਏਗਾ।ਮਾਨਵ ਜੀਵਨ ਵਿੱਚ ਤਾਂ ਮੱਛਰਦਾਨੀ, ਆਲ-ਆਊਟ ਨਾਲ ਬਚਾਓ ਕਰ ਲੈਂਦੇ ਹਨ।ਗਰਮੀਂ ਤੋਂ ਬਚਣ ਦੇ ਉਪਾਅ ਖੋਜ ਲਏ ਹਨ। ਪ੍ਰੰਤੂ ਜਦ ਪਸ਼ੂ ਬਣੋਗੇ, ਤਦ ਕੀ ਮਿਲੇਗਾ? ਸੰਤ ਗਰੀਬਦਾਸ ਜੀ ਨੇ ਪ੍ਰਮੇਸ਼ਵਰ ਕਬੀਰ ਜੀ ਤੋਂ ਪ੍ਰਾਪਤ ਗਿਆਨ ਨੂੰ ਇਸ ਪ੍ਰਕਾਰ ਬਣਾਇਆ :-

ਗਰੀਬ, ਨਰ ਸੇਤੀ ਤੂ ਪਸ਼ੂਆ ਕੀਜੈ, ਗਧਾ ਬੈਲ ਬਣਾਈ।
ਛੱਪਨ ਭੋਗ ਕਹਾਂ ਮਨ ਭੌਰੇ, ਕੁਰੜੀ ਚਰਨੇ ਜਾਈ॥

ਭਾਵਅਰਥ :- ਮਾਨਵ ਸਰੀਰ ਛੁਟ ਜਾਣ ਦੇ ਪਿੱਛੋਂ ਭਗਤੀ ਹੀਣ ਤੇ ਸ਼ੁਭ ਕਰਮ ਹੀਣ ਹੋਕੇ ਜੀਵ ਗਧੇ-ਬੈਲ ਆਦਿ-ਆਦਿ ਦੀਆਂ ਜੂਨੀਆਂ (ਸਰੀਰਾਂ) ਨੂੰ ਪ੍ਰਾਪਤ ਕਰੇਗਾ।

ਫਿਰ ਮਾਨਵ ਸਰੀਰ ਵਾਲਾ ਆਹਾਰ ਨਹੀਂ ਮਿਲੇਗਾ। ਗਧਾ ਬਣਕੇ ਕੁਰੜੀ (ਕੂੜੇ ਦੇ ਢੇਰ) ਉੱਤੇ ਗੰਦ ਖਾਏਗਾ। ਬੈਲ ਬਣਕੇ ਨੱਕ ਵਿੱਚ ਨੱਥ (ਇੱਕ ਰੱਸੀ) ਪਾਈ ਜਾਏਗੀ। ਰੱਸੀ ਨਾਲ ਬੰਨ੍ਹਿਆਂ ਰਹੇਗਾ। ਨਾ ਪਿਆਸ ਲੱਗਣ ਉੱਤੇ ਪਾਣੀ ਪੀ ਸਕੇਗਾ, ਨਾ ਭੁੱਖ ਲੱਗਣ ਉੱਤੇ ਖਾਣਾ ਖਾ ਸਕੇਗਾ। ਮੱਖੀ-ਮੱਛਰ ਤੋਂ ਬਚਣ ਦੇ ਲਈ ਇੱਕ ਦੁਮ ਹੋਏਗੀ। ਉਸਨੂੰ ਕੂਲਰ ਸਮਝਣਾ, ਪੱਖਾ ਜਾਂ ਮੱਛਰਦਾਨੀ ਸਮਝਣਾ। ਜਿੰਨ੍ਹਾਂ ਪ੍ਰਾਣੀਆਂ ਦੇ ਅਧਿੱਕ ਪਾਪ ਕਰਮ ਹੁੰਦੇ ਹਨ, ਪਸ਼ੂ ਜੀਵਨ ਵਿੱਚ ਉਨ੍ਹਾਂ ਦੀ ਦੁਮ ਵੀ ਕੱਟੀ ਜਾਂਦੀ ਹੈ। ਇੱਕ-ਡੇਢ ਫੁੱਟ ਦਾ ਡੰਡਾ ਬਾਕੀ ਬਚਦਾ ਹੈ, ਉਸਨੂੰ ਘੁੰਮਾਉਂਦਾ ਰਹਿੰਦਾ ਹੈ।

ਇੱਕ ਬੈਲ ਦੇ ਪਿੱਛਲੇ ਪੈਰ ਦੇ ਖੁਰ ਵਿੱਚ ਲੱਗਭਗ 1½ ਇੰਚ ਵੱਡੀ ਕਿੱਲ ਲੱਗ ਗਈ। ਚੱਲਣ ਤੋਂ ਹੋਰ ਜ਼ਿਆਦਾ ਅੰਦਰ ਚਲੀ ਗਈ। ਬੈਲ ਪੈਰ ਤੋਂ ਲੰਗ ਕਰਨ ਲੱਗਾ। ਹਾਲੀ ਨੂੰ ਲੱਗਾ ਕਿ ਝਟਕਾ ਲੱਗ ਗਿਆ ਹੈ। ਨਸ ਉੱਤੇ ਨਸ ਚੜ੍ਹ ਗਈ ਹੋਏਗੀ, ਚੱਲਣ ਨਾਲ ਠੀਕ ਹੋ ਜਾਏਗਾ। ਕਈ ਵਾਰ ਅਜਿਹਾ ਹੁੰਦਾ ਹੈ। ਕਿ ਨਸ ਉੱਤੇ ਨਸ ਚੜ੍ਹ ਜਾਂਦੀ ਹੈ ਤਾਂ ਬੈਲ ਚਲਦੇ-ਚਲਦੇ ਠੀਕ ਹੋ ਜਾਂਦਾ ਸੀ, ਪ੍ਰੰਤੂ ਹੁਣ ਦੀ ਵਾਰ ਅਜਿਹਾ ਨਹੀਂ ਹੋਇਆ। ਸਾਰਾ ਦਿਨ ਬੈਲ ਹਲ ਵਿੱਚ ਚੱਲਿਆ। ਘਰ ਤੱਕ ਆਇਆ ਤਾਂ ਪੈਰ ਨੂੰ ਮੁਸ਼ਕਿਲ ਨਾਲ ਧਰਤੀ ਉੱਤੇ ਰੱਖ ਪਾ ਰਿਹਾ ਸੀ।ਹੌਲੀ-ਹੌਲੀ ਚੱਲ ਪਾ ਰਿਹਾ ਸੀ। ਘਰ ਆਉਂਦੇ ਹੀ ਬੈਠ ਗਿਆ। ਚਾਰਾ ਵੀ ਨਹੀਂ ਚਰਿਆ। ਅੱਖਾਂ ਤੋਂ ਹੰਝੂ ਨਿੱਕਲ ਰਹੇ ਸਨ ਕਿਉਂਕਿ ਦਰਦ ਜ਼ਿਆਦਾ ਸੀ। ਸਵੇਰੇ ਬੈਲ ਉੱਠਿਆ ਹੀ ਨਹੀਂ, ਲੇਟ ਗਿਆ। ਪੈਰ ਉੱਤੇ ਸੋਜ਼ ਜ਼ਿਆਦਾ ਸੀ। ਪਿੰਡ ਤੋਂ ਪਸ਼ੂਆਂ ਦਾ ਡਾਕਟਰ ਬੁਲਾਇਆ। ਪੁਰਾਣੇ ਸਮੇਂ ਦੀ ਗੱਲ ਹੈ। ਉਸ ਸਮੇਂ ਅਜਿਹਾ ਹੀ ਇਲਾਜ ਹੁੰਦਾ ਸੀ। ਡਾਕਟਰ ਨੇ ਦੇਖਕੇ ਦੱਸਿਆ ਕਿ ਇਸਦੇ ਘੁੱਟਣੇ ਵਿੱਚ ਬਾਅ ਆ ਗਿਆ ਹੈ। ਪੁਰਾਣੇ ਗੁੜ ਨੂੰ ਕੁੱਟਕੇ ਨਰਮ ਕਰਕੇ ਪੱਟੀ ਬੰਨ੍ਹ ਦੇਵੋ, ਠੀਕ ਹੋ ਜਾਏਗਾ। ਕਿੱਲ ਲੱਗੀ ਖੁਰ ਵਿੱਚ (ਪੈਰ ਦੇ ਨੀਚੇ ਵਾਲੇ ਹਿੱਸੇ ਵਿੱਚ), ਉਪਚਾਰ ਹੋ ਰਿਹਾ ਸੀ ਘੁੱਟਣੇ ਦਾ। ਲਗਭਗ ਇੱਕ ਮਹੀਨੇ ਅਜਿਹਾ ਚੱਲਿਆ। ਇੱਕ ਦਿਨ ਘਰ ਦੇ ਆਦਮੀਂ ਨੇ ਦੇਖਿਆ ਕਿ ਬੈਲ ਦੇ ਪੈਰ ਦੇ ਤਲੇ (ਖੁਰ ਦੇ ਵਿੱਚ) ਤੋਂ ਮਵਾਦ ਨਿੱਕਲ ਰਿਹਾ ਹੈ। ਉਸਨੂੰ ਸਾਫ ਕੀਤਾ ਤਾਂ ਪਾਇਆ ਕਿ ਕਿੱਲ ਲੱਗੀ ਹੈ। ਕਿਸੇ ਔਜਾਰ ਨਾਲ ਕਿੱਲ ਕੱਢੀ।ਤਦ ਇੱਕ ਹਫਤੇ ਵਿੱਚ ਬੈਲ ਠੀਕ ਹੋ ਗਿਆ। ਪੇਟਭਰ ਚਾਰਾ ਖਾਧਾ-ਪਾਣੀ ਪੀਤਾ।

ਵਿਚਾਰ ਕਰੋ :- ਜਦ ਇਹ ਪ੍ਰਾਣੀ ਮਾਨਵ ਸਰੀਰ ਵਿੱਚ ਸੀ ਤਾਂ ਇਸਨੂੰ ਸੁਪਨੇ ਵਿੱਚ ਵੀ ਨਹੀਂ ਸੋਚਿਆ ਇੱਕ ਦਿਨ ਮੈਂ ਬੈਲ ਬਣ ਜਾਉਂਗਾ। ਹੁਣ ਬੋਲਕੇ ਵੀ ਨਹੀਂ ਦੱਸਿਆ ਜਾ ਰਿਹਾ ਸੀ ਕਿ ਦਰਦ ਕਿੱਥੇ ਹੈ? ਕਬੀਰ ਜੀ ਕਹਿੰਦੇ ਹਨ ਕਿ :-

ਕਬੀਰ, ਜਿਹਵਾ ਤੋ ਵੋਹੇ ਭਲੀ, ਜੋ ਰਟੈ ਹਰੀਨਾਮ।
ਨਾ ਤੋ ਕਾਟ ਫੈਂਕ ਦਿਓ, ਮੁੱਖ ਮੇਂ ਭਲੋ ਨਾ ਚਾਮ॥

ਭਾਵਅਰਥ :- ਜਿਵੇਂ ਜੀਭ ਸਰੀਰ ਦਾ ਬੁਹਤ ਮਹਤਵਪੂਰਨ ਅੰਗ ਹੈ।ਜੇਕਰ ਪ੍ਰਮਾਤਮਾ ਦਾ ਗੁਣਗਾਣ ਤੇ ਨਾਮ-ਜਾਪ ਦੇ ਲਈ ਪ੍ਰਯੋਗ ਨਹੀਂ ਕੀਤਾ ਜਾਂਦਾ ਹੈ ਤਾਂ ਬੇ-ਅਰਥ ਹੈ ਕਿਉਂਕਿ ਇਸ ਜੁਬਾਨ ਤੋਂ ਕੋਈ ਕਿਸੇ ਨੂੰ ਕੁਬੋਲ ਬੋਲਕੇ ਪਾਪ ਕਰਦਾ ਹੈ।ਬਲਵਾਨ ਵਿਅਕਤੀ ਨਿਰਬਲ ਨੂੰ ਗਲਤ ਗੱਲ ਕਿਹ ਦਿੰਦਾ ਹੈ ਜਿਸਤੋਂ ਉਸਦੀ ਆਤਮਾ ਰੋਂਦੀ ਹੈ। ਬਦ-ਦੁਆ ਦਿੰਦੀ ਹੈ। ਫਿਰ ਕਿਸੇ ਦੀ ਨਿੰਦਾ ਕਰਕੇ, ਕਿਸੇ ਦੀ ਝੂਠੀ ਗਵਾਹੀ ਦੇਕੇ, ਕਿਸੇ ਨੂੰ ਵਪਾਰ ਵਿੱਚ ਝੂਠ ਬੋਲਕੇ ਠੱਗਕੇ ਅਨੇਕਾਂ ਪ੍ਰਕਾਰ ਦੇ ਪਾਪ ਮਾਨਵ ਆਪਣੀ ਜੀਭ ਨਾਲ ਕਰਦਾ ਹੈ। ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ ਜੇਕਰ ਜੀਭ ਦਾ ਸਹਿਯੋਗ ਨਹੀਂ ਕਰਦਾ ਹੈ ਭਾਵ ਸ਼ੁਭ ਵਚਨ-ਸ਼ੀਤਲ ਬਾਣੀ, ਪ੍ਰਮਾਤਮਾ ਦਾ ਗੁਣਗਾਣ

ਭਾਵ ਚਰਚਾ ਕਰਨਾ, ਧਾਰਮਕ ਸਦਗ੍ਰੰਥਾਂ ਦਾ ਪਾਠ-ਪਠਣ ਤੇ ਭਗਵਾਨ ਦੇ ਨਾਮ ਉੱਤੇ ਜਾਪ-ਸਿਮਰਨ ਜੀਭ ਨਾਲ ਨਹੀਂ ਕਰ ਰਿਹਾ ਹੈ ਤਾਂ ਇਸਨੂੰ ਕੱਟਕੇ ਸੁੱਟ ਦਿਉ। ਕੋਰੇ ਪਾਪ ਇਕੱਠੇ ਕਰ ਰਿਹਾ ਹੈ।

(ਜੀਭ ਕੱਟਣ ਨੂੰ ਕਹਿਣਾ ਤਾਂ ਮਾਤਰ ਉਦਾਹਰਣ ਹੈ ਜੋ ਸਤੱਰਕ ਕਰਨ ਨੂੰ ਹੈ। ਕਿਤੇ ਜੀਭ ਕੱਟਕੇ ਨਾ ਸੁੱਟ ਦੇਣਾ। ਆਪਣੇ ਸ਼ੁੱਭ ਕਰਮ, ਸ਼ੁੱਭ ਵਚਨ ਸ਼ੁਰੂ ਕਰਨਾ। ਜੇਕਰ ਰਾਮਨਾਮ ਤੇ ਗੁਣਗਾਨ ਨਹੀਂ ਕਰ ਰਿਹਾ ਹੈ ਤਾਂ ਪਵਿੱਤਰ ਮੁੱਖ ਵਿੱਚ ਇਸ ਜੀਭ ਦੇ ਚਮ ਨੂੰ ਰੱਖਣਾ ਚੰਗਾ ਨਹੀਂ ਹੈ।)

❖ ਮਾਨਵ ਸਰੀਰਧਾਰੀ ਪ੍ਰਾਣੀ ਨੂੰ ਵਰਤਮਾਨ ਵਿੱਚ (ਸੰਨ 1970 ਤੋਂ) ਵਿਸ਼ੇਸ਼ ਸੁਵਿਧਾਵਾਂ ਪ੍ਰਾਪਤ ਹਨ ਜਿਸ ਕਾਰਨ ਦਿਨੋਂ-ਦਿਨ ਪ੍ਰਮਾਤਮਾ ਤੋਂ ਦੂਰ ਹੁੰਦਾ ਜਾ ਰਿਹਾ ਹੈ। ਉਨੀ ਹੀ ਗਤੀ ਨਾਲ ਮਾਨਵ ਦੇ ਦੁੱਖ ਨਿਕਟ ਆ ਰਹੇ ਹਨ। ਵਿਤੀ ਸਥਿਤੀ ਵਿੱਚ ਸੁਧਾਰ ਹੈ, ਪ੍ਰੰਤੂ ਮਾਨਸਿਕ ਸ਼ਾਂਤੀ ਸਮਾਪਤ ਹੈ। ਨਸ਼ਾ ਇਸਦਾ ਮੁੱਖ ਕਾਰਨ ਹੈ। ਇੱਕ ਪਿਤਾ ਨੌਕਰੀ ਉੱਤੇ ਗਿਆ ਹੈ। ਬੱਚਿਆਂ ਦੀ ਆਸ਼ਾ ਹੁੰਦੀ ਹੈ ਕਿ ਪਿਤਾ ਜੀ ਆਉਣਗੇ, ਕੁਝ ਜ਼ਰੂਰੀ ਵਸਤੂਆਂ ਲਿਆਉਣਗੇ। ਪਿਤਾ ਜੀ ਆਉਂਦੇ ਹਨ ਤਾਂ ਛੋਟੇ-ਛੋਟੇ ਬੱਚੇ ਦੌੜਕੇ ਲਿਪਟਦੇ ਹਨ, ਪਿਆਰ ਪਾਉਂਦੇ ਹਨ। ਜਿੰਨ੍ਹਾਂ ਬੱਚਿਆਂ ਦਾ ਪਿਤਾ ਨਸ਼ਾ ਕਰਦਾ ਹੈ। ਉਨ੍ਹਾਂ ਦੇ ਘਰ ਵਿੱਚ ਕਲੈਹ ਦਾ ਹੋਣਾ ਸੁਭਾਵਿਕ ਹੈ।ਬੱਚੇ ਭੈਅਭੀਤ ਰਹਿੰਦੇ ਹਨ। ਉਨ੍ਹਾਂ ਦਾ ਮਾਨਸਿਕ ਵਿਕਾਸ, ਸਰੀਰਕ ਵਿਕਾਸ ਦੋਨ੍ਹੋਂ ਹੀ ਨਹੀਂ ਹੋ ਪਾਉਂਦੇ। ਉਹ ਘਰ ਨਰਕ ਸਮਾਨ ਹੋ ਜਾਂਦਾ ਹੈ। ਅੱਜ ਜੋ ਸ਼ਰਾਬ ਪੀਕੇ ਮਸਤ ਹਨ, ਉਨ੍ਹਾਂ ਦੀ ਇੱਜ਼ਤ ਸਮਾਜ ਵਿੱਚ ਨਹੀਂ ਹੁੰਦੀ।

ਅਗਲੇ ਜਨਮ ਵਿੱਚ ਉਹ ਕੁੱਤਾ ਬਣੇਗਾ, ਟੱਟੀ ਖਾਏਗਾ। ਗੰਦੀ ਨਾਲੀ ਦਾ ਪਾਣੀ ਪੀਏਗਾ। ਫਿਰ ਪਸ਼ੂ-ਪੰਛੀ ਬਣਕੇ ਕਸ਼ਟ ਉਠਾਏਗਾ। ਇਸ ਲਈ ਸਭ ਨਸ਼ਾ ਤੇ ਵਸਤੂਆਂ ਤਿਆਗਕੇ ਇੰਨਸਾਨ ਦਾ ਜੀਵਨ ਜਿਓਂਗੇ। ਸੱਭਿਅਕ ਸਮਾਜ ਨੂੰ ਵੀ ਚੈਨ ਨਾਲ ਜਿਉਣ ਦਿਉ। ਇੱਕ ਸ਼ਰਾਬੀ ਅਨੇਕਾਂ ਵਿਅਕਤੀਆਂ ਦੀਆਂ ਆਤਮਾਵਾਂ ਦੁਖਾਉਂਦਾ ਹੈ :- ਪਤਨੀ ਦੀ, ਪਤੀ ਦੇ ਮਾਤਾ-ਪਿਤਾ, ਭਾਈ-ਭੈਣਾਂ ਦੀ, ਆਪਣੇ ਮਾਤਾ-ਪਿਤਾ, ਬੱਚਿਆਂ ਦੀ, ਭਾਈ ਆਦਿ ਦੀ। ਕੇਵਲ ਇੱਕ ਘੰਟੇ ਦੇ ਨਸ਼ੇ ਨੇ ਧੰਨ ਦਾ ਨਾਸ਼, ਇੱਜਤ ਦਾ ਨਾਸ਼, ਘਰ ਦੇ ਪੂਰੇ ਪਰਿਵਾਰ ਦੀ ਸ਼ਾਂਤੀ ਦਾ ਨਾਸ਼ ਕਰ ਦਿੱਤਾ। ਕੀ ਉਹ ਵਿਅਕਤੀ ਭਵਿੱਖ ਵਿੱਚ ਸੁੱਖੀ ਹੋ ਸਕਦਾ ਹੈ? ਕਦੀ ਨਹੀਂ। ਨਰਕ ਜਿਹਾ ਜੀਵਨ ਜੀਵੇਗਾ। ਇਸਲਈ ਵਿਚਾਰ ਕਰਨਾ ਚਾਹੀਦਾ ਹੈ , ਬੁਰਾਈ ਤੁਰੰਤ ਤਿਆਗ ਦੇਣੀ ਚਾਹੀਦੀ ਹੈ।

ਪ੍ਰਸ਼ਨ :- ਕਿਸਨੇ ਦੇਖਿਆ ਹੈ ਕਿ ਅਗਲੇ ਜੰਨਮ ਵਿੱਚ ਕੀ ਹੁੰਦਾ ਹੈ?

ਉੱਤਰ :- ਉਦਾਹਰਨ ਦੇ ਲਈ ਇੱਕ ਸਮੇਂ ਇੱਕ ਅੰਨ੍ਹਾਂ ਵਿਅਕਤੀ ਜੰਗਲ ਦੇ ਵੱਲ ਜਾ ਰਿਹਾ ਸੀ। ਅੱਗੇ ਇੱਕ ਸੱਜਣ ਵਿਅਕਤੀ ਖੜ੍ਹਾ ਸੀ। ਉਸਨੇ ਕਿਹਾ ਕਿ ਹੇ ਸੂਰਦਾਸ ਜੀ! ਇੱਧਰ ਮਤ ਜਾਓ, ਇਹ ਰਸਤਾ ਭਿਆਨਕ ਜੰਗਲ ਵਿੱਚ ਜਾਂਦਾ ਹੈ। ਖੂੰਖਾਰ ਸ਼ੇਰ-ਚੀਤੇ ਆਦਿ-ਆਦਿ ਜਾਨਵਰ ਰਹਿੰਦੇ ਹਨ। ਆਪ ਵਾਪਿਸ ਜਾਓ। ਜੇਕਰ ਅੰਨ੍ਹੇ ਦਾ ਨਸ਼ਾ ਨਹੀਂ ਕਰ ਰੱਖਿਆ ਹੋਏਗਾ ਤਾਂ ਤੁਰੰਤ ਮੁੜ ਜਾਏਗਾ। ਜੇਕਰ ਨਸ਼ੇ ਵਿੱਚ ਹੈ ਤਾਂ ਕਹੇਗਾ ਕਿ ਕਿਸਨੇ ਦੇਖਿਆ ਹੈ ਕਿ ਜੰਗਲ ਵਿੱਚ ਭਿਆਨਕ ਸ਼ੇਰ-ਚੀਤੇ ਸੱਪ ਆਦਿ ਅਜਗਰ ਰਹਿੰਦੇ ਹਨ ਅਤੇ ਇਹ ਕਿਹਕੇ ਆਪਣੇ ਪਥ ਉੱਤੇ ਵੱਧ ਜਾਂਦਾ ਹੈ।

ਵਿਚਾਰ ਕਰੋ :- ਅੰਨ੍ਹੇ ਨੂੰ ਦਿਖਾਈ ਨਹੀਂ ਦਿੰਦਾ ਅਤੇ ਅੱਖਾਂ ਵਾਲਿਆਂ ਦੀ ਗੱਲ ਉੱਤੇ ਵਿਸ਼ਵਾਸ਼ ਨਹੀਂ ਕਰਦਾ ਤਾਂ ਉਸਨੂੰ ਕਿਹੜੇ ਤਰੀਕੇ ਨਾਲ ਸਮਝਾਇਆ ਜਾਏ? ਜੇਕਰ ਨਹੀਂ ਮੰਨਦਾ ਹੈ ਤਾਂ ਉਸਦੀ ਉਹੀ ਦਸ਼ਾ ਹੋਏਗੀ ਜੋ ਅੱਖਾਂ ਵਾਲਾ ਦੱਸ਼ ਰਿਹਾ ਸੀ, ਸ਼ੇਰ ਮਾਰ ਦੇਵੇਗਾ।

ਇਸੇ ਪ੍ਰਕਾਰ ਸੰਤਜਨ ਅੱਖਾਂ (ਗਿਆਨ ਨੇਤਰ) ਵਾਲੇ ਹਨ। ਉਨ੍ਹਾਂ ਨੇ ਸਾਨੂੰ ਦੱਸਿਆ ਹੈ ਜੋ ਉੱਪਰ ਵਰਣਨ ਕੀਤਾ ਗਿਆ ਹੈ। ਅਸੀਂ ਗਿਆਨਹੀਣ (ਅੰਨ੍ਹੇਂ) ਹਾਂ। ਉਨ੍ਹਾਂ ਨੇ ਸੰਤਾ ਦੀ ਸਿੱਖਿਆ ਉੱਤੇ ਵਿਸ਼ਵਾਸ਼ ਕਰਕੇ ਰਸਤਾ ਨਹੀਂ ਬਦਲਾਂਗੇ ਤਾਂ ਹੀ ਉਹੀ ਹੋਏਗਾ ਜੋ ਉੱਪਰ ਦੱਸਿਆ ਗਿਆ ਹੈ।

ਨਰ ਸੇ ਫਿਰ ਪੀਛੇ ਤੂੰ ਪਸ਼ੂਵਾ ਕੀਜੈ, ਗਧਾ ਬੈਲ ਬਣਾਈ।
ਛੱਪਣ ਭੋਗ ਕਹਾਂ ਮਨ ਭੌਰੇ, ਕੁਰੜੀ ਚਰਨੇ ਜਾਈ॥

❖ ਕੁਝ ਵਿਅਕਤੀ ਤਾਂ ਇਹ ਤੱਕ ਕਹਿ ਦਿੰਦੇ ਹਨ ਕਿ "ਦੇਖਿਆ ਜਾਏਗਾ ਜੋ ਹੋਏਗਾ।" ਉਨ੍ਹਾਂ ਨੂੰ ਨਿਵੇਦਨ ਹੈ ਕਿ ਗਧਾ ਬਣਨ ਦੇ ਪਿੱਛੋਂ ਆਪ ਕੀ ਦੇਖੋਗੇ, ਫਿਰ ਤਾਂ ਘੰਮਿਆਰ ਦੇਖੇਗਾ। ਇਸ ਪ੍ਰਕਾਰ ਦੇ ਪ੍ਰਵਚਨ ਸਤਿਸੰਗ ਵਿੱਚ ਜ਼ਰੂਰ ਸੁਣਾਏ ਜਾਂਦੇ ਹਨ।

ਇਹ ਸ਼ਰਾਬੀ ਵੀ ਸਤਿਸੰਗ ਵਿੱਚ ਆ ਬੈਠਾ ਪਰ ਘਰ ਕੋਈ ਨਹੀਂ ਸੀ, ਤਾਲਾ ਲਗਾ ਸੀ। ਕੁਝ ਦੇਰ ਬਾਅਦ ਨਸ਼ਾ ਉਤਰ ਗਿਆ ਅਤੇ ਸਾਰਾ ਸਤਿਸੰਗ ਸੁਣਨਾ ਪਿਆ। ਉਸ ਦਿਨ ਦੇ ਪਿੱਛੋਂ ਉਸ ਵਿਅਕਤੀ ਨੇ ਕਦੀ ਸ਼ਰਾਬ ਨਹੀਂ ਪੀਤੀ ਅਤੇ ਕੋਈ ਨਸ਼ਾ ਨਹੀਂ ਕੀਤਾ।ਦੀਖਿਆ ਲਈ, ਪੂਰੇ ਪਰਿਵਾਰ ਨੂੰ ਦੀਖਿਆ ਦਲਾਈ।ਅਸੀਂ (ਲੇਖਕ ਤੇ ਸਤਿਸੰਗ ਵਿੱਚ ਗਏ ਕੁਝ ਭਗਤ) ਸਵੇਰੇ ਪਿੰਡ ਦੇ ਬਾਹਰ ਘੁੰਮਣ ਦੇ ਲਈ ਗਏ ਤਾਂ ਰਸਤੇ ਵਿੱਚ ਉਸ ਵਿਅਕਤੀ (Airport ਵਾਲੇ) ਦਾ ਘਰ ਸੀ। ਗਲੀ ਵਿੱਚ ਉਸਦੀ ਮਾਤਾ ਜੀ ਖੜ੍ਹੀ ਸੀ। ਉਸਨੇ ਕਿਹਾ ਕਿ ਮਹਾਰਾਜ ਜੀ! ਚਾਹ ਪੀਕੇ ਜਾਣਾ। ਪਿੰਡ ਦੇ ਭਗਤ ਨੇ ਦੱਸਿਆ ਕਿ ਇਨ੍ਹਾਂ ਦੇ ਘਰ ਜ਼ਰੂਰ ਚੱਲੋ, ਉਜੜਿਆ ਪਿਆ ਹੈ ਇਹ ਪਰਿਵਾਰ। ਸਾਧੂ-ਸੰਤਾਂ ਦੇ ਚਰਨ ਪੈਣ ਨਾਲ ਘਰ ਪਵਿੱਤਰ ਹੋ ਜਾਂਦਾ ਹੈ। ਅਸੀਂ ਸਭ ਉਨ੍ਹਾਂ ਦੇ ਘਰ ਚਲੇ ਗਏ। ਅਸੀਂ ਕੁਲ ਪੰਜ ਜਾਣੇ ਸੀ। ਚਾਰਪਾਈ ਵਿਹੜੇ ਵਿੱਚ ਪਈ ਸੀ। ਮਈ ਦਾ ਮਹੀਨਾ ਸੀ।ਬ੍ਰਿਖ ਦੀ ਛਾਂ ਸੀ। ਉਸਦੀ ਮਾਤਾ ਜੀ ਨੇ ਆਪਣੀ ਪੁੱਤਰਬਧੂ ਨੂੰ ਕਿਹਾ ਕਿ ਬੇਟੀ! ਚਾਹ ਬਣਾ। ਉਸ ਬੇਟੀ ਨੇ ਚੁੱਲ੍ਹੇ ਵਿੱਚ ਅੱਗ ਜਲਾਕੇ ਡੇਗਚੀ ਵਿੱਚ ਪਾਣੀ ਪਾਕੇ ਚਾਹ ਬਣਾਉਣਾ ਸ਼ੁਰੂ ਕਰ ਦਿੱਤਾ।ਅੱਧੇ ਘੰਟੇ ਬਾਅਦ ਅਸੀਂ ਕਿਹਾ ਕਿ ਚਾਹ ਜਲਦੀ ਲਿਆਓ।ਅਸੀਂ ਘੁੰਮਣ ਜਾਣਾ ਹੈ। ਫਿਰ ਕਿਸੇ ਹੋਰ ਪਿੰਡ ਵਿੱਚ ਸਤਿਸੰਗ ਦੇ ਲਈ ਜਾਣਾ ਹੈ। ਪ੍ਰੰਤੂ ਫਿਰ ਵੀ ਉਹ ਬੇਟੀ ਡੇਗਚੀ ਦੇ ਨੀਚੇ ਅੱਗ ਜਲਾਏ ਜਾ ਰਹੀ ਸੀ। ਦੁਬਾਰਾ ਕਿਹਾ ਤਾਂ ਉਹ ਰੋਣ ਲੱਗ ਗਈ।

ਪਿੰਡ ਦਾ ਭਗਤ ਉੱਠਕੇ ਗਿਆ ਤਾਂ ਪਤਾ ਚੱਲਿਆ ਕਿ ਘਰ ਵਿੱਚ ਨਾ ਚੀਨੀ ਹੈ, ਨਾ ਚਾਹ-ਪੱਤੀ ਅਤੇ ਨਾ ਹੀ ਦੁੱਧ ਹੈ। ਉਸ ਵਿਅਕਤੀ ਦੀ ਮਾਤਾ ਜੀ ਵੀ ਰੋਣ ਲੱਗੀ। ਕਿਹਾ ਕਿ ਉਜੜੇ ਪਏ ਹਾਂ ਮਹਾਰਾਜ! ਬਚਾ ਸਕੋ ਤਾਂ ਬਚਾ ਲਉ। ਉਹ ਵਿਅਕਤੀ ਦੀਖਿਆ ਲੈਕੇ ਵਕਤ ਨਾਲ ਆਪਣੀ ਡਿਊਟੀ ਉੱਤੇ ਚਲਾ ਗਿਆ ਸੀ।

ਕੁਝ ਦਿਨ ਪਿੱਛੋਂ ਅਸੀਂ ਦਿੱਲੀ ਵਿੱਚ ਹੀ ਪੰਜਾਬ ਖੋੜ ਪਿੰਡ ਵਿੱਚ ਸਤਿਸੰਗ ਕਰ ਰਹੇ ਸੀ। ਉੱਥੇ ਉਹ ਵਿਅਕਤੀ ਆਪਣੀ ਮਾਤਾ ਤੇ ਪਤਨੀ ਤੇ ਤਿੰਨੋਂ ਬੇਟੀਆਂ ਨੂੰ ਕਾਰ ਵਿੱਚ ਬੈਠਕੇ ਸਤਿਸੰਗ ਵਿੱਚ ਲਿਆਇਆ।ਪਹਿਲਾਂ ਇੱਕ ਟੁੱਟੀ-ਜਿਹੀ ਮੋਟਰਸਾਈਕਲ ਸੀ। ਸਭ ਬੱਚਿਆਂ ਦੇ ਸੁੰਦਰ ਵਸਤਰ ਪਹਿਣ ਰੱਖੇ ਸਨ। ਕਿਹ ਰਹੇ ਸਨ ਕਿ ਪਿਤਾ ਜੀ ਹੁਣ ਮੰਮੀ ਦੇ ਨਾਲ ਕਦੀ ਨਹੀਂ ਲੜਦੇ। ਸਭ ਤਨਖਾਹ ਦਾਦੀ ਜੀ ਨੂੰ ਦਿੰਦੇ ਹਨ। ਅਸੀਂ ਤਾਂ ਸਵਰਗ ਵਿੱਚ ਰਹਿਣ ਲੱਗੇ। ਦਾਦੀ ਜੀ ਬੋਲੀ ਕਿ ਉਸ ਦਿਨ ਆਪਦੇ ਐਸੇ ਦਰਸ਼ਨ ਹੋਏ ਕਿ ਅਸੀਂ ਤਾਂ ਉਜੜੇ ਵਸ ਗਏ। ਮੈਂ ਕਿਹਾ ਕਿ ਮਾਈ! ਤੇਰਾ ਬੇਟਾ ਬੁਰਾ ਨਹੀਂ ਸੀ। ਇਸਨੇ ਇਹ ਅੱਛੇ ਵਿਚਾਰ ਕਦੀ ਸੁਣੇ ਹੀ ਨਹੀਂ ਸਨ। ਜੇਕਰ ਪਹਿਲਾਂ ਇਹ ਵਿਚਾਰ ਸੁਣਨ ਨੂੰ ਮਿਲ ਜਾਂਦੇ ਤਾਂ ਇਹ ਬੁਰਾਈ ਕਰਦਾ ਹੀ ਨਹੀਂ। ਇਹ ਸਭ ਪ੍ਰਮੇਸ਼ਵਰ ਕਬੀਰ ਜੀ ਦੀ ਕ੍ਰਿਪਾ ਹੈ ਜੋ ਉਸ ਦਿਨ ਇਹ ਸਤਿਸੰਗ ਵਿੱਚ ਆ ਗਿਆ ਅਤੇ ਇਸਦੀ ਆਤਮਾ

ਦਾ ਮੈਲ ਸਾਫ ਹੋ ਗਿਆ। ਆਪਦਾ ਪਰਿਵਾਰ ਨਰਕ ਤੋਂ ਕੱਢ ਕੇ ਸਵਰਗ ਵਿੱਚ ਨਿਵਾਸ ਕਰ ਰਿਹਾ ਹੈ। ਪ੍ਰਮਾਤਮਾ ਦੀ ਮਰਿਆਦਾ ਵਿੱਚ ਰਹਿਣਾ, ਕਦੀ ਕਸ਼ਟ ਨਹੀਂ ਆਏਗਾ। ਭਗਤੀ ਕਰਦੇ ਰਹਿਣਾ, ਕਈ ਪੀੜ੍ਹੀ ਦਾ ਉਧਾਰ ਹੋ ਜਾਏਗਾ। ਇਸ ਪ੍ਰਕਾਰ ਸਤਿਸੰਗ ਨਾਲ ਮਾਨਵ ਉਧਾਰ ਹੋਕੇ ਵਿਸ਼ਵ ਵਿੱਚ ਸ਼ਾਂਤੀ, ਆਪਸੀ-ਪ੍ਰੇਮ ਵਧਦਾ ਹੈ। ਸਤਿਸੰਗ ਵਿਚਾਰ ਜ਼ਰੂਰ ਸੁਣਿਆ ਕਰੋ। ਪੜ੍ਹੋ 'ਭਗਤੀ ਮਰਿਆਦਾ' ਪ੍ਰਸ਼ਠ 287 ਉੱਤੇ।

# "ਮਾਤਾ-ਪਿਤਾ ਦੀ ਸੇਵਾ ਤੇ ਆਦਰ ਕਰਨਾ ਪਰਮ ਕਰਤੱਵ"

ਹਰੇਕ ਮਾਤਾ-ਪਿਤਾ ਦੀ ਤਮੰਨਾ ਹੁੰਦੀ ਹੈ ਕਿ ਮੇਰੀ ਸੰਤਾਨ ਯੋਗ ਬਣੇ। ਸਮਾਜ ਬਦਨਾਮੀ ਨਾ ਲੈ। ਚੰਗੇ ਚਰਿੱਤਰ ਵਾਲੀ ਹੋਵੇ, ਆਗਿਆਕਾਰੀ ਹੋਵੇ। ਬਿਰਧ ਅਵਸਥਾ ਵਿੱਚ ਸਾਡੀ ਸੇਵਾ ਕਰੇ। ਸਾਡੀ ਬਹੂ ਸਾਡੇ ਕਿਹਣੇ ਵਿੱਚ ਚੱਲਣ ਵਾਲੀ ਆਏ। ਸਮਾਜ ਵਿੱਚ ਸਾਡੀ ਇੱਜਤ ਰੱਖੇ। ਪਿਆਰ ਨਾਲ ਵਿਵਹਾਰ ਕਰੇ। ਸਤਿਯੁਗ, ਤ੍ਰੇਤਾ, ਦੁਆਪਰ ਤੱਕ ਇਹ ਮਰਿਆਦਾ ਚਰਮ ਉੱਤੇ ਰਹੀ। ਸਭ ਸੁੱਖੀ ਜੀਵਨ ਜਿਉਂਦੇਂ ਸਨ। ਕੱਲਯੁਗ ਵਿੱਚ ਕੁਝ ਸਮੇਂ ਤੱਕ ਤਾਂ ਠੀਕ ਰਿਹਾ, ਪ੍ਰੰਤੂ ਵਰਤਮਾਨ ਵਿੱਚ ਸਥਿਤੀ ਵਿਪਰੀਤ ਹੀ ਹੈ। ਇਸਨੂੰ ਸੁਧਾਰਨ ਦਾ ਉਦੇਸ਼ ਲੇਖਕ (ਰਾਮਪਾਲ ਦਾਸ) ਰੱਖਦਾ ਹੈ। ਆਸ਼ਾ ਵੀ ਕਰਦਾ ਹਾਂ ਕਿ ਭਗਵਾਨ ਦੀ ਕ੍ਰਿਪਾ ਨਾਲ ਗਿਆਨ ਦੇ ਪ੍ਰਕਾਸ਼ ਨਾਲ ਸਭ ਸੰਭਵ ਹੋ ਜਾਂਦਾ ਹੈ, ਹੋ ਵੀ ਰਿਹਾ ਹੈ ਅਤੇ ਹੋਏਗਾ, ਇਹ ਮੇਰੀ ਆਤਮਾ ਮੰਨਦੀ ਹੈ।

➢ ਮਾਤਾ ਦਾ ਸੰਤਾਨ ਦੇ ਪ੍ਰਤੀ ਪਿਆਰ :-

ਇੱਕ ਲੜਕੇ ਦਾ ਪਿਤਾ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਉਸ ਸਮੇਂ ਉਹ 10-11 ਸਾਲ ਦਾ ਸੀ। ਮਾਤਾ ਨੇ ਆਪਣੇ ਇਕਲੌਤੇ ਪੁੱਤਰ ਦੀ ਪ੍ਰਵਰਿਸ਼ ਕੀਤੀ। ਮਾਤਾ ਅਤੇ ਪਿਤਾ ਦੋਨ੍ਹੋਂ ਦਾ ਪਿਆਰ ਮਾਤਾ ਜੀ ਨੇ ਦਿੱਤਾ ਕਿ ਕਿਤੇ ਪੁੱਤਰ ਨੂੰ ਪਿਤਾ ਦਾ ਅਭਾਵ ਕਸ਼ਟ ਨਾ ਦੇਵੇ। ਲੜਕਾ ਜਵਾਨ ਹੋਕੇ ਸ਼ਰਾਬ ਦਾ ਆਦੀ ਹੋ ਗਿਆ ਤੇ ਵੈਸ਼ਵਾ ਗਮਨ ਕਰਨ ਲੱਗਾ। ਮਾਤਾ ਤੋਂ ਰੋਜ਼ ਰੁਪਏ ਮੰਗੇ ਅਤੇ ਆਵਾਰਾਗਰਦੀ ਵਿੱਚ ਉਡਾਏ। ਇੱਕ ਦਿਨ ਮਾਤਾ ਦੇ ਕੋਲ ਪੈਸੇ ਨਹੀਂ ਸਨ। ਸ਼ਰਾਬ ਦੇ ਨਸ਼ੇ ਵਿੱਚ ਮਾਤਾ ਨੂੰ ਕੁੱਟਿਆ ਤੇ ਵੈਸ਼ਵਾ ਦੇ ਕੋਲ ਗਿਆ। ਉਸ ਦਿਨ ਪੈਸੇ ਨਹੀਂ ਸਨ, ਤਾਂ ਵੈਸ਼ਵਾ ਨੇ ਕਿਹਾ ਕਿ ਆਪਣੀ ਮਾਤਾ ਦਾ ਦਿਲ ਕੱਢ ਲਿਆ। ਉਲਟਾ ਘਰ ਆਇਆ, ਮਾਤਾ ਬੇਹੋਸ਼ ਸੀ। ਛੁਰਾ ਮਾਰਕੇ ਮਾਤਾ ਦਾ ਦਿਲ ਕੱਢਕੇ ਚੱਲ ਪਿਆ। ਨਸ਼ੇ ਵਿੱਚ ਠੋਕਰ ਲੱਗੀ ਅਤੇ ਡਿੱਗ ਗਿਆ। ਮਾਤਾ ਦੇ ਦਿਲ ਤੋਂ ਆਵਾਜ਼ ਆਈ ਕਿ ਬੇਟਾ! ਤੈਨੂੰ ਸੱਟ ਤਾਂ ਨਹੀਂ ਲੱਗੀ।

ਨਸ਼ੇ ਨਾਲ ਬਣਿਆ ਸ਼ੈਤਾਨ ਵੈਸ਼ਵਾ ਦੇ ਕੋਲ ਮਾਤਾ ਦਾ ਦਿਲ ਲੈਕੇ ਪਹੁੰਚਿਆ ਤਾਂ ਵੈਸ਼ਵਾ ਨੇ ਕਿਹਾ ਕਿ ਜਦ ਤੂੰ ਆਪਣੀ ਮਾਤਾ ਦਾ ਹਿਤੈਸ਼ੀ ਨਹੀਂ ਹੈ ਤਾਂ ਮੇਰਾ ਕੀ ਹੋਏਗਾ? ਕਿਸੇ ਦੇ ਬਹਿਕਾਵੇ ਵਿੱਚ ਆਕੇ ਤੂੰ ਮੈਨੂੰ ਵੀ ਮਾਰ ਦੇਵੇਂਗਾ। ਮੈਨੂੰ ਤਾਂ ਤੇਰੇ ਤੋਂ ਪਿੱਛਾ ਛੁਟਵਾਉਣਾ ਸੀ ਕਿ ਤੂੰ ਹੁਣ ਨਿਰਧੰਨ ਹੋ ਗਿਆ ਹੈ, ਮੇਰੇ ਕਿਸ ਕੰਮ ਦਾ। ਇਸਲਈ ਇਹ ਸ਼ਰਤ ਰੱਖੀ ਸੀ ਕਿ ਤੂੰ ਮਾਤਾ ਦਾ ਦਿਲ ਕੱਢ ਨਹੀਂ ਸਕਦਾ ਕਿਉਂਕਿ ਉਹ ਤੈਨੂੰ ਕਦੀ ਕਿਸੇ ਚੀਜ਼ ਦੇ ਲਈ ਮਨ੍ਹਾਂ ਨਹੀਂ ਕਰਦੀ ਸੀ। ਹੇ ਸ਼ੈਤਾਨ! ਚਲਿਆ ਜਾ ਮੇਰੀਆਂ ਅੱਖਾਂ ਦੇ ਸਾਹਮਣਿਓਂ। ਇਹ ਕਹਿਕੇ ਵੈਸ਼ਵਾ ਨੇ ਉਸ ਘਰ ਤੋਂ ਬਾਹਰ ਧੱਕਾ ਦੇਕੇ ਦੁਰਵਾਜ਼ਾ ਬੰਦ ਕਰ ਲਿਆ। ਉਹ ਸ਼ੈਤਾਨ ਘਰ ਆਇਆ। ਮਾਤਾ ਦੇ ਸ਼ਵ ਉੱਤੇ ਵਿਲਾਪ ਕਰਨ ਲੱਗਾ। ਕਿਹਾ ਕਿ ਮਾਤਾ ਜੀ! ਹੋ ਸਕੇ ਤਾਂ ਭਗਵਾਨ ਦੇ ਦਰਬਾਰ ਵਿੱਚ ਮੈਨੂੰ ਵੀ ਬਚਾਉਣਾ। ਅਵਾਜ਼ ਆਈ ਬੇਟਾ! ਕੁਝ ਨਹੀਂ ਹੋਇਆ, ਬਸ ਤੈਨੂੰ ਖੁਸ਼ ਦੇਖਣਾ ਚਾਹੁੰਦੀ ਹਾਂ। ਉਸੀ ਸਮੇਂ ਨਗਰ ਦੇ ਲੋਕ ਆਏ। ਥਾਣੇ ਵਿੱਚ ਸੂਚਨਾ ਦਿੱਤੀ। ਉਸ ਅਪਰਾਧੀ ਨੂੰ ਰਾਜਾ ਨੇ ਫਾਂਸੀ ਦੀ ਸ਼ਜ਼ਾ ਦਿੱਤੀ।

ਰਾਜਾ ਨੇ ਫਾਂਸੀ ਚੜ੍ਹਾਉਣ ਤੋਂ ਪਹਿਲਾਂ ਉਸਦੀ ਅੰਤਿਮ ਇੱਛਾ ਜਾਣੀ ਤਾਂ ਉਸ ਲੜਕੇ ਨੇ ਕਿਹਾ ਕਿ ਕੁਝ ਨਾਗਰਿਕਾਂ ਨੂੰ ਬੁਲਾਇਆ ਜਾਏ, ਮੈਂ ਆਪਣੀ ਕਾਰਗੁਜ਼ਾਰੀ ਨੂੰ ਸਭ ਦੇ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ। ਨਗਰ ਦੇ ਵਿਅਕਤੀ ਆਏ। ਉਸ ਲੜਕੇ ਨੇ ਆਪਣਾ ਜ਼ੁਲਮ ਕਬੂਲਿਆ ਅਤੇ ਦੱਸਿਆ ਕਿ ਮੈਂ ਉਪਰੋਕਤ ਜ਼ੁਲਮ ਕੀਤਾ। ਮੇਰੀ ਮਾਂ ਦੀ ਆਤਮਾ ਅੰਤਿਮ ਸਮੇਂ ਵਿੱਚ ਵੀ ਮੇਰੇ ਸੁੱਖੀ ਰਹਿਣ ਦੀ ਕਾਮਨਾ ਕਰਦੀ ਰਹੀ। ਮੈਨੂੰ ਨਸ਼ੇ ਨੇ ਸ਼ੈਤਾਨ ਬਣਾ ਦਿੱਤਾ। ਮੈਂ ਵੈਸ਼ਵਾ ਗਮਨ ਕਰਕੇ ਸਮਾਜ ਨੂੰ ਦੂਸ਼ਿਤ ਕੀਤਾ। ਆਪ ਲੋਕ ਮੇਰੇ ਤੋਂ ਨਸੀਅਤ ਲੈਣਾ। ਜੋ ਘੋਰ ਪਾਪ ਮੈਂ ਆਪਣੀ ਮਾਤਾ ਜੀ ਨੂੰ ਪ੍ਰੇਸ਼ਾਨ ਕਰਕੇ ਕੀਤਾ, ਕੋਈ ਮਤ ਕਰਨਾ। ਮਾਤਾ ਜਿਹੀ ਹਮਦਰਦ ਸੰਸਾਰ ਵਿੱਚ ਪਤਨੀ ਵੀ ਨਹੀਂ ਹੋ ਸਕਦੀ, ਭਲੇ ਹੀ ਉਹ ਕਿੰਨੀ ਹੀ ਨੇਕ ਹੋਵੇ। ਮਾਤਾ ਆਪਣੇ ਬੇਟੇ-ਬੇਟੀ ਨੂੰ ਇੰਨਾ ਪਿਆਰ ਕਰਦੀ ਹੈ ਕਿ ਸਰਦੀਆਂ ਵਿੱਚ ਬੱਚਾ ਪੇਸ਼ਾਬ ਕਰ ਦਿੰਦਾ ਹੈ ਤਾਂ ਮਾਤਾ ਖੁਦ ਉਸਦੇ ਪੇਸ਼ਾਬ ਨਾਲ ਭਿੱਜੇ ਠੰਡੇ ਵਸਤਰ ਉੱਤੇ ਲੇਟਦੀ ਹੈ, ਬੱਚੇ ਦੇ ਨੀਚੇ ਸੁੱਕਾ ਵਿਸ਼ੌਣਾ ਕਰ ਦਿੰਦੀ ਹੈ। ਜੇਕਰ ਬੱਚਾ ਭੁੱਖ ਨਾਲ ਰੋ ਰਿਹਾ ਹੁੰਦਾ ਹੈ ਤਾਂ ਖਾਣਾ ਵਿਚਾਲੇ ਛੱਡਕੇ ਉਸਨੂੰ ਪਹਿਲਾਂ ਆਪਣਾ ਦੁੱਧ ਪਿਲਾਕੇ ਸ਼ਾਂਤ ਕਰਦੀ ਹੈ।

## "ਪਿਤਾ ਬੱਚਿਆਂ ਦੀ ਹਰ ਸੰਭਵ ਗਲਤੀ ਮੁਆਫ ਕਰ ਦਿੰਦਾ ਹੈ"

ਪ੍ਰਮਾਤਮਾ ਕਬੀਰ ਜੀ ਨੇ ਕਿਹਾ ਹੈ ਕਿ ਪਿਤਾ ਆਪਣੇ ਪੁੱਤਰ-ਪੁੱਤਰੀ ਦੇ ਸਾਰੇ ਅਪਰਾਧ ਮੁਆਫ ਕਰ ਦਿੰਦਾ ਹੈ :-

ਅਵਗੁਣ ਮੇਰੇ ਬਾਪ ਜੀ, ਬਖਸ਼ੋ ਗਰੀਬ ਨਿਵਾਜ।
ਜੋ ਮੈਂ ਪੂਤ-ਕਪੂਤ ਹੈਂ, ਤੋ ਬਹੁਰ ਪਿਤਾ ਕੋ ਲਾਜ॥

ਸ਼ਬਦਅਰਥ:-ਪ੍ਰਮਾਤਮਾ ਸਾਰੇ ਪ੍ਰਾਣੀਆਂ ਦਾ ਪਿਤਾ ਹੈ।ਪਿਤਾ ਵਿੱਚ ਵਿਸ਼ੇਸ਼ਤਾ ਹੁੰਦੀ ਹੈ ਕਿ ਉਸ ਦਾ ਬੇਟਾ-ਬੇਟੀ ਅਗਿਆਨਤਾ ਵਿੱਚ ਗਲਤੀ ਕਰ ਦਿੰਦੇ ਹਨ ਅਤੇ ਉਹ ਪਿਤਾ ਤੋਂ ਖਿਮਾ-ਯਾਚਨਾ ਕਰ ਲੈਂਦੇ ਹਨ ਕਿ ਭਵਿੱਖ ਵਿੱਚ ਕਦੇ ਗਲਤੀ ਨਹੀਂ ਕਰਨਗੇ ਤਾਂ ਪਿਤਾ ਉਨ੍ਹਾਂ ਨੂੰ ਤੁਰੰਤ ਮਾਅਫ ਕਰ ਦਿੰਦਾ ਹੈ।ਇਸਲਈ ਭਗਤ ਪ੍ਰਮਾਤਮਾ ਨੂੰ ਅਰਜ ਕਰਦਾ ਹੈ ਕਿ ਹੇ ਦੀਨ ਦਿਆਲ! ਆਪ ਤਾਂ ਸਭਦੇ ਪਿਤਾ ਹੋ। ਮੇਰੇ ਅਵਗੁਣ (ਅਪਰਾਧ) ਪਿਤਾ ਹੋਣ ਦੇ ਨਾਤੇ ਖਿਮਾ ਕਰਨਾ। ਮੈਂ ਕਪੂਤ ਯਾਨਿ ਨਿਕੰਮਾ ਪੁੱਤਰ ਵੀ ਹਾਂ ਤਾਂ ਵੀ ਆਪ ਪਿਤਾ ਦਾ ਕਰਤੱਵ ਪਾਲਣ ਕਰਕੇ ਖਿਮਾ ਕਰਨਾ।

➢ ਰਾਮਭਗਤ ਦੀ ਪਤਨੀ ਦਾ ਦਿਹਾਂਤ ਹੋ ਗਿਆ। ਉਸ ਸਮੇਂ ਉਸਦਾ ਪੁੱਤਰ ਤਿੰਨ ਸਾਲ ਦਾ ਸੀ। ਉਸ ਵਿਅਕਤੀ ਦੀ ਰਿਸ਼ਤੇਦਾਰੀ ਵਿੱਚ ਇੱਕ ਘਟਨਾ ਅਜਿਹੀ ਘਟੀ ਸੀ ਜਿਸਨੇ ਉਸਨੂੰ ਝੰਝੋੜ ਕੇ ਰੱਖ ਦਿੱਤਾ। ਕਥਾ ਇਸ ਪ੍ਰਕਾਰ ਹੈ :-

ਉਸਦੇ ਮਾਮਾ ਜੀ ਆਪਣੀ ਭੈਣ ਯਾਨਿ ਰਾਮਭਗਤ ਦੀ ਮਾਤਾ ਜੀ ਤੋਂ ਲਗਭਗ ਦਸ ਸਾਲ ਵੱਡੇ ਸਨ। ਮਾਮਾ ਜੀ ਦੇ ਦੋ ਪੁੱਤਰ ਸਨ। ਰਾਮਭਗਤ ਦੀ ਮਾਮੀ ਜੀ ਦਾ ਦੇਹਾਂਤ ਹੋ ਗਿਆ। ਮਾਮਾ ਜੀ ਨੇ ਦੂਸਰਾ ਵਿਆਹ ਕਰ ਲਿਆ। ਦੂਸਰੀ ਪਤਨੀ ਨੂੰ ਪੁੱਤਰ ਹੋਇਆ। ਦੂਸਰੀ ਪਤਨੀ ਪਹਿਲੇ ਵਾਲੀ ਦੇ ਪੁੱਤਰਾਂ ਨੂੰ ਈਰਖਾ ਕਰਨ ਲੱਗੀ। ਇਹ ਵਿਚਾਰ ਕੀਤਾ ਕਿ 15 ਏਕੜ ਜ਼ਮੀਨ ਹੈ। ਤਿੰਨ ਜਗ੍ਹਾ ਵੰਡੀ ਜਾਏਗੀ। ਉਸਨੇ ਉਨ੍ਹਾਂ ਬੱਚਿਆਂ ਨੂੰ ਕੱਚ ਪੀਸਕੇ ਦੁਧ ਤੇ ਖਾਣੇ ਵਿੱਚ ਖਿਲਾ-ਪਿਲਾ ਦਿੱਤਾ ਜਿਸ ਨਾਲ ਹੌਲੀ-ਹੌਲੀ ਰੋਗੀ ਹੋਕੇ ਮ੍ਰਿਤੂ ਹੋ ਗਈ। ਡਾਕਟਰ ਨੇ ਦੱਸਿਆ ਕਿ ਬੱਚੇ ਕੱਚ ਖਾ ਗਏ ਹਨ। ਜਿਸ ਕਾਰਨ ਇਨ੍ਹਾਂ ਦੀ ਮ੍ਰਿਤੂ ਹੋ ਗਈ ਹੈ। ਇੱਕ ਦਿਨ ਉਸਦੀ ਪਤਨੀ ਪੜੋਸਨ ਨੂੰ ਦੱਸਿਆ ਕਿ ਮੈਂ ਇੰਝ-ਇੰਝ ਕੀਤਾ। ਮੇਰੇ ਬੇਟੇ ਨੂੰ ਪੰਦਰਾਂ ਏਕੜ ਜ਼ਮੀਨ ਮਿਲ ਗਈ। ਉਸ ਇਸਤਰੀ ਨੇ ਮੇਰੇ ਮਾਮਾ ਜੀ ਨੂੰ ਦੱਸਿਆ। ਮਾਮਾ ਜੀ ਛੋਟੀ ਮਾਮੀ ਨੂੰ ਬੁਹਤ ਪਿਆਰ ਕਰਦੇ ਸਨ ਅਤੇ ਉਸ ਉੱਤੇ ਵਿਸ਼ਵਾਸ਼ ਕਰਦੇ ਸਨ। ਉਨ੍ਹਾਂ ਨੂੰ ਵਿਸ਼ਵਾਸ਼ ਨਹੀਂ ਹੋ ਰਿਹਾ ਸੀ। ਇੱਕ ਦਿਨ ਛੋਟੀ ਮਾਮੀ

ਆਪਣੇ ਭਾਈ ਨੂੰ ਦੱਸ ਰਹੀ ਸੀ ਕਿ ਮੈਂ ਐਸਾ-ਐਸਾ ਕੀਤਾ। ਤੇਰੇ ਭਾਣਜੇ ਨੂੰ ਪੰਦਰ੍ਹਾਂ ਏਕੜ ਜ਼ਮੀਨ ਮਿਲ ਗਈ। ਇਹ ਗੱਲ ਮੇਰਾ ਮਾਮਾ ਸੁਣ ਰਿਹਾ ਸੀ ਕਿਉਂਕਿ ਉਹ ਖਿੜਕੀ ਦੇ ਬਾਹਰ ਸੁਭਾਵਿਕ ਹੀ ਖੜ੍ਹਾ ਸੀ। ਮਾਮੀ ਦਾ ਭਾਈ ਬੋਲਿਆ ਭੈਣ! ਤੂੰ ਜੁਲਮ ਕਰ ਦਿੱਤਾ। ਇਸ ਪਾਪ ਨੂੰ ਕਿੱਥੇ ਰੱਖੇਂਗੀ? ਅੱਜ ਦੇ ਬਾਅਦ ਮੈਂ ਤੇਰੀ ਸ਼ਕਲ ਦੇਖਣ ਵੀ ਨਹੀਂ ਆਊਂਗਾ। ਮਾਮਾ ਜੀ ਦਾ ਦਿਮਾਗ ਫਟਣ ਨੂੰ ਹੋ ਗਿਆ। ਘਰ ਤਿਆਗਕੇ ਆਪਣੀ ਭੈਣ ਦੇ ਘਰ ਆ ਗਏ ਜਾਣੀ ਸਾਡੇ (ਰਾਮਭਗਤ) ਦੇ ਘਰ ਉੱਪਰ ਜੀਵਨ ਬਤੀਤ ਕੀਤਾ। ਕੁਝ ਸਾਲ ਮਗਰੋਂ ਛੋਟੀ ਮਾਮੀ ਤੋਂ ਜੰਮਿਆਂ ਪੁੱਤਰ ਵੀ ਮਰ ਗਿਆ। ਉਹ ਛੋਟੀ ਮਾਮੀ ਕਿਸੇ ਦੇ ਨਾਲ ਭੱਜ ਗਈ। ਪਤਾ ਚੱਲਿਆ ਉਸ ਵਿਅਕਤੀ ਨੇ ਉਸਦੇ ਗਿਹਣੇ ਖੋਹਕੇ ਮਾਰਕੇ ਖੂਹ ਵਿੱਚ ਪਾ ਦਿੱਤਾ। ਪੁਲਿਸ ਨੂੰ ਪਤਾ ਚੱਲਿਆ ਤਾਂ ਉਸ ਵਿਅਕਤੀ ਨੂੰ ਫਾਂਸੀ ਲਗਾਈ ਗਈ। ਇਸ ਸਰਵਨਾਸ਼ ਮਹਾਂਭਾਰਤ ਨੂੰ ਯਾਦ ਕਰਕੇ ਰਾਮਭਗਤ ਨੇ ਦੂਸਰਾ ਵਿਆਹ ਨਹੀਂ ਕੀਤਾ। ਲੜਕੇ ਨੂੰ ਆਪਣੇ ਨਾਲ ਰੱਖਦਾ। ਹਲ ਜੋਤਦਾ ਸੀ ਤਾਂ ਪੁੱਤਰ ਨੂੰ ਕੰਧੇ ਉੱਤੇ ਬੈਠਾਕੇ ਰੱਖਦਾ ਸੀ। ਥੱਕ ਜਾਂਦਾ ਤਾਂ ਬ੍ਰਿਖ ਦੇ ਨੀਚੇ ਲੇਟਾ ਦਿੰਦਾ। ਖੁਦ ਖਾਣਾ ਬਣਾਉਂਦਾ, ਖੁਦ ਇਸ਼ਨਾਨ ਕਰਾਉਂਦਾ, ਕਪੜੇ ਸਾਫ ਕਰਦਾ। ਜਿਵੇਂ-ਜਿਵੇਂ ਲੜਕਾ ਜਵਾਨ ਹੋਇਆ।ਵਿਆਹ ਕਰ ਦਿੱਤਾ। ਫਿਰ ਵੀ ਸਭ ਕਾਰਜ ਖੁਦ ਹੀ ਕਰਦਾ ਸੀ। ਵਿਰਧ ਅਵਸਥਾ ਨੇ ਜੋਰ ਦਿੱਤਾ। ਕਾਰਜ ਕੁਝ ਨਹੀਂ ਕਰ ਪਾ ਰਿਹਾ ਸੀ। ਪੁੱਤਰਬਧੂ ਨੂੰ ਬੇ-ਅਰਥ ਦਾ ਖਰਚ ਲੱਗਣ ਲੱਗਾ। ਜਿਸ ਕਾਰਨ ਆਪਣੇ ਸਸੁਰ ਨੂੰ ਰੁੱਖਾ-ਸੁਖਾ ਬਾਸੀ ਭੋਜਨ ਦੇਣ ਲੱਗੀ। ਫਿਰ ਪੇਟਭਰ ਭੋਜਨ ਵੀ ਨਹੀਂ ਦਿੰਦੀ ਸੀ। ਲੜਕਾ ਸੀ ਕਿ ਪਿਤਾ ਜੀ! ਸੇਵਾ ਠੀਕ ਹੋ ਰਹੀ ਹੈ। ਪਿਤਾ ਜੀ ਕਹਿੰਦੇ ਬੇਟਾ! ਕੋਈ ਕਸਰ ਨਹੀਂ ਹੈ। ਬੁਹਤ ਭਾਗਵਾਨ ਬਹੂ ਆਈ ਹੈ। ਮੇਰਾ ਵਿਸ਼ੇਸ਼ ਧਿਆਨ ਰੱਖਦੀ ਹੈ। ਇਹ ਗੱਲ ਬਹੂ ਵੀ ਸੁਣਦੀ। ਅਤੇ ਜ਼ਿਆਦਾ ਪ੍ਰੇਸ਼ਾਨ ਕਰਦੀ ਕਿ ਮੇਰੇ ਪਤੀ ਨੂੰ ਪਤਾ ਨਹੀਂ ਹੈ। ਬਿਰਧ ਵੀ ਮੇਰੀ ਚਾਲ ਤੋਂ ਆਪ੍ਰੀਚਿਤ ਹੈ ਇੱਕ ਦਿਨ ਲੜਕੇ ਨੇ ਦੇਖਿਆ ਕਿ ਪਿਤਾ ਜੀ ਨੂੰ ਭੋਜਨ ਠੀਕ ਨਹੀਂ ਮਿਲਿਆ ਤਾਂ ਉਸਨੇ ਪਤਨੀ ਨੂੰ ਕਿਹਾ ਤਾਂ ਪਾਖੰਡ ਕਰਨ ਲੱਗੀ ਕਿ ਘਰ ਦੇਖਕੇ ਖਾਇਆ ਜਾਂਦਾ ਹੈ। ਆਪਨੂੰ ਘਰ ਦੀ ਚਿੰਤਾ ਨਹੀਂ ਹੈ। ਸਾਰਾ ਘਰ ਮੇਰੇ ਤੋਂ ਚੱਲ ਰਿਹਾ ਹੈ। ਮੈਨੂੰ ਪਤਾ ਹੈ ਕਿ ਖਰਚ ਕਿਵੇਂ ਚੱਲਉਣਾ ਹੈ। ਇੱਕ ਦਿਨ ਬਿਰਧ ਨੂੰ ਚੱਕਰ ਆਏ ਅਤੇ ਗਿਰ ਗਿਆ। ਟੰਗ ਟੁੱਟ ਗਈ। ਵੈਦ ਨੇ ਦੱਸਿਆ ਕਿ ਆਹਾਰ ਪੂਰਾ ਨਾ ਮਿਲਣ ਕਰਕੇ ਸਰੀਰਕ ਕਮਜ਼ੋਰੀ ਹੈ। ਦੁੱਧ ਦੋ ਸਮੇਂ ਅੱਧਾ-ਅੱਧਾ ਸੇਰ (ਕਿਲੋ) ਪਿਲਾਓ। ਤਾਜਾ ਭੋਜਨ ਖਿਲਾਓ।ਵੈਦ ਚਲਾ ਗਿਆ।ਪਤਨੀ ਨੇ ਕਿਹਾ ਕਿ ਇਸ ਤਰ੍ਹਾਂ ਤਾਂ ਘਰ ਦਾ ਦਵਾਲਾ ਨਿਕਲ ਜਾਏਗਾ। ਪਤੀ ਜਾਣੀ ਲੜਕੇ ਨੂੰ ਵੀ ਗੱਲ ਪਸੰਦ ਆਈ। ਬਿਰਧ ਦੀ ਕੋਈ ਪ੍ਰਵਾਹ ਨਹੀਂ ਕੀਤੀ। ਬਿਰਧ ਦੇ ਸੁਸਰਾਲ ਵਾਲੇ ਸੱਟ ਲੱਗਣ ਦੀ ਖਬਰ ਸੁਣਕੇ ਮਿਲਣ ਆਏ ਉਨ੍ਹਾ ਨੇ ਪੁੱਛਿਆ ਕਿ ਬੇਟਾ-ਬਹੂ ਠੀਕ ਸੇਵਾ ਕਰ ਰਹੇ ਹਨ ਕੀ? ਰਾਮਭਗਤ ਨੇ ਕਿਹਾ ਕਿ ਪੁੱਛੋ ਨਾ ਅਜਿਹੇ ਪੁੱਤਰ ਤੇ ਪੁੱਤਰਵਧੂ ਸਭ ਨੂੰ ਦੇਵੇ ਭਗਵਾਨ। ਮੈਨੂੰ ਕੋਈ ਕਸ਼ਟ ਨਹੀਂ ਹੋਣ ਦਿੰਦੇ। ਇਹ ਤਾਂ ਕੋਈ ਕਰਮ ਦੀ ਮਾਰ ਨਾਲ ਚੋਟ ਲੱਗ ਗਈ ਹੈ। ਉਸੇ ਪਿੰਡ ਵਿੱਚ ਦੋ ਭੈਣਾਂ ਦਾ ਵਿਆਹ ਹੋਇਆ ਸੀ। ਇੱਕ ਦਾ ਰਾਮਭਗਤ ਨਾਲ, ਦੂਸਰੀ ਦਾ ਪੜੋਸ'ਚ।ਜਦ ਉਹ ਆਪਣੀ ਦੂਸਰੀ ਲੜਕੀ ਦੇ ਘਰ ਗਏ ਤਾਂ ਪਤਾ ਚੱਲਿਆ ਕਿ ਉਸ ਰਾਮਭਗਤ ਦੀ ਕੋਈ ਸੇਵਾ ਨਹੀਂ ਹੋ ਰਹੀ ਹੈ। ਲੜਕਾ ਵੀ ਨਿਕੰਮਾ ਹੈ। ਇਹ ਗੱਲ ਸੁਸਰਾਲ ਵਾਲਿਆਂ ਦੇ ਗਲੇ ਨਹੀਂ ਉਤਰੀ ਕਿਉਂਕਿ ਉਹ ਰਾਮਭਗਤ ਦੇ ਮੁੱਖੋਂ ਸੁਣਕੇ ਆਏ ਸਨ ਕਿ ਸੇਵਾ ਵਿੱਚ ਕੋਈ ਕਸਰ ਨਹੀਂ ਹੈ। ਉਹ ਕੁਝ ਸਮੇਂ ਬਾਅਦ ਪੁਨਰ ਰਾਮਭਗਤ ਦੇ ਘਰ ਗਏ ਤਾਂ ਉਸ ਸਮੇਂ ਉਹ ਵਾਸੀ ਰੋਟੀ ਪਾਣੀ ਵਿੱਚ ਭਿਉਂ-ਭਿਉਂਕੇ ਖਾ ਰਿਹਾ ਸੀ। ਇਹ ਦੇਖਕੇ

ਉਨ੍ਹਾ ਨੂੰ ਰੋਣਾ ਆ ਗਿਆ। ਲੜਕੇ ਨੂੰ ਬੁਲਾਇਆ ਤੇ ਕਿਹਾ ਕਿ ਤੈਨੂੰ ਸ਼ਰਮ ਨਹੀਂ ਆਉਂਦੀ। ਪਤਾ ਹੈ ਤੈਨੂੰ ਕਿਵੇਂ ਪਾਲ-ਪੋਸਕੇ ਵੱਡਾ ਕੀਤਾ ਹੈ।ਲੜਕੇ ਦੀ ਬਹੂ ਵੀ ਆ ਗਈ। ਦੋਨ੍ਹੋਂ ਬੋਲੇ ਕਿ ਅਸੀਂ ਤਾਂ ਇਸਤਰ੍ਹਾਂ ਹੀ ਸੇਵਾ ਕਰਾਂਗੇ। ਰਾਮਭਗਤ ਬੋਲਿਆ ਕਿ ਆਪ ਜਾਓ, ਘਰ ਵਿੱਚ ਝਗੜਾ ਨਾ ਕਰਾਓ।ਮੇਰੀ ਕਿਸਮਤ ਵਿੱਚ ਜੋ ਲਿਖਿਆ ਹੈ, ਉਹ ਮਿਲ ਰਿਹਾ ਹੈ। ਮੈਂ ਆਪਣੇ ਪੁੱਤਰ ਨੂੰ ਦੁਖੀ ਨਹੀਂ ਦੇਖ ਸਕਦਾ। ਰਾਮਭਗਤ ਦੀ ਭੂਆ ਦਾ ਲੜਕਾ ਰਾਮਨਿਵਾਸ ਸਤਿਸੰਗੀ ਸੀ। ਉਹ ਰਾਮਭਗਤ ਨੂੰ ਬੁਹਤ ਕਹਿੰਦਾ ਸੀ ਕਿ ਆਪ ਕੁਝ ਸਮੇਂ ਭਗਵਾਨ ਭਗਤੀ ਕਰਿਆ ਕਰੋ। ਮੇਰੇ ਨਾਲ ਸੰਤ ਦੇ ਸਤਸੰਗ ਸੁਣਨ ਚਲਿਆ ਕਰੋ ਤਾਂ ਰਾਮਭਗਤ ਨੂੰ ਬੁਹਤ ਕਹਿੰਦਾ ਸੀ ਕਿ ਮੈਂ ਤਾਂ ਆਪਣੇ ਬੇਟੇ ਦੀ ਪੂਜਾ ਕਰੂੰਗਾ, ਇਹ ਸੁੱਖੀ ਰਹੇ, ਇਹੀ ਮੇਰੀ ਤਮੰਨਾ ਹੈ। ਭੂਆ ਦੇ ਲੜਕੇ ਨੇ ਕਿਹਾ ਕਿ ਬੇਟੇ ਦੀ ਪੂਜਾ ਪੂਰੀ ਹੋ ਚੁੱਕੀ ਹੋਵੇ ਤਾਂ ਹੁਣ ਵੀ ਬਣਾ ਲੈ ਕੁਝ ਕਰਮ। ਫਿਰ ਵੀ ਇਹ ਕਿਹਾ ਕਿ ਬੇਟੇ-ਬਹੂ ਨੂੰ ਦੇਖਕੇ ਜੀ ਰਿਹਾ ਹਾਂ। ਬੁਹਤ ਕਹਿਣ ਦੇ ਪਿੱਛੋਂ ਰਾਮਭਗਤ ਆਪਣੀ ਭੂਆ ਦੇ ਲੜਕੇ ਰਾਮਨਿਵਾਸ ਨਾਲ ਸਤਿਸੰਗ ਵਿੱਚ ਗਿਆ। ਫਿਰ ਮਹੀਨੇ ਆਪਣੇ ਕੋਲ ਰੱਖਿਆ।ਰਾਮਭਗਤ ਭਗਤੀ ਉੱਤੇ ਪੂਰਾ ਦ੍ਰਿੜ੍ਹ ਹੋ ਗਿਆ। ਘਰ ਗਿਆ ਤਾਂ ਬੱਚਿਆਂ ਨੂੰ ਕਿਹਾ ਕਿ ਬੇਟਾ-ਬੇਟੀ (ਪੁੱਤਰਬਧੂ)! ਅੱਜ ਤੱਕ ਮੈਂ ਆਪ ਤੋਂ ਕੁਝ ਨਹੀਂ ਮੰਗਿਆ। ਅੱਜ ਇੱਕ ਭੀਖ ਮੰਗ ਰਿਹਾ ਹਾਂ। ਆਪ ਮੇਰੇ ਨਾਲ ਸਤਿਸੰਗ ਵਿੱਚ ਇੱਕ ਵਾਰ ਚੱਲੋ।ਉਨ੍ਹਾਂ ਨੇ ਕਿਹਾ ਕਿ ਪਿੱਛੇ ਤੋਂ ਪਸ਼ੂਆਂ ਤੇ ਬੱਚਿਆਂ ਨੂੰ ਕੌਣ ਸੰਭਾਂਲੇਗਾ? ਰਾਮਭਗਤ ਨੇ ਕਿਹਾ ਕਿ ਬੇਟਾ ਘਰ ਰਿਹ ਜਾਏਗਾ।ਬੇਟੀ ਤੇ ਪੋਤਾ-ਪੋਤੀ ਮੇਰੇ ਨਾਲ ਚੱਲੋ।ਅਜਿਹਾ ਹੀ ਕੀਤਾ।ਜਦ ਉਸ ਪੁੱਤਰਵਧੂ ਨੇ ਸਤਸੰਗ ਸੁਣੇ, ਉੱਥੇ ਆਉਣ ਵਾਲੇ ਸਭ ਭਗਤਾਂ ਦੀ ਸੇਵਾ ਪੁਰਾਣੇ ਭਗਤ-ਭਗਤਮਤੀ ਅਜਿਹੇ ਕਰ ਰਹੇ ਸਨ ਜਿਵੇਂ ਵਿਸ਼ੇਸ਼ ਮਹਿਮਾਨਾਂ ਦੀ ਘਰ ਕਰਦੇ ਹਨ। ਬਿਰਧ, ਰੋਗੀ, ਅਪੰਗ ਸ਼ਰਧਾਲੂਆਂ ਦੀ ਵੀ ਵਿਸ਼ੇਸ਼ ਸੇਵਾ ਕਰ ਰਹੇ ਸਨ।ਸਤਸੰਗ ਵਿੱਚ ਇਹ ਦੱਸਿਆ ਜਾਂਦਾ ਹੈ ਕਿ ਜੀਵ ਉੱਤੇ ਦਇਆ ਬਣਾਏ ਰੱਖਣ ਨਾਲ ਪ੍ਰਮਾਤਮਾ ਪ੍ਰਸੰਨ ਹੁੰਦਾ ਹੈ।ਦੁਖੀਆਂ-ਅਸਹਾਏ ਦੀ ਸਹਾਇਤਾ ਕਰਨਾ ਮਾਨਵ ਮਾਤਰ ਦਾ ਪਰਮ ਕਰਤੱਵ ਹੈ।

ਦਿਯਾ-ਧਰਮ ਕਾ ਮੂਲ ਹੈ, ਪਾਪ ਮੂਲ ਅਭਿਮਾਨ। ਕਿਹ ਕਬੀਰ ਦਿਆਵਾਨ ਦੇ ਪਾਸ ਰਹੇ ਭਗਵਾਨ॥

ਸ਼ਬਦਅਰਥ:-ਧਰਮ ਉਹ ਹੀ ਕਰਦਾ ਹੈ ਜਿਸਦੇ ਦਿਲ ਵਿੱਚ ਦਇਆ ਹੈ।ਦਇਆ ਧਰਮ ਦੀ ਜੜ੍ਹ ਹੈ ਅਤੇ ਉਹ ਕਰਦਾ ਹੈ ਜਿਸ ਵਿੱਚ ਅਭਿਮਾਨ ਭਰਿਆ ਹੈ।ਅਭਿਮਾਨ ਪਾਪ ਦੀ ਜੜ੍ਹ ਹੈ।ਕਬੀਰ ਪ੍ਰਮਾਤਮਾ ਨੇ ਕਿਹਾ ਹੈ ਕਿ ਦਇਆਵਾਨ ਦੇ ਨਾਲ ਪ੍ਰਮਾਤਮਾ ਰਹਿੰਦਾ ਹੈ।ਅਭਿਮਾਨੀ ਦੇ ਨਾਲ ਨਹੀ ਰਹਿੰਦਾ।

ਭਗਤ ਰਾਮਭਗਤ ਦੀ ਪੁੱਤਰਵਧੂ ਜਿਸ ਭਗਤਮਤੀ ਦੇ ਕੋਲ ਬੈਠੀ ਸੀ, ਉਹ ਬੋਲੀ ਕਿ ਭੈਣ! ਆਪ ਵੀ ਕੁਝ ਸੇਵਾ ਕਰ ਲਉ।

"ਸਤਿਸੰਗ ਵਚਨ" :- ਗੁਰੂ ਜੀ ਦੱਸਦੇ ਹਨ ਕਿ ਜੋ ਸੇਵਾ-ਭਗਤੀ ਕਰੇਗਾ, ਉਸਨੂੰ ਫਲ ਮਿਲੇਗਾ।ਮੈਂ ਭੋਜਨ ਖਾਊਂਗਾ। ਤਾਂ ਮੇਰਾ ਪੇਟ ਭਰੇਗਾ। ਆਪ ਖਾਓਗੇ ਤਾਂ ਆਪਦਾ ਪੇਟ ਭਰੇਗਾ। ਸਭ ਪ੍ਰਾਣੀ ਪ੍ਰਮਾਤਮਾ ਦੇ ਬੱਚੇ ਹਨ। ਆਪ ਧੰਨੀ ਦੇ ਬੱਚੇ ਸਮਝਕੇ ਸੇਵਾ ਕਰੋ। ਜਿਵੇਂ ਇੱਕ ਧੰਨੀ ਦੀ ਲੜਕੀ 8-9 ਸਾਲ ਦੀ ਸੀ। ਉਸਦੀ ਦੇਖਰੇਖ ਦੇ ਲਈ ਇੱਕ ਨੌਕਰਾਣੀ ਰੱਖੀ ਸੀ। ਉਹ ਉਸ ਲੜਕੀ ਨੂੰ ਗਰਮੀਆਂ ਵਿੱਚ ਸਕੂਲ ਛੱਡਣ ਜਾਂਦੀ ਸੀ ਤਾਂ ਉਸ ਲੜਕੀ ਦੇ ਉਪਰ ਛਾਤੇ (ਛੱਤਰੀ) ਨਾਲ ਛਾਂ ਕਰਕੇ ਚਲਦੀ ਸੀ, ਖੁਦ ਧੁੱਪ ਸਿਹਣ ਕਰਦੀ ਸੀ ਜਿਸ ਨਾਲ ਧੰਨੀ ਖੁਸ਼ ਰਹਿੰਦਾ ਸੀ ਅਤੇ ਨੌਕਰਾਣੀ ਨੂੰ ਤਨਖਾਹ ਦਿੰਦਾ ਸੀ। ਆਪ ਸਭ ਇਹ ਵਿਚਾਰ ਕਰਕੇ ਆਪਣੇ-ਪਰਾਇਆਂ ਦਾ ਧਿਆਨ ਰੱਖੋ। ਸੱਸ-ਸਹੁਰੇ ਦੀ

ਸੇਵਾ, ਛੋਟੇ-ਵੱਡੇ ਦੀ ਸੇਵਾ, ਸਭ ਦਾ ਸਨਮਾਨ ਕਰਨਾ ਆਪ ਜੀ ਦਾ ਪਰਮ ਕਰਤੱਵ ਹੈ ਜੇਕਰ ਆਪ-ਆਪਣੇ ਸੱਸ-ਸੁਹਰੇ, ਮਾਤਾ-ਪਿਤਾ ਜਾਂ ਹੋਰ ਆਸ਼ਰਿਤਾਂ ਦੀ ਸੇਵਾ ਕਰੋਗੇ ਤਾਂ ਪ੍ਰਮਾਤਮਾ ਆਪਦੀ ਸੇਵਾ ਦਾ ਪ੍ਰਬੰਧ ਕਰੇਗਾ। ਆਪ ਆਪਣੇ ਛੋਟੇ-ਛੋਟੇ ਬੱਚਿਆਂ ਨੂੰ ਵੀ ਸਤਸੰਗ ਵਿੱਚ ਨਾਲ ਲਿਆਇਆ ਕਰੋ। ਬੱਚਿਆਂ ਵਿੱਚ ਵੀ ਛੋਟੇ-ਵੱਡੇ ਦੀ ਸੇਵਾ ਕਰਨ, ਚੰਗਾ ਵਿਵਹਾਰ ਕਰਨ ਦੇ ਸੰਸਕਾਰ ਪੈਣਗੇ। ਉਹ ਬੱਚੇ ਵੱਡੇ ਹੋਕੇ ਆਪਦੀ (ਬਿਰਧ ਹੋ ਜਾਓਗੇ, ਤਦ) ਵੀ ਸੇਵਾ ਐਸੇ ਹੀ ਕਰਨਗੇ। ਜਿਵੇਂ ਬੇਟੀ ਇੱਕ ਬਾਪ-ਮਾਂ ਨੂੰ ਛੱਡਕੇ ਨਵੇਂ ਮਾਤਾ (ਸੱਸ)-ਪਿਤਾ (ਸਸੁਰ) ਦੇ ਕੋਲ ਆਉਂਦੀ ਹੈ। ਹੁਣ ਜੰਨਮ ਦੇ ਮਾਤਾ-ਪਿਤਾ ਤਾਂ ਇੰਨੇ ਹੀ ਸਾਥੀ ਸਨ। ਉਨ੍ਹਾਂ ਨੇ ਪਾਲ-ਪੋਸਕੇ ਨਵੇਂ ਮਾਤਾ-ਪਿਤਾ ਨੂੰ ਸੌਂਪ ਦਿੱਤਾ। ਸੱਸ-ਸੁਹਰੇ ਦਾ ਕਰਤੱਵ ਹੈ ਕਿ ਆਉਣ ਵਾਲੀ ਬੇਟੀ ਨੂੰ ਆਪਣੀ ਬੇਟੀ ਦੀ ਤਰ੍ਹਾਂ ਪਿਆਰ ਦੇਵੇ। ਭੇਦਭਾਵ ਸੁਪਨੇ ਵਿਚ ਵੀ ਨਵੀਂ ਬੇਟੀ ਤੇ ਆਪਣੀ ਜੰਨਮ ਦੀ ਬੇਟੀ ਵਿੱਚ ਨਾ ਕਰੋ ਜੋ ਝਗੜੇ ਦੀ ਜੜ੍ਹ ਹੈ। ਪੁੱਤਰਬਧੂ ਨੂੰ ਚਾਹੀਦਾ ਹੈ ਕਿ ਨਵੇਂ ਘਰ ਦੀਆਂ ਪ੍ਰਸਥਿਤੀਆਂ ਦੇ ਅਨੁਸਾਰ ਆਪਣੇ ਆਪਨੂੰ ਢਾਲੇ। ਮਾਂ ਦੇ ਘਰ ਵਾਲੇ ਵਰਤਾਓ ਨੂੰ ਘੱਟ ਪ੍ਰਯੋਗ ਕਰੇ। ਹੁਣ ਪੁੱਤਰਬਧੂ ਦਾ ਘਰ-ਪਰਿਵਾਰ ਇਹੀ (ਸੁਸਰਾਲ) ਹੈ।

ਸਿੱਖਿਆ ਕਥਾ :- ਇੱਕ ਪੁੱਤਰਬਧੂ ਆਪਣੀ ਸੱਸ ਨੂੰ ਬੁਹਤ ਦੁੱਖੀ ਰੱਖਦੀ ਸੀ। ਉਸਨੂੰ ਫੁੱਟੇ ਹੋਏ ਮਿੱਟੀ ਦੇ ਘੜੇ ਦੇ ਟੁਕੜੇ (ਠੀਕਰੇ) ਵਿੱਚ ਭੋਜਨ ਖਿਲਾਉਂਦੀ ਸੀ ਜਿਵੇਂ ਕੁੱਤਿਆਂ ਨੂੰ ਖਿਲਾਉਂਦੇ ਹਨ। ਕਦੀ-ਕਦੀ ਸਾਫ ਕਰਦੀ ਸੀ। ਉਸਦੇ ਲੜਕੇ ਦਾ ਵਿਆਹ ਹੋਇਆ। ਕੁਝ ਸਮੇਂ ਉਪਰੰਤ ਸੱਸ ਦੀ ਮ੍ਰਿਤੂ ਹੋ ਗਈ। ਤਦ ਉਹ ਆਪਣੀ ਪੁੱਤਰਬਧੂ ਨੂੰ ਬੋਲੀ ਕਿ ਇਸ ਠੀਕਰੇ ਨੂੰ ਫੋੜਕੇ ਬਾਹਰ ਸੁੱਟ ਦਿਉ। ਉਹ ਪੁੱਤਰਬਧੂ ਬੋਲੀ ਕਿ ਸੱਸ ਜੀ ! ਆਪਨੂੰ ਵੀ ਇਸੇ ਠੀਕਰੇ ਵਿੱਚ ਭੋਜਨ ਦਿਆ ਕਰੂੰਗੀ। ਆਪਣੇ ਬੁਹਤ ਜੁਲਮ ਬਿਰਧਾ ਦੇ ਨਾਲ ਕੀਤੇ ਹਨ। ਤਦ ਉਹ ਆਪਣੀ ਗਲਤੀ ਨੂੰ ਸਮਝਕੇ ਬੁਹਤ ਰੋਈ। ਪੁੱਤਰਬਧੂ ਬੁੱਧੀਮਾਨ ਸੀ। ਸ਼ਾਮ ਤੱਕ ਉਸ ਠੀਕਰੇ ਨੂੰ ਨਹੀਂ ਫੋੜਿਆ। ਉਸਦੀ ਸੱਸ ਨੂੰ ਉਹ ਠੀਕਰਾ ਦੁਸ਼ਮਨ ਦਿਖਾਈ ਦੇਣ ਲੱਗਾ। ਪੁੱਤਰਬਧੂ ਨੇ ਕਿਹਾ ਕਿ ਮਾਤਾ ਜੀ ! ਮੈਂ ਸਤਿਸੰਗ ਸੁਣੇ ਹਨ। ਮੈਂ ਆਪਣੇ ਕਰਮ ਖਰਾਬ ਨਹੀਂ ਕਰੂੰਗੀ। ਇਹ ਕਿਹਕੇ ਠੀਕਰਾ ਫੋੜ ਦਿੱਤਾ। ਪਾਪ ਕਰਮ ਦੇ ਕਾਰਨ ਸੱਸ ਨੂੰ ਕੈਂਸਰ ਦਾ ਰੋਗ ਹੋ ਗਿਆ। ਸਾਰਾ-ਸਾਰਾ ਦਿਨ ਚਿਲਾਏ। ਪੁੱਤਰਬਧੂ ਉਸਦੀ ਸੇਵਾ ਕਰੇ, ਕੋਈ ਕਸਰ ਨਹੀਂ ਛੱਡਦੀ ਸੀ। ਪ੍ਰੰਤੂ ਕਹਿੰਦੀ ਸੀ ਕਿ ਸਾਸੂ ਮਾਂ ! ਸੇਵਾ ਤਾਂ ਮੈਂ ਦਿਲੋਜਾਨ ਨਾਲ ਕਰੂੰਗੀ, ਪ੍ਰੰਤੂ ਤੇਰੇ ਪਾਪ ਨੂੰ ਮੈਂ ਨਹੀਂ ਵੰਡ ਪਾਊਂਗੀ। ਇਹ ਕਸ਼ਟ ਤਾਂ ਆਪਨੂੰ ਹੀ ਭੋਗਨਾ ਪਵੇਗਾ। ਜੇਕਰ ਸਤਿਸੰਗ ਸੁਣੇ ਹੁੰਦੇ ਤਾਂ ਇਹ ਦਿਨ ਨਹੀਂ ਦੇਖਣ ਪੈਂਦੇ। ਤਦ ਉਸ ਜਾਲਿਮ ਔਰਤ ਨੇ ਕਿਹਾ ਕਿ ਬੇਟੀ ! ਮੈਂ ਮਹਾਂਪਾਪੀ ਹਾਂ। ਕੀ ਮੇਰਾ ਵੀ ਉਦਾਰ ਹੋ ਸਕਦਾ ਹੈ ? ਮੈਂ ਵੀ ਦੀਖਿਆ ਲੈਣਾ ਚਾਹੁੰਦੀ ਹਾਂ? ਲੜਕੀ ਸਤਿਸੰਗੀ ਘਰ ਦੀ ਸੀ। ਉਸਨੂੰ ਪਤਾ ਸੀ ਕਿ ਦੀਖਿਆ ਲੈਕੇ ਭਗਤੀ ਕਰਨ ਨਾਲ ਪਾਪ ਕਰਮ ਕਸ਼ਟ ਨਸ਼ਟ ਹੁੰਦੇ ਹਨ। ਜਿੰਨ੍ਹਾਂ ਦੇ ਅਧਿੱਕ ਪਾਪ ਹਨ, ਭਗਤੀ ਕਰਨ ਨਾਲ ਲਾਭ ਹੀ ਹੋਏਗਾ, ਪਾਪ ਘੱਟ ਹੀ ਹੋਣਗੇ ਤੇ ਭਵਿੱਖ ਵਿੱਚ ਮਾਨਵ ਜੰਨਮ ਵੀ ਮਿਲ ਜਾਂਦਾ ਹੈ ਜੇਕਰ ਮਰਿਆਦਾ ਵਿੱਚ ਰਹਿਕੇ ਅੰਤਿਮ ਸੁਆਂਸ ਤੱਕ ਸਾਧਨਾ ਕਰਦਾ ਰਹੇ। ਸਤਿਸੰਗ ਵਿੱਚ ਗੁਰੂਦੇਵ ਜੀ ਉਦਾਹਰਣ ਦੇਕੇ ਸਮਝਾਉਂਦੇ ਹਨ ਕਿ ਜਿਵੇਂ ਕਿਸੇ ਦਾ ਵਸਤਰ ਘੱਟ ਮੈਲਾ ਹੈ ਤਾਂ ਥੋੜ੍ਹਾ ਯਤਨ ਨਾਲ ਹੀ ਨਿਰਮਲ ਹੋ ਜਾਂਦਾ ਹੈ। ਜੇਕਰ ਅਧਿੱਕ ਮੈਲਾ ਹੈ ਤਾਂ ਦੋ-ਤਿੰਨ ਵਾਰ ਸਾਬਣ-ਪਾਣੀ ਨਾਲ ਧੋਣ ਨਾਲ ਨਿਰਮਲ ਹੋ ਜਾਂਦਾ ਹੈ। ਜਿਸਨੇ ਅਧਿੱਕ ਮੈਲਾ ਕਰ ਰੱਖਿਆ ਹੈ ਤੇ ਹੋਰ ਦਾਗ ਵੀ ਲਗਾਏ ਹਨ ਤਾਂ ਡਰਾਇਕਲੀਨ ਨਾਲ ਸਾਫ ਹੋ ਜਾਂਦਾ ਹੈ। ਜੇਕਰ ਸਾਫ ਕਰਨ ਦਾ ਇਰਾਦਾ ਦ੍ਰਿੜ੍ਹ ਹੋਵੇ ਤਾਂ ਮਿਸਤਰੀ ਦਾ ਕਾਲਾ ਹੋਇਆ ਵਸਤਰ ਵੀ ਸਾਫ ਹੋ ਸਕਦਾ ਹੈ। ਲੜਕੀ (ਪੁੱਤਰਬਧੂ) ਨੂੰ ਪਤਾ ਸੀ ਕਿ ਸੱਸ ਜੀ ਨੇ ਤਾਂ

ਮਿਸਤਰੀ ਵਾਲੀ ਦਸ਼ਾ ਕਰ ਲਈ। ਫਿਰ ਪ੍ਰਮਾਤਮਾ ਦੀ ਸ਼ਰਣ ਨਾਲ ਜ਼ਰੂਰ ਹੀ ਲਾਭ ਹੁੰਦਾ ਹੈ। ਇਸ ਉਦੇਸ਼ ਨਾਲ ਆਪਣੀ ਸਾਸੂ ਮਾਂ ਨੂੰ ਦੀਖਿਆ ਦਿਲਵਾ ਦਿੱਤੀ। ਕੁਝ ਸਮੇਂ ਪਿੱਛੋ ਕੈਂਸਰ ਵਿੱਚ ਕੁਝ ਪੀੜਾ ਘੱਟ ਹੋ ਗਈ। ਸਤਿਸੰਗ ਸੁਣਕੇ ਉਸ ਨੂੰ ਰੋਣਾ ਆਇਆ ਕਿ ਮਾਤਾ-ਪਿਤਾ ਦੀ ਬਹੂ-ਬੇਟਾ ਨਾਲ ਕੀ ਆਕੰਕਸ਼ਾ ਹੁੰਦੀ ਹੈ? ਮੈਂ ਪਾਪਣ ਨੇ ਆਪਣੀ ਸਾਸੂ ਜੀ ਦੇ ਨਾਲ ਕੀ ਵਰਤਾਓ ਕੀਤਾ। ਮੈਨੂੰ ਤਾਂ ਇਹ ਰੋਗ ਹੋਣਾ ਹੀ ਸੀ। ਜੇਕਰ ਪਹਿਲੇ ਇਹ ਗਿਆਨ ਸੁਣਨ ਨੂੰ ਮਿਲ ਜਾਂਦਾ ਤਾਂ ਮੈਂ ਕਿਉਂ ਪਾਪ ਕਰਦੀ? ਨਿਰਮਲ ਜੀਵਨ ਜਿਉਂਦੀ ਸਾਸੂ ਮਾਂ ਕੀ ਆਤਮਾ ਵੀ ਖੁਸ਼ ਕਰਦੀ। ਆਪਣਾ ਜੀਵਨ ਸਫਲ ਕਰ ਲੈਂਦੀ। ਉਪਰੋਕਤ ਵਚਨ ਸੁਣਕੇ ਰਾਮਭਗਤ ਜੀ ਦੀ ਪੁੱਤਰਬਧੂ ਉਸਦੀ ਸਹੇਲੀ (ਪੁਰਾਣੀ ਭਗਤਮਤੀ) ਨਾਲ ਲਿਪਟਕੇ ਫੁੱਟ-ਫੁੱਟਕੇ ਰੋਣ ਲੱਗੀ। ਅੱਧੇ ਘੰਟੇ ਤਾਂ ਆਪਣੇ ਨੂੰ ਰੋਕ ਨਹੀਂ ਸਕੀ। ਜ਼ਿਆਦਾ ਪਲੋਸ਼ਣ ਦੇ ਪਿੱਛੋ ਸੁਭਕੀ ਰੁੱਕੀ ਅਤੇ ਆਪਣੇ ਸੁਹਰੇ ਪਿਤਾ ਦੇ ਨਾਲ ਕੀਤੇ ਵਰਤਾਓ ਦਾ ਉਲੇਖ ਰੋਂਦੇ-ਰੋਂਦੇ ਕੀਤਾ। ਆਪਣੇ ਸੁਹਰਾ ਜੀ ਦੀ ਇੰਨਸਾਨੀਅਤ ਵੀ ਦੱਸੀ ਕਿ ਕਦੀ ਆਪਣੇ ਬੇਟੇ ਨਾਲ ਵੀ ਨਹੀਂ ਦੱਸਿਆ ਕਿ ਤੇਰੀ ਬਹੂ ਮੇਰੇ ਨਾਲ ਅਜਿਹਾ ਬੁਰਾ ਵਰਤਾਓ ਕਰ ਰਹੀ ਹੈ। ਬੇਟੇ ਦੇ ਪੁੱਛਣ ਉੱਤੇ ਇਹੀ ਕਹਿੰਦਾ ਸੀ ਕਿ ਬੇਟਾ ਕਿਸੇ ਪ੍ਰਕਾਰ ਦੀ ਸੇਵਾ ਵਿੱਚ ਕਮੀ ਨਹੀਂ ਹੈ। ਬੁਹਤ ਅੱਛੇ ਘਰ ਦੀ ਬੇਟੀ ਹੈ, ਸਮਝਦਾਰ ਹੈ। ਸਾਡਾ ਸੌਭਾਗ ਹੈ ਕਿ ਇਹ ਆਪਣੇ ਘਰ ਆ ਗਈ। ਸਾਡਾ ਤਾਂ ਇਸ ਬੇਟੀ ਨੇ ਘਰ ਵਸਾ ਦਿੱਤਾ ਹੈ। ਮੈਂ ਪਾਪਣ ਇਹ ਸ਼ਬਦ ਸੁਣਕੇ ਵੀ ਨਰਮ ਨਹੀਂ ਪਈ ਕਿਉਂਕਿ ਮੇਰੀ ਆਤਮਾ ਉੱਤੇ ਪਾਪ ਕਰਮਾਂ ਦੀ ਪਰਤ ਚੜ੍ਹ ਚੁੱਕੀ ਸੀ ਜੋ ਦੋ-ਤਿੰਨ ਵਾਰ ਸਤਿਸੰਗ ਸੁਣਨ ਦੇ ਪਿੱਛੋਂ ਪਾਪ ਦੀ ਕਰਮਾਂ ਦੀ ਪਰਤ ਉਤਰੀ ਹੈ। ਆਤਮਾ ਵਿੱਚ ਅੱਛੇ ਸੰਸਕਾਰ ਉਠਣ ਲੱਗੇ ਹਨ। ਤਿੰਨ ਦਿਨ ਸਤਿਸੰਗ ਸੁਣਕੇ ਭਗਤ ਰਾਮਭਗਤ, ਪੋਤਾ-ਪੋਤੀ ਤੇ ਪੁੱਤਰਬਧੂ ਦੇ ਨਾਲ ਘਰ ਆ ਗਿਆ। ਬੱਚਿਆਂ ਨੇ ਵੀ ਉੱਥੋਂ ਛੋਟੇ ਬੱਚਿਆਂ ਨੂੰ ਖਾਣਾ ਖਿਲਾਉਣ, ਪਾਣੀ ਪਿਲਾਉਣ ਦੀ ਸੇਵਾ ਕਰਦੇ ਹੋਰ ਪੁਰਾਣੇ ਸਤਿਸੰਗੀ ਬੱਚਿਆਂ ਨੂੰ ਦੇਖਿਆ ਤਾਂ ਉਹ ਵੀ ਸੇਵਾ ਕਰਨ ਲੱਗੇ। ਘਰ ਆਕੇ ਆਪਣੇ ਦਾਦਾ ਜੀ ਦੇ ਲਈ ਪਾਣੀ ਦੀ ਬਾਲਟੀ ਭਰਕੇ ਦੋਨ੍ਹਾਂ ਭਾਈ-ਭੈਣ ਲਟਕਾ ਲਏ ਅਤੇ ਬੋਲੇ, ਦਾਦਾ ਜੀ! ਇਸ਼ਨਾਨ ਕਰ ਲਓ। ਰਾਮਭਗਤ ਜੀ ਨੇ ਕਿਹਾ ਕਿ ਬੱਚਿਓ! ਉਹਾਡੇ ਪੇਟ ਦਰਦ ਹੋ ਜਾਏਗਾ। ਇੰਨਾ ਭਾਰ ਨਾ ਉਠਾਓ। ਮੈਂ ਆਪਣੇ ਆਪ ਲੈ ਆਊਂਗਾ। ਬੱਚੇ ਬੋਲੇ ਕਿ ਦਾਦਾ ਜੀ! ਸਤਿਸੰਗ ਵਿੱਚ ਗੁਰੂ ਜੀ ਨੇ ਦੱਸਿਆ ਸੀ ਕਿ ਸੇਵਾ ਕਰਨ ਨਾਲ ਲਾਭ ਮਿਲਦਾ ਹੈ, ਕੋਈ ਕਸ਼ਟ ਨਹੀਂ ਹੁੰਦਾ। ਜੇਕਰ ਰੋਗ ਵੀ ਹੋਵੇ ਤਾਂ ਸਾਡਾ ਸੇਵਾ ਨਾਲ ਸਮਾਪਤ ਹੋ ਜਾਂਦਾ ਹੈ। ਉੱਥੇ ਆਸ਼ਰਮ ਵਿੱਚ ਅਨੇਕਾਂ ਭਾਈ-ਭੈਣ ਦੱਸ ਰਹੇ ਸਨ ਕਿ ਅਸੀਂ ਬੀਮਾਰ ਰਹਿੰਦੇ ਸੀ। ਨਾਮ ਲੈਣ ਦੇ ਪਿੱਛੋਂ ਜਿਹੋ ਜਹੀ ਵੀ ਸੇਵਾ ਕਰ ਸਕੇ, ਕਰਨ ਲੱਗੇ। ਅਸੀਂ ਸਿਹਤਮੰਦ ਹੋ ਗਏ। ਡਾਕਟਰਾਂ ਨੇ ਜਬਾਵ ਦੇ ਦਿੱਤਾ ਸੀ। ਦੇਖੋ! ਸਾਡੀ ਦਵਾਈਆਂ ਦੀਆਂ ਪਰਚੀਆਂ, ਚਾਰ ਸਾਲ ਤੋਂ ਉਪਚਾਰ ਚੱਲ ਰਿਹਾ ਸੀ। ਹੁਣ ਕੋਈ ਦਵਾਈ ਨਹੀਂ ਖਾਂਦੇ। (ਰਿੱਗ ਵੇਦ ਮੰਡਲ 10 ਸੁਕਤ 161 ਮੰਤਰ 2 ਵਿੱਚ ਵੀ ਇਹੀ ਪ੍ਰਮਾਣ ਹੈ ਕਿ ਜੇਕਰ ਰੋਗੀ ਮ੍ਰਿਤੂ ਦੇ ਨਿਕਟ ਪਹੁੰਚ ਗਿਆ ਹੈ ਤਾਂ ਜਾਣੀ ਉਸਨੂੰ ਅਸਾਧ ਰੋਗ ਹੋ ਗਿਆ ਹੋਵੇ। ਜੇਕਰ ਉਹ ਭਗਤੀ ਉੱਤੇ ਲੱਗ ਜਾਏ ਤਾਂ ਪ੍ਰਮਾਤਮਾ ਉਸਨੂੰ ਮ੍ਰਿਤੂ ਦੇ ਮੁੱਖ ਤੋਂ ਕੱਢਕੇ ਲੈ ਆਏ। ਉਸਨੂੰ ਸਵੱਸਥ ਕਰਕੇ ਸ਼ਤ ਪ੍ਰਤੀਸ਼ਤ ਜਾਣੀ ਪੂਰੀ ਉਮਰ ਜੀਵਨ ਦੇ ਦਿੰਦਾ ਹੈ। -ਲੇਖਕ)

ਇੰਨੇ ਦੇਰ ਵਿੱਚ ਪੁੱਤਰਬਧੂ ਆਈ ਅਤੇ ਕਿਹਾ, ਪਿਤਾ ਜੀ! ਇਸ਼ਨਾਨ ਕਰ ਲਓ। ਧੋਤੀ ਇੱਥੇ ਛੱਡ ਦੇਣਾ। ਮੈਂ ਆਪ ਸਾਫ ਕਰ ਦਊਂਗੀ। ਰਾਮਭਗਤ ਜੀ ਨੇ ਕਿਹਾ ਕਿ ਬੇਟੀ! ਆਪਨੂੰ ਘਰ ਦਾ ਬੁਹਤ ਕਾਰਜ ਕਰਨਾ ਹੁੰਦਾ ਹੈ, ਖਾਣਾ ਬਣਾਉਣਾ, ਪਾਣੀ ਲਿਆਉਣਾ, ਪਸ਼ੂ ਸੰਭਾਲਣਾ ਹੈ। ਮੈਂ ਆਪ ਧੋ ਲਊਂਗਾ। ਮੇਰੀ ਟੰਗ ਵੀ ਹੁਣ ਠੀਕ ਹੋ ਗਈ ਹੈ। ਬੱਸ ਥੋੜ੍ਹਾ-

ਜਿਹਾ ਲੰਗ ਰਹਿੰਦਾ ਹੈ। ਰਾਮਭਗਤ ਇਸ਼ਨਾਨ ਕਰਕੇ ਧੋਤੀ ਬਦਲਕੇ ਧੋਤੀ ਧੋਣ ਲੱਗਾ। ਉਸੀ ਸਮੇਂ ਬੱਚਿਆਂ ਨੇ ਆਕੇ ਧੋਤੀ ਖੋਹ ਲਈ ਅਤੇ ਲੈਕੇ ਅੰਦਰ ਭੱਜ ਗਏ ਅਤੇ ਆਪਣੀ ਮਾਤਾ ਜੀ ਨੂੰ ਦੇ ਦਿੱਤੀ। ਫਿਰ ਕੁਰਤਾ ਵੀ ਲੈ ਗਏ। ਦੂਸਰਾ ਕੁਰਤਾ ਲਿਆਕੇ ਦੇ ਦਿੱਤਾ। ਲੜਕਾ ਖੇਤ ਤੋਂ ਪਸ਼ੂਆਂ ਦਾ ਚਾਰਾ ਲੈਕੇ ਆਇਆ ਅਤੇ ਪਹਿਲਾਂ ਦੀ ਤਰ੍ਹਾਂ ਪਿਤਾ ਨੂੰ ਦੇਖਿਆ ਅਤੇ ਬਿਨਾਂ ਬੋਲੇ ਅੱਗੇ ਘਰ ਵਿੱਚ ਚਲਿਆ ਗਿਆ। ਉਸਨੇ ਦੇਖਿਆ ਕਿ ਪਤਨੀ ਨਿਰਮਲਾ ਹਲਵਾ ਬਣਾ ਰਹੀ ਸੀ। ਉਸਨੇ ਸੋਚਿਆ ਕੋਈ ਤਿਉਹਾਰ ਹੋਏਗਾ। ਫਿਰ ਸਬਜੀ-ਰੋਟੀ ਬਣਾਈ। ਸਭ ਤੋਂ ਪਹਿਲਾਂ ਗੁਰੂ ਭਗਵਾਨ ਨੂੰ ਦੋ ਕਟੋਰੀਆਂ ਵਿੱਚ ਭੋਗ ਲਗਾਇਆ ਤੇ ਫਿਰ ਇੱਕ ਥਾਲ ਵਿੱਚ ਰੋਟੀ, ਕਟੋਰੀਆਂ ਵਿੱਚ ਹਲਵਾ ਤੇ ਸਬਜੀ ਪਾਕੇ ਆਪਣੇ ਸਸੁਰ ਜੀ ਦੇ ਕੋਲ ਲੈਕੇ ਗਈ ਅਤੇ ਬੋਲੀ, ਪਿਤਾ ਜੀ! ਭੋਜਨ ਖਾ ਲਉ। ਭੁੱਖ ਲਗੀ ਹੋਏਗੀ, ਦੂਰ ਤੋਂ ਆਏ ਹਨ। ਰਾਮਭਗਤ ਬੋਲਿਆ, ਬੇਟੀ! ਮੈਨੂੰ ਇਹ ਹਜਮ ਨਹੀਂ ਹੁੰਦਾ। ਸੁੱਕੀ ਰੋਟੀਆਂ ਲਿਆ ਦੇਵੋ, ਮੈਂ ਬੀਮਾਰ ਹੋ ਜਾਊਂਗਾ। ਰਾਮਭਗਤ ਜੀ ਨੇ ਸੋਚਿਆ ਸੀ ਕਿ ਭਾਵਨਾ ਵਿੱਚ ਵਹਿਕੇ ਬੇਟੀ ਅੱਜ ਤਾਂ ਸਭ ਸੇਵਾ ਕਰ ਦੇਵੇਗੀ, ਪ੍ਰੰਤੂ ਲੜਕਾ ਇਸਨੂੰ ਧਮਕਾਏਗਾ ਕਿਉਂਕਿ ਉਸਨੂੰ ਸਤਿਸੰਗ ਦਾ ਗਿਆਨ ਨਹੀਂ ਹੈ। ਕਿਉਂ ਘਰ ਵਿੱਚ ਝਗੜਾ ਨਾ ਹੋ ਜਾਏ। ਇੰਨੇ ਵਿੱਚ ਲੜਕਾ ਵੀ ਆ ਗਿਆ। ਆਪਣੀ ਪਤਨੀ ਨੂੰ ਬੋਲਿਆ, ਪਿਤਾ ਜੀ ਠੀਕ ਕਿਹ ਰਹੇ ਹਨ, ਲੈ ਚੱਲ ਅੰਦਰ। ਪਿਤਾ ਦਾ ਕਮਰਾ ਗਲੀ ਉੱਤੇ ਸੀ। ਬੱਚਿਆਂ ਦਾ ਰਹਿਣ ਦਾ ਅੰਦਰ ਨੂੰ ਸੀ। ਪਤਨੀ ਬੋਲੀ, ਚੁੱਪ ਰਿਹਾ, ਮੈਂ ਬੁਹਤ ਪਾਪ ਇਕੱਠੇ ਕਰ ਲਏ। ਹੁਣ ਪਿਤਾ ਜੀ ਦੀ ਸੇਵਾ ਮੈਂ ਖੁਦ ਕਰੂੰਗੀ। ਲੜਕਾ ਚੁੱਪ ਹੋ ਗਿਆ। ਰਾਮਭਗਤ ਨੇ ਦੋਨ੍ਹਾਂ ਪੋਤਿਆਂ ਨੂੰ ਥੋੜ੍ਹਾ-ਥੋੜ੍ਹਾ ਹਲਵਾ ਦਿੱਤਾ। ਪੁੱਤਰਬਧੂ ਨੂੰ ਦੇਣ ਲੱਗਿਆ ਤਾਂ ਬੋਲੀ ਕਿ ਆਪ ਕੀ ਖਾਓਗੇ? ਘਰ ਹੋਰ ਵੀ ਬੁਹਤ ਸਾਰਾ ਹਲਵਾ ਪ੍ਰਸਾਦ ਬਚਿਆ ਹੈ। ਪਿਤਾ ਜੀ ਆਪ ਖਾਓ। ਨਹੀਂ ਖਾਓਗੇ ਤਾਂ ਮੇਰੀ ਆਤਮਾ ਰੋਏਗੀ। ਭਗਤ ਰਾਮਭਗਤ ਜੀ ਨੇ ਗੁਰੂਦੇਵ ਭਗਵਾਨ ਦਾ ਸਿਮਰਨ ਕੀਤਾ ਅਤੇ ਖਾਧਾਂ। ਪ੍ਰਤੀਦਿਨ ਪੁੱਤਰਵਧੂ ਖੁਦ ਨਰਮ-ਨਰਮ ਰੋਟੀਆਂ ਗਰਮ-ਗਰਮ ਲਿਆਕੇ ਆਪਣੇ ਹੱਥੀਂ ਖਿਲਾਓ। ਪ੍ਰਤੀਦਿਨ ਕਪੜੇ ਸਾਫ ਕਰੇ ਅਤੇ ਕਹੇ, ਪਿਤਾ ਜੀ ਭਜਨ ਕਰ ਲਓ।

ਇੱਕ ਦਿਨ ਰਾਮਭਗਤ ਜੀ ਦੀ ਭੂਆ ਦਾ ਲੜਕਾ ਭਗਤ ਰਾਮਨਿਵਾਸ ਆਇਆ। ਰਾਮਭਗਤ ਜੀ ਨੇ ਉਸਨੂੰ ਸੀਨੇ ਨਾਲ ਲਗਾ ਲਿਆ ਅਤੇ ਬੋਲਿਆ ਰੇ ਭਾਈ! ਸਾਡਾ ਘਰ ਤਾਂ ਤੇਰੀ ਕ੍ਰਿਪਾ ਨਾਲ ਸਵਰਗ ਬਣ ਗਿਆ। ਭਗਤ ਰਾਮਨਿਵਾਸ ਬੋਲਿਆ ਕਿ ਮਾਮਾ ਦੇ ਬੇਟੇ ਰਾਮਨਿਵਾਸ ਤੋਂ ਕੁਝ ਨਾ ਹੋਇਆ, ਗੁਰੂਦੇਵ ਜੀ ਦੀ ਸ਼ਬਦ-ਸ਼ਕਤੀ ਦਾ ਕ੍ਰਿਸ਼ਮਾ ਹੈ। ਆਪ ਅਤੇ ਮੈਂ ਤਾਂ ਪਹਿਲਾਂ ਇਕੱਠੇ ਨਾ ਬੱਤੀ-ਡੰਡਾ ਖੇਲ੍ਹਿਆ ਕਰਦੇ। ਮੇਰੇ ਕਰਨ ਨਾਲ ਹੁੰਦਾ ਤਾਂ ਪਹਿਲਾਂ ਹੀ ਹੋ ਜਾਂਦਾ। ਗੁਰੂ ਜੀ ਕਿਹ ਰਹੇ ਸਨ ਕਿ ਰਾਮਭਗਤ ਪਿਛਲੇ ਜੰਨਮਾਂ ਵਿੱਚ ਭਗਤ ਸੀ। ਇਸ ਨਾਲ ਘਰ ਦੇ ਮੋਹ ਦੇ ਕਾਰਨ ਮਰਿਆਦਾ ਵਿੱਚ ਭੁੱਲ ਬਣੀ ਸੀ। ਉਸਦੇ ਕਾਰਨ ਇੰਨਾ ਕਸ਼ਟ ਸਹਿਆ ਹੈ। ਹੁਣ ਇਹ ਮਹਾਂਦੁੱਖੀ ਹੋ ਚੁਕਾ ਸੀ। ਹੁਣ ਤੇਰੇ ਨਾਲ ਆਇਆ ਹੈ। ਨਹੀਂ ਤਾਂ ਆਪ ਕਿੰਨੀ ਵਾਰ ਰਾਮਭਗਤ ਤੋਂ ਪਹਿਲਾਂ ਕਿਹ ਚੁਕੇ ਸੀ ਕਿ ਸਤਿਸੰਗ ਚੱਲ, ਪ੍ਰੰਤੂ ਮੋਹ-ਮਾਇਆ ਵਿੱਚ ਅੰਨ੍ਹਾਂ ਹੋ ਚੁੱਕਾ ਸੀ। ਇਹ ਕਸ਼ਟ ਹੋਰ ਪੁੱਤਰ-ਪੁੱਤਰਬਧੂ ਦਾ ਵਿਵਹਾਰ ਇਸਦੇ ਲਈ ਵਰਦਾਨ ਬਣ ਗਿਆ ਹੈ।

ਕਬੀਰ ਜੀ ਨੇ ਕਿਹਾ ਹੈ ਕਿ :-

ਕਬੀਰ, ਸੁੱਖ ਕੇ ਮਾਥੇ ਪੱਥਰ ਪੜੋ, ਜੋ ਨਾਮ ਹਿਰਦੇ ਸੇ ਜਾਏ।
ਬਲਿਹਾਰੀ ਵਾ ਦੁੱਖ ਦੇ, ਜੋ ਪਲ-ਪਲ ਰਾਮ ਰਟਾਏ॥

ਭਾਵਅਰਥ :- ਹੇ ਪ੍ਰਮਾਤਮਾ! ਇੰਨਾ ਸੁੱਖ ਵੀ ਨਾ ਦੇਣਾ ਜਿਸ ਨਾਲ ਤੇਰੀ ਭੁੱਲ ਪਏ। ਜਿਸ ਦੁੱਖ ਤੋਂ ਪ੍ਰਮਾਤਮਾ ਦੀ ਪਲ-ਪਲ ਯਾਦ ਬਣੀ ਰਹੇ, ਵੈਸੇ ਦੁਖ ਸਦਾ ਦਿੰਦੇ ਰਹਿਣਾ। ਮੈਂ ਬਲਿਹਾਰੀ ਜਾਂਵਾਂ ਉਸ ਦੁੱਖ ਨੂੰ ਜਿਸਦੇ ਕਾਰਨ ਪ੍ਰਮਾਤਮਾ ਦੀ ਸ਼ਰਣ ਮਿਲੀ।

ਭਗਤ ਰਾਮਭਗਤ ਜੀ ਨੇ ਭਗਤ ਰਾਮਨਿਵਾਸ ਜੀ ਨੂੰ ਕਿਹਾ ਕਿ ਹੁਣ ਦੇ ਸਤਿਸੰਗ ਵਿੱਚ ਬੇਟੇ ਪ੍ਰੇਮ ਸਿੰਘ ਨੂੰ ਲੈ ਜਾਣਾ। ਇਸਦਾ ਉਦਾਰ ਹੋ ਜਾਏਗਾ। ਅਗਲੇ ਸਤਿਸੰਗ ਵਿੱਚ ਜੋ ਇੱਕ

ਮਹੀਨੇ ਪਿੱਛੋਂ ਹੋਣਾ ਸੀ। ਭਗਤ ਰਾਮਨਿਵਾਸ ਜੀ ਆਏ ਅਤੇ ਪ੍ਰੇਮ ਸਿੰਘ ਨੂੰ ਆਪਣੇ ਘਰ ਲੈ ਜਾਣ ਦੇ ਬਹਾਨੇ ਲੈ ਗਏ। ਘਰ ਤੋਂ ਸਤਿਸੰਗ ਵਿੱਚ ਲੈ ਗਏ। ਤਿੰਨ ਦਿਨ ਤੱਕ ਆਸ਼ਰਮ ਵਿੱਚ ਰਹੇ, ਸਤਿਸੰਗ ਸੁਣਿਆ। ਹੋਰ ਪੁਰਾਣੇ ਭਗਤਾਂ ਤੋਂ ਉਨ੍ਹਾਂ ਦੀ ਆਪ-ਬੀਤੀ ਸੁਣੀ ਤਾਂ ਸਤਿਸੰਗ ਦੇ ਰੰਗ ਵਿੱਚ ਰੰਗ ਗਿਆ। ਭਗਤ ਰਾਮਭਗਤ ਜੀ ਦਾ ਪਰਿਵਾਰ ਇੱਕਦਮ ਬਦਲ ਗਿਆ। ਭਗਤੀ-ਸੇਵਾ ਕਰਕੇ ਕਲਿਆਣ ਨੂੰ ਪ੍ਰਾਪਤ ਹੋਇਆ।

# "ਸਤਿਸੰਗ ਨਾਲ ਘਰ ਦੀ ਕਲੇਸ਼ ਸਮਾਪਤ ਹੁੰਦੀ ਹੈ"

ਇੱਕ ਮਾਈ ਆਪਣੀ ਪੁੱਤਰ ਵਧੂ ਉੱਤੇ ਗੱਲ-ਗੱਲ ਉੱਪਰ ਕ੍ਰੋਧ ਕਰਦੀ ਸੀ। ਛੋਟੀਆਂ-ਛੋਟੀਆਂ ਗਲਤੀਆਂ ਨੂੰ ਵਧਾ-ਚੜ੍ਹਾਕੇ ਆਪਣੇ ਪੁੱਤਰ ਨੂੰ ਕਹਿੰਦੀ।ਪੁੱਤਰ ਆਪਣੀ ਪਤਨੀ ਨੂੰ ਧਮਕਾਉਂਦਾ। ਇਸ ਪ੍ਰਕਾਰ ਘਰ ਨਰਕ ਬਣਿਆ ਹੋਇਆ ਸੀ। ਪੁੱਤਰ ਵਧੂ ਆਪਣੀ ਸਾਸੂ-ਮਾਂ ਨੂੰ ਕਦੀ-ਕਦੀ ਕਹਿੰਦੀ ਸੀ ਆਪ ਸਤਿਸੰਗ ਜਾਇਆ ਕਰੋ। ਆਪਣੀ ਪੜੋਸਣ ਵੀ ਜਾਂਦੀ ਹੈ। ਸਾਸੂ-ਮਾਂ ਬੋਲੀ ਕਿ ਸਤਸੰਗ ਵਿੱਚ ਆਈ-ਗਈ ਜਾਣੀ ਬਦਚੱਲਣ ਇਸਤਰੀਆਂ ਜਾਂਦੀਆਂ ਹਨ ਜਿੰਨ੍ਹਾਂ ਦਾ ਸੰਸਾਰ ਵਿੱਚ ਸਨਮਾਨ ਨਹੀਂ ਹੁੰਦਾ ਜੋ ਅੱਛੇ ਕੁਲ ਦੀਆਂ ਨਹੀਂ ਹਨ। ਅਸੀਂ ਖਾਨਦਾਨੀ ਹਾਂ। ਸਾਡਾ ਕੀ ਕੰਮ ਸਤਿਸੰਗ ਵਿੱਚ? ਇਸ ਤਰ੍ਹਾਂ ਪੁੱਤਰਵਧੂ ਨੇ ਕਈ ਵਾਰ ਕੋਸ਼ਿਸ਼ ਕੀਤੀ, ਪ੍ਰੰਤੂ ਮਾਈ ਮੰਨਣ ਨੂੰ ਤਿਆਰ ਨਹੀਂ ਹੁੰਦੀ।ਇੱਕ ਦਿਨ ਪਿੰਡ ਦੀ ਇਸਤਰੀ ਕਿਸੇ ਕੰਮ ਵੱਸ਼ ਉਨ੍ਹਾਂ ਦੇ ਘਰ ਆਈ ਤਾਂ ਸੱਸ ਆਪਣੀ ਪੁੱਤਰਵਧੂ ਨੂੰ ਗਾਲ੍ਹਾਂ ਦੇ ਰਹੀ ਸੀ, ਧਮਕਾ ਰਹੀ ਸੀ ਕਿ ਆਉਣ ਦੇ ਖਸ਼ਮ ਨੂੰ, ਅੱਜ ਤੇਰੀ ਖੱਲ ਉਤਰਵਾਊਂਗੀ। ਗੱਲ ਕੀ ਸੀ ਕਿ ਗਿਲਾਸ ਵਿੱਚ ਚਾਹ ਰੱਖੀ ਸੀ ਸੱਸ ਦੇ ਲਈ ਪਾਕੇ। ਪੁੱਤਰਵਧੂ ਬੱਚਿਆਂ ਨੂੰ ਲੈਣ ਅੰਦਰ ਚਲੀ ਗਈ ਸੀ ਜੋ ਸੁੱਤਾ ਸੀ, ਜਾਗਣ ਤੇ ਰੋ ਰਿਹਾ ਸੀ। ਉਸ ਬੱਚੇ ਨੂੰ ਉਠਾਕੇ ਲਿਆਉਣ ਵਿੱਚ ਇੱਕ ਮਿੰਟ ਵੀ ਨਹੀਂ ਲੱਗੀ ਸੀ ਕਿ ਇਸੇ ਵਿੱਚ ਕੁੱਤਾ ਆਇਆ ਅਤੇ ਚਾਹ ਦੇ ਗਿਲਾਸ ਵਿੱਚ ਜੀਭ ਮਾਰਨ ਲੱਗਾ। ਗਿਲਾਸ ਗਿਰ ਗਿਆ। ਚਾਹ ਪ੍ਰਿਥਵੀ ਉੱਤੇ ਬਿਖਰ ਗਈ। ਸਾਸੂ-ਮਾਂ ਆਂਗਣ ਵਿੱਚ ਉਸ ਗਿਲਾਸ ਤੋਂ ਮਾਤਰ ਵੀਹ ਫੁੱਟ ਦੀ ਦੂਰੀ ਉੱਤੇ ਪਈ ਚਾਰਪਾਈ ਉੱਤੇ ਬੈਠੀ ਸੀ। ਹੱਟੀ-ਕੱਟੀ ਸੀ। ਖੇਤਾਂ ਵਿੱਚ ਸੈਰ ਕਰਕੇ ਆਉਂਦੀ ਸੀ, ਪ੍ਰੰਤੂ ਕੰਮ ਨੂੰ ਹੱਥ ਨਹੀਂ ਲਗਾਉਂਦੀ ਸੀ। ਇਸੀ ਗੱਲ ਉੱਤੇ ਕਲੇਸ਼ ਕਰ ਰਹੀ ਸੀ। ਪਿੰਡ ਦੇ ਦੂਸਰੇ ਮਹੱਲੇ ਤੋਂ ਆਈ ਮਾਈ ਸਤਿਸੰਗ ਵਿੱਚ ਜਾਂਦੀ ਸੀ। ਸਾਰੀ ਗੱਲ ਸੁਣਕੇ ਉਸਨੇ ਭਤੇਰੀ (ਉਸ ਸੱਸ ਦਾ ਨਾਮ ਭਤੇਰੀ ਸੀ) ਨੂੰ ਕਿਹਾ ਕਿ ਆਪ ਸਤਿਸੰਗ ਚੱਲਿਆ ਕਰੋ। ਉਸ ਸਤਿਸੰਗ ਵਾਲੀ ਭਗਤਮਤੀ ਨੇ ਬੁਹਤ ਦੇਰ ਸਤਿਸੰਗ ਵਿੱਚ ਸੁਣੀਆਂ ਗੱਲਾਂ ਦੱਸੀਆਂ, ਪ੍ਰੰਤੂ ਭਤੇਰੀ ਮੰਨਣ ਨੂੰ ਤਿਆਰ ਨਹੀਂ ਸੀ। ਭਤੇਰੀ ਦੀ ਦੂਸਰੀ ਭੈਣ ਉਸੀ ਮਹੱਲੇ ਵਿੱਚ ਵਿਆਹ ਰੱਖੀ ਸੀ, ਜਿਸ ਛੱਤੇ ਦੀ ਉਹ ਸਤਿਸੰਗ ਵਾਲੀ ਮਾਈ ਜਾਨਕੀ ਸੀ। ਭਤੇਰੀ ਦੀ ਭੈਣ ਦਾ ਨਾਮ ਦਿਆਕੌਰ ਸੀ। ਜਾਨਕੀ ਨੇ ਜਾਕੇ ਦਿਆਕੌਰ ਨੂੰ ਦੱਸਿਆ ਕਿ ਤੇਰੀ ਭੈਣ ਨੇ ਤਾਂ ਘਰ ਨਰਕ ਬਣਾ ਰੱਖਿਆ ਹੈ। ਬਿਨਾਂ ਗੱਲ ਦੀ ਲੜਾਈ ਕਰਦੀ ਹੈ। ਮੈਂ ਕੱਲ੍ਹ ਕਿਸੇ ਕੰਮਵੱਸ ਗਈ ਸੀ। ਇੱਕ ਚਾਹ ਦਾ ਗਿਲਾਸ ਕੁੱਤੇ ਨੇ ਡਿੱਗਾ ਦਿੱਤਾ। ਉਸਦਾ ਮਹਾਂਭਾਰਤ ਬਣਾ ਰੱਖਿਆ ਸੀ। ਦਿਆਕੌਰ ਵੀ ਜਾਨਕੀ ਦੇ ਕਹਿਣ ਉੱਤੇ ਸਤਿਸੰਗ ਸੁਣਨ ਗਈ ਸੀ ਅਤੇ ਦੀਖਿਆ ਲੈ ਲਈ ਸੀ। ਜਾਨਕੀ ਨੇ ਕਿਹਾ ਕਿ ਉਸਨੂੰ ਜੈਸੇ-ਤੈਸੇ ਇੱਕ ਵਾਰ ਸਤਿਸੰਗ ਵਿੱਚ ਲੈ ਚੱਲ। ਜਦ ਤੱਕ ਸੰਤਾਂ ਦੇ ਵਿਚਾਰ ਸੁਣਨ ਨੂੰ ਮਿਲਦੇ ਤਾਂ ਵਿਅਕਤੀ ਬੇ-ਅਰਥ ਦੀਆਂ ਟੈਂਸ਼ਨ (ਚਿੰਤਾ) ਖੁਦ ਰੱਖਦਾ ਹੈ ਤੇ ਘਰ ਦੇ ਮੈਂਬਰਾਂ ਨੂੰ ਵੀ ਚਿੰਤਾ ਵਿੱਚ ਰੱਖਦਾ ਹੈ। ਦਿਆ ਕੌਰ ਅਗਲੇ

ਦਿਨ ਆਪਣੀ ਭੈਣ ਦੇ ਘਰ ਗਈ। ਕਿਸੇ ਬਹਾਨੇ ਭਤੇਰੀ ਨੂੰ ਆਪਣੇ ਘਰ ਲੈ ਗਈ। ਉੱਥੋਂ ਕੋਈ ਹੋਰ ਔਰਤ ਸਤਿਸੰਗ ਵਿੱਚ ਜਾਣ ਦੇ ਲਈ ਘਰ ਗਈ। ਉੱਥੋਂ ਉਸਦੀ ਭੈਣ ਭਤੇਰੀ ਨੂੰ ਦੇਖਕੇ ਉਸਨੂੰ ਵੀ ਕਿਹ-ਸੁਣਕੇ ਨਾਲ ਲੈ ਗਈ। ਭਤੇਰੀ ਨੇ ਜੀਵਨ ਵਿੱਚ ਪ੍ਰਥਮ ਵਾਰ ਸਤਿਸੰਗ ਸੁਣਿਆ। ਆਸ਼ਰਮ ਵਿੱਚ ਕਿਵੇਂ ਇਸਤਰੀ-ਪੁਰਸ਼ ਰਹਿੰਦੇ ਹਨ, ਸਭ ਅੱਖੀਂ ਦੇਖਿਆ ਤਾਂ ਚੰਗਾ ਲੱਗਿਆ। ਜਹਿੜਾ ਅਨਾਬ-ਛਨਾਬ ਸੁਣਿਆ ਕਰਦੀ ਸੀ, ਵੈਸਾ ਆਸ਼ਰਮ ਵਿੱਚ ਕਿਤੇ ਦੇਖਣ ਨੂੰ ਨਹੀਂ ਮਿਲਿਆ। ਸਤਿਸੰਗ ਵਿੱਚ ਦੱਸਿਆ ਕਿ ਕਈ ਵਿਅਕਤੀ ਆਪਣੀਆਂ ਭੈਣ, ਬੇਟੀਆਂ-ਬਹੂਆਂ ਤੇ ਹੋਰ ਇਸਤਰੀਆਂ ਨੂੰ ਸਤਿਸੰਗ ਨਹੀਂ ਭੇਜਦੇ ਅਤੇ ਨਾ ਖੁਦ ਜਾਂਦੇ ਹਨ। ਉਹ ਕਹਿੰਦੇ ਹਨ ਕਿ ਸਾਡੇ ਸਤਿਸੰਗ ਵਿੱਚ ਜਾਣ ਨਾਲ ਘਰ ਦੀ ਇੱਜਤ ਦਾ ਨਾਸ਼ ਹੋ ਜਾਏਗਾ। ਸਾਡੀਆਂ ਬਹੂ-ਬੇਟੀਆਂ ਬਦਨਾਮ ਹੋ ਜਾਣਗੀਆਂ। ਉਨ੍ਹਾਂ ਨੂੰ ਵਿਚਾਰ ਕਰਨਾ ਚਾਹੀਦਾ ਹੈ ਕਿ ਸਤਿਸੰਗ ਵਿੱਚ ਨਾ ਆਉਣ ਨਾਲ ਪ੍ਰਮਾਤਮਾ ਦੇ ਵਿਧਾਨ ਦਾ ਗਿਆਨ ਨਹੀਂ ਹੁੰਦਾ ਕਿ ਭਗਤੀ ਨਾ ਕਰਨ ਵਾਲੇ ਇਸਤਰੀ-ਪੁਰਸ਼ ਅਗਲੇ ਜੀਵਨ ਵਿੱਚ ਮਹਾਨ ਕਸ਼ਟ ਭੋਗਦੇ ਹਨ।

❖ ਸੂਖਸ਼ਮਵੇਦ ਵਿਚ ਦੱਸਿਆ ਹੈ ਕਿ ਜੋ ਮਨੁੱਖ ਸਰੀਰ ਪ੍ਰਾਪਤ ਕਰਕੇ ਭਗਤੀ ਨਹੀਂ ਕਰਦੇ, ਉਨ੍ਹਾਂ ਨੂੰ ਕੀ ਹਾਨੀ ਹੁੰਦੀ ਹੈ?

ਕਬੀਰ, ਹਰਿ ਕੇ ਨਾਮ ਬਿਨਾ, ਨਾਰਿ ਕੁਤੀਆ ਹੋਇ।ਗਲੀ-ਗਲੀ ਭੌਂਕਤ ਫਿਰੈ, ਟੂਕ ਨਾ ਡਾਲੇ ਕੋਇ॥

ਸੰਤ ਗਰੀਬ ਦਾਸ ਜੀ ਦੀ ਬਾਣੀ ਤੋਂ :-

ਬੀਬੀ ਪੜਦੈ ਰਹੇ ਥੀ, ਡਿਉਢੀ ਲਗਤੀ ਬਾਹਰ।ਅਬ ਗਾਤ ਉਘਾੜੈ ਫਿਰਤੀ ਹੈਂ, ਬਣ ਕੁਤੀਆ ਬਾਜ਼ਾਰ।
ਵੇ ਪੜਦੇ ਕੀ ਸੁੰਦਰੀ, ਸੁਣੋਂ ਸੰਦੇਸ਼ਾ ਮੋਰ।ਗਾਤ ਉਘਾੜੈ ਫਿਰਤੀ ਹੈ, ਕਰੇਂ ਸਰਾਯੋਂ ਸ਼ੋਰ॥
ਨਕ ਬੇਸਰ ਨਕ ਪਰ ਬਨਿ, ਪਹਰੇਂ ਥੀਂ ਹਾਰ ਹੁਮੇਲ।ਸੁੰਦਰੀ ਸੇ ਕੁਤੀਆ ਬਣੀ, ਸੁਨ ਸਾਹਿਬ ਕੇ ਖੇਲ॥

ਭਾਵਅਰਥ :- ਮਨੁੱਖ ਜੀਵਨ ਪ੍ਰਾਪਤ ਪ੍ਰਾਣੀ ਜੇਕਰ ਭਗਤੀ ਨਹੀਂ ਕਰਦਾ ਹੈ ਤਾਂ ਉਹ ਮ੍ਰਿਤੂ ਦੇ ਉਪਰੰਤ ਪਸ਼ੂ-ਪੰਛੀਆਂ ਅਦਿ-ਆਦਿ ਦੀਆਂ ਜੂਨੀਆਂ ਪ੍ਰਾਪਤ ਕਰਦਾ ਹੈ, ਪ੍ਰਮਾਤਮਾ ਦੇ ਨਾਮ ਜਾਪ ਬਿਨਾਂ ਇਸਤਰੀਆਂ ਅਗਲੇ ਜੰਨਮ ਵਿੱਚ ਕੁੱਤੀਆਂ ਦਾ ਜੀਵਨ ਪ੍ਰਾਪਤ ਕਰਦੀਆਂ ਹਨ। ਫਿਰ ਨਿਰਵਸਤਰ ਹੋਕੇ ਨੰਗੇ ਸਰੀਰ ਗਲੀਆਂ ਵਿੱਚ ਭਟਕਦੀ ਰਹਿੰਦੀ ਹੈ, ਭੁੱਖ ਨਾਲ ਬੇਹਾਲ ਹੁੰਦੀ ਹੈ, ਉਸਨੂੰ ਕੋਈ ਰੋਟੀ ਦਾ ਟੱਕੜਾ ਵੀ ਨਹੀਂ ਪਾਉਂਦਾ। ਜਿਸ ਸਮੇਂ ਉਹ ਆਤਮਾ ਇਸਤਰੀ ਰੂਪ ਵਿੱਚ ਕਿਸੇ ਰਾਜਾ, ਰਾਣਾ ਤੇ ਉੱਚ ਅਧਿਕਾਰੀ ਦੀਆਂ ਬੀਵੀਆਂ (ਪਤਨੀਆਂ) ਸੀ। ਉਹ ਉਸਦੇ ਪੂਰਵ ਜੰਨਮਾਂ ਦੇ ਪੁੰਨਾਂ ਦਾ ਫਲ ਸੀ ਜੋ ਕਦੀ ਕਿਸੇ ਜੰਨਮ ਵਿੱਚ ਭਗਤੀ-ਧਰਮ ਆਦਿ ਕੀਤਾ ਸੀ। ਉਹ ਸਰਵ ਭਗਤੀ ਤੇ ਪੁੰਨ ਇਸਤਰੀ ਰੂਪ ਵਿੱਚ ਪ੍ਰਪਾਤ ਕਰ ਲਈ, ਉਹ ਆਤਮਾਵਾਂ ਉੱਚ ਘਰਾਣਿਆਂ ਦੀਆਂ ਬਹੂ-ਬੇਟੀਆਂ ਸੀ। ਤਦ ਪਰਦਿਆਂ ਵਿੱਚ ਰਹਿੰਦੀਆਂ ਸੀ, ਕਾਜੂ-ਕਿਸ਼ਮਿਸ਼ ਪਾਕੇ ਹਲਵਾ ਤੇ ਖੀਰ ਖਾਂਦੀਆਂ ਸਨ, ਉਨ੍ਹਾਂ ਦਾ ਜੂਠਾ ਛੱਡਿਆ ਹੋਇਆ ਨੌਕਰਾਣੀਆਂ ਖਾਂਦੀਆਂ ਸੀ। ਉਨ੍ਹਾਂ ਨੂੰ ਸਤਸੰਗ ਵਿੱਚ ਨਹੀਂ ਜਾਣ ਦਿੱਤਾ ਜਾਂਦਾ ਸੀ ਕਿਉਂਕਿ ਉਹ ਉੱਚ ਘਰਾਣਿਆਂ ਦੀਆਂ ਬਹੂਆਂ ਤੇ ਬੇਟੀਆਂ ਸੀ, ਘਰ ਤੋਂ ਬਾਹਰ ਜਾਣ ਨਾਲ ਬੇਝਜਤੀ ਮੰਨਦੀ ਸੀ। ਵੱਡੇ ਘਰਾਂ ਦੀ ਇੱਜਤ ਇਸੇ ਵਿੱਚ ਮੰਨੀ ਜਾਂਦੀ ਸੀ ਕਿ ਬਹੂ-ਬੇਟੀਆਂ ਦਾ ਪਰਦੇ ਵਿੱਚ ਰਹਿਣਾ ਉਚਿਤ ਹੈ। ਇਨ੍ਹਾਂ ਕਾਰਨਾਂ ਕਰਕੇ ਉਹ ਪੁੰਨਆਤਮਾ ਸਤਿਸੰਗ ਵਿਚਾਰ ਨਾ ਸੁਣਨ ਦੇ ਕਾਰਨ ਭਗਤੀ ਤੋਂ ਵੰਚਿਤ ਰਹਿ ਜਾਂਦੀ ਸੀ। ਉਸ ਮਾਨਵ ਸਰੀਰ ਵਿੱਚ ਉਹ ਇਸਤਰੀ ਗਲੇ ਵਿੱਚ ਨੌਂ-ਨੌਂ ਲੱਖ ਰੁਪਏ ਦੇ ਹਾਰ ਹਮੇਲ ਪਹਿਣਦੀਆਂ ਸਨ, ਨੱਕ ਵਿੱਚ ਸੋਨੇ ਦੀ ਨੱਥ ਪਹਿਣਦੀਆਂ ਸੀ, ਉਸੇ ਹਾਰ-ਸ਼ਿੰਗਾਰ ਵਿੱਚ ਆਪਣਾ ਜੀਵਨ ਧੰਨ ਮੰਨਦੀਆਂ ਸੀ। ਉਹ ਹੁਣ ਕੁੱਤੀਆਂ ਦਾ ਜੀਵਨ ਪ੍ਰਾਪਤ ਕਰਕੇ ਨੰਗੇ ਸਰੀਰ ਗਲੀਆਂ ਵਿੱਚ ਇੱਕ-ਇੱਕ ਟੁੱਕੜੇ ਦੇ ਲਈ ਤਰਸ ਰਹੀ ਹੁੰਦੀਆਂ ਹਨ,

ਸ਼ਹਿਰ ਵਿੱਚ ਪਹਿਲੇ ਸਰਾਂ (ਧਰਮਸ਼ਾਲਾ) ਹੁੰਦੀਆਂ ਸੀ। ਯਾਤਰੀ ਰਾਤਰੀ ਵਿੱਚ ਉਨ੍ਹਾਂ ਵਿੱਚ ਰੁਕਦੇ ਸਨ, ਸਵੇਰੇ ਭੋਜਨ ਖਾਕੇ ਜਾਂਦੇ ਸਨ। ਉਹ ਪਰਦੇ ਵਿੱਚ ਰਹਿਣ ਵਾਲੀ ਸੁੰਦਰ ਇਸਤਰੀ ਕੁੱਤੀਆਂ ਬਣਕੇ ਧਰਮਸ਼ਾਲਾ ਵਿੱਚ ਰੁਕੇ ਯਾਤਰੀਆਂ ਦਾ ਸੁੱਟਿਆ ਟੁੱਕੜਾ ਖਾਣ ਦੇ ਲਈ ਸਰਾਏ (ਧਰਮਸ਼ਾਲਾ) ਵਿੱਚ ਭੌਂਕਦੀਆਂ ਹਨ। ਰੋਟੀਆਂ ਦਾ ਟੁੱਕੜਾ ਧਰਤੀ ਉੱਪਰ ਪਾਇਆ ਜਾਂਦਾ ਹੈ। ਉਸਦੇ ਨਾਲ ਕੁਝ ਰੇਤ-ਮਿੱਟੀ ਵੀ ਚਿਪਕ ਜਾਂਦੀ ਹੈ, ਉਹ ਸੁੰਦਰੀ ਜੋ ਕਾਜੂ-ਕਿਸ਼ਮਿਸ਼ ਯੁਕਤ ਹਲਵਾ-ਖੀਰ ਖਾਂਦੀ ਸੀ, ਭਗਤੀ ਨਹੀਂ ਕਰਦੀ ਸੀ, ਉਸ ਰੇਤ-ਮਿੱਟੀ ਯੁਕਤ ਟੁੱਕੜੇ ਨੂੰ ਖਾ ਰਹੀ ਹੈ। ਜੇਕਰ ਸਰੀਰ ਰਹਿੰਦੇ-ਰਹਿੰਦੇ ਪੂਰੇ ਸੰਤ ਤੋਂ ਨਾਮ ਲੈਕੇ ਭਗਤੀ ਕਰ ਲੈਂਦੀ ਤਾਂ ਇਹ ਦਿਨ ਨਹੀਂ ਦੇਖਣੇ ਪੈਂਦੇ।

## "ਪੂਹਲੋ ਬਾਈ ਦੀ ਨਸੀਹਤ"

ਇੱਕ ਰਾਜਾ ਨੇ ਪੂਹਲੋ ਬਾਈ ਦੇ ਗਿਆਨ-ਵਿਚਾਰ ਸੁਣੇਂ, ਬਹੁਤ ਪ੍ਰਭਾਵਿਤ ਹੋਇਆ। ਉਸ ਰਾਜਾ ਦੀਆਂ ਤਿੰਨ ਰਾਣੀਆਂ ਸਨ। ਰਾਜਾ ਆਪਣੀ ਰਾਣੀਆਂ ਨੂੰ ਪੂਹਲੋ ਬਾਈ ਦੇ ਵਿਸ਼ੇ ਵਿੱਚ ਦੱਸਿਆ। ਰਾਜਾ ਨੇ ਕਈ ਵਾਰ ਪੂਹਲੋ ਬਾਈ ਭਗਤਨੀ ਦੀ ਆਪਣੀਆਂ ਰਾਣੀਆਂ ਸਾਹਮਣੇ ਪ੍ਰਸੰਸਾ ਕੀਤੀ। ਆਪਣੇ ਪਤੀ ਦੇ ਮੁੱਖੋਂ ਹੋਰ ਇਸਤਰੀ ਦੀ ਪ੍ਰਸੰਸਾ ਸੁਣਕੇ ਰਾਣੀਆਂ ਨੂੰ ਚੰਗਾ ਨਹੀਂ ਲੱਗਾ। ਪ੍ਰੰਤੂ ਕੁਝ ਬੋਲ ਨਹੀਂ ਸਕੀਆਂ। ਉਨ੍ਹਾਂ ਨੇ ਭਗਤਮਤੀ ਪੂਹਲੋ ਬਾਈ ਨੂੰ ਦੇਖਣ ਦੀ ਇੱਛਾ ਪ੍ਰਗਟ ਕੀਤੀ। ਰਾਜਾ ਨੇ ਪੂਹਲੋ ਬਾਈ ਨੂੰ ਆਪਣੇ ਘਰ ਸਤਿਸੰਗ ਦੀ ਕਰਨ ਦੇ ਲਈ ਕਿਹਾ ਤਾਂ ਪੂਹਲੋ ਬਾਈ ਨੇ ਸਤਿਸੰਗ ਦੀ ਤਰੀਕ ਤੇ ਸਮਾਂ ਰਾਜਾ ਨੂੰ ਦੱਸ ਦਿੱਤਾ। ਸਤਿਸੰਗ ਦੇ ਦਿਨ ਰਾਣੀਆਂ ਨੇ ਅਤਿ ਸੁੰਦਰ ਤੇ ਕੀਮਤੀ ਵਸਤਰ ਪਹਿਨੇ ਤੇ ਸਾਰੇ ਗਹਿਣੇ ਪਹਿਨੇ। ਆਪਣੀ ਸੁੰਦਰਤਾ ਦਿਖਾਉਣ ਦੇ ਲਈ ਕੋਈ ਕਸਰ ਨਹੀਂ ਛੱਡੀ। ਰਾਣੀਆਂ ਨੇ ਸੋਚਿਆ ਸੀ ਕਿ ਪੂਹਲੋ ਬਹੁਤ ਸੁੰਦਰ ਹੋਏਗੀ। ਭਗਮਤੀ ਪੂਹਲੋ ਰਾਜਾ ਦੇ ਘਰ ਆਈ। ਉਸਨੇ ਖੱਦਰ ਦਾ ਮੈਲਾ-ਜਿਹਾ ਵਸਤਰ ਧਾਰਣ ਕਰ ਰੱਖਿਆ ਸੀ। ਹੱਥ ਵਿੱਚ ਮਾਲਾ ਸੀ, ਚਿਹਰੇ ਦਾ ਰੰਗ ਵੀ ਸਾਫ ਨਹੀਂ ਸੀ। ਭਗਤਮਤੀ ਪੂਹਲੋ ਨੂੰ ਦੇਖਕੇ ਤਿੰਨੋਂ ਰਾਣੀਆਂ ਖਿੜ-ਖਿੜਾਕੇ ਹੱਸਣ ਲਗੀਆਂ ਅਤੇ ਬੋਲੀਆਂ ਕਿ ਇਹ ਹੈ ਉਹ ਪੂਹਲੋ, ਅਸੀਂ ਤਾਂ ਸੋਚਿਆ ਸੀ ਕਿ ਬਹੁਤ ਸੁੰਦਰ ਹੋਏਗੀ। ਉਨ੍ਹਾਂ ਦੀ ਗੱਲ ਸੁਣਕੇ ਭਗਤਮਤੀ ਪੂਹਲੋ ਬਾਈ ਨੇ ਕਿਹਾ ਕਿ :-

ਵਸਤਰ-ਅਭੂਸ਼ਣ ਤਨ ਕੀ ਸ਼ੋਭਾ, ਯਹ ਤਨ ਕਾਚੋ ਭਾਂਡੋਂ।
ਭਗਤੀ ਬਿਨਾਂ ਬਨੋਗੀ ਕੁਤੀਆ, ਰਾਮ ਭਜੋ ਨ ਰਾਂਡੋ॥

ਭਾਵਅਰਥ :-ਸੁੰਦਰ ਵਸਤਰ ਤਥਾ ਅਭੂਸ਼ਣ ਸਰੀਰ ਦੀ ਸ਼ੋਭਾ ਵਧਾਉਂਦੇ ਹਨ। ਇਹ ਸਰੀਰ ਨਾਸ਼ਵਾਨ ਹੈ ਜਿਵੇਂ ਕੱਚਾ ਘੜਾ ਹੁੰਦਾ ਹੈ। ਇਹ ਸਰੀਰ ਛਣ ਭੰਗੂਰ ਹੈ। ਨਾ ਜਾਣੇ ਕਿਸ ਕਾਰਨ ਨਾਲ, ਕਿਸ ਉਮਰ ਵਿੱਚ ਕਦੋਂ ਕਸ਼ਟ ਹੋ ਜਾਏ। ਜੇਕਰ ਭਗਤੀ ਨਹੀਂ ਕੀਤੀ ਤਾਂ ਅਗਲੇ ਜਨਮ ਵਿੱਚ ਕੁੱਤੀ ਦਾ ਜੰਨਮ ਪਾਓਂਗੀਆਂ। ਫਿਰ ਨਿਰ ਵਸਤਰ ਭੱਟਕਦੀਆਂ ਫਿਰੋਂਗੀਆਂ। ਇਸਲਈ ਕਿਹਾ ਹੈ 'ਰਾਂਡੋ' ਅਰਥਾਤ ਇਸਤਰੀਓ ਭਗਤੀ ਕਰੋ। 'ਰਾਂਡ' ਸ਼ਬਦ ਵਿਧਵਾ ਦੇ ਲਈ ਪ੍ਰਯੋਗ ਹੁੰਦਾ ਹੈ। ਪ੍ਰੰਤੂ ਸਾਮਾਨ ਰੀਤੀ ਵਿੱਚ ਇਸਤਰੀਆਂ ਆਪਣੀ ਪਿਆਰੀਆਂ ਸਖੀਆਂ ਨੂੰ ਪਿਆਰ ਨਾਲ ਸੰਬੋਧਿਤ ਕਰਨ ਵਿੱਚ ਪ੍ਰਯੋਗ ਕਰਦੀਆਂ ਸਨ। ਹੁਣ ਸਿੱਖਿਅਤ ਹੋਣ ਕਰਕੇ ਇਹ ਸ਼ਬਦ ਪ੍ਰਯੋਗ ਨਹੀਂ ਹੁੰਦਾ। ਭਗਤਮਤੀ ਪੂਹਲੋ ਬਾਈ ਨੇ ਸਤਿਸੰਗ ਸੁਣਇਆ। ਕਬੀਰ ਪ੍ਰਮੇਸ਼ਵਰ ਜੀ ਦੀਆਂ ਸਾਖੀਆਂ ਸੁਣਾਈਆਂ :-

ਕਬੀਰ, ਹਰਿ ਦੇ ਨਾਮ ਬਿਨਾਂ, ਨਾਰੀ ਕੁਤੀਆ ਹੋਇ।

ਗਲੀ-ਗਲੀ ਭੌਂਕਤ ਫਿਰੇ, ਟੂੱਕ ਨਾ ਡਾਲੇ ਕੋਇ॥
ਕਬੀਰ, ਰਾਮ ਰਟਤ ਕੋਹੜੀ ਭਲੋ, ਚੂ-ਚੂ ਪੜੇ ਜੋ ਚਾਮ।
ਸੁੰਦਰ ਦੇਹੀ ਕਿਸ ਕਾਮ ਕੀ, ਜਾ ਮੁੱਖ ਨਾਹੀਂ ਨਾਮ॥
ਕਬੀਰ, ਨਹੀਂ ਭਰੋਸਾ ਦੇਹੀ ਕਾ, ਬਿਨਸ ਜਾਏ ਛਿਣ ਮਾਹੀਂ।
ਸੁਆਂਸ-ਉਸਆਂਸ ਮੇਂ ਨਾਮ ਜਪੋ, ਔਰ ਯਤਨ ਕੁਛ ਨਾਹੀਂ॥
ਕਬੀਰ, ਸੁਆਂਸ-ਉਸਆਂਸ ਮੇਂ ਨਾਮ ਜਪੋ, ਬ੍ਰਿਥਾ ਸਆਂਸ ਮਤ ਖੋਏ।
ਨਾ ਜਾਨੇ ਇਸ ਸਆਂਸ ਕਾ, ਆਵਣ ਹੋ ਕੇ ਨਾ ਹੋਇ॥
ਗਰੀਬ, ਸਰਵ ਸੋਨੇ ਕੀ ਲੰਕਾ ਥੀ, ਰਾਵਣ ਸੇ ਰਣਧੀਰਮ।
ਏਕ ਪਲਕ ਮੇਂ ਰਾਜ ਗਿਯਾ, ਯਮ ਕੇ ਪੜੇ ਜ਼ੰਜੀਰਮ॥
ਗਰੀਬ, ਮਰਦ-ਗਰਦ ਮੇਂ ਮਿਲ ਗਏ, ਰਾਵਣ ਸੇ ਰਣਧੀਰਮ।
ਕੰਸ, ਕੇਸਿ, ਚਾਣੂਰ ਸੇ, ਹਿਰਣਾਕੁਸ਼ ਬਲਬੀਰਮ॥
ਗਰੀਬ, ਤੇਰੀ ਕਿਆ ਬੁਨਿਆਦ ਹੈ, ਜੀਵ ਜਨਮ ਧਰ ਲੇਤ।
ਦਾਸ ਗਰੀਬ ਹਰਿ ਨਾਮ ਬਿਨ, ਖਾਲੀ ਰਿਹ ਜਾ ਖੇਤ॥

❖ **ਸ਼ਬਦਅਰਥ:-ਕਬੀਰ ਪ੍ਰਮੇਸ਼ਵਰ ਜੀ ਨੇ ਅਧਿਆਤਮ ਦਾ ਵਿਧਾਨ ਦਸਿਆ ਹੈ। ਕਿਹਾ ਹੈ ਕਿ ਜੋ ਇਸ਼ਤਰੀ ਭਗਤੀ ਨਹੀ ਕਰਦੀ , ਉਹ ਅਗਲੇ ਜੰਨਮ ਵਿੱਚ ਕੁੱਤੀ ਦਾ ਜੀਵਨ ਪ੍ਰਾਪਤ ਕਰਕੇ ਗਲੀ-ਗਲੀ ਭੋਂਕਦੀ ਫਿਰਦੀ ਹੈ। ਕੋਈ ਉਸਨੂੰ ਭੋਜਨ ਦਾ ਗ੍ਰਾਸ ਵੀ ਨਹੀਂ ਦਿੰਦਾ। ਮਾਨਵ ਜੀਵਨ ਵਿੱਚ ਸਭ ਭੋਜਨ ਸਮੇ ਤੇ ਮਿਲ ਰਿਹਾ ਸੀ। ਭਗਤੀ ਨ ਕਰਨ ਤੇ ਇਹ ਦਸ਼ਾ ਹੋਵੇਗੀ।**

❖ **ਪ੍ਰਮਾਤਮਾ ਦੀ ਭਗਤੀ ਕੋਸ਼ਟ ਰੋਗੀ (ਜਿਸਦੇ ਸ਼ਰੀਰ ਦੀ ਖਾਲ ਵੀ ਕੱਟ-ਕੱਟ ਕੇ ਡਿੱਗ ਰਹਿ ਹੈ, ਉਸ ਤੋਂ ਖੂਨ ਨਿੱਕਲ ਕੇ ਡਿੱਗ ਰਿਹਾ ਹੈ) ਵੀ ਕਰਦਾ ਹੈ ਤਾਂ ਉਹ ਬੁਹਤ ਚੰਗਾ ਹੈ। ਭਗਤੀ ਕਰਨ ਨਾਲ ਉਸਦਾ ਕੁਸ਼ਟ ਰੋਗ ਵੀ ਠੀਕ ਹੋ ਜਾਵੇਗਾ। ਭਵਿੱਖ ਵੀ ਉਜਵੱਲ ਹੋਵੇਗਾ। ਜੋ ਭਗਤੀ ਨਹੀਂ ਕਰਦਾ, ਉਹ ਚਾਹੇ ਸੁੰਦਰ ਸ਼ਰੀਰ ਵਾਲਾ ਵੀ ਕਿਉਂ ਨਾ ਹੋਵੇ, ਉਸ ਦਾ ਸੁੰਦਰ ਸਵੱਸਥ ਸ਼ਰੀਰ ਕਿਸੇ ਕੰਮ ਦਾ ਨਹੀਂ ਹੈ।**

❖ **ਇਸ ਮਾਨਵ ਸ਼ਰੀਰ ਦਾ ਕੋਈ ਵਿਸ਼ਵਾਸ ਨਹੀਂ ਹੈ ਕਿ ਇਹ ਕਦੋਂ ਅਤੇ ਕਿਸ ਕਾਰਨ ਕਰਕੇ ਨਸ਼ਟ ਹੋ ਜਾਵੇ। ਇਸਨੂੰ ਬਚਾਕੇ ਨਹੀਂ ਰੱਖਿਆ ਜਾ ਸਕਦਾ। ਇਸਦਾ ਇੱਕ ਉਪਯੋਗ ਹੈ, ਭਗਤੀ ਕਰੋ। ਇੰਨਾਂ ਸ਼ਿਮਰਨ ਕਰੋ ਕਿ ਇੱਕ ਸ਼ਵਾਂਸ ਵੀ ਨਾਮ ਦੇ ਬਿਨਾਂ ਖਾਲੀ ਨ ਜਾਵੇ।**

❖ **ਸ਼ਵਾਂਸ ਛੱਡ ਦੇ ਸਮੇਂ ਅਤੇ ਲੈਂਦੇ ਸਮੇਂ ਹਰੇਕ ਸ਼ਵਾਂਸ ਵਿੱਚ ਨਾਮ ਜਾਪੋ। ਸ਼ਵਾਂਸ ਨੂੰ ਨਾਮ ਦੇ ਜਾਪ ਬਿਨਾਂ ਬੇ-ਅਰਥ ਨਾ ਖੋਵੋ। ਇਸ ਸ਼ਵਾਂਸ ਨੂੰ ਗਿਆਨ ਨਹੀਂ ਹੈ, ਇਹ ਅੰਦਰ ਗਿਆ ਹੈ ਤਾਂ ਬਾਹਰ ਆਵੇਗਾ ਕਿ ਨਹੀਂ ਆਵੇਗਾ। ਇਸਲਈ ਗਫਲਤ ਨ ਕਰਕੇ ਭਗਤੀ ਵਿੱਚ ਲੱਗ ਜਾਉ।**

❖ **ਜੇਕਰ ਆਪ ਦੇ ਕੋਲ ਧੰਨ ਹੈ ਅਤੇ ਸੁਵਿਧਾਵਾਂ ਵੀ ਹਨ। ਇਸ ਦੇ ਕਾਰਨ ਭਗਤੀ ਕਰਨਾ ਨ ਭੁੱਲਣਾ। ਸ਼੍ਰੀਲੰਕਾ ਦੇ ਰਾਜਾ ਰਾਵਣ ਦੇ ਕੋਲ ਬਹੁਤ ਧੰਨ ਸੀ। ਉਸ ਨੇ ਸੋਨੇ ਦੇ ਮਕਾਨ ਬਣਾ ਰਖੇ ਸਨ ਅਤੇ ਖੁਦ ਵੀ ਯੋਧਾ ਸੀ। ਪਰੰਤੂ ਸ਼੍ਰੀ ਰਾਮਚੰਦਰ ਦੇ ਨਾਲ ਯੁੱਧ ਹੋਇਆ। ਮਾਰਿਆ ਵੀ ਗਿਆ ਅਤੇ ਸੋਨਾ ਵੀ ਲੁਟ ਲਿਆ ਗਿਆ। ਰਾਜ ਵੀ ਗਿਆ। ਇਹ ਸਭ ਇੱਕ ਪਲਕ ਵਿੱਚ ਹੋ ਗਿਆ ਯਾਨਿ ਰਾਮ ਜੀ ਦੇ ਤੀਰ ਨਾਲ ਮਾਰਿਆ ਗਿਆ। ਕੁਝ ਹੀ ਸਮੇਂ ਵਿੱਚ ਸਭ ਕੁਝ ਨਸ਼ਟ ਹੋ ਗਿਆ ਅਤੇ ਯਮ ਦੇ ਦੂਤ ਯਾਨਿ ਮੌਤ ਦੇਵਤਾ ਦੇ ਨੌਕਰ ਉਸ ਰਾਵਣ ਨੂੰ ਜੰਜੀਰਾ ਵਿੱਚ ਬੰਨ੍ਹ ਕੇ ਲੈ ਗਏ। ਨਰਕ ਵਿੱਚ ਪਾਇਆ ਗਿਆ।**

❖ ਰਾਵਣ ਜਿਹੇ ਮਰਦਾਨੇ (ਸ਼ੂਰਵੀਰ) ਮਿੱਟੀ ਵਿੱਚ ਮਿਲ ਗਏ ਅਤੇ ਮਥੁਰਾ ਦਾ ਰਾਜਾ ਕੰਸ਼, ਉਸਦਾ ਪ੍ਰਸਿੱਧ ਪਹਿਲਵਾਨ ਚਾਣੂਰ, ਕੰਸ਼ ਦਾ ਨੌਕਰ ਕੇਸ਼ੀ ਰੂਪਧਾਰੀ ਰਾਖਸ਼ਸ਼ ਅਤੇ ਹਿਰਣਯਕਸ਼ਿਪੁ ਜਿਹੇ ਬਲਵਾਨ ਵੀ ਭਗਤੀ ਬਿਨਾਂ ਜੀਵਨ ਬੇ-ਅਰਥ ਕਰ ਗਏ। ਹੇ ਸਮਾਨ ਪ੍ਰਾਂਣੀ! ਤੇਰੀ ਕੀ ਬੁਨਿਆਦ ਹੈ ਯਾਨਿ ਤੂੰ ਕਿਸ ਆਧਾਰ ਤੇ ਬਚੇਗਾ? ਤੂੰ ਕਰਮਾ ਦੇ ਅਨੁਸਾਰ ਭਿੰਨ-ਭਿੰਨ ਜੀਵਾਂ ਦੇ ਸ਼ਰੀਰ ਧਾਰਣ ਕਰ ਲੈਂਦਾ ਹੈ।ਸੰਤ ਗਰੀਬਦਾਸ ਜੀ ਨੇ ਪ੍ਰਮੇਸ਼ਵਰ ਕਬੀਰ ਜੀ ਦੇ ਦੱਸੇ ਗਿਆਨ ਨਾਲ ਕਿਹਾ ਹੈ ਕਿ ਭਗਤੀ ਨਾ ਕਰਨ ਨਾਲ ਤੈਨੂੰ ਅਜਿਹੀ ਹਾਨਿ ਹੋਵੇਗੀ ਜਿਵੇਂ ਕਿਸਾਨ ਖੇਤ ਵਿੱਚ ਬੀਜ ਨਾ ਬੀਜ਼ਣ ਨਾਲ ਭੁੱਖਾ ਮਰਦਾ ਹੈ। ਉਸਨੂੰ ਕੋਈ ਲਾਭ ਨਹੀਂ ਹੰਦਾ।

ਭਗਤਨੀ ਪੂਹਲੋ ਨੇ ਇਸ ਸੰਸਾਰ ਦੀ ਅਸਲੀਅਤ ਦੱਸੀ ਤੇ ਭਗਤੀ ਬਿਨਾਂ ਹੋਣ ਵਾਲੇ ਕਸ਼ਟ ਦੱਸੇ। ਛੋਟੇ-ਜਿਹੇ ਰਾਜ ਦੇ ਟੁੱਕੜੇ ਨੂੰ ਪ੍ਰਾਪਤ ਕਰਕੇ ਆਪ ਇੰਨਾ ਗੌਰਵ ਕਰ ਰਹੇ ਹੋ, ਇਹ ਬੇ-ਅਰਥ ਹੈ। ਲੰਕਾ ਦਾ ਰਾਜਾ ਰਾਵਣ ਸੋਨੇ (Gold) ਦੇ ਮਕਾਨ ਬਣਾ ਰੱਖੇ ਸਨ। ਸਤਿ ਭਗਤੀ ਨਾ ਕਰਨ ਨਾਲ ਰਾਜ ਵੀ ਗਿਆ, ਸੋਨਾ ਵੀ ਇੱਥੇ ਰਹਿ ਗਿਆ, ਨਰਕ ਦਾ ਭਾਗੀ ਬਣਿਆ। ਰਾਜਾ-ਰਾਣੀਆਂ ਨੇ ਉਪਦੇਸ਼ ਲੈਕੇ ਭਗਤੀ ਕੀਤੀ ਤੇ ਜੀਵਨ ਬਣਾਇਆ।

ਕਬੀਰ, ਹਰਿ ਕੇ ਨਾਮ ਬਿਨ, ਰਾਜਾ ਰਸ਼ਭ ਹੋਇ।
ਮਿੱਟੀ ਲੱਦੇ ਕੁੰਮਹਾਰ ਕੇ, ਘਾਸ ਨਾ ਨੀਰੈ ਕੋਇ॥

ਭਗਵਾਨ ਦੀ ਭਗਤੀ ਨਾ ਕਰਨ ਨਾਲ ਰਾਜਾ ਗਧੇ ਦਾ ਸਰੀਰ ਪ੍ਰਾਪਤ ਕਰਦਾ ਹੈ। ਘੁੰਮਿਆਰ ਦੇ ਘਰ ਉੱਤੇ ਮਿੱਟੀ ਢੋਂਦਾ ਹੈ, ਘਾਹ ਖੁਦ ਜੰਗਲ ਵਿੱਚ ਖਾਕੇ ਆਉਂਦਾ ਹੈ।

ਫਿਰ ਪੀਛੇ ਤੂ ਪਸ਼ੂਆ ਕੀਜੇ, ਦੀਜੈ ਬੈਲ ਬਣਾਏ।
ਚਾਰ ਪਹਿਰ ਜੰਗਲ ਮੇਂ ਡੋਲੇ, ਤੋ ਨਹੀਂ ਉਦਰ ਭਰਾਏ॥
ਸਿਰ ਉਪਰ ਸੀਂਗ ਦਿਏ ਮਨ ਬੌਰੇ, ਦੂਮ ਸੇ ਮੱਛਰ ਉਡਾਏ।
ਕਾਂਧੇ ਜੂਆ ਜੋਤੇ ਕੂਆ, ਕੋਂਧੋ ਕਾ ਭੂਸਾ ਖਾਏ॥

ਭਾਵਅਰਥ :- ਗਧੇ ਦਾ ਸਰੀਰ ਪੂਰਾ ਕਰਕੇ ਇਹ ਪ੍ਰਾਣੀ ਬੈਲ ਦੀ ਜੂਨੀ ਪ੍ਰਾਪਤ ਕਰਦਾ ਹੈ। ਮਾਨਵ ਸਰੀਰ ਵਿੱਚ ਜੀਵ ਨੂੰ ਕਿੰਨੀ ਸੁਵਿਧਾ ਪ੍ਰਾਪਤ ਸੀ। ਭੁੱਖ ਲਗਦੇ ਹੀ ਖਾਣਾ ਖਾਓ, ਦੁੱਧ ਪੀਓ, ਚਾਹ ਪੀਓ, ਪਿਆਸ ਲੱਗੇ ਤਾਂ ਪਾਣੀ ਪੀ ਲਵੋ। ਭਗਤੀ ਨਾ ਕਰਨ ਨਾਲ ਉਹੀ ਪ੍ਰਾਣੀ ਬੈਲ ਬਣਕੇ ਸਵੇਰ ਤੋਂ ਸ਼ਾਮ ਤੱਕ ਚਾਰ ਪਹਿਰ ਅਰਥਾਤ 12 ਘੰਟੇ ਤਕ ਜੰਗਲ ਵਿੱਚ ਫਿਰਦਾ ਹੈ, ਹਲ ਜੋਤਿਆ ਜਾਂਦਾ ਹੈ। ਦਿਨ ਵਿੱਚ ਕੇਵਲ ਦੋ ਵਾਰ ਆਹਾਰ ਬੈਲ ਨੂੰ ਖਿਲਾਇਆ ਜਾਂਦਾ ਹੈ। ਦੁਪਹਿਰ 12 ਵਜੇ ਅਤੇ ਰਾਤ ਵਿੱਚ। ਪ੍ਰੰਤੂ ਬੈਲ ਨੂੰ ਵਿਚਕਾਰ ਹੀ ਭੁੱਖ ਲੱਗੀ ਹੈ ਅਤੇ ਚਾਰੋਂ ਤਰਫ ਚਾਰਾ ਪਿਆ ਹੁੰਦਾ ਹੈ, ਲੇਕਿਨ ਖਾ ਨਹੀਂ ਸਕਦਾ। ਹਾਲੀ ਉਸਨੂੰ ਘਾਹ ਨਹੀਂ ਖਾਣ ਦਿੰਦਾ, ਪਾਣੀ ਵੀ ਸਮੇਂ ਤੇ ਨਹੀਂ ਦਿਨ ਵਿੱਚ ਦੋ ਜਾ ਤਿੰਨ ਵਾਰ ਪਿਲਾਇਆ ਜਾਂਦਾ ਹੈ। ਸਿਰ ਤੇ ਸਿੰਗ ਤੇ ਇੱਕ ਦੂਮ (ਪੂਛ) ਲੱਗੇ ਹੋਣਗੇ। ਜਦ ਮਾਨਵ ਸਰੀਰ ਵਿੱਚ ਸੀ, ਤਦ ਉਹ ਜੀਵ ਕੂਲਰ, ਪੱਖੇ ਤੇ ਏ.ਸੀ., ਕਮਰਿਆਂ ਵਿੱਚ ਰਹਿੰਦਾ ਸੀ। ਹੁਣ ਇੱਕ ਪੂਛ ਹੈ, ਇਸਨੂੰ ਚਾਹੇ ਕੂਲਰ ਦੀ ਜਗ੍ਹਾ, ਚਾਹੇ ਪੱਖੇ ਦੀ ਜਗ੍ਹਾ ਪ੍ਰਯੋਗ ਕਰੋ, ਉਸੀ ਨਾਲ ਮੱਛਰ ਉਡਾਉਂਦਾ ਹੈ।

❖ ਸਤਿਸੰਗ ਵਿੱਚ ਇਹ ਵੀ ਦੱਸਿਆ ਕਿ ਘਰ ਵਿੱਚ ਕਲੇਸ ਦਾ ਕਾਰਨ ਪ੍ਰਮਾਤਮਾ ਦੇ ਵਿਧਾਨ ਨੂੰ ਨਾ ਸਮਝਕੇ ਸੰਸਾਰ ਦੇ ਭਾਵ ਵਿੱਚ ਚੱਲਣਾ ਹੈ। ਘਰ ਦਾ ਕੋਈ ਮੈਂਬਰ ਘਰ ਵਿੱਚ ਹਾਨੀ ਨਹੀਂ ਕਰਨਾ ਚਾਹੁੰਦਾ। ਕਿਸੇ ਕਾਰਨ ਹਾਨੀ ਹੋ ਜਾਂਦੀ ਹੈ ਤਾਂ ਉਸਨੂੰ ਲੈਕੇ ਕਲੇਸ ਨਹੀਂ ਕਰਨੀ ਚਾਹੀਦੀ ਹੈ। ਜੋ ਹਾਨੀ ਹੋਣੀ ਸੀ, ਉਹ ਤਾਂ ਹੋ ਚੁੱਕੀ ਹੈ, ਉਹ ਤਾਂ ਠੀਕ ਹੋਣਾ ਨਹੀਂ। ਬੇ-ਆਰਥ ਦੀ ਕਲੇਸ ਸਮਝਦਾਰੀ ਨਹੀਂ ਹੈ। ਜਿਸ ਤੋਂ ਗਲਤੀ ਨਾਲ ਕੋਈ ਹਾਨੀ ਹੋ ਜਾਂਦੀ ਹੈ ਤਾਂ ਉਸਨੂੰ ਕਿਹਣਾ ਚਾਹੀਦਾ ਹੈ, ਹੇ ਬੇਟਾ-ਬੇਟੀ, ਮਾਤਾ-ਪਿਤਾ ਜਾਂ ਸੱਸ-ਬਹੂ! ਇਹ ਜੋ

ਹੋ ਗਿਆ, ਇਹ ਆਪਣੇ ਭਾਗ ਵਿੱਚ ਨਹੀਂ ਸੀ। ਆਪਣੇ ਜਾਣ-ਬੁਝਕੇ ਤਾਂ ਕੀਤਾ ਨਹੀਂ ਹੈ। ਇਸ ਗੱਲ ਤੋਂ ਘਰ ਵਿੱਚ ਸ਼ਾਂਤੀ ਕਾਇਮ ਰਹਿੰਦੀ ਹੈ। ਕਲੇਸ਼ ਵਿੱਚ ਕਾਲ ਨਿਵਾਸ ਕਰਦਾ ਹੈ। ਭੂਤ-ਪ੍ਰੇਤਾਂ ਦਾ ਉਸ ਘਰ ਵਿੱਚ ਡੇਰਾ ਹੁੰਦਾ ਹੈ। ਜੋ ਕਲੇਸ ਨਹੀਂ ਕਰਦੇ, ਉਹ ਸੁੱਖ ਨਾਲ ਵਸਦੇ ਹਨ। ਜਿਸ ਘਰ ਵਿੱਚ ਪ੍ਰਮਾਤਮਾ ਦੀ ਭਗਤੀ (ਆਰਤੀ-ਉਸਤੱਤੀ, ਜੋਤੀ ਯੱਗ) ਹੁੰਦੀ ਹੈ, ਉਸ ਘਰ ਵਿੱਚ ਦੇਵਤਾਂਵਾਂ ਦਾ ਨਿਵਾਸ ਹੁੰਦਾ ਹੈ।

ਸਤਸੰਗ ਸੁਣਕੇ ਸਭ ਆਪਣੇ-ਆਪਣੇ ਘਰ ਚਲੇ ਗਏ। ਸਤਸੰਗ ਦਿਨ ਦੇ 12 ਵਜੇ ਤੱਕ ਹੋਇਆ ਸੀ। ਪੁੱਤਰਬਧੂ ਨੂੰ ਪਤਾ ਨਹੀਂ ਸੀ ਕਿ ਸਾਸੂ-ਮਾਂ ਸਤਸੰਗ ਵਿੱਚ ਗਈ ਸੀ। ਅਗਲੇ ਦਿਨ ਸਵੇਰੇ ਮੱਝ ਦਾ ਦੁੱਧ ਕੱਢਕੇ ਪਤੁੱਰ ਬਧੂ ਉਸ ਬਾਲਟੀ ਨੂੰ ਛੱਤ ਵਿੱਚ ਲੱਗੇ ਕੁੰਡੇ ਵਾਲੇ ਸਰੀਏ ਵਿੱਚ ਪ੍ਰਤੀਦਿਨ ਦੀ ਤਰ੍ਹਾਂ ਟੰਗਣ ਲੱਗੀ। ਉਸਨੂੰ ਲੱਗਾ ਕਿ ਬਾਲਟੀ ਟੰਗ ਗਈ, ਪਰੰਤੂ ਸਰੀਏ ਦੇ ਉਲਟੇ ਪਾਸੇ ਬਾਲਟੀ ਦੀ ਕੜੀ ਲੱਗੀ ਸੀ। ਪੁੱਤਰਬਧੂ ਨੇ ਸੋਚਿਆ ਕਿ ਠੀਕ ਲੱਗਾ ਹੈ ਅਤੇ ਬਾਲਟੀ ਛੱਡ ਦਿੱਤੀ। ਬਾਲਟੀ ਧਰਤੀ ਉੱਤੇ ਡਿੱਗ ਗਈ। ਦੁੱਧ ਡੁੱਲ ਗਿਆ। ਆਵਾਜ਼ ਸੁਣਕੇ ਭਤੇਰੀ ਆਈ ਅਤੇ ਪੁੱਤਰਬਧੂ ਦੁੱਧ ਦੀ ਬਜਾਏ ਸਾਸੂ-ਮਾਂ ਦੇ ਵੱਲ ਮਾਯੂਸੀ ਨਾਲ ਦੇਖ ਰਹੀ ਸੀ। ਬੋਲਣਾ ਉਚਿਤ ਨਹੀਂ ਸਮਝਿਆ ਕਿਉਂਕਿ ਪੁੱਤਰਬਧੂ ਨੂੰ ਪਤਾ ਸੀ ਕਿ ਸਾਸੂ-ਮਾਂ ਕਿਸੇ ਵੀ ਸਫਾਈ ਦੇ ਵਚਨ ਨਹੀਂ ਸੁਣਦੀ ਸੀ। ਸੋਚ ਰਹੀ ਸੀ ਕਿ ਅੱਜ ਦਾ ਸਾਰਾ ਦਿਨ ਕਲੇਸ਼ ਵਿੱਚ ਜਾਏਗਾ। ਸ਼ਾਮ ਨੂੰ ਪਤੀ ਆਏਗਾ, ਉਸ ਤੋਂ ਵੀ ਪਿਟਾਈ ਕਰਵਾਏਗੀ। ਹੇ ਪ੍ਰਮਾਤਮਾ! ਇਹ ਕੀ ਬਣੀ? ਐਸੀ ਗਲਤੀ ਤਾਂ ਕਦੀ ਨਹੀਂ ਹੋਈ ਸੀ। ਹੇ ਸਤਿਗੁਰੂ! ਕੁਝ ਤਾਂ ਦਇਆ ਕਰੋ। ਮੈਂ ਤਾਂ ਆਪਦੀ ਭਗਤੀ ਵੀ ਭੁੱਲਣ ਨੂੰ ਹੋ ਰਹੀ ਹਾਂ। ਮੈਨੂੰ ਤਾਂ ਸਾਰਾ ਦਿਨ ਸਾਸੂ-ਮਾਂ ਦੇ ਸਲੋਕ ਯਾਦ ਰਹਿੰਦੇ ਹਨ। ਭਤੇਰੀ ਬੋਲੀ, ਬੇਟੀ! ਜੋ ਹੋਣਾ ਸੀ, ਉਹ ਹੋ ਗਿਆ। ਅੱਜ ਸਾਡੇ ਭਾਗ ਵਿੱਚ ਦੁੱਧ ਹੈ ਨਹੀਂ। ਚਿੰਤਾ ਨਾ ਕਰ। ਇਸ ਦੁੱਧ ਨੂੰ ਉਪਰੋਂ ਹੱਥਾਂ ਨਾਲ ਬਾਲਟੀ ਵਿੱਚ ਪਾਕੇ ਮੱਝ ਨੂੰ ਪਿਲਾ ਦੇ। ਇਹ ਕਿਹਕੇ ਜੋ ਨਾਮ ਦੀਖਿਆ ਲਈ ਸੀ, ਉਸਦਾ ਜਾਪ ਕਰਨ ਲੱਗ ਗਈ। ਪੁੱਤਰਬਧੂ ਨੂੰ ਆਪਣੇ ਕੰਨਾਂ ਉੱਤੇ ਵਿਸ਼ਵਾਸ਼ ਨਹੀਂ ਹੋ ਰਿਹਾ ਸੀ। ਸੋਚ ਰਹੀ ਸੀ ਕਿ ਮਾਤਾ ਜੀ ਅੱਜ ਪਤਾ ਨਹੀਂ ਕਿਹੜਾ-ਸਟੇਸ਼ਨ (ਰੇਡੀਓ ਆਕਾਸ਼ਬਾਣੀ) ਪਕੜ ਗਈ। ਇਹ ਸ਼ੀਤਲ ਵਚਨ ਭਤੇਰੀ ਦੀ ਬੋਰੀ (ਬਾਰਦਾਣਾ) ਵਿੱਚ ਨਹੀਂ ਸਨ। ਇਸ ਵਿੱਚ ਖਲ ਭਰੀ ਸੀ। ਆਸਪਾਸ ਤੋਂ ਨਿਕਲਦੀ ਸੀ, ਤਦ ਵੀ ਬੜਬੜ ਦੀ ਝੱਲ ਨਿਕਲਦੀ ਸੀ। ਪੁੱਤਰਬਧੂ ਦਾ ਨਾਮ ਨਿਸ਼ਾ ਸੀ। ਉਹ ਸੋਚ ਰਹੀ ਸੀ ਕਿ :-

ਨਿਸ਼ਾ ਅੱਜ ਨਿਸ਼ਾ (ਰਾਤਰੀ) ਵਿੱਚ ਤੇਰੀ ਬੁਰੀ ਹੋਊਗੀ ਦਿਸ਼ਾ।

ਨਿਸ਼ਾ ਦੀ ਸੋਚ ਸੀ ਕਿ ਪਤੀ ਨੂੰ ਦੱਸੇਗੀ। ਉਹ ਮਾਤਾ ਦੀ ਗੱਲ ਸੁਣਕੇ ਮੇਰੀ ਕੁਝ ਨਹੀਂ ਸੁਣਦਾ। ਚੰਗੀ-ਬੁਰੀ ਕਹੇਗਾ। ਸਾਰਾ ਦਿਨ ਅਤੇ ਰਾਤ ਰੋਣੇ ਵਿੱਚ ਜਾਏਗੀ। ਨਿਸ਼ਾ ਨੇ ਦੁੱਧ ਬਾਲਟੀ ਵਿੱਚ ਪਾਕੇ ਮੱਝ ਨੂੰ ਪਿਲਾ ਦਿੱਤਾ। ਬਾਲਟੀ ਧੋਕੇ ਰੱਖ ਦਿੱਤੀ। ਭਤੇਰੀ ਆਈ ਅਤੇ ਬੋਲੀ ਕਿ ਬੇਟੀ! ਰੋਟੀ ਖਾ ਲੈ। ਚਿੰਤਾ ਮਤ ਕਰ। ਬੇਟੀ! ਮੈਂ ਕੱਲ੍ਹ ਦਿਆਕੌਰ ਨਾਲ ਦਿਨ ਵਿੱਚ ਸਤਸੰਗ ਗਈ ਸੀ। ਮੇਰੀਆਂ ਤਾਂ ਅੱਖਾਂ ਖੁੱਲ੍ਹ ਗਈਆਂ। ਮੈਂ ਤਾਂ ਬੁਹਤ ਕਲਹਾਰੀ ਬਣੀ ਹੋਈ ਸੀ। ਬੇਟੀ ਹੋ ਸਕੇ ਤਾਂ ਮੈਨੂੰ ਮਾਅਫ ਕਰ ਦੇਣਾ। ਪਿੱਛੇ ਹੋਇਆ ਸੋ ਹੋਇਆ, ਅੱਗੇ ਤੋਂ ਆਪਣੀ ਬੇਟੀ ਨੂੰ ਪਲਕਾਂ 'ਤੇ ਬਿਠਾ ਕੇ ਰੱਖੂੰਗੀ। ਮੇਰੀ ਬੇਟੀ ਤਾਂ ਤੂੰ ਹੈ। ਜੰਨਮੀ ਬੇਟੀ ਤਾਂ ਅਗਲਿਆਂ ਦੀ ਸੀ, ਉਹ ਚਲੀ ਗਈ। ਆਪਣਾ ਦੁੱਖ-ਸੁੱਖ ਸਾਂਝਾ ਹੈ। ਮੇਰੀ ਤਾਂ ਇੱਕ ਦਿਨ ਦੇ ਸਤਸੰਗ ਨੇ ਹੀ ਅੱਖ ਖੋਲ੍ਹ ਦਿੱਤੀ। ਬੇਟੀ! ਅਗਲੇ ਐਂਤਵਾਰ ਨੂੰ ਆਪ ਵੀ ਚੱਲਣਾ, ਮੈਂ ਵੀ ਚੱਲੂੰਗੀ। ਹੌਲੀ-ਹੌਲੀ ਬੇਟੇ ਨੂੰ ਵੀ ਲੈ ਚੱਲਾਂਗੇ। ਨਿਸ਼ਾ ਨੇ ਆਪਣੇ ਗੁਰੂ ਜੀ ਦਾ ਫੋਟੋ (ਸਰੂਪ) ਕਪੜਿਆਂ ਵਿੱਚ ਛਿਪਾ ਰੱਖਿਆ ਸੀ। ਫੋਟੋ ਕੱਢਕੇ ਚਰਨਾਂ ਵਿੱਚ ਸ਼ੀਸ਼ ਰੱਖਕੇ ਕਿਹਾ ਕਿ ਹੇ ਗੁਰੂਵਰ! ਅੱਜ ਆਪਨੇ ਆਪਣੀ ਬੇਟੀ ਦੀ ਪੁਕਾਰ ਸੁਣ ਲਈ। ਘਰ ਸਵਰਗ ਬਣਾ ਦਿੱਤਾ।

ਸ਼ਾਮ ਨੂੰ ਚਤਰ ਸਿੰਘ ਆਇਆ ਤਾਂ ਮਾਤਾ ਨੇ ਦੁੱਧ ਡੁੱਲਣ ਦਾ ਜਿਕਰ ਵੀ ਨਹੀਂ ਕੀਤਾ। ਕੁਝ ਦਿਨ ਬਾਅਦ ਚਤਰ ਸਿੰਘ ਨੂੰ ਵੀ ਨਾਮ ਦੁਆ ਦਿੱਤਾ। ਕੁਝ ਸਮੇਂ ਪਿੱਛੋਂ ਨਿਸ਼ਾ ਦੇ ਗੁਰੂ ਜੀ ਆ ਗਏ। ਨਿਸ਼ਾ ਨੇ ਦੱਸਿਆ ਕਿ ਗੁਰੂ ਜੀ! ਮੇਰੀ ਸਾਸੂ-ਮਾਂ ਬੁਹਤ ਚੰਗੀ ਹੈਂ। ਇਸਨੇ ਵੀ ਗੁਰੂ ਜੀ ਦਾ ਨਾਮ ਲੈ ਲਿਆ ਹੈ। ਭਤੇਰੀ ਨੇ ਕਿਹਾ, ਮਹਾਰਾਜ ਜੀ! ਨਿਸ਼ਾ ਨੇ ਕਦੀ ਦੱਸਿਆਂ ਨਹੀਂ ਕਿ ਇਸਨੇ ਨਾਮ ਲੈ ਰੱਖਿਆ ਹੈ। ਇਹ ਮੇਰੈ ਕਲੈਹ ਤੋਂ ਡਰਦੀ ਹੋਏਗੀ। ਹੁਣ ਦੱਸਿਆ ਹੈ ਜਦ ਮੈਂ ਨਾਮ ਲੈ ਲਿਆ। ਵਧੀਆ ਕੀਤਾ ਇਸਨੇ, ਜੇਕਰ ਪਹਿਲਾਂ ਦੱਸ ਦਿੰਦੀ ਤਾਂ ਮੈਂ ਹੋਰ ਜਿਆਦਾ ਦੁੱਖੀ ਕਰਦੀ ਅਤੇ ਪਾਪ ਦੀ ਭਾਗੀ ਬਣਦੀ। ਨਿਸ਼ਾ ਦੇ ਗੁਰੂ ਜੀ ਨੇ ਕਿਹਾ, ਮਾਈ ਭਤੇਰੀ! ਆਪ ਤਾਂ ਆਸਮਾਨ ਤੋਂ ਡਿੱਗੇ ਅਤੇ ਖੰਜੂਰ ਵਿੱਚ ਅਟਕੀ ਹੋ ਕਿਉਂਕਿ ਆਪਦੀ ਦੀਖਿਆ ਸ਼ਾਸਤਰ ਅਣਕੂਲ ਨਹੀਂ ਹੈ। ਸਤਿ ਸਾਧਨਾ ਬਿਨਾਂ ਮੋਖਸ਼ ਨਹੀਂ ਹੋ ਸਕਦਾ। ਜਿਵੇਂ ਰੋਗ ਨਾਸ਼ ਦੀ ਸਹੀ ਔਸ਼ਧੀ ਖਾਣ ਨਾਲ ਹੀ ਰੋਗ ਤੋਂ ਮੋਖਸ਼ ਮਿਲਦਾ ਹੈ। ਇਸੀ ਪ੍ਰਕਾਰ ਸਤਿ ਸਾਧਨਾ ਕਰਨ ਨਾਲ ਜੰਨਮ-ਮਰਨ ਦੇ ਰੋਗ ਤੋਂ ਮੁਕਤੀ ਮਿਲਦੀ ਹੈ। ਨਿਸ਼ਾ ਨੇ ਸੋਚਿਆ ਕਿ ਸਾਸੂ-ਮਾਂ ਨਰਾਜ਼ ਨਾ ਹੋ ਜਾਏ। ਇਸਲਈ ਵਿੱਚੋਂ ਹੀ ਬੋਲ ਉੱਠੀ ਕਿ ਗੁਰੂ ਜੀ! ਸੁਣਿਆ ਹੈ ਆਪ ਨੇ ਕੋਈ ਨਵੀਂ ਪੁਸਤਕ ਲਿੱਖੀ ਹੈ, ਉਹ ਸੰਗਤ ਨੇ ਛਪਵਾਈ ਹੈ। ਕੀ ਆਪਦੇ ਕੋਲ ਹੈ? ਗੁਰੂ ਜੀ ਬੋਲੇ, ਹੇ ਬੇਟੀ! ਆਪਨੂੰ ਦੇਣ ਦੇ ਲਈ ਆਇਆ ਹਾਂ। ਇਹ ਕਿਹਕੇ ਗੁਰੂ ਜੀ ਦੂਸਰੇ ਕਮਰੇ ਵਿੱਚ ਗਏ ਜਿਸ ਵਿੱਚ ਠਹਿਰੇ ਸਨ। ਉਸ ਵਿੱਚ ਥੈਲਾ ਰੱਖਿਆ ਸੀ। ਨਿਸ਼ਾ ਵੀ ਨਾਲ-ਨਾਲ ਗਈ ਅਤੇ ਬੋਲੀ, ਗੁਰੂਦੇਵ! ਭਰਿੰਡ ਦੇ ਛੱਤੇ ਨੂੰ ਨਾ ਛੇੜੋ, ਮੁਸ਼ਕਿਲ ਨਾਲ ਸ਼ਾਂਤ ਹੋਇਆ ਹੈ। ਗੁਰੂ ਜੀ ਬੋਲੇ, ਹੇ ਬੇਟੀ! ਹੁਣ ਤੇਰੀ ਸੱਸ ਜੀ ਦੀ ਪੂਰੀ ਰੂਚੀ ਭਗਤੀ ਵਿੱਚ ਹੈ, ਹੁਣ ਇਹ ਮੰਨੇਗੀ। ਗੁਰੂ ਜੀ ਤਿੰਨ ਦਿਨ ਰੁਕੇ, ਤੱਤਵਗਿਆਨ ਸਮਝਾਇਆ। ਭਤੇਰੀ ਨੇ ਵੀ ਗੁਰੂ ਬਦਲ ਲਿਆ ਅਤੇ ਆਪਣਾ ਕਲਿਆਣ ਕਰਵਾਇਆ।

ਸਤਸੰਗ ਨਾਲ ਘਰ ਸਵਰਗ ਬਣ ਗਿਆ। ਚਾਰੋਂ ਤਰਫ ਸ਼ਾਂਤੀ ਹੋ ਗਈ। ਜਿੱਥੇ ਗਾਲੀ-ਗਲੋਚ ਦੇ ਸਾਰਾ ਦਿਨ ਗੋਲੇ ਸੁੱਟਦੇ ਸਨ, ਹੁਣ ਉਸ ਘਰ ਵਿੱਚ ਪ੍ਰਮਾਤਮਾ ਦੇ ਗਿਆਨ ਦੀ ਗੰਗਾ ਵਹਿਣ ਲੱਗੀ।

ਭਗਤਮਤੀ ਨਿਸ਼ਾ ਦੇ ਗੁਰੂ ਜੀ ਪ੍ਰਮੇਸ਼ਵਰ ਕਬੀਰ ਜੀ ਸਨ ਜੋ ਹੋਰ ਭੇਸ਼ ਵਿੱਚ ਸਤਿ ਭਗਤੀ ਪ੍ਰਚਾਰ ਕਰਨ ਦੇ ਲਈ ਘਮੁੰਦੇ-ਫਿਰਦੇ ਸਨ। ਉਨ੍ਹਾਂ ਨੇ ਦੱਸਿਆ ਕਿ ਕਿਹੜੇ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ? ਪੜ੍ਹੋ ਇਸੇ ਪੁਸਤਕ ਦੇ ਪ੍ਰਸ਼ਠ 226 ਉੱਪਰ।

ਨਿਸ਼ਕ੍ਰਸ਼ :- ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ :-

ਮਨ ਨੇਕੀ ਕਰ ਲੈ, ਦੋ ਦਿਨ ਕਾ ਮਹਿਮਾਨ॥ਟੇਕ॥
ਮਾਤ-ਪਿਤਾ ਤੇਰਾ ਕੁਟੰਭ ਕਬੀਲਾ, ਦੋਇ ਦਿਨ ਕਾ ਰਲ ਮਿਲ ਕਾ ਮੇਲਾ।
ਅੰਤ ਸਮੇਂ ਉਠ ਚਲੇ ਅਕੇਲਾ, ਤਜ ਮਾਇਆ ਮੰਡਾਨ।1।
ਕਹਾਂ ਸੇ ਆਇਆ, ਕਹਾਂ ਜਾਏਗਾ, ਤਨ ਛੂਟੈ ਤਬ ਕਹਾਂ ਸਮਾਏਗਾ।
ਆਖਰ ਤੁਝਕੋ ਕੌਣ ਕਹੇਗਾ, ਗੁਰੂ ਬਿਨ ਆਤਮ ਗਿਆਨ॥2॥
ਕੌਣ ਤੁਮਹਰਾ ਸੱਚਾ ਸਾਈਂ, ਝੂਠੀ ਹੈ ਯੇ ਸਕਲ ਸਗਾਈ।
ਚਲਣੇ ਸੇ ਪਹਿਲੇ ਸੋਚ ਰੇ ਭਾਈ, ਕਹਾਂ ਕਰੇਗਾ ਵਿਸ਼ਰਾਮ॥3॥
ਰਹਟ ਮਾਲ ਪਨਘਟ ਜਿਉਂ ਭਰਿਤਾ, ਆਵਤ ਜਾਤ ਭਰੈ ਕਰੈ ਰੀਤਾ।
ਜੁਗਨ-ਜੁਗਨ ਤੂੰ ਮਰਤਾ ਜੀਤਾ, ਕਰਵਾ ਲੇ ਰੇ ਕਲਿਆਣ॥4॥
ਲਖ-ਚੌਰਾਸੀ ਕੀ ਸਹ ਤ੍ਰਾਸਾ, ਊਂਚ-ਨੀਚ ਘਰ ਲੇਤਾ ਵਾਸਾ।
ਕਹਿ ਕਬੀਰ ਸਬ ਮਿਟਾਊਂ, ਕਰ ਮੇਰੀ ਪਹਿਚਾਣ॥5॥

ਭਾਵਅਰਥ :- ਪ੍ਰਮੇਸ਼ਵਰ ਕਬੀਰ ਜੀ ਨੇ ਆਪਣੇ ਮਨ ਨੂੰ ਸੰਬੋਧਿਤ ਕਰਕੇ ਸਾਨੂੰ ਪ੍ਰਾਣੀਆਂ ਨੂੰ ਸ਼ਤਰਕ ਕੀਤਾ ਹੈ ਕਿ ਇਸ ਸੰਸਾਰ ਵਿੱਚ ਦੋ ਦਿਨ ਦਾ ਭਾਵ ਥੋੜ੍ਹੇ ਸਮੇਂ ਦਾ ਮਹਿਮਾਨ ਹੈ। ਇਸ ਥੋੜ੍ਹੇ-ਜਿਹੇ ਮਾਨਵ ਜੀਵਨ ਵਿੱਚ ਆਤਮ ਗਿਆਨ ਦੇ ਅਭਾਵ ਕਰਕੇ ਅਨੇਕਾਂ ਪਾਪ ਇੱਕਠੇ ਕਰਕੇ ਅਨਮੋਲ ਮਾਨਵ ਜੀਵਨ ਨਸ਼ਟ ਕਰ ਜਾਂਦਾ ਹੈ। ਧੰਨ ਕਮਾਉਣ ਦੀ ਵਿਧੀ ਤਾਂ ਸੰਸਾਰ ਦੇ ਵਿਅਕਤੀ ਦੱਸ ਸਕਦੇ ਹਨ, ਪ੍ਰੰਤੂ ਗੁਰੂਦੇਵ ਜੀ ਦੇ ਬਿਨਾਂ ਆਤਮ ਗਿਆਨ ਭਾਵ ਜੀਵ ਕਿੱਥੋਂ ਆਇਆ? ਮਨੁੱਖ ਜੀਵ ਦਾ ਮੂਲ ਉਦੇਸ਼ ਕੀ ਹੈ? ਸਤਿਗੁਰੂ ਧਾਰਣ ਕੀਤੇ ਬਿਨਾਂ ਜਾਣੀ ਦੀਖਿਆ ਲਏ ਬਿਨਾਂ ਜੀਵ ਦਾ ਮਾਨਵ ਜੰਨਮ ਨਸ਼ਟ ਹੋ ਜਾਂਦਾ ਹੈ। ਇਹ ਗੱਲ ਗੁਰੂ ਜੀ ਦੇ ਬਿਨਾਂ ਕੋਈ ਨਹੀਂ ਦੱਸੇਗਾ। ਚਾਹੇ ਪ੍ਰਿਥਵੀ ਦਾ ਰਾਜਾ ਵੀ ਬਣ ਜਾ, ਪ੍ਰੰਤੂ ਭਵਿੱਖ ਵਿੱਚ ਪਸ਼ੂ ਜੰਨਮ ਮਿਲੇਗਾ। ਜੰਨਮ-ਮਰਣ ਦਾ ਚੱਕਰ ਗੁਰੂ ਜੀ ਦੇ ਗਿਆਨ ਅਤੇ ਦੀਖਿਆ ਮੰਤਰ (ਨਾਮ) ਬਿਨਾਂ ਸਮਾਪਤ ਨਹੀਂ ਹੋ ਸਕਦਾ। ਜਦ ਤੱਕ ਜੰਨਮ-ਮਰਨ ਦਾ ਚੱਕਰ ਸਮਾਪਤ ਨਹੀਂ ਹੁੰਦਾ ਤਾਂ ਦੱਸਿਆ ਹੈ ਕਿ :-

ਯਹ ਜੀਵਨ ਅਰਹਟ ਕਾ ਕੂਆਂ ਲੋਈ। ਯਾ ਗਲ ਬੰਧਾ ਹੈ ਸਭ ਕੋਈ॥
ਕੀੜੀ-ਕੁੰਜਰ ਔਰ ਅਵਤਾਰਾ। ਅਰਹਟ ਡੋਰ ਬੰਧੇ ਕਈ ਬਾਰਾ॥

ਭਾਵਅਰਥ :- ਜਿਵੇਂ ਅਰਹਟ ਦੇ ਖੂਹ ਵਿੱਚ ਲੋਹੇ ਦੀ ਚੱਕਰੀ ਲੱਗੀ ਹੁੰਦੀ ਹੈ। ਉਸਦੇ ਉੱਪਰ ਬਾਲਟੀਆਂ ਦੀ ਚੇਨ ਬੈਲਡ ਕੀਤੀ ਜਾਂਦੀ ਹੈ। ਪਹਿਲਾਂ ਬੈਲ ਜਾਂ ਊਠ ਨਾਲ ਚਲਾਉਂਦੇ ਸੀ, ਜਿਵੇਂ ਕੋਹਲੂ ਬੈਲ-ਊਠ ਨਾਲ ਚਲਾਉਂਦੇ ਹਨ। (ਪਹਿਲਾਂ ਜਿਆਦਾ ਚਲਾਉਂਦੇ ਸਨ) ਅਰਹਟ ਦੀਆਂ ਬਾਲਟੀਆਂ ਨੀਚੇ ਖੂਹ ਤੋਂ ਪਾਣੀ ਭਰਕੇ ਲਿਆਉਂਦੀਆਂ ਹਨ। ਉੱਪਰ ਖਾਲੀ ਹੋ ਜਾਂਦੀਆਂ ਹਨ। ਇਹ ਚੱਕਰ ਸਦਾ ਚਲਦਾ ਰਹਿੰਦਾ ਹੈ। ਇਸ ਪ੍ਰਕਾਰ ਪ੍ਰਿਥਵੀ ਰੂਪੀ ਖੂਹ ਤੋਂ ਪਾਪ ਅਤੇ ਪੁੰਨਾਂ ਦੀ ਬਾਲਟੀ ਭਰੀ ਉੱਪਰ ਸਵਰਗ-ਨਰਕ ਵਿੱਚ ਖਾਲੀ ਕੀਤੀ। ਇਸ ਪ੍ਰਕਾਰ ਜੰਨਮ-ਮਰਨ ਦੇ ਚੱਕਰ ਵਿੱਚ ਜੀਵ ਸਦਾ ਰਹਿੰਦਾ ਹੈ। ਉੱਪਰ ਦੇ ਸ਼ਬਦ ਵਿੱਚ ਇਹੀ ਸਮਝਾਇਆ ਹੈ ਕਿ ਸੰਸਾਰ ਵਿੱਚ ਪਰਿਵਾਰ-ਧੰਨ ਸਭ ਤਿਆਗਕੇ ਇੱਕ ਦਿਨ ਇਕੱਲਾ ਚਲਿਆ ਜਾਏਗਾ। ਫਿਰ ਕਿਤੇ ਹੋਰ ਜਗ੍ਹਾ ਜੰਨਮ ਲੈ ਕੇ ਇਹੀ ਕਿਰਿਆ ਕਰਕੇ ਚਲਿਆ ਜਾਏਗਾ। ਜੇਕਰ ਆਪ ਘਰ ਤੋਂ ਕਿਸੇ ਹੋਰ ਸ਼ਹਿਰ ਵਿੱਚ ਜਾਂਦੇ ਹੋ ਤਾਂ ਜਾਣ ਤੋਂ ਪਹਿਲਾਂ ਨਿਸ਼ਚਿਤ ਕਰਦੇ ਹੋ ਕਿ ਉੱਥੇ ਜਾਵਾਂਗੇ। ਉਸਦੇ ਬਾਅਦ ਕਿੱਥੇ ਵਿਸ਼ਰਾਮ ਕਰੋਗੇ। ਪ੍ਰੰਤੂ ਸੰਸਾਰ ਛੱਡਕੇ ਜਾਂਦੇ ਹੋ ਤਾਂ ਕਦੀ ਵਿਚਾਰ ਨਹੀਂ ਕਰਦੇ ਕਿ ਕਿੱਥੇ ਵਿਸ਼ਰਾਮ ਕਰੋਗੇ। ਹੇ ਜੀਵ! ਚੌਰਾਸੀ ਲੱਖ ਪ੍ਰਕਾਰ ਦੇ ਪ੍ਰਾਣੀਆਂ ਦੇ ਸਰੀਰਾਂ ਵਿੱਚ ਪ੍ਰਤਾੜਨਾ ਸਹਿਣ ਕਰਦਾ ਹੈ। ਮਰਦਾ-ਜਿਉਂਦਾ (ਨਵੇਂ ਪ੍ਰਾਣੀ ਦਾ ਜੀਵਨ ਪ੍ਰਾਪਤ ਕਰਦਾ) ਹੈ। ਕਦੀ ਰਾਜਾ ਬਣਕੇ ਉੱਚ ਬਣ ਜਾਂਦਾ ਹੈ, ਕਦੀ ਕੰਗਾਲ ਬਣਕੇ ਨੀਚ ਕਹਿਲਾਉਂਦਾ ਹੈ। ਪ੍ਰਮਾਤਮਾ ਕਬੀਰ ਜੀ ਸਮਝਾ ਰਹੇ ਹਨ ਕਿ ਅਵਤਾਰ ਗਣ (ਰਾਮ, ਕ੍ਰਿਸ਼ਣ ਆਦਿ-2) ਵੀ ਸਤਿ ਸਾਧਨਾ ਨਾ ਮਿਲਣ ਦੇ ਕਾਰਨ ਜੰਨਮ-ਮਰਨ ਦੇ ਚੱਕਰ ਵਿੱਚ ਪਏ ਹਨ। ਸਤਿ ਸਾਧਨਾ ਮੇਰੇ ਕੋਲ ਹੈ। ਹੇ ਪ੍ਰਾਣੀ! ਤੂੰ ਮੈਨੂੰ ਪਹਿਚਾਣ, ਮੈਂ ਸਮਰੱਥ ਪ੍ਰਮਾਤਮਾ ਹਾਂ। ਮੈਂ ਤੇਰਾ ਜੰਨਮ-ਮਰਨ ਦਾ ਸਾਰਾ ਝੰਜਟ ਸਮਾਪਤ ਕਰ ਦੇਵਾਂਗਾ।




ਜੋਹ ਹਰਹਟ ਕਾ ਕੂਆਂ ਲੋਈ, ਯਾ ਗਲ ਬੰਧਿਆ ਹੈ ਸਭ ਕੋਈ।
ਕੀੜੀ ਕੁੰਜਰ ਔਰ ਅਵਤਾਰਾ, ਹਰਹਟ ਡੋਰੀ ਬੰਧੇ ਕਈ ਵਾਰਾ॥

# ਕਾਲ ਲੋਕ ਵਿੱਚ ਜਨਮ-ਮਰਣ ਰੂਪੀ ਹਰਹਟ (ਚੱਕਰ)

(ਸ਼ਬਦ ਨੰ. 2)

ਨਾਮ ਸੁਮਰਲੇ ਸੁਕਰਮ ਕਰਲੇ, ਕੌਣ ਜਾਣੈ ਕਲ ਕੀ॥ ਖਬਰ ਨਹੀਂ ਪਲ (ਟੇਕ)
ਕੋਡੀ-2 ਮਾਇਆ ਜੋੜੀ ਬਾਤ ਕਰੇ ਛਲ ਕੀ,
ਪਾਪ-ਪੁੰਨ ਕੀ ਬਾਂਧੀ ਪੋਟਰੀਆ, ਕੈਸੇ ਹੋਵੇ ਹਲਕੀ॥1॥
ਮਾਤ-ਪਿਤਾ ਪਰਿਵਾਰ ਭਾਈ ਬੰਧੂ, ਤ੍ਰੀਰਿਆ ਮਤਲਬ ਕੀ,
ਚਲਤੀ ਬਰੀਆਂ ਕੋਈ ਨਾ ਸਾਥੀ, ਜਾ ਮਾਟੀ ਜੰਗਲ ਕੀ॥2॥
ਤਾਰੋਂ ਬੀਚ ਚੰਦਰਮਾ ਜਿਉਂ ਝਲਕੈ, ਤੇਰੀ ਮਹਿਮਾ ਝਲਾ ਝਲਕੀ,
ਬਨੈ ਕੂਕਰਾ, ਵਿਸ਼ਟਾ ਖਾਵੈ, ਅਬ ਬਾਤ ਕਰੈ ਬਲ ਕੀ॥3॥
ਯੇ ਸੰਸਾਰ ਰੈਨ ਕਾ ਸਪਨਾ, ਔਸ ਬੂੰਦ ਜਲ ਕੀ,
ਸਤਿਨਾਮ ਬਿਨਾ ਸਬੈ ਸਾਧਨਾ ਗਾਰਾ ਦਲਦਲ ਕੀ॥4॥
ਅੰਤ ਸਮੇਂ ਜਬ ਚਲੈ ਅਕੇਲਾ, ਆਂਸੂ ਨੈਨ ਢਲਕੀ,
ਕਿਹ ਕਬੀਰ ਗਹ ਸ਼ਰਣ ਮੇਰੀ ਹੋ ਰਖਸ਼ਾ ਜਲ ਥਲ ਕੀ॥5॥

**ਭਾਵਅਰਥ :-** ਪ੍ਰਮਾਤਮਾ ਕਬੀਰ ਜੀ ਨੇ ਦੱਸਿਆ ਹੈ ਕਿ ਹੇ ਭੋਲੇ ਮਾਨਵ (ਇਸਤਰੀ/ਪੁਰਸ਼)! ਪ੍ਰਮਾਤਮਾ ਦਾ ਨਾਮ ਜਾਪ ਕਰ ਤੇ ਸ਼ੁੱਭ ਕਰਮ ਕਰ। ਪਤਾ ਨਹੀਂ ਕਲ ਜਾਣੀ ਭਵਿੱਖ ਵਿੱਚ ਕੀ ਦੁਰਘਟਨਾ ਹੋ ਜਾਏਗੀ। ਇੱਕ ਪਲ ਦਾ ਵੀ ਗਿਆਨ ਨਹੀਂ ਹੈ।

ਧੰਨ ਦਾ ਸੰਗ੍ਰਹਿ ਛਲ-ਕਪਟ ਕੀਤੇ ਬਿਨਾ ਹੋਏਗਾ ਹੀ ਨਹੀਂ ਜਿਸ ਵਿੱਚੋਂ ਕੁਝ ਧਰਮ ਉੱਪਰ ਵੀ ਖਰਚ ਕਰ ਦਿੰਦਾ ਹੈ। ਇਸ ਪ੍ਰਕਾਰ ਪਾਪ ਤੇ ਪੁੰਨ ਦੀ ਦੋ ਗੱਠੜੀ ਬੰਨ੍ਹ ਲਈ। ਇਹ ਕਿਵੇਂ ਹਲਕੀ ਹੋਏਗੀ। ਪਾਪ ਨਰਕ ਵਿੱਚ ਪੁੰਨ ਸਵਰਗ ਵਿੱਚ ਭੋਗਦਾ ਹੈ। ਮਾਤਾ-ਪਿਤਾ, ਭਾਈ-ਪਤਨੀ, ਆਦਿ-ਆਦਿ ਪ੍ਰੀਜਨ ਆਪਣੇ-ਆਪਣੇ ਦੀਆਂ ਗੱਲਾਂ ਸੋਚਦੇ ਹਨ। ਪੂਰਵ ਜੰਨਮਾਂ ਦੇ ਕਾਰਨ ਪਰਿਵਾਰ ਰੂਪ ਵਿੱਚ ਜੁੜੇ ਹਨ। ਜਿਸ-ਜਿਸਦਾ ਸਮੇਂ ਪੂਰਾ ਹੋ ਜਾਏਗਾ, ਸੰਸਕਾਰ ਸਮਾਪਤ ਹੁੰਦਾ ਜਾਏਗਾ, ਉਹ ਤੁਰੰਤ ਪਰਿਵਾਰ ਛੱਡਕੇ ਚਲਾ ਜਾਏਗਾ। ਜਿਵੇਂ ਰੇਲ ਵਿੱਚ ਡਿੱਬਾ ਭਰਿਆ ਹੁੰਦਾ ਹੈ, ਜਿਸ-ਜਿਸਨੇ ਜਿੱਥੇ-ਜਿੱਥੇ ਦੀ ਟਿਕਟ ਲੈ ਰੱਖੀ ਹੈ, ਉੱਥੇ-ਉੱਥੇ ਉਤਰਕੇ ਚਲੇ ਜਾਂਦੇ ਹਨ। ਇਹ ਪਰਿਵਾਰ ਰੇਲ ਦੇ ਡਿੱਬੇ ਦੀ ਤਰ੍ਹਾਂ ਹੈ। ਮ੍ਰਿਤੂ ਉਪਰੰਤ ਇਹ ਸਰੀਰ ਮਿੱਟੀ ਹੋ ਜਾਂਦਾ ਹੈ। ਉਸ ਸਮੇਂ ਤੇਰਾ ਕੋਈ ਪਰਿਵਾਰ ਦਾ ਮੈਂਬਰ ਸਾਥੀ ਨਹੀਂ ਹੋਏਗਾ।

ਇੱਕ ਵਿਅਕਤੀ ਆਪਣੀ ਪਤਨੀ ਨੂੰ ਬੁਹਤ ਪ੍ਰੇਮ ਕਰਦਾ ਸੀ। ਬਿਰਧ ਹੋਇਆ ਤਾਂ ਉਸਦੀ ਮ੍ਰਿਤੂ ਨਿੱਕਟ ਸੀ। ਉਸਨੇ ਆਪਣੀ ਪਤਨੀ ਨੂੰ ਕਿਹਾ ਕਿ ਆਪ ਮੇਰੇ ਨਾਲ ਚੱਲੇਂਗੀ। ਉਹ ਤੁਰੰਤ ਮਨ੍ਹਾਂ ਕਰ ਗਈ ਕਿ "ਮੈਂ ਨਾ ਮਰੂੰ ਤੇਰੇ ਸਾਥ। ਤੇਰੇ ਤੈ ਤੀਨ ਸਾਲ ਛੋਟੀ ਸੂੰ।" ਬਿਰਧ ਨੂੰ ਉਸ ਦਿਨ ਸਦਮਾ ਹੋ ਗਿਆ। ਉਸਨੇ ਉਸ ਨਾਲ ਗੱਲ ਕਰਨੀ ਵੀ ਬੰਦ ਕਰ ਦਿੱਤੀ। ਨੇੜੇ ਆਵੇ ਤਾਂ ਮੂੰਹ ਮੋੜ ਲਵੇ। ਬੋਲੇ ਕੁਝ ਨਹੀਂ। 60 ਸਾਲ ਦੇ ਸਾਥ ਵਿੱਚ ਉਸ ਬ੍ਰਿਧ ਨੂੰ ਪਹਿਲੀ ਵਾਰ ਅਹਿਸਾਸ ਹੋਇਆ ਕਿ ਕੋਈ ਕਿਸੇ ਦਾ ਨਹੀਂ ਹੈ। ਜੇਕਰ ਉਸ ਬ੍ਰਿਧ ਨੂੰ ਸਮਝ ਹੁੰਦੀ ਅਤੇ ਅਸਲ ਪ੍ਰੇਮ ਹੁੰਦਾ ਤਾਂ ਕਹਿੰਦੀ ਕਿ ਮੈਨੂੰ ਵੀ ਨਾਲ ਲੈ ਜਾਣਾ। ਬਿਰਧ ਨੇ ਕੀ ਨਾਲ ਲੈ ਜਾਣਾ ਸੀ। ਉਸਦਾ ਮਨ ਖੁਸ਼ ਹੋ ਜਾਂਦਾ। ਆਸਾਨੀ ਨਾਲ ਮਰ ਜਾਂਦਾ। ਸਮੇਂ ਤੋਂ ਪਹਿਲਾ ਬਜ਼ੁਰਗ ਨੂੰ ਕੌਣ ਮਾਰਦਾ? ਇਸ ਤੋਂ ਸਿੱਧ ਹੈ ਕਿ ਅਸਲ ਪ੍ਰੇਮ ਦੀਆਂ ਗੱਲਾਂ ਦੂਰ ਦੀਆਂ ਕੌਡੀਆਂ ਨੇ। ਸਭ ਸਵਾਰਥ ਦੇ ਕਾਰਨ ਜੁੜੇ ਹਨ। ਹੇ ਮਾਨਵ! ਪੂਰਵ ਜਨਮ ਦੇ ਜਪ-ਤਪ ਤੇ ਧਰਮ ਸੰਸਕਾਰ ਨਾਲ ਵਰਤਮਾਨ ਵਿੱਚ ਮੰਤਰੀ, ਪ੍ਰਧਾਨਮੰਤਰੀ ਜਾਂ ਉੱਚ ਅਧਿਕਾਰੀ ਬਣਕੇ ਇੰਝ ਸੁਸ਼ੋਭਿਤ ਹੋ ਰਿਹਾ ਹੈ ਜਿਵੇਂ ਰਾਤ ਵਿੱਚ ਤਾਰਿਆਂ ਦੇ ਵਿਚਕਾਰ ਚੰਦ ਦੀ ਸ਼ੋਭਾ ਹੁੰਦੀ ਹੈ। ਜੇਕਰ ਸਤਸੰਗ ਵਿਚਾਰ ਨਹੀਂ ਸੁਣੇ ਤਾਂ ਆਤਮ ਗਿਆਨ ਦੇ ਬਿਨਾਂ ਪ੍ਰਮਾਤਮਾ ਦੀ ਭਗਤੀ ਨਾ ਕਰਕੇ ਭਵਿੱਖ ਦੇ ਜੰਨਮ ਵਿੱਚ ਕੁੱਤਾ ਬਣਕੇ ਵਿਸ਼ਟਾ (ਗੋਬਰ-ਮਿੱਟੀ) ਖਾਏਂਗਾ।

ਹੁਣ ਤੂੰ ਬਲ ਜਾਣੀ ਸਰੀਰਕ ਸ਼ਕਤੀ, ਪਦ ਦੀ ਤਾਕਤ ਦੀਆਂ ਗੱਲਾਂ ਕਰਦਾ ਹੈ। ਫਿਰ ਪਸ਼ੂ ਬਣਕੇ ਮਹਾਨ ਕਸ਼ਟ ਉਠਾਏਂਗਾ।

ਨਰ ਸੇ ਫਿਰ ਪਸ਼ੂਆ ਕੀਜੈ, ਗਧਾ-ਬੈਲ ਬਣਾਈ। ਛੱਪਣ ਭੱਗ ਕਹਾਂ ਮਨ ਭੌਰੇ, ਕੁਰੜੀ ਚਰਨੇ ਜਾਈ॥

ਸ਼ਬਦਅਰਥ:-ਜੋ ਮਨੁੱਖ (ਇਸਤਰੀ / ਪੁਰਸ਼) ਸਤਿ ਭਗਤੀ ਸ਼ਾਸਤਰ ਅਨੁਸਾਰ ਗੁਰੂ ਤੋਂ ਦਿਖਿਆ ਲੈ ਕੇ ਨਹੀਂ ਕਰਦਾ। ਉਹ ਮੌਤ ਤੋਂ ਬਾਅਦ ਪਸ਼ੂ ਜੀਵਨ ਪ੍ਰਾਪਤ ਕਰਦਾ ਹੈ। ਉਹ ਗਧੇ ਜਾਂ ਬੈਲ ਦੇ ਸ਼ਰੀਰ ਪ੍ਰਾਪਤ ਕਰਦਾ ਹੈ। ਮਾਨਵ ਸ਼ਰੀਰ ਵਿੱਚ ਸਵਾਦਿਸ਼ਟ ਭੋਜਨ ਖਾਂਦਾ ਸੀ । ਗੱਧਾ ਬਣਨ ਤੋਂ ਬਾਅਦ ਚੰਗਾ ਭੋਜਨ ਨਹੀਂ ਮਿਲਦਾ। ਗੱਧੇ ਦਾ ਸ਼ਰੀਰ ਧਾਰਣ ਕਰਕੇ ਜੰਗਲ ਵਿੱਚ ਕੂੜੇ ਦੇ ਢੇਰ ਤੋਂ ਗੰਦਾ ਖਾਣਾ ਜਾਂ ਘਾਹ ਖਾਂਦਾ ਹੈ। ਇਸਲਈ ਭਗਤੀ ਕਰੋ।

ਹੇ ਮਾਨਵ! ਸੰਸਾਰ ਵਿੱਚ ਤੇਰਾ ਜੀਵਨ ਇਸ ਤਰ੍ਹਾਂ ਹੈ ਜਿਵੇਂ ਸਵੇਰੇ ਔਂਸ ਦੇ ਜਲ ਦੀਆਂ ਬੂੰਦਾਂ ਘਾਹ ਉੱਪਰ ਚਮਕ ਰਹੀਆਂ ਹੁੰਦੀਆਂ ਹਨ ਜੋ ਕੁਝ ਸਮੇਂ ਵਿੱਚ ਸਮਾਪਤ ਹੋ ਜਾਂਦੀਆਂ ਹਨ। ਇਸਲਈ ਪੂਰਣ ਸਤਗੁਰੂ ਤੋਂ ਸਤਿਨਾਮ ਜਾਣੀ ਸੱਚੇ ਨਾਮ ਜਾਪ ਮੰਤਰ ਲੈ ਕੇ ਭਗਤੀ ਕਰਕੇ ਜੀਵ ਦਾ ਕਲਿਆਣ ਕਰਾ ਲੈ। ਸੱਚੇ ਸ਼ਾਸਤਰ ਅਨੁਕੂਲ ਭਗਤੀ ਮੰਤਰ ਦੇ ਇਲਾਵਾ ਸ਼ਾਸਤਰ ਵਿਰੁੱਧ ਸਾਧਨਾ ਤਾਂ ਦਲਦਲ ਦੀ ਗਾਰਾ ਦੇ ਸਮਾਨ ਹੈ। ਕੱਢਣ ਦੀ ਵਜਾਏ ਦੁੱਗਣਾ ਫਸਾਉਂਦੀ ਹੈ। ਉਹ ਸਾਧਨਾ ਪ੍ਰਮੇਸ਼ਵਰ ਕਬੀਰ ਜੀ ਦੇ ਕੋਲ ਸੀ ਤੇ ਕੁਝ ਸੰਤਾਂ ਨੂੰ ਵੀ ਪ੍ਰਮੇਸ਼ਵਰ ਕਬੀਰ ਜੀ ਨੇ ਦੱਸੀ ਸੀ, ਪ੍ਰੰਤੂ ਉਨ੍ਹਾਂ ਨੂੰ ਹੋਰ ਨੂੰ ਦੱਸਣ ਤੋਂ ਮਨ੍ਹਾ ਕਰ ਦਿੱਤਾ ਸੀ। ਵਰਤਮਾਨ ਵਿੱਚ (ਸੰਨ 1997 ਤੋਂ) ਮੁਝ ਦਾਸ (ਰਾਮਪਾਲ) ਦੇ ਕੋਲ ਹੈ। ਮੇਰੇ ਤੋਂ ਇਲਾਵਾ ਵਰਤਮਾਨ ਵਿੱਚ ਕਿਸੇ ਵੀ ਸੰਤ ਤੇ ਗੁਰੂ ਦੇ ਕੋਲ ਸ਼ਾਸਤਰ ਪ੍ਰਮਾਣਿਤ ਭਗਤੀ ਮੰਤਰ ਨਹੀਂ ਹਨ। ਆਓ ਦੀਖਿਆ ਲਓ ਅਤੇ ਆਪਣਾ ਤੇ ਆਪਣੇ ਪਰਿਵਾਰ ਦਾ ਜੀਵਨ ਸਫਲ ਬਣਾਓ। ਜੇਕਰ ਆਪ ਜੀ ਮੇਰੇ (ਰਾਮਪਾਲ ਦੇ) ਇਲਾਵਾ ਕਿਸੇ ਹੋਰ ਪੰਥ ਦੇ ਸੰਤ ਜਾਂ ਗੁਰੂ ਤੋਂ ਦੀਖਿਆ ਲੈ ਲਈ ਤਾਂ ਉਹੀ ਗੱਲ ਹੋਏਗੀ ਕਿ ਆਸਮਾਨ ਤੋਂ ਗਿਰੇ ਖੰਜੂਰ ਵਿੱਚ ਅਟਕੇ। ਘਰ ਦੇ ਰਹੋਗੇ ਨਾ ਘਾਟ ਦੇ। ਮੈਂ (ਲੇਖਕ) ਪਹਿਲਾਂ ਪਿੰਡ-ਪਿੰਡ ਵਿੱਚ ਸਤਸੰਗ ਕਰਦਾ ਸੀ। ਮੇਰਾ ਸਤਸੰਗ ਸੁਣਦੇ ਜੋ ਆਤਮਾ ਨੂੰ ਹਿਲਾਕੇ ਰੱਖ ਦਿੰਦਾ ਹੈ। ਮੇਰੇ ਤੋਂ ਨਾਮ ਦੀਖਿਆ ਨਹੀਂ ਲੈਂਦੇ, ਹੋਰ ਸੰਤਾਂ ਤੋਂ ਦੀਖਿਆ ਲੈਂਦੇ ਸਨ। ਉਨ੍ਹਾਂ ਤੋਂ ਕੋਈ ਲਾਭ ਨਹੀਂ ਹੋਇਆ। ਮੇਰੇ ਤੋਂ ਲਈ ਤਾਂ ਸੁੱਖੀ ਹੋਏ।

ਉਪਰੋਕਤ ਸਤਸੰਗ ਵਚਨਾਂ ਤੋਂ ਨਤੀਜਾ ਇਹ ਨਿੱਕਲਦਾ ਹੈ ਕਿ ਜੇਕਰ ਸਤਸੰਗ ਦੇ ਵਿਚਾਰ ਸੁਣਨ ਨੂੰ ਮਿਲ ਜਾਣ ਤਾਂ ਘਰ ਸਵਰਗ ਬਣ ਜਾਂਦਾ ਹੈ। ਉਸਦੇ ਬਿਨਾਂ ਨਰਕ-ਜਿਹਾ ਜੀਵਨ ਜੀਉਣਾ ਪੈਂਦਾ ਹੈ। ਇਸ ਪ੍ਰਕਾਰ ਵਿਸ਼ਵ ਉਦਾਰ ਸੰਭਵ ਹੈ। ਸਭ ਪ੍ਰੇਮ-ਪਿਆਰ ਨਾਲ ਜੀਵਨ ਨਿਰਵਾਹ ਕਰਕੇ ਮੋਖਸ਼ ਪ੍ਰਾਪਤ ਕਰ ਸਕਦੇ ਹਨ। ਇਹ ਅਤਿ ਜ਼ਰੂਰੀ ਹੈ।

# ਵਰਤਮਾਨ ਦੀ ਕੁਝ ਸਤਿ ਕਥਾ

(ਨੋਟ :- ਨਿਮਨ ਕਥਾ ਇੱਥੇ ਤੇ ਸ਼ੇਸ਼ ਪ੍ਰਸ਼ਠ 299 ਉੱਪਰ ਪੜ੍ਹੋ।)

## "ਭਗਤ ਸੁਰੇਸ਼ ਦਾਸ ਦੇ ਉਜੜੇ ਪਰਿਵਾਰ ਨੂੰ ਵਸਾਇਆ"

ਪਿੰਡ-ਡੀਘਲ ਪੰਨਾ-ਗੰਜਾ ਭਗਤ ਦਾ ਨਾਮ ਸੁਰੇਸ਼ ਅਹਲਾਵਤ ਤੇ ਭਗਤਮਤੀ ਦਾ ਨਾਮ ਯਸ਼ਵੰਤੀ। ਡੀਘਲ ਪਿੰਡ ਗਵਾਹ ਹੈ ਕਿ ਭਗਤ ਸੁਰੇਸ਼ ਸ਼ਰਾਬ, ਸੁਲਫਾ, ਤੰਬਾਕੂ ਦਾ ਬਹੁਤ ਆਦਿ ਸੀ। ਘਰ ਦੀ ਠੌਰ-ਬਟੌੜ ਕਰ ਰੱਖਿਆ ਸੀ। ਭੈਣ ਯਸ਼ਵੰਤੀ (ਸੁਰੇਸ਼ ਦੀ ਪਤਨੀ) ਅਸਾਧ ਰੋਗ ਤੋਂ ਪੀੜਤ ਸੀ। ਦੋ ਲੜਕੇ ਛੋਟੀ ਉਮਰ ਦੇ ਸਨ ਜੋ ਪਿਤਾ ਦੇ ਘਰ ਆਉਂਦੇ ਦੇਖ ਲੁੱਕ ਜਾਂਦੇ ਸਨ। ਘਰ ਵਿੱਚ ਝਗੜਾ ਰਹਿੰਦਾ ਸੀ। ਭੈਣ ਯਸ਼ਵੰਤੀ ਦਾ ਇੱਕ ਭਾਈ ਹਰਿਆਣਾ

ਪੁਲਿਸ ਵਿੱਚ D.S.P. ਸੀ ਜੋ ਹੁਣ ਸੇਵਾ ਨਿਵਰਤ ਹੋ ਚੁੱਕਾ ਹੈ। ਨਾਮ ਹੈ ਭਗਤ ਰਾਜਿੰਦਰ ਸਿੰਘ ਰਾਠੀ, ਪਿੰਡ-ਭਾਪੜੋਦਾ। ਉਸਨੇ ਆਪਣੀ ਭੈਣ ਦੇ ਉਪਚਾਰ ਵਿੱਚ ਕੋਈ ਕਸਰ ਨਹੀਂ ਛੱਡੀ ਸੀ। ਪ੍ਰੰਤੂ ਬੇ-ਅਰਥ ਰਹੀ। ਮੇਰਾ ਇੱਕ ਭਗਤ ਜੋ ਹਰਿਆਣਾ ਪੁਲਿਸ ਵਿੱਚ ਨੌਕਰੀ ਕਰ ਰਿਹਾ ਹੈ, ਉਹ ਆਰੀਆ ਸਮਾਜ ਦੇ ਮਹਾਨ ਪ੍ਰਚਾਰਕ ਸ਼੍ਰੀ ਜੌਹਰੀ ਸਿੰਘ ਜੀ ਦਾ ਬੇਟਾ ਹੈ। (ਪਿੰਡ-ਜਸਰਾਨਾ ਜ਼ਿਲ੍ਹਾ-ਸੋਨੀਪਤ) ਇਸਦੇ ਨਾਲ ਮੇਰਾ ਛੋਟਾ ਭਾਈ ਮਹਿੰਦਰ ਸਿੰਘ ਵੀ ਹਰਿਆਣਾ ਪੁਲਿਸ ਵਿੱਚ ਨੌਕਰੀ ਕਰਦਾ ਸੀ ਜਿਸਨੂੰ ਸੰਨ 2016 ਵਿੱਚ ਸੇਵਾ ਮੁਕਤ ਹੋਣਾ ਸੀ, ਪ੍ਰੰਤੂ ਪ੍ਰਮਾਰਥੀ ਮਿਸ਼ਨ ਦੇ ਉਦੇਸ਼ ਨੂੰ ਸਮਝਕੇ ਸੰਨ 2005 ਵਿੱਚ ਰਿਟਾਇਰਮੈਂਟ ਲੈਕੇ ਮੇਰੇ ਨਾਲ ਹੱਥ ਵਟਾ ਰਿਹਾ ਹੈ। ਮੇਰਾ ਭਾਈ S.P. ਰੋਹਤਕ ਦਾ ਡਰਾਇਵਰ ਸੀ। ਭਗਤ ਜੈਵੀਰ ਮਲਿਕ D.S.P. ਝੱਜਰ ਦਾ ਡਰਾਇਵਰ ਸੀ। ਦੋਨੋਂ ਜਦੋਂ ਮਿਲਦੇ ਸਨ ਤਾਂ ਮੇਰਾ ਭਾਈ ਉਸ ਨਾਲ ਇਸ ਗਿਆਨ ਦੀ ਚਰਚਾ ਕਰਦਾ ਸੀ। ਪਹਿਲਾਂ ਤਾਂ ਆਰੀਆ ਸਮਾਜੀ ਹੋਣ ਦੇ ਕਾਰਨ ਭਗਤ ਜੈਵੀਰ ਜੀ ਬੁਹਤ ਦੁੱਖੀ ਹੋਏ। ਆਪਣੇ ਆਚਾਰੀਆ ਤੋਂ ਮਿਲੇ, ਪ੍ਰੰਤੂ ਅੰਤ ਵਿੱਚ ਸਤਿ ਨੂੰ ਅੱਖੀਂ ਦੇਖਕੇ ਮੰਨ ਲਿਆ ਕਿ ਸਚਾਈ ਇਹੀ ਹੈ। ਉਸਨੇ ਸੰਨ 1994 ਵਿੱਚ ਮੇਰੇ ਤੋਂ ਦੀਖਿਆ ਲੈ ਲਈ। ਸੰਨ 1995-1996 ਤੱਕ ਭਗਤ ਰਾਜਿੰਦਰ ਸਿੰਘ ਰਾਠੀ ਝੱਜਰ ਕਾਰਜ ਕਰਤਾ ਸਨ ਤੇ ਜੈਵੀਰ ਜੀ ਉਨ੍ਹਾਂ ਦੇ ਡਰਾਇਵਰ ਸਨ। ਭਗਤ ਰਾਜਿੰਦਰ ਜੀ ਦਾ ਇੱਕ ਭਾਈ ਪੁਲਿਸ ਵਿੱਚ ਨੌਕਰੀ ਕਰਦਾ ਸੀ। ਭੈਣ ਯਸ਼ਵੰਤੀ ਵਾਲੀ ਬਿਮਾਰੀ ਉਸਨੂੰ ਵੀ ਸੀ। ਜਿਸ ਕਾਰਨ ਸੰਨ 1995 ਵਿੱਚ ਉਸਦੀ ਮ੍ਰਿਤੂ ਹੋ ਗਈ। ਡਰਾਇਵਰ ਦੇ ਨਾਤੇ ਭਗਤ ਜੈਵੀਰ ਜੀ ਵੀ D.S.P. ਦੇ ਨਾਲ ਉਨ੍ਹਾਂ ਦੇ ਘਰ ਗਏ। ਸਭ ਹਾਲਾਤ ਦਾ ਗਿਆਨ ਹੋਇਆ। ਵਾਪਸ ਆਉਣ ਉੱਤੇ ਇੱਕ ਦਿਨ ਜੈਵੀਰ ਜੀ ਨੇ D.S.P. ਸਾਹਿਬ ਨੂੰ ਨਿਵੇਦਨ ਕੀਤਾ ਕਿ ਆਪ ਆਪਣੇ ਪਰਿਵਾਰ ਨੂੰ ਬਚਾਉਣਾ ਚਾਹੁੰਦੇ ਹੋ ਤਾਂ (ਸੰਤ ਰਾਮਪਾਲ ਜੀ) ਤੋਂ ਦੀਖਿਆ ਲੈ ਲਵੋ। ਪਹਿਲਾਂ ਤਾਂ ਨਹੀਂ ਮੰਨਿਆ, ਪ੍ਰੰਤੂ ਟਰਾਇਲ ਕਰਨ ਦੇ ਲਈ ਆਪਣੀ ਭੈਣ ਯਸ਼ਵੰਤੀ ਨੂੰ ਆਪਣੇ ਛੋਟੇ ਭਾਈ ਸੁਖਵੀਰ ਨਾਲ ਦੀਖਿਆ ਦਿਲਾਉਣ ਭੇਜਿਆ। ਇਹ ਦਾਸ (ਰਾਮਪਾਲ ਦਾਸ) ਸਿੰਚਾਈ ਵਿਭਾਗ ਵਿੱਚ ਜੂਨੀਅਰ ਇੰਜੀਨੀਅਰ (J.E.) ਦੇ ਪਦ ਉੱਪਰ ਕਾਰਜਕਰਤ ਸੀ। ਗੁਰੂ ਜੀ ਦੇ ਆਦੇਸ਼ ਤੋਂ ਦੀਖਿਆ ਦੇਣ ਲੱਗੇ ਅਤੇ ਪ੍ਰਚਾਰ ਕਰਨ ਲੱਗੇ। ਮਿਸ਼ਨ ਦੇ ਉਦੇਸ਼ ਨਾਲ ਪ੍ਰੀਚਿਤ ਹੋਕੇ ਜਨਹਿੱਤ ਤੇ ਜਗਹਿਤ ਵਿੱਚ ਸੰਨ 1995 ਵਿੱਚ ਨੌਕਰੀ ਤੋਂ ਤਿਆਗ ਪੱਤਰ ਦੇਕੇ ਪ੍ਰਚਾਰ-ਪ੍ਰਸਾਰ ਵਿੱਚ ਲੱਗ ਗਿਆ ਸੀ। (ਤਿਆਗ ਪੱਤਰ ਹਰਿਆਣਾ ਸਰਕਾਰ ਦੁਆਰਾ ਸਵੀਕ੍ਰਿਤ ਹੈ।) ਪਿੰਡ-ਪਿੰਡ ਵਿੱਚ ਸੰਤ ਗਰੀਬਦਾਸ ਜੀ ਮਹਾਰਾਜ ਦੀ ਬਾਣੀ ਦਾ ਆਖੰਡ ਪਾਠ ਕਰਦੇ ਸਨ। ਤਿੰਨ ਦਿਨ ਇਹ ਅਨੁਸ਼ਠਾਨ ਚਲਦਾ ਸੀ। ਗਿਆਨ ਸਮਝਕੇ ਬੁਰਾਈ ਛੱਡਵਾਕੇ ਦੀਖਿਆ ਦਿੰਦਾ ਸੀ। ਜਿਸ ਕਾਰਨ ਉਪਦੇਸੀ ਨੂੰ ਹੈਰਾਨੀਜਨਕ ਲਾਭ ਹੁੰਦਾ ਸੀ। ਇਸ ਕ੍ਰਮ ਵਿੱਚ ਇੱਕ ਦਿਨ ਸੰਨ 1996 ਵਿੱਚ ਪਿੰਡ-ਪੰਜਾਬਖੋੜ (ਦਿੱਲੀ) ਵਿੱਚ ਭਗਤ ਜਗਦੀਸ਼ ਜੀ ਦੇ ਘਰ ਪਾਠ ਚੱਲ ਰਿਹਾ ਸੀ। ਭਗਤ ਜਗਦੀਸ਼ ਵੀ ਅੱਵਲ ਦਰਜੇ ਦਾ ਸ਼ਰਾਬੀ, ਉਤਪਾਤੀ (ਸ਼ਰਾਬ ਪੀ ਕੇ) ਸੀ ਅਤੇ D.T.C. ਦਿੱਲੀ ਵਿੱਚ ਨੌਕਰੀ ਕਰਦਾ ਹੈ। ਉਸਦੀ ਪਤਨੀ ਦੀ ਲਾ-ਇਲਾਜ ਬੀਮਾਰੀ ਵੀ ਮੁਝ ਦਾਸ ਤੋਂ ਦੀਖਿਆ ਲੈਣ ਦੇ ਪਿੱਛੋਂ ਠੀਕ ਹੋ ਗਈ ਸੀ। ਕਰਦਾ ਪ੍ਰਮਾਤਮਾ ਹੈ, ਉਸਦੀ ਭਗਤੀ ਸ਼ਕਤੀ ਸੰਤ ਦੇ ਮਾਧਿਅਮ ਨਾਲ ਆਉਂਦੀ ਹੈ। ਜਿਵੇਂ ਤਾਰ ਦੁਆਰਾ ਬਿਜਲੀ ਆਉਂਦੀ ਹੈ, ਤਾਰ ਬਿਜਲੀ ਨਹੀਂ ਹੈ। ਇਸੀ ਪ੍ਰਕਾਰ ਸੰਤ ਪ੍ਰਮਾਤਮਾ ਭਲੇ ਹੀ ਨਹੀਂ ਹਨ, ਪ੍ਰੰਤੂ ਤਾਰ ਜ਼ਰੂਰ ਹੁੰਦਾ ਹੈ। ਉਸ ਸਮੇਂ ਭੈਣ ਯਸ਼ਵੰਤੀ ਦੀ ਜੀਭ ਕੰਮ ਕਰਨਾ ਬੰਦ ਕਰ ਗਈ ਸੀ। ਉਹ ਗੂੰਗੀ ਹੋ ਚੁੱਕੀ ਸੀ। ਸੁੱਖਵੀਰ ਜੀ ਆਪਣੀ ਭੈਣ ਨੂੰ ਨਾਲ ਲੈਕੇ ਸ਼ਾਮ ਦੇ ਸਮੇਂ ਭਗਤ ਜਗਦੀਸ਼ ਜੀ ਦੇ ਘਰ ਆਏ। ਮੈਨੂੰ ਸਭ ਸਮੱਸਿਆ ਦੱਸੀ। ਉਹ ਦੋਨੋਂ ਭਾਈ-ਭੈਣ ਰਾਤਰੀ ਵਿੱਚ ਸਤਸੰਗ ਸੁਣਕੇ ਉੱਥੇ ਹੀ ਰੁੱਕ ਗਏ। ਭੈਣ ਯਸ਼ਵੰਤੀ ਨੂੰ ਨਾਮ ਦਿੱਤਾ, ਪ੍ਰਸ਼ਾਦ ਖਿਲਾਇਆ। ਸਵੇਰੇ ਉੱਠਕੇ ਉਹ ਆਪਣੇ ਭਾਈ ਨੂੰ ਬੋਲੀ, ਭਾਈ! ਮੈਂ ਬੋਲਣ ਲੱਗ ਗਈ ਹਾਂ। ਮੈਂ ਠੀਕ ਹੋ ਗਈ

ਹਾਂ। ਇਹ ਚਮਤਕਾਰ ਦੇਖਕੇ ਦੋਨੋਂ ਭਾਈ-ਭੈਣ ਉਪਸਥਿਤ ਵਿਅਕਤੀਆਂ (ਜੋ ਸਤਸੰਗ ਸੁਣਨ ਅਤੇ ਭੋਗ ਲੱਗਣ ਦੇ ਸਮੇਂ ਪਹੁੰਚੇ ਸਨ) ਨੂੰ ਦੱਸ ਰਹੇ ਸਨ ਕਿ ਕਮਾਲ ਹੋ ਗਿਆ। ਉਸਦੇ ਪਿੱਛੋਂ D.S.P. ਸਾਹਿਬ ਨੇ ਤੇ ਸਾਰੇ ਪਰਿਵਾਰ ਤੇ ਰਿਸ਼ਤੇਦਾਰਾਂ ਨੇ ਦੀਖਿਆ ਲੈ ਲਈ। ਅੱਜ ਸਭ ਕੁਸ਼ਲ ਹਨ, ਭਗਤੀ ਕਰ ਰਹੇ ਹਨ। ਭਗਤ ਸੁਰੇਸ਼ ਅੱਵਲ ਦਰਜੇ ਦਾ ਸ਼ਰਾਬੀ ਸੀ। ਆਪਣੀ ਪਤਨੀ ਨੂੰ ਠੀਕ ਹੋਇਆ ਦੇਖਕੇ ਸਤਸੰਗ ਵਿੱਚ ਆਉਣ ਲੱਗਾ। ਸ਼ਰਾਬ ਤੇ ਸਾਰਾ ਨਸ਼ਾ ਤਿਆਗਕੇ ਨਾਮ ਲੈਕੇ ਸੁਧਰ ਗਿਆ। ਉਸ ਸਮੇਂ ਤੱਕ ਕੋਈ ਆਸ਼ਰਮ ਨਹੀਂ ਬਣਾਇਆ ਸੀ। ਪਿੰਡ-ਪਿੰਡ ਵਿੱਚ ਪ੍ਰਚਾਰ ਕੀਤਾ ਜਾਂਦਾ ਸੀ। ਹੁਣ ਭੈਣ ਯਸ਼ਵੰਤੀ ਦੇ ਪਰਿਵਾਰ ਦੀ ਪੂਰੇ ਡੀਘਲ ਪਿੰਡ ਵਿੱਚ ਮਿਸ਼ਾਲ ਹੈ। ਸ਼ੁਰੇਸ਼ ਚੌਧਰੀ ਭਗਤ ਬਣ ਗਿਆ। ਸਭ ਬੁਰਾਈਆਂ ਤਿਆਗ ਦਿੱਤੀਆਂ। ਦੋਨੋਂ ਲੜਕੇ ਦਿੱਲੀ ਪੁਲਿਸ ਵਿੱਚ ਇੱਕ ਹੀ ਦਿਨ ਸਿਪਾਹੀ ਭਰਤੀ ਹੋ ਗਏ। ਲੋਕਾਂ ਨੂੰ ਲੱਗਿਆ ਹੋਏਗਾ ਕਿ ਪੈਸੇ ਲੈ-ਦੇਕੇ ਭਰਤੀ ਕਰਾਏ ਹੋਣਗੇ। ਪ੍ਰੰਤੂ ਸੱਚ ਇਹ ਹੈ ਕਿ ਇੱਕ ਪੈਸਾ ਵੀ ਕਿਸੇ ਨੂੰ ਨਹੀਂ ਦਿੱਤਾ। ਆਪ ਖੁਦ ਜਾਂਚ ਕਰ ਸਕਦੇ ਹੋ। ਦੋਨੋਂ ਲੜਕਿਆਂ ਦੇ ਵਿਆਹ ਵਿੱਚ ਇੱਕ ਰੁਪਇਆ ਤੋਂ ਜ਼ਿਆਦਾ ਕੁਝ ਨਹੀਂ ਲਿਆ। ਇਹ ਵੀ ਜਾਂਚ ਦਾ ਵਿਸ਼ੈ ਹੈ। ਐਸੇ-ਐਸੇ ਅਨੇਕਾਂ ਉਦਾਹਰਣ ਹਨ। ਇਹ ਕਹਾਣੀ ਦੱਸਣ ਦਾ ਮੇਰਾ ਉਦੇਸ਼ ਇਹ ਹੈ ਕਿ ਜਿਵੇਂ ਕਿ ਗੀਤਾ ਅਧਿਆਏ 16 ਸਲੋਕ 23 ਅਤੇ 24 ਵਿੱਚ ਕਿਹਾ ਹੈ ਕਿ ਸ਼ਾਸਤਰ ਵਿਧੀ ਤਿਆਗਕੇ ਮਨਮੰਨਿਆ ਆਚਰਨ ਕਰਨ ਵਾਲੇ ਨੂੰ ਕੋਈ ਲਾਭ ਪ੍ਰਮਾਤਮਾ ਤੋਂ ਨਹੀਂ ਮਿਲਦਾ। ਸ਼ਾਸਤਰਾਂ ਅਨੁਸਾਰ ਭਗਤੀ ਕਰਨ ਨਾਲ ਪ੍ਰਮਾਤਮਾ ਦੀ ਸ਼ਕਤੀ ਤੋਂ ਸਭ ਅਸੰਭਵ ਸਿੱਧ ਹੋ ਜਾਂਦੇ ਹਨ। ਮੋਖਸ਼ ਵੀ ਮਿਲਦਾ ਹੈ। ਰਿੱਗਵੇਦ ਮੰਡਲ 10 ਸੁਕਤ 161 ਮੰਤਰ 2 ਵਿੱਚ ਵੀ ਪ੍ਰਮਾਣ ਹੈ ਕਿ ਪ੍ਰਮਾਤਮਾ ਦੀ ਭਗਤੀ ਕਰਨ ਵਾਲੇ ਦਾ ਅਸਾਧ ਰੋਗ ਵੀ ਨਸ਼ਟ ਹੋ ਜਾਂਦਾ ਹੈ। ਜੇਕਰ ਰੋਗੀ ਮੌਤ ਦੇ ਨਿਕਟ ਵੀ ਪੁਹੰਚ ਗਿਆ ਹੋਵੇ ਤਾਂ ਸਤਿ ਭਗਤੀ ਕਰਨ ਵਾਲੇ ਨੂੰ ਸਵਸਥ ਕਰਕੇ ਪ੍ਰਮਾਤਮਾ ਛਤ ਪ੍ਰਤੀਸ਼ਤ ਉਮਰ ਪ੍ਰਦਾਨ ਕਰ ਦਿੰਦਾ ਹੈ ਜਾਣੀ ਭਗਤ ਪੂਰੀ ਉਮਰ ਜੀਵਤ ਰਹਿੰਦਾ ਹੈ।

ਜਿਵੇਂ ਪਹਿਲਾਂ ਬਿਜਲੀ ਦਾ ਵਿਸਤਾਰ ਨਹੀਂ ਹੋਇਆ ਸੀ ਤਾਂ ਆਟਾ ਹੱਥ ਨਾਲ ਚੱਲਣ ਵਾਲੀ ਚੱਕੀ ਤੋਂ ਮਾਤਾ-ਭੈਣਾਂ ਪੀਸਿਆ ਕਰਦੀਆਂ ਸਨ। ਪੁਰਸ਼ ਹੱਥ ਨਾਲ ਫਰਸੇ (ਦਰਾਤ) ਨਾਲ ਪਸ਼ੂਆਂ ਦਾ ਚਾਰਾ (ਸ਼ਾਨੀ) ਕੱਟਿਆ ਕਰਦੇ ਸਨ। ਫਿਰ ਹੱਥ ਨਾਲ ਚੱਲਣ ਵਾਲੀ ਮਸ਼ੀਨ (ਗੰਡਾਸੇ) ਦਾ ਅਵਿਸ਼ਕਾਰ ਹੋਇਆ। ਉਹ ਵੀ ਕਠਿਨ ਕਾਰਜ ਸੀ। ਵਰਤਮਾਨ ਵਿੱਚ ਬਿਜਲੀ ਦੀ ਸ਼ਕਤੀ ਨਾਲ ਆਟਾ-ਚੱਕੀ ਚੱਲਦੀ ਹੈ, ਗੰਡਾਸੇ (ਸ਼ਾਨੀ ਕੱਟਣ ਦੀਆਂ ਮਸ਼ੀਨਾਂ) ਚਲਾਉਂਦੇ ਹਨ। ਅਸੰਭਵ ਕਾਰਜ ਹੋ ਰਿਹਾ ਹੈ। ਜਲਦੀ ਤੇ ਸੁਗਮ ਹੋ ਰਿਹਾ ਹੈ। ਬਿਜਲੀ ਦਾ ਵਿਧੀਵਤ ਕੁਨੈੱਕਸ਼ਨ ਲੈਣਾ ਹੁੰਦਾ ਹੈ। ਬਿਜਲੀ ਦੀ ਮਰਿਆਦਾ ਦਾ ਪਾਲਣ ਕਰਨਾ ਹੁੰਦਾ ਹੈ, ਨਹੀਂ ਤਾਂ ਸੁੱਖਮਈ ਬਿਜਲੀ ਵਿਨਾਸ਼ ਕਾਰਨ ਬਣ ਜਾਂਦੀ ਹੈ। ਇਸ ਪ੍ਰਕਾਰ ਪ੍ਰਮਾਤਮਾ ਦਾ ਕੁਨੈੱਕਸ਼ਨ ਲੈਣਾ ਪੈਂਦਾ ਹੈ ਅਤੇ ਪ੍ਰਮਾਤਮਾ ਦੀ ਮਰਿਆਦਾ ਦਾ ਪਾਲਣ ਕਰਨਾ ਹੁੰਦਾ ਹੈ। ਤਦ ਸਭ ਸੁੱਖ ਤੇ ਮੋਖਸ਼ ਪ੍ਰਮਾਤਮਾ ਦਿੰਦਾ ਹੈ। ਮਰਿਆਦਾ ਭੰਗ ਹੋਣ ਨਾਲ ਪ੍ਰਮਾਤਮਾ ਦੀ ਸ਼ਕਤੀ ਆਉਣੀ ਬੰਦ ਹੋ ਜਾਂਦੀ ਹੈ। ਸਭ ਸੁਵਿਧਾਵਾਂ ਮਿਲਣੀਆਂ ਬੰਦ ਹੋ ਜਾਂਦੀਆਂ ਹਨ। ਡੀਘਲ ਪਿੰਡ ਦੇ ਵਿਅਕਤੀ ਉਨ੍ਹਾਂ ਝੂਠੇ ਆਚਾਰੀਆ ਦੀਆਂ ਗੱਲਾਂ ਨੂੰ ਸੱਚ ਮੰਨਕੇ ਕਰੌਂਥਾ ਆਸ਼ਰਮ ਵਿੱਚ ਜਾਣ ਵਾਲੇ ਆਪਣੇ ਪਿੰਡ ਵਾਲਿਆਂ ਨੂੰ ਰੋਕਦੇ ਸਨ। ਤਾਂ ਭਗਤ ਸ਼ੁਰੇਸ਼ ਜੀ ਤੇ ਭੈਣ ਯਸ਼ਵੰਤੀ ਜੀ ਹੱਥ ਜੋੜਕੇ ਪਿੰਡ ਦੇ ਉਨ੍ਹਾਂ ਵਿਅਕਤੀਆਂ ਤੋਂ ਕਹਿੰਦੇ ਸਨ ਕਿ ਗਾਮ-ਰਾਮ, ਮਾਰੋ ਚਾਹੇ ਛੱਡੋ, ਅਸੀਂ ਆਸ਼ਰਮ ਵਿੱਚ ਜਾਣਾ ਬੰਦ ਨਹੀਂ ਕਰਾਂਗੇ। ਸਾਡਾ ਤਾਂ ਘਰ ਉਹੀ ਉੱਥੋਂ ਹੀ ਵਸਿਆ ਹੈ, ਨਹੀਂ ਤਾਂ ਅਸੀਂ ਅੱਜ ਉਜੜ ਗਏ ਹੁੰਦੇ। ਪ੍ਰਮਾਤਮਾ ਨੇ ਉਨ੍ਹਾਂ ਦੀ ਸੱਚੀ ਭਗਤੀ ਦਾ ਫਲ ਵੀ ਐਸਾ ਹੀ ਦੇ ਰੱਖਿਆ ਹੈ।

ਭਗਤ ਸ਼ੁਰੇਸ਼ ਦਾ ਮੋਬਾਇਲ ਨੰ. 9034029495 ਹੈ।

# "ਸਤਸੰਗ ਨਾ ਸੁਣਨ ਨਾਲ ਸਰਵਨਾਸ਼ ਹੋਇਆ"

ਕਬੀਰ, ਰਾਮ-ਨਾਮ ਕੜਵਾ ਲਾਗੈ, ਮੀਠੈ ਲਾਗੈ ਦਾਮ।
ਦੁਵਿਧਾ ਮੇਂ ਦੋਨੋਂ ਗਏ, ਮਾਇਆ ਮਿਲੀ ਨਾ ਰਾਮ॥

**ਸ਼ਬਦਅਰਥ:-**ਸਤਸੰਗ ਨ ਸੁਣਨ ਵਾਲੇ ਮਾਨਵ (ਇਸ਼ਤਰੀ /ਪੁਰਸ਼) ਨੂੰ ਪ੍ਰਮਾਤਮਾ ਦੇ ਵਿਧਾਨ ਦਾ ਗਿਆਨ ਨਹੀਂ ਹੁੰਦਾ । ਜਿਸ ਕਾਰਨ ਉਸਨੂੰ ਪ੍ਰਮਾਤਮਾ ਦੇ ਵਿਸ਼ੈ ਵਿੱਚ ਚਰਚਾ ਵੀ ਚੰਗੀ ਨਹੀਂ ਲਗਦੀ। ਧੰਨ ਇੱਕਠਾ ਕਰਨਾ ਚੰਗਾ ਲਗਦਾ ਹੈ ਜਿਸ ਕਾਰਨ ਉਸਨੂੰ ਦੋਵਾਂ ਤੋਂ ਹੱਥ ਧੋਣਾ ਪੈਂਦਾ ਹੈ ਯਾਨਿ ਉਸਨੂੰ ਨਾ ਤਾ ਪ੍ਰਮਾਤਮਾ ਮਿਲਦਾ ਹੈ ਅਤੇ ਮੌਤ ਤੋਂ ਬਾਅਦ ਧੰਨ ਵੀ ਇੱਥੇ ਹੀ ਰਹਿ ਗਿਆ। ਉਸਦੇ ਦੋਵੇਂ ਹੀ ਹੱਥੋਂ ਨਿਕਲ ਗਏ।

ਪੰਜਾਬ ਪ੍ਰਾਂਤ ਵਿੱਚ ਮੇਰੇ (ਰਾਮਪਾਲ ਦਾਸ ਦੇ) ਪੂਜਨੀਏਂ ਗੁਰੂਦੇਵ ਜੀ ਦਾ ਆਸ਼ਰਮ "ਤਲਵੰਡੀ ਭਾਈ ਕੀ" ਨਾਮਕ ਕਸਬੇ ਵਿੱਚ ਹੈ। ਉਨ੍ਹਾਂ ਦੇ ਸਤਲੋਕ ਚਲੇ ਜਾਣ ਦੇ ਬਾਅਦ ਉਨ੍ਹਾਂ ਦਾ ਦਾਸ (ਰਾਮਪਾਲ ਦਾਸ) ਮਹੀਨੇ ਦੇ ਦੂਸਰੇ ਐਂਤਵਾਰ ਨੂੰ ਸਤਸੰਗ ਕਰਨ ਜਾਂਦਾ ਸੀ। ਮੇਰੇ ਗੁਰੂਦੇਵ ਜੀ ਦੇ ਕੁਝ ਸ਼ਿਸ਼ ਤਲਵੰਡੀ ਭਾਈ ਦੀ ਕਸਬੇ ਦੇ ਸੇਠ ਵੀ ਹਨ। ਉਨ੍ਹਾਂ ਦਾ ਰਿਸ਼ਤੇਦਾਰ ਸ਼ੁਕਰਵਾਰ ਨੂੰ ਇੱਕ ਬਿਰਧ ਦੀ ਮੌਤ 'ਤੇ ਸ਼ੋਕ ਪ੍ਰਗਟ ਕਰਨ ਸਹਿ ਪਰਿਵਾਰ ਅਇਆ ਸੀ। ਉਹ ਸ਼ਨੀਵਾਰ 2 ਵਜੇ ਬਾਅਦ ਦੁਪਿਹਰ ਨੂੰ ਆਪਣੇ ਘਰ ਚੰਡੀਗੜ੍ਹ ਜਾਣ ਲੱਗਾ ਤਾਂ ਸਤਸੰਗੀ ਰਿਸ਼ਤੇਦਾਰਾਂ ਨੇ ਉਨ੍ਹਾਂ ਨੂੰ ਕਿਹਾ ਕਿ ਅੱਜ-ਅੱਜ ਹੋਰ ਰੁੱਕ ਜਾਓ, ਕੱਲ੍ਹ ਸਵੇਰੇ 8-10 ਵਜੇ ਸਤਸੰਗ ਹੋਏਗਾ। ਆਪ ਸਤਸੰਗ ਸੁਣਕੇ ਪ੍ਰਸਾਦ ਲੈਕੇ ਜਾਣਾ। ਰਿਸ਼ਤੇਦਾਰ ਨੇ ਕਿਹਾ ਕਿ ਕੱਲ੍ਹ ਐਂਤਵਾਰ ਨੂੰ ਇੱਕ ਪਾਰਟੀ ਆਏਗੀ। ਦੋ ਵਜੇ ਉਸ ਨਾਲ ਮੇਰਾ ਸੰਬੰਧ ਹੋਣਾ ਹੈ ਜਿਸ ਵਿੱਚ ਮੈਨੂੰ ਪੰਜ ਲੱਖ ਦਾ ਲਾਭ ਹੋਏਗਾ। ਇਹ ਘਟਨਾ ਸੰਨ 1998 ਦੀ ਹੈ। ਸਤਿਸੰਗੀਆਂ ਨੇ ਅਨੁਗ੍ਰਹਿ ਕੀਤਾ ਕਿ ਆਪ ਐਂਤਵਾਰ ਨੂੰ 11 ਵਜੇ ਸਵੇਰੇ ਚੱਲੋਗੇ ਤਾਂ ਵੀ ਆਪ ਸਮੇਂ 'ਤੇ ਪੁਹੰਚ ਸਕਦੇ ਹੋ। ਫੋਨ ਕਰਕੇ ਉਨ੍ਹਾਂ ਨੂੰ ਸੂਚਿਤ ਕਰ ਦਿਆਂਗੇ ਕਿ ਉਹ ਕੁਝ ਦੇਰ ਨਾਲ ਆ ਜਾਣਗੇ। ਪ੍ਰੰਤੂ ਉਹ ਨਹੀਂ ਮੰਨਿਆ। ਉਸਦੇ ਪਰਿਵਾਰ ਵਿੱਚ ਕੁਲ ਚਾਰ ਮੈਂਬਰ ਸਨ, ਪਤਨੀ ਤੇ ਬੇਟਾ-ਬੇਟੀ। ਚਾਰੋਂ ਆਪਣੀ ਮਾਰੂਤੀ ਕਾਰ ਵਿੱਚ ਸਵਾਰ ਹੋਕੇ ਚੰਡੀਗੜ੍ਹ ਦੇ ਲਈ ਸ਼ਨੀਵਾਰ ਨੂੰ ਰਵਾਨਾ ਹੋ ਗਏ।

ਚੰਡੀਗੜ੍ਹ ਤੋਂ ਕੁਝ ਪਹਿਲਾਂ ਅੰਬਾਲਾ ਸ਼ਹਿਰ ਦੇ ਕੋਲ ਇੱਕ ਬਜਰੀ ਦਾ ਭਰਿਆ ਟਰੱਕ ਖਰਾਬ ਹਾਲਤ ਵਿੱਚ ਖੜ੍ਹਾ ਸੀ। ਉਸਦੇ ਪਿਛਲੇ ਪਹੀਏ ਕੱਢ ਰੱਖੇ ਸੀ। ਜੈਕ ਲਗਾ ਰੱਖਿਆ ਸੀ। ਮਾਇਆ ਦੇ ਲੋਭੀ ਨੂੰ ਕੇਵਲ ਪੰਜ ਲੱਖ ਦਾ ਲਾਭ ਹੀ ਨਜ਼ਰ ਆ ਰਿਹਾ ਸੀ। ਕਾਰ ਤੇਜ਼ ਗਤੀ ਨਾਲ ਚਲਾ ਰਿਹਾ ਸੀ। ਕਾਰ ਉਸ ਬਜਰੀ ਦੇ ਭਰੇ ਹੋਏ ਟਰੱਕ ਦੇ ਨੀਚੇ ਘੁਸ ਗਈ, ਜੈਕ ਹੱਟ ਗਿਆ। ਪੂਰਾ ਪਰਿਵਾਰ ਕੁੱਚਲਿਆ ਗਿਆ। ਬੁਹਤ ਦੁੱਖ ਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਜੇਕਰ ਸਤਸੰਗ ਦੇ ਲਈ ਰੁੱਕ ਜਾਂਦਾ ਤਾਂ ਇਹ ਨਾਸ਼ ਨਹੀਂ ਹੁੰਦਾ। ਮਾਇਆ ਦੇ ਬਿਨਾਂ ਤਾਂ ਕੰਮ ਚੱਲ ਜਾਂਦਾ, ਪ੍ਰੰਤੂ ਕਾਇਆ ਦੇ ਬਿਨਾਂ ਨਹੀਂ ਚਲਦਾ ਕਿਉਂਕਿ ਸਰੀਰ ਹੈ ਤਾਂ ਪ੍ਰਮਾਤਮਾ ਦੀ ਭਗਤੀ ਕਰਕੇ ਆਤਮ-ਕਲਿਆਣ ਕਰਾਇਆ ਜਾ ਸਕਦਾ ਹੈ। ਪ੍ਰਮੇਸ਼ਵਰ ਕਬੀਰ ਜੀ ਨੇ ਸਤਰਕ ਕੀਤਾ ਹੈ ਕਿ :-

ਕਬੀਰ, ਸਤਿਨਾਮ ਕੜਵਾ ਲਾਗੇ, ਮੀਠੇ ਲਾਗੇ ਦਾਮ।
ਦੁਵਿਧਾ ਮੇਂ ਦੋਨੋਂ ਗਏ ਮਾਇਆ ਮਿਲੀ ਨਾ ਰਾਮ॥

**ਸ਼ਬਦਅਰਥ:-**ਸਤਸੰਗ ਨ ਸੁਣਨ ਵਾਲੇ ਮਾਨਵ (ਇਸ਼ਤਰੀ /ਪੁਰਸ਼) ਨੂੰ ਪ੍ਰਮਾਤਮਾ ਦੇ ਵਿਧਾਨ ਦਾ ਗਿਆਨ ਨਹੀਂ ਹੁੰਦਾ। ਜਿਸ ਕਾਰਨ ਉਸਨੂੰ ਪ੍ਰਮਾਤਮਾ ਦੇ ਵਿਸ਼ੈ ਵਿੱਚ ਚਰਚਾ ਵੀ ਚੰਗੀ ਨਹੀਂ ਲਗਦੀ। ਧੰਨ ਇੱਕਠਾ ਕਰਨਾ ਚੰਗਾ ਲਗਦਾ ਹੈ, ਜਿਸ ਕਾਰ ਉਸਨੂੰ ਦੋਵਾਂ ਤੋਂ ਹੱਥ ਧੋਣਾ ਪੈਂਦਾ ਹੈ ਯਾਨਿ ਉਸਨੂੰ ਨਾ ਤਾਂ ਪ੍ਰਮਾਤਮਾ ਮਿਲਦਾ ਹੈ ਅਤੇ ਮੌਤ ਤੋਂ ਬਾਅਦ ਧੰਨ ਵੀ ਇਥੇ ਹੀ ਰਹਿ ਗਿਆ। ਉਸਦੇ ਦੋਵੇਂ ਹੀ ਹੱਥੋਂ ਨਿਕਲ ਗਏ।

ਇਸਲਈ ਹੇ ਭਾਈ-ਭੈਣੋਂ! ਸਤਸੰਗ ਦੀ ਰੂਚੀ ਕਰੋ। ਆਤਮ-ਕਲਿਆਣ ਕਰਾਓ ਅਤੇ ਜੀਵਨ ਦੀ ਰਾਹ ਨੂੰ ਆਸਾਨ ਬਣਾਓ।

## "ਸਤਸੰਗ ਵਿੱਚ ਜਾਣ ਨਾਲ ਵੱਡੀ ਵਿਪਤਾ ਟੱਲ ਜਾਂਦੀ ਹੈ"

ਕਬੀਰ, ਸੰਤ ਸ਼ਰਣ ਮੇਂ ਆਨੇ ਸੇ, ਆਈ ਟੱਲੈ ਬਲਾ।
ਜੈ ਭਾਗਯ ਮੇਂ ਸੂਲੀ ਹੋ, ਕਾਂਟੇ ਮੇਂ ਟੱਲ ਜਾਯ॥

ਭਾਵਅਰਥ:-ਸਮਰੱਥ ਕਬੀਰ ਪ੍ਰਮੇਸ਼ਵਰ ਦੇ ਕ੍ਰਿਪਾ ਪਾਤਰ ਸੱਚੇ ਗੁਰੂ (ਸਤਿਗੁਰੂ) ਤੋ ਦਿੱਖਿਆ ਲੈਣ ਵਾਲੇ ਭਗਤ / ਭਗਤਮਤੀ ਦੀ ਪ੍ਰਮਾਤਮਾ ਰੱਖਿਆ ਕਰਦਾ ਹੈ। ਜੇਕਰ ਪੂਰਵ ਜੰਨਮ ਦੇ ਪਾਪ ਦੇ ਕਾਰਨ ਸਾਧਕ ਨੂੰ ਮੌਤ ਦੀ ਸਜਾ ਸੂਲੀ ਯੰਤਰ ਦੇ ਦਵਾਰਾ ਮਿਲਣੀ ਭਾਗਾਂ ਵਿੱਚ ਲਿੱਖੀ ਹੋਵੇ ਜੋ ਜਿਆਦਾਤਰ ਪੀੜਾਦਾਇਕ ਹੰਦੀ ਹੈ ਤਾਂ ਪ੍ਰਮਾਤਮਾ ਉਸ ਸਾਧਕ ਦੇ ਉਸ ਮ੍ਰਿਤੂ ਦੰਡ ਨੂੰ ਸਮਾਪਤ ਕਰਕੇ ਕੁਝ ਛੋਟਾ-ਮੋਟਾ ਦੰਡ ਜਿਵੇਂ ਪੈਰ ਵਿੱਚ ਕੰਢਾ ਲੱਗਾ ਕੇ ਟਾਲ ਦਿੰਦਾ ਹੈ। ਭਿਆਨਕ ਦੰਡ ਨੂੰ ਨਾਮਮਾਤਰ ਦੇ ਦੰਡ ਵਿੱਚ ਬਦਲ ਦਿੰਦਾ ਹੈ ਜੋ ਬਹੁਤ ਵੱਡੀ ਬਲਾ ਯਾਨਿ ਪ੍ਰੇਸ਼ਾਨੀ ਸੀ।

ਇੱਕ ਪਿੰਡ ਵਿੱਚ ਸੰਤ ਦਾ ਆਸ਼ਰਮ ਸੀ ਜੋ ਪਿੰਡ ਤੋਂ ਲੱਗਭਗ ਦੋ ਕਿਲੋਮੀਟਰ ਦੂਰ ਬਣਿਆ ਸੀ। ਉਸ ਪਿੰਡ ਦੇ ਕਈ ਪਰਿਵਾਰ ਸੰਤ ਜੀ ਦੇ ਸ਼ਿਸ਼ ਸੀ। ਸੰਤ ਜੀ ਸਾਲ ਵਿੱਚ ਕੇਵਲ ਦੋ ਵਾਰ ਉਸ ਆਸ਼ਰਮ ਵਿੱਚ ਆਉਂਦੇ ਸਨ। ਉਸਦੇ ਨਾਲ ਕੁਝ ਸ਼ਿਸ਼ ਵੀ ਆਉਂਦੇ ਸਨ। ਉਹ ਸੰਤ ਆਪਣੀ ਮੰਡਲੀ ਦੇ ਨਾਲ ਹਰੇਕ ਵਾਰ ਦੋ ਮਹੀਨੇ ਉਸ ਆਸ਼ਰਮ ਵਿੱਚ ਰਹਿੰਦਾ। ਫਿਰ ਹੋਰ ਆਸ਼ਰਮਾਂ ਵਿੱਚ ਚਲਾ ਜਾਂਦਾ ਸੀ। ਸੰਤ ਜੀ ਆਪਣੇ ਕਾਰਜਕ੍ਰਮ ਦੇ ਅਨੁਸਾਰ ਦੋ ਮਹੀਨੇ ਦੇ ਲਈ ਆਇਆ ਹੋਇਆ ਸੀ। ਉਸ ਪਿੰਡ ਦੇ ਭਗਤਾਂ ਦੇ ਭੋਜਨ ਦੀ ਵਿਵਸਥਾ ਆਪਣੇ-ਆਪਣੇ ਘਰਾਂ ਵਿੱਚ ਕਰ ਰੱਖੀ ਸੀ। ਇੱਕ ਪਰਿਵਾਰ ਇੱਕ ਦਿਨ ਦਾ ਭੋਜਨ ਆਸ਼ਰਮ ਵਾਲਿਆਂ ਨੂੰ ਘਰ ਬਣਾਕੇ ਲੈਕੇ ਖਿਵਾਉਂਦਾ ਸੀ। ਹਰੇਕ ਭਗਤ ਦੀ ਇੱਛਾ ਸੀ ਕਿ ਆਪਣੇ ਗੁਰੂ ਜੀ ਨੂੰ ਉੱਤਮ ਭੋਜਨ ਖੋਰ ਤੇ ਸ਼ਬਜੀ-ਰੋਟੀ ਖਿਵਾਈਏ। ਇੱਕ ਪਰਿਵਾਰ ਦਾ ਭੋਜਨ ਦਾ ਦਿਨ ਸੀ। ਉਸ ਦਿਨ ਦੁੱਧ ਖਰਾਬ ਹੋ ਗਿਆ। ਉਸ ਮਾਈ ਦਾ ਨਾਮ ਕਸਤੂਰੀ ਸੀ। ਉਸਦੇ ਗੁਆਂਢ ਵਿੱਚ ਇੱਕ ਪਰਿਵਾਰ ਸੀ ਜਿਸ ਵਿੱਚ ਕੇਵਲ ਦੋ ਮਾਂ-ਬੇਟਾ ਸੀ। ਕਾਰਨ ਇਹ ਸੀ ਕਿ ਉਸ ਭੈਣ ਰਾਮੋ ਦੇ ਪਤੀ ਦੀ ਮ੍ਰਿਤੂ ਉਸ ਸਮੇਂ ਹੋ ਗਈ ਜਦ ਲੜਕਾ ਦੋ ਸਾਲ ਦਾ ਸੀ। ਉਸ ਭੈਣ ਨੇ ਇੱਕ ਘਟਨਾ ਦੇਖੀ ਸੀ ਕਿ ਉਸਦੇ ਪਰਿਵਾਰ ਵਿੱਚ ਦੂਸਰੇ ਦਾਦਸਰੇ ਦੀ ਸੰਤਾਨ ਵਿੱਚ ਇੱਕ ਬਹੂ ਵਿਧਵਾ ਹੋ ਗਈ ਸੀ। ਇੱਕ ਪੁੱਤਰ ਤਿੰਨ ਸਾਲ ਦਾ ਸੀ। ਉਸਨੇ ਆਪਣੇ ਦੇਵਰ ਨਾਲ ਸ਼ਾਦੀ ਕਰ ਲਈ। ਦੇਵਰ ਵੀ ਸ਼ਾਦੀਸ਼ੁਦਾ (married) ਸੀ। ਦੇਵਰ ਤੋਂ ਵੀ ਉਸਨੂੰ ਇੱਕ ਪੁੱਤਰ ਪ੍ਰਾਪਤ ਹੋ ਗਿਆ। ਦੇਵਰ-ਦੇਵਰਾਣੀ ਉਸ ਨਾਲ ਮਜ਼ਦੂਰ ਦੇ ਸਮਾਨ ਵਰਤਾਓ ਕਰਦੇ ਸਨ। ਰੂਖਾ-ਸੂਖਾ-ਜੂਠਾ ਟੁੱਕੜਾ ਪਹਿਲਾਂ ਬੇਟੇ ਤੇ ਮਾਤਾ ਨੂੰ ਦਿੰਦੇ ਸਨ। ਜਿਸ ਕਾਰਨ ਕਰਕੇ ਲੜਕੇ ਨੂੰ ਵੱਡੇ ਹੋਣ ਉੱਤੇ ਆਤਮ-ਹੱਤਿਆ ਕਰਨੀ ਪਈ। ਉਹ ਵੀ ਪਾਗਲ ਹੋਕੇ ਕਿਤੇ ਚਲੀ ਗਈ। (ਸਭ ਦੇਵਰ-ਜੇਠ ਬੁਰੇ ਨਹੀਂ ਹੁੰਦੇ।) ਇਸ ਘਟਨਾ ਨੂੰ ਯਾਦ ਕਰਕੇ ਉਸ ਰਾਮੋ ਭੈਣ ਨੇ ਜੇਠ-ਦੇਵਰ ਨਾਲ ਵਿਆਹ ਨਹੀਂ ਕੀਤਾ। (ਲਤਾ ਨਹੀਂ ਓੜਾ।) ਆਪਣੇ ਬੇਟੇ ਕਰਮਪਾਲ ਨੂੰ ਪਾਲਿਆ-ਪੋਸਿਆ। ਮਹਿਨਤ-ਮਜ਼ਦੂਰੀ ਕੀਤੀ। ਕੁਝ ਜ਼ਮੀਨ ਵੀ ਸੀ। ਉਸੀ ਵਿੱਚ ਮਹਿਨਤ ਕਰਕੇ ਗਾਂ-ਮੱਝ ਨੂੰ ਪਾਲਦੀ ਸੀ। ਆਪਣੇ ਬੇਟੇ ਨੂੰ ਅੱਛਾ ਘਿਓ-ਦੁੱਧ ਪਿਲਾਉਂਦੀ-ਖਿਵਾਉਂਦੀ ਸੀ। ਵਿਚਾਰ ਕਰਦੀ ਸੀ ਕਿ ਬੇਟਾ ਜਲਦੀ ਜਵਾਨ ਹੋ ਜਾਏਗਾ। ਇਸ ਦਾ ਵਿਆਹ ਕਰੂੰਗੀ। ਇਹ ਆਪਣੇ ਕੰਮ ਨੂੰ ਸੰਭਾਲ ਲਵੇਗਾ। ਮੈਂ ਸੁੱਖ ਦਾ ਜੀਵਨ ਜਿਊਂਗੀ। ਪ੍ਰੰਤੂ ਸਤਸੰਗ ਬਿਨਾ ਗਿਆਨ ਨਹੀਂ, ਗਿਆਨ ਸਤਿਗੁਰੂ ਦਿੰਦਾ ਹੈ।

ਭਗਤੀ ਬਿਨਾਂ ਜੀਵ ਸੁੱਖੀ ਨਹੀਂ ਹੋ ਸਕਦਾ। ਚਾਹੇ ਕਿੰਨਾ ਹੀ ਧੰਨੀ ਕਿਉਂ ਨਾ ਹੋ। ਸਿਰ ਉੱਤੇ ਪਿਤਾ ਦਾ ਛਾਇਆ ਨਹੀਂ ਸੀ। ਬੇਟਾ ਮਾਂ ਦੇ ਲਾਡ ਨਾਲ ਵਿਗੜਦਾ ਹੀ ਹੈ। ਮਾਂ ਦਾ ਸੁਭਾਓ ਆਪਣੀ ਸੰਤਾਨ ਨੂੰ ਸਾਰੇ ਸੁੱਖ ਦੇਣਾ ਹੁੰਦਾ ਹੈ। ਕਹਾਵਤ ਹੈ ਕਿ ਰਾਂਡ (ਵਿਧਵਾ) ਦਾ ਬੇਟਾ ਤੇ ਰੰਡੂਏ (ਵਿਧੁਰ) ਦੀ ਬੇਟੀ ਬਿਗੜਦੀ (ਅਵਾਰਾ ਹੁੰਦੀ) ਹੀ ਹੈ। ਕਾਰਨ ਪਿਤਾ ਕਾਰਜ ਵੱਸ਼ ਬੇਟੀ ਦੀ ਗਤੀਵਿਧੀ ਉੱਪਰ ਧਿਆਨ ਨਹੀਂ ਰੱਖ ਪਾਉਂਦਾ। ਮਾਂ ਬੇਟੇ ਦੀ ਗਤੀਵਿਧੀ ਉੱਪਰ ਧਿਆਨ ਨਹੀਂ ਦੇ ਪਾਉਂਦੀ। ਬੇਟੀ ਨੂੰ ਤਾਂ ਆਪਣੇ ਨਾਲ ਰੱਖਦੀ ਹੈ। ਜਿਸ ਕਾਰਨ ਕਰਮਪਾਲ ਨਸ਼ਾ ਕਰਨ ਲੱਗਾ। ਮਾਤਾ ਨਾਲ ਝਗੜਾ ਕਰਕੇ ਰੁਪਏ ਜਾਂ ਬਾਜਰਾ-ਜੁਵਾਰ, ਚਨਾ ਲੈ ਜਾਂਦਾ, ਉਸਨੂੰ ਵੇਚਕੇ ਨਸ਼ਾ ਕਰਦਾ ਸੀ। ਮਾਂ ਸਾਰਾ ਦਿਨ ਰੋਂਦੀ ਰਹਿੰਦੀ ਸੀ ਕਿ ਸੋਚਿਆ ਕੀ ਸੀ, ਇਹ ਕਿਹੜੀ ਕਰਮਗਤੀ? ਅੱਗੇ ਤੋਂ ਅੱਗੇ ਸਭ ਉਲਟਾ ਹੋ ਰਿਹਾ ਹੈ। ਜਿਸ ਚਿੰਤਾ ਦੇ ਕਾਰਨ ਦੁਬਲੀ-ਪਤਲੀ ਹੋ ਗਈ ਸੀ। ਭਗਤਮਤੀ ਕਸਤੂਰੀ ਆਪਣੀ ਪੜੋਸਨ ਰਾਮੋ (ਰਾਮਪਿਆਰੀ) ਦੇ ਘਰ ਗਈ। ਪਿਹਲਾਂ ਕੁਸ਼ਲ-ਮੰਗਲ ਦੀ ਉਪਚਾਰਕਿਤਾ ਕਰਦੇ ਹੋਏ ਪੁੱਛਿਆ ਕਿ ਬੇਟਾ ਕੀ ਕਰ ਰਿਹਾ ਹੈ? ਕਿਵੇਂ ਹੈ ਮਾਂ-ਬੇਟਾ? ਇਹ ਗੱਲ ਸੁਣਕੇ ਭੈਣ ਰਾਮੋ ਰੋਣ ਲੱਗੀ ਅਤੇ ਬੋਲੀ ਭੈਣ! ਕਿਵੇਂ ਵੀ ਨਹੀਂ ਹੈ। ਲੜਕਾ ਵਿਗੜ ਗਿਆ ਹੈ। ਨਸ਼ਾ ਕਰਦਾ ਹੈ। ਕਹਿਣਾ ਨਹੀਂ ਮੰਨਦਾ ਹੈ। ਝਗੜਾ ਕਰਦਾ ਹੈ। ਗਾਲੀ-ਗਲੋਚ ਉੱਤੇ ਉੱਤਰ ਆਉਂਦਾ ਹੈ। ਆਪਨੂੰ ਤਾਂ ਪਤਾ ਹੈ ਪਰਿਵਾਰ ਤੇ ਪਿੰਡ ਵਾਲਿਆਂ ਨੇ ਮੇਰੇ ਉੱਪਰ ਕਿੰਨਾਂ ਦਬਾਓ ਪਾਇਆ ਸੀ ਜੇਠ ਦਾ ਲੱਤਾ ਔੜਨ (ਪਤੀ ਦੇ ਵੱਡੇ ਭਾਈ ਨਾਲ ਫਿਰ ਵਿਆਹ ਕਰਨ) ਦੇ ਲਈ। ਮੈਂ ਰਾਜਵੰਤੀ ਦੀ ਘਟਨਾ ਤੋਂ ਡਰਕੇ ਜੇਠ ਨਾਲ ਵਿਆਹ ਨਹੀਂ ਕੀਤਾ ਆਪਣੇ ਬੇਟੇ ਨੂੰ ਸੁੱਖੀ ਦੇਖਣ ਦੇ ਲਈ। ਅੱਜ ਇਸਨੇ ਉਸ ਤੋਂ ਵੀ ਅਧਿੱਕ ਦੁੱਖ ਦੇ ਦਿੱਤਾ। ਮਨ ਕਰਦਾ ਹੈ ਕਿ ਕਿਤੇ ਚਲੀ ਜਾਂਵਾਂ ਜਾਂ ਆਤਮ-ਹੱਤਿਆ ਕਰ ਲਵਾਂ। ਭਗਤਮਤੀ ਕਸਤੂਰੀ ਨੇ ਕਿਹਾ ਕਿ ਭੈਣ! ਗਲਤ ਗੱਲ ਨਹੀਂ ਸੋਚਿਆ ਕਰਦੇ। ਵੱਡਾ ਹੋਕੇ ਸੁਧਰ ਜਾਏਗਾ। ਆਪ ਮਰ ਗਈ ਤਾਂ ਤੇਨੂੰ ਪਤਾ ਹੈ ਚਾਚੇ-ਤਾਊ ਸਾਰੀ ਜ਼ਮੀਨ ਹੜੱਪ ਲੈਣਗੇ। ਲੜਕੇ ਨੂੰ ਜ਼ਿਆਦਾ ਨਸ਼ਾ ਕਰਾਕੇ ਮਾਰ ਦੇਣਗੇ। ਐਸਾ ਵਿਚਾਰ ਨਾ ਕਰ। ਇੱਕ ਕੰਮ ਕਰ, ਮੇਰੇ ਨਾਲ ਸਤਸੰਗ ਵਿੱਚ ਚੱਲਿਆ ਕਰ। ਇੱਥੇ ਇਕੱਲੀ ਦੇ ਮਨ ਵਿੱਚ ਅਜਿਹੇ ਵਿਚਾਰ ਆਉਂਦੇ ਰਹਿਣਗੇ। ਸੁੱਕ ਕੇ ਕੰਡਾ ਹੋ ਗਈ ਹੋ। ਰਾਮੋ ਬੋਲੀ, ਨਾ ਭੈਣ ਨਾ। ਇੱਕ ਕੰਮ ਕਰੋ, ਮੈਨੂੰ ਤਾਂ ਨਗਰ ਦੇ ਲੋਕ ਉਂਝ ਹੀ ਸ਼ੱਕ ਦੀ ਨਜ਼ਰ ਨਾਲ ਦੇਖਦੇ ਹਨ। ਆਪਦੇ ਸਿਰ ਉੱਪਰ ਤਾਂ ਧੰਨੀ (ਪਤੀ) ਹੈ। ਮੈਂ ਸਤਸੰਗ ਵਿੱਚ ਚਲੀ ਗਈ ਤਾਂ ਮੇਰਾ ਜ਼ਿਉਣਾ ਹਰਾਮ ਕਰ ਦੇਣਗੇ। ਮੈਨੂੰ ਮਰਨਾ ਹੀ ਪਵੇਗਾ। ਭੈਣ ਇੰਝ ਦੱਸ, ਅੱਜ ਸਵੇਰੇ-ਸਵੇਰੇ ਕਿਵੇਂ ਆਉਣਾ ਹੋਇਆ? ਕਸਤੂਰੀ ਨੇ ਕਿਹਾ ਕਿ ਭੈਣ ਆਪਨੂੰ ਪਤਾ ਤਾਂ ਹੈ ਹੀ ਕਿ ਸਾਡੇ ਗੁਰੂ ਜੀ ਆਸ਼ਰਮ ਵਿੱਚ ਠਿਹਰੇ ਹੋਏ ਹਨ। ਅੱਜ ਭੋਜਨ ਕਰਾਉਣ ਦੀ ਵਾਰੀ ਮੇਰੀ ਹੈ। ਭੈਣ ਖੀਰ ਬਣਾਉਣੀ ਸੀ ਦੁੱਧ ਖਰਾਬ ਹੋ ਗਿਆ। ਕੁਝ ਦੁੱਧ ਉਧਾਰਾ ਦੇਦੇ, ਕੱਲ੍ਹ ਵਾਪਿਸ ਦੇਵਾਂਗੀ। ਇਹ ਸੁਣਕੇ ਭੈਣ ਰਾਮੋ ਵਿੱਚ ਕਰੰਟ-ਜਿਹਾ ਆਇਆ ਅਤੇ ਦੁੱਧ ਕੱਢਕੇ ਬਾਲਟੀ ਖੂੰਟੀ (Hanger)'ਤੇ ਲਟਕਾ ਰੱਖਿਆ ਸੀ, ਉੱਠਕੇ ਸਾਰੇ ਦਾ ਸਾਰਾ ਦੁੱਧ ਕਸਤੂਰੀ ਦੀ ਬਾਲਟੀ ਵਿੱਚ ਪਾ ਦਿੱਤਾ। ਕਸਤੂਰੀ ਨੇ ਕਿਹਾ ਕਿ ਭੈਣ! ਕੁਝ ਤਾਂ ਰੱਖ ਲੈ। ਰਾਮੋਂ ਬੋਲੀ, ਭੈਣ! ਨਾ ਜਾਣੇ ਕਿਹੜੇ ਜੰਨਮ ਦਾ ਪੁੰਨ ਉਦੈ ਹੋਇਆ ਹੈ, ਮੇਰੇ ਨਿਰਭਾਗ ਦਾ ਦੁੱਧ ਪੁੰਨ ਵਿੱਚ ਲੱਗੇਗਾ। ਬਸ ਭੈਣ ਲੈ ਜਾ, ਸੰਤਾ-ਭਗਤਾਂ ਨੂੰ ਭੋਜਨ ਕਰਾ। ਕਸਤੂਰੀ ਭੈਣ ਹੈਰਾਨ ਸੀ ਕਿ ਸਾਰੇ ਦਾ ਸਾਰਾ ਦੁੱਧ ਤਾਂ ਮੈਂ ਸਤਸੰਗੀ ਹੁੰਦੇ ਹੋਏ ਵੀ ਨਹੀਂ ਦੇ ਸਕਦੀ ਸੀ। ਕਿਲੋ-ਦੋ ਕਿਲੋ ਤਾਂ ਰੱਖਦੀ। ਭੈਣ ਰਾਮੋ ਨੂੰ ਤਾਂ ਸਤਸੰਗ ਦੀ ਪ੍ਰੇਰਣਾ ਦੀ ਜ਼ਰੂਰਤ ਹੈ। ਉਸ ਦਿਨ ਤੋਂ ਕਸਤੂਰੀ ਨੂੰ ਤਾਂ ਸਮੇਂ ਨਹੀਂ ਮਿਲਿਆ। ਅਗਲੇ ਦਿਨ ਦੇ 11-12 ਵਜੇ ਰਾਮੋ ਦੇ ਘਰ ਗਈ। ਪਿੰਡ ਵਿੱਚ 12 ਤੋਂ 2 ਤੱਕ ਦਿਨ ਦਾ ਸਮੇਂ ਮਹਿਲਾਵਾਂ ਨੂੰ ਗੱਲਾਂ ਕਰਨ ਦਾ ਮਿਲ

ਜਾਂਦਾ ਹੈ। ਦੋ ਘੰਟੇ ਤੱਕ ਸਤਸੰਗ ਦੀਆਂ ਗੱਲਾਂ ਜੋ ਗੁਰੂ ਜੀ ਤੋਂ ਸੁਣੀਆਂ ਸੀ, ਸਾਰੀਆਂ ਦੱਸੀਆਂ। ਪ੍ਰੰਤੂ ਲੋਕਲਾਜ ਦੇ ਕਾਰਨ ਰਾਮੋ ਮੰਨਣ ਨੂੰ ਤਿਆਰ ਨਹੀਂ ਸੀ। ਭੈਣ ਕਸਤੂਰੀ ਨੇ ਦੱਸਿਆ ਕਿ ਹੇ ਭੈਣ! ਆਪਨੇ ਮੀਰਾਬਾਈ ਦਾ ਨਾਮ ਸੁਣਿਆ ਹੈ। ਰਾਮੋਂ ਬੋਲੀ ਕਿ ਹਾਂ, ਕ੍ਰਿਸ਼ਨ ਜੀ ਦੀ ਭਗਤਨੀ ਸੀ। ਕਸਤੂਰੀ ਬੋਲੀ ਕਿ ਉਹ ਮੰਦਰ ਵਿੱਚ ਜਾਂਦੀ ਸੀ। ਠਾਕੁਰ ਪਰਿਵਾਰ ਵਿੱਚ ਜੰਨਮ ਸੀ। ਮਹਿਲਾਵਾਂ ਨੂੰ ਤਾਂ ਬਾਹਰ ਜਾਣ ਉੱਤੇ ਪਾਬੰਦੀ ਸੀ, ਪ੍ਰੰਤੂ ਮੀਰਾਬਾਈ ਨੇ ਕਿਸੇ ਦੀ ਪ੍ਰਵਾਹ ਨਹੀਂ ਕੀਤੀ। ਫਿਰ ਉਸਦਾ ਵਿਆਹ ਰਾਜਾ ਨਾਲ ਹੋ ਗਿਆ। ਰਾਣਾ ਜੀ ਧਾਰਮਿਕ ਵਿਚਾਰ ਦੇ ਸੀ। ਉਸਨੇ ਮੀਰਾ ਨੂੰ ਮੰਦਰ ਵਿੱਚ ਜਾਣ ਤੋਂ ਨਹੀਂ ਰੋਕਿਆ, ਅਪਿਤੂ ਲੋਕ ਚਰਚਾ ਤੋਂ ਬਚਣ ਦੇ ਲਈ ਮੀਰਾ ਜੀ ਦੇ ਨਾਲ ਤਿੰਨ-ਚਾਰ ਮਹਿਲਾ ਨੌਕਰਾਣੀਆਂ ਭੇਜਨ ਲੱਗੇ। ਜਿਸ ਕਾਰਨ ਸਭ ਠੀਕ ਚਲਦਾ ਰਿਹਾ। ਕੁਝ ਸਾਲ ਪਿੱਛੋਂ ਮੀਰਾ ਜੀ ਦੇ ਪਤੀ ਦੀ ਮ੍ਰਿਤੂ ਹੋ ਗਈ। ਦੇਵਰ ਰਾਜਗੱਦੀ ਉੱਤੇ ਬੈਠ ਗਿਆ। ਉਸਨੇ ਕੁਲ ਦੇ ਲੋਕਾਂ ਦੇ ਕਹਿਣ ਤੇ ਮੀਰਾ ਨੂੰ ਮੰਦਰ ਵਿੱਚ ਜਾਣ ਤੋਂ ਮਨ੍ਹਾਂ ਕੀਤਾ, ਪ੍ਰੰਤੂ ਮੀਰਾਬਾਈ ਜੀ ਨਹੀਂ ਮੰਨੀ। ਜਿਸ ਕਾਰਨ ਨਾਲ ਰਾਜਾ ਨੇ ਮੀਰਾ ਨੂੰ ਮਾਰਨ ਦਾ ਛੜਿਅੰਤਰ ਰਚਿਆ। ਵਿਚਾਰ ਕੀਤਾ ਕਿ ਐਸੀ ਜੁਗਤੀ ਬਣਾਈ ਜਾਏ ਕਿ ਇਹ ਵੀ ਮਰ ਜਾਏ ਅਤੇ ਬਦਨਾਮੀ ਵੀ ਨਾ ਹੋਵੇ। ਰਾਜਾ ਨੇ ਵਿਚਾਰ ਕੀਤਾ ਕਿ ਇਸਨੂੰ ਕਿਵੇਂ ਮਾਰੀਏ? ਰਾਜਾ ਨੇ ਕਿਹਾ ਕਿ ਸਪੇਰੇ ਇੱਕ ਅਜਿਹਾ ਸੱਪ ਲਿਆ ਦੇ ਕਿ ਡੱਬੇ ਨੂੰ ਖੋਲ੍ਹਦੇ ਹੀ ਖੋਲ੍ਹਣ ਵਾਲੇ ਨੂੰ ਡੰਗ ਮਾਰੇ ਅਤੇ ਵਿਅਕਤੀ ਮਰ ਜਾਏ। ਅਜਿਹਾ ਹੀ ਕੀਤਾ ਗਿਆ। ਰਾਣਾ ਜੀ ਨੇ ਆਪਣੇ ਲੜਕੇ ਦਾ ਜੰਨਮਦਿਨ ਮਨਾਇਆ। ਉਸ ਵਿੱਚ ਰਿਸ਼ਤੇਦਾਰ ਤੇ ਹੋਰ ਸਤਿਕਾਰਯੋਗ ਵਿਅਕਤੀ ਅਮੰਤਰਿਤ ਕੀਤੇ। ਰਾਜਾ ਨੇ ਮੀਰਾ ਜੀ ਦੀ ਬਾਂਧੀ (ਨੌਕਰਾਣੀ) ਨੂੰ ਕਿਹਾ ਕਿ ਲੈ ਇਹ ਬੇਹੱਦ ਕੀਮਤੀ ਹਾਰ ਹੈ। ਮੇਰੇ ਬੇਟੇ ਦਾ ਜੰਨਮ ਦਿਨ ਹੈ। ਦੂਰ-ਦੂਰ ਤੋਂ ਰਿਸ਼ਤੇਦਾਰ ਆਏ ਹਨ। ਮੀਰਾ ਨੂੰ ਕਿਹਦੇ ਕਿ ਸੰਦੂਰ ਕਪੜੇ ਪਹਿਣਕੇ ਇਸ ਹਾਰ ਨੂੰ ਗਲੇ ਵਿੱਚ ਪਹਿਣ ਲਵੇ, ਨਹੀਂ ਤਾਂ ਰਿਸ਼ਤੇਦਾਰ ਕਹਿਣਗੇ ਕਿ ਆਪਣੀ ਭਾਬੀ ਜੀ ਨੂੰ ਚੰਗੀ ਤਰ੍ਹਾਂ ਨਹੀਂ ਰੱਖਦਾ। ਮੇਰੀ ਇੱਜਤ-ਬੇਜਤੀ ਦਾ ਸਵਾਲ ਹੈ। ਬਾਂਦੀ ਦੇ ਸਾਹਮਣੇ ਹੀ ਉਸ ਅਭੂਸ਼ਣ ਦੇ ਡੱਬੇ ਨੂੰ ਮੀਰਾਬਾਈ ਨੂੰ ਦੇ ਦਿੱਤਾ ਅਤੇ ਰਾਜਾ ਦਾ ਆਦੇਸ਼ ਸੁਣਾ ਦਿੱਤਾ। ਉਸ ਆਭੂਸ਼ਣ ਵਾਲੇ ਡੱਬੇ ਵਿੱਚ ਕਾਲਾ-ਸਫੇਦ ਰੰਗ ਦਾ ਸੱਪ ਸੀ। ਮੀਰਾ ਨੇ ਬਾਂਦੀ ਦੇ ਸਾਹਮਣੇ ਹੀ ਉਸ ਡਿੱਬੇ ਨੂੰ ਖੋਲ੍ਹਿਆ। ਉਸ ਵਿੱਚ ਹੀਰੇ-ਮੋਤੀਆਂ ਦਾ ਬਣਿਆ ਹਾਰ ਸੀ। ਮੀਰਾਬਾਈ ਨੇ ਵਿਚਾਰ ਕੀਤਾ ਕਿ ਜੇਕਰ ਮੈਂ ਹਾਰ ਨਹੀਂ ਪਹਿਨੂੰਗੀ ਤਾਂ ਬੇ-ਅਰਥ ਦਾ ਝਗੜਾ ਹੋਏਗਾ। ਮੇਰੇ ਲਈ ਤਾਂ ਇਹ ਮਿੱਟੀ ਹੈ। ਇਹ ਵਿਚਾਰ ਕਰਕੇ ਮੀਰਾ ਜੀ ਨੇ ਉਹ ਹਾਰ ਗਲੇ ਵਿੱਚ ਪਾ ਲਿਆ। ਰਾਜਾ ਦਾ ਅਦੇਸ਼ ਸੀ ਕਿ ਅੱਜ ਸੱਪ ਡੰਗ ਨਾਲ ਮੀਰਾ ਦੀ ਮ੍ਰਿਤੂ ਹੋ ਜਾਏਗੀ ਤਾਂ ਸਭ ਨੂੰ ਵਿਸ਼ਵਾਸ਼ ਹੋ ਜਏਗਾ ਕਿ ਰਾਜਾ ਦਾ ਕੋਈ ਹੱਥ ਨਹੀਂ ਹੈ। ਸਾਡੇ ਸਾਹਮਣੇ ਸੱਪ ਡੱਸਣ ਨਾਲ ਮੀਰਾ ਦੀ ਮ੍ਰਿਤੂ ਹੋਈ ਹੈ। ਕੁਝ ਸਮੇਂ ਉਪਰੰਤ ਰਾਜਾ ਮੰਤਰੀਆਂ ਸਹਿਤ ਤੇ ਕੁਝ ਰਿਸ਼ਤੇਦਾਰਾਂ ਸਹਿਤ ਮੀਰਾ ਦੇ ਮਹਲ ਵਿੱਚ ਗਿਆ ਤਾਂ ਮੀਰਾ ਬਾਈ ਜੀ ਦੇ ਗਲੇ ਵਿੱਚ ਸੁੰਦਰ ਮਹਿੰਗਾ ਹਾਰ ਦੇਖਕੇ ਰਾਣਾ ਬੌਖਲਾ ਗਿਆ ਅਤੇ ਬੋਲਿਆ, ਬਦਚੱਲਣ! ਇਹ ਹਾਰ ਕਿਸ ਯਾਰ ਤੋਂ ਲਿਆਈ ਹੈਂ? ਮੀਰਾ ਬਾਈ ਜੀ ਅੱਖਾਂ ਵਿੱਚ ਹੰਝੂ ਸੀ। ਬੋਲੀ ਕਿ ਆਪਨੇ ਹੀ ਤਾਂ ਬਾਂਦੀ ਦੇ ਦੁਆਰਾ ਭਿਜਵਾਇਆ ਸੀ, ਉਹੀ ਤਾਂ ਹੈ। ਬਾਂਦੀ ਨੂੰ ਬੁਲਾਇਆ ਤੇ ਪੁੱਛਿਆ ਕਿ ਉਹ ਡਿੱਬਾ ਕਿੱਥੇ ਹੈ? ਬਾਂਦੀ ਨੇ ਪਲੰਗ ਦੇ ਨੀਚੇ ਤੋਂ ਕੱਢਕੇ ਦਿਖਾਇਆ। ਇਹ ਰਿਹਾ ਰਾਜਾ ਜੀ ਜੋ ਆਪਨੇ ਭੇਜਿਆ ਸੀ। ਰਾਜਾ ਵਾਪਸ ਆ ਗਿਆ। ਰਾਜਾ ਨੇ ਸੋਚਿਆ ਕਿ ਹੁਣ ਦੀ ਵਾਰੀ ਇਸਨੂੰ ਵਿਸ਼ ਮੈਂ ਆਪਣੇ ਸਾਹਮਣੇ ਪਿਲਾਊਂਗਾ, ਨਹੀਂ ਪੀਏਗੀ ਤਾਂ ਸਿਰ ਕੱਟ ਦਊਂਗਾ।

# "ਮੀਰਾਬਾਈ ਨੂੰ ਜ਼ਹਿਰ ਨਾਲ ਮਾਰਨ ਦੀ ਬੇ-ਅਰਥ ਕੋਸ਼ਿਸ਼"

ਇੱਕ ਸਪੇਰੇ ਨੂੰ ਕਿਹਾ ਕਿ ਭਿਆਨਕ ਜ਼ਹਿਰ ਲਿਆ ਦੇ ਜਿਸਨੂੰ ਜੀਭ ਉੱਪਰ ਰੱਖਦੇ ਹੀ ਵਿਅਕਤੀ ਮਰ ਜਾਏ। ਅਜਿਹਾ ਜ਼ਹਿਰ ਲਿਆਂਦਾ ਗਿਆ। ਰਾਜਾ ਨੇ ਮੀਰਾ ਨੂੰ ਕਿਹਾ ਕਿ ਇਹ ਜ਼ਹਿਰ ਪੀ ਲੈ ਨਹੀਂ ਤਾਂ ਤੇਰੀ ਗਰਦਨ ਕੱਟ ਦਿੱਤੀ ਜਾਏਗੀ। ਮੀਰਾ ਨੇ ਸੋਚਿਆ ਕਿ ਗਰਦਨ ਕੱਟਣ ਵਿੱਚ ਤਾਂ ਪੀੜਾ ਹੋਏਗੀ, ਜ਼ਹਿਰ ਪੀ ਲੈਂਦੀ ਹਾਂ। ਮੀਰਾ ਨੇ ਜ਼ਹਿਰ ਦਾ ਪਿਆਲਾ ਪ੍ਰਮਾਤਮਾ ਨੂੰ ਯਾਦ ਕਰਕੇ ਪੀ ਲਿਆ। ਲੇਕਿਨ ਉਨ੍ਹਾਂ ਨੂੰ ਕੁਝ ਨਹੀਂ ਹੋਇਆ। ਸਪੇਰਾ ਬੁਲਾਇਆ ਅਤੇ ਉਸਨੂੰ ਕਿਹਾ ਕਿ ਇਹ ਨਕਲੀ ਜ਼ਹਿਰ ਲਿਆਇਆ। ਸਪੇਰੇ ਨੇ ਕਿਹਾ ਕਿ ਉਹ ਪਿਆਲਾ ਕਿੱਥੇ ਹੈ? ਉਸਨੂੰ ਪਿਆਲਾ ਦਿਤਾ ਗਿਆ। ਸਪੇਰੇ ਨੇ ਉਸ ਪਿਆਲੇ ਵਿੱਚ ਦੁੱਧ ਪਾਕੇ ਇੱਕ ਕੁੱਤੇ ਨੂੰ ਪਿਲਾਅ ਦਿੱਤਾ। ਕੁੱਤਾ ਦੂਸਰੀ ਵਾਰ ਜੀਭ ਵੀ ਨਹੀਂ ਲਗਾ ਪਾਇਆ ਸੀ, ਮਰ ਗਿਆ।

❖ ਰਾਜਾ ਨੇ ਦੇਖ ਲਿਆ ਕਿ ਇਹ ਕਿਸ ਤਰ੍ਹਾਂ ਮਰਨ ਵਾਲੀ ਨਹੀਂ ਹੈ। ਤਾਂ ਉਸਨੂੰ ਮੰਦਰ ਵਿੱਚ ਜਾਣ ਤੋਂ ਨਹੀਂ ਰੋਕਿਆ। ਉਸਦੇ ਨਾਲ ਕਈ ਨੌਕਰਾਣੀਆਂ ਤੇ ਪੁਰਸ਼ ਰਖਸ਼ਕ ਵੀ ਭੇਜਣ ਲੱਗਾ ਕਿ ਲੋਕ ਇਹ ਨਹੀਂ ਕਹਿਣਗੇ ਕਿ ਅਵਾਰਾਗਰਦੀ ਵਿੱਚ ਜਾਂਦੀ ਹੈ।

# "ਮੀਰਾ ਨੂੰ ਸਤਿਗੁਰੂ ਸ਼ਰਨ ਮਿਲੀ"

ਜਿਸ ਸ੍ਰੀ ਕ੍ਰਿਸ਼ਨ ਜੀ ਦੇ ਮੰਦਿਰ ਵਿੱਚ ਮੀਰਾਬਾਈ ਪੂਜਾ ਕਰਨ ਜਾਂਦੀ ਸੀ, ਉਸਦੇ ਮਾਰਗ ਵਿੱਚ ਇੱਕ ਛੋਟਾ ਬਗੀਚਾ ਸੀ। ਉਸ ਵਿੱਚ ਕੁਝ ਜ਼ਿਆਦਾ ਛਾਇਆ ਵਾਲੇ ਬ੍ਰਿਖ ਵੀ ਸਨ। ਉਸ ਬਗੀਚੇ ਵਿੱਚ ਪ੍ਰਮੇਸ਼ਵਰ ਕਬੀਰ ਜੀ ਤੇ ਸੰਤ ਰਵਿਦਾਸ ਜੀ ਸਤਸੰਗ ਕਰ ਰਹੇ ਸਨ। ਸਵੇਰੇ ਦੇ ਲਗਭਗ 10 ਵਜੇ ਦਾ ਸਮੇਂ ਸੀ। ਮੀਰਾ ਜੀ ਨੇ ਦੇਖਿਆ ਕਿ ਇੱਥੇ ਪ੍ਰਮਾਤਮਾ ਦੀ ਚਰਚਾ ਜਾਂ ਕਥਾ ਚੱਲ ਰਹੀ ਹੈ। ਕੁਝ ਦੇਰ ਸੁਣਕੇ ਚਲਦੇ ਹਾਂ।

ਪ੍ਰਮੇਸ਼ਵਰ ਕਬੀਰ ਜੀ ਨੇ ਸਤਸੰਗ ਵਿੱਚ ਸੰਖੇਪ ਸ੍ਰਿਸ਼ਟੀ ਰਚਨਾ ਦਾ ਗਿਆਨ ਸੁਣਾਇਆ। ਕਿਹਾ ਕਿ ਸ੍ਰੀ ਕ੍ਰਿਸ਼ਨ ਜੀ ਜਾਣੀ ਸ੍ਰੀ ਵਿਸ਼ਣੂ ਜੀ ਤੋਂ ਉੱਪਰ ਹੋਰ ਸਰਵ ਸ਼ਕਤੀਮਾਨ ਪ੍ਰਮਾਤਮਾ ਹੈ। ਜੰਨਮ-ਮਰਨ ਸਮਾਪਤ ਨਹੀਂ ਹੋਇਆ ਤਾਂ ਭਗਤੀ ਕਰਨਾ ਨਾ ਕਰਨਾ ਸਮਾਨ ਹੈ। ਜੰਨਮ-ਮਰਨ ਤਾਂ ਸ੍ਰੀ ਕ੍ਰਿਸ਼ਨ ਜੀ (ਸ੍ਰੀ ਵਿਸ਼ਣੂ) ਦਾ ਵੀ ਸਮਾਪਤ ਨਹੀਂ ਹੈ। ਉਸਦੇ ਪੁਜਾਰੀਆਂ ਦਾ ਕਿਵੇਂ ਹੋਏਗਾ। ਜਿਵੇਂ ਹਿੰਦੂ ਸੰਤਜਨ ਕਹਿੰਦੇ ਹਨ ਕਿ ਗੀਤਾ ਗਿਆਨ ਸ੍ਰੀ ਕ੍ਰਿਸ਼ਨ ਅਰਥਾਤ ਸ੍ਰੀ ਵਿਸ਼ਣੂ ਜੀ ਨੇ ਅਰਜੁਨ ਨੂੰ ਦੱਸਿਆ। ਗੀਤਾ ਗਿਆਨਦਾਤਾ ਗੀਤਾ ਅਧਿਆਏ 2 ਸਲੋਕ 12, ਅਧਿਆਏ 4 ਸਲੋਕ 5, ਅਧਿਆਏ 10 ਸਲੋਕ 2 ਵਿੱਚ ਸਪੱਸ਼ਟ ਕਰ ਰਿਹਾ ਹੈ ਕਿ ਹੇ ਅਰਜੁਨ! ਤੇਰੇ ਅਤੇ ਮੇਰੇ ਬੁਹਤ ਜੰਨਮ ਹੋ ਚੁੱਕੇ ਹਨ। ਤੂੰ ਨਹੀਂ ਜਾਣਦਾ, ਮੈਂ ਜਾਣਦਾ ਹਾਂ। ਇਸ ਤੋਂ ਸਵੈਂ ਸਿੱਧ ਹੈ ਕਿ ਸ੍ਰੀ ਕ੍ਰਿਸ਼ਨ ਜੀ ਦਾ ਵੀ ਜੰਨਮ-ਮਰਣ ਸਮਾਪਤ ਨਹੀਂ ਹੈ। ਇਹ ਅਵਿਨਾਸ਼ੀ ਨਹੀਂ ਹੈ। ਇਸਲਈ ਗੀਤਾ ਅਧਿਆਏ 18 ਸਲੋਕ 62 ਵਿੱਚ ਗੀਤਾ ਬੋਲਣ ਵਾਲੇ ਨੇ ਕਿਹਾ ਹੈ ਕਿ ਹੇ ਭਾਰਤ! ਤੂੰ ਸਰਵਭਾਵ ਨਾਲ ਉਸ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾ। ਉਸ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਹੀ ਤੂੰ ਸਨਾਤਨ ਪਰਮ ਧਾਮ ਨੂੰ ਤੇ ਪਰਮ ਸ਼ਾਂਤੀ ਨੂੰ ਪ੍ਰਾਪਤ ਹੋਏਗਾ।

ਪ੍ਰਮੇਸ਼ਵਰ ਕਬੀਰ ਜੀ ਦੇ ਮੁੱਖ ਕਮਲ ਤੋਂ ਇਹ ਸੁਣਕੇ ਪ੍ਰਮਾਤਮਾ ਦੇ ਲਈ ਭਟਕ ਰਹੀ ਆਤਮਾ ਨੂੰ ਨਵੀਂ ਰੌਸ਼ਨੀ ਮਿਲੀ। ਸਤਸੰਗ ਦੇ ਉਪਰੰਤ ਮੀਰਾਬਾਈ ਜੀ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਤਮਾ ਜੀ! ਆਪਦੀ ਆਗਿਆ ਹੋਵੇ ਤਾਂ ਸ਼ੰਕਾ ਦਾ ਸਮਾਧਾਨ ਕਰਵਾਊਂਗੀ। ਕਬੀਰ ਜੀ ਨੇ ਕਿਹਾ ਕਿ ਪ੍ਰਸ਼ਨ ਕਰੋ ਭੈਣ ਜੀ!

ਪ੍ਰਸ਼ਨ :– ਹੇ ਮਹਾਤਮਾ ਜੀ! ਅੱਜ ਤੱਕ ਮੈਂ ਕਿਸੇ ਤੋਂ ਨਹੀਂ ਸੁਣਿਆ ਕਿ ਸ੍ਰੀ ਕ੍ਰਿਸ਼ਨ ਜੀ ਤੋਂ ਉੱਪਰ ਵੀ ਕੋਈ ਪ੍ਰਮਾਤਮਾ ਹੈ। ਅੱਜ ਆਪਦੇ ਮੁੱਖ ਤੋਂ ਸੁਣਕੇ ਮੈਂ ਦੋਰਾਹੇ ਉੱਪਰ ਖੜ੍ਹੀ ਹੋ ਗਈ ਹਾਂ। ਮੈਂ ਮੰਨਦੀ ਹਾਂ ਕਿ ਸੰਤ ਝੂਠ ਨਹੀਂ ਬੋਲਦੇ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਆਪਦੇ ਧਾਰਮਿਕ ਅਗਿਆਨੀ ਗੁਰੂਆਂ ਦਾ ਦੋਸ਼ ਹੈ ਜਿੰਨ੍ਹਾਂ ਨੂੰ ਸਵੈਂ ਗਿਆਨ ਨਹੀਂ ਕਿ ਆਪਦੇ ਸਦਗ੍ਰੰਥ ਕੀ ਗਿਆਨ ਦੱਸਦੇ ਹਨ? ਦੇਵੀ ਪੁਰਾਣ ਦੇ ਤੀਸਰੇ ਸਕੰਦ ਵਿੱਚ ਸ੍ਰੀ ਵਿਸ਼ਨੂ ਜੀ ਖੁਦ ਸਵੀਕਾਰ ਕਰਦੇ ਹਨ ਕਿ ਮੈਂ (ਵਿਸ਼ਨੂ), ਬ੍ਰਹਮਾ ਤੇ ਸ਼ੰਕਰ ਨਾਸ਼ਵਾਨ ਹਾਂ। ਸਾਡਾ ਅਵਿਰਭਾਵ (ਜੰਨਮ) ਤੇ ਤਿਰੋਭਾਵ (ਮ੍ਰਿਤੂ) ਹੁੰਦਾ ਰਹਿੰਦਾ ਹੈ। (ਲੇਖ ਸਮਾਪਤ)

ਮੀਰਾਬਾਈ ਬੋਲੀ ਕਿ ਹੇ ਮਹਾਰਾਜ ਜੀ! ਭਗਵਾਨ ਸ੍ਰੀ ਕ੍ਰਿਸ਼ਨ ਮੈਨੂੰ ਸਾਖਸ਼ਾਤ ਦਰਸ਼ਨ ਦਿੰਦੇ ਹਨ। ਮੈਂ ਉਨ੍ਹਾਂ ਨਾਲ ਸੰਵਾਦ ਕਰਦੀ ਹਾਂ। ਕਬੀਰ ਜੀ ਨੇ ਕਿਹਾ ਕਿ ਹੇ ਮੀਰਾਬਾਈ ਜੀ! ਆਪ ਇੱਕ ਕੰਮ ਕਰੋ। ਭਗਵਾਨ ਸ੍ਰੀ ਕ੍ਰਿਸ਼ਨ ਜੀ ਨੂੰ ਹੀ ਪੁੱਛ ਲੈਣਾ ਕਿ ਆਪ ਤੋਂ ਉੱਪਰ ਵੀ ਕੋਈ ਮਾਲਿਕ ਹੈ। ਉਹ ਦੇਵਤਾ ਹਨ, ਕਦੀ ਝੂਠ ਨਹੀਂ ਬੋਲਣਗੇ। ਮੀਰਾਬਾਈ ਨੂੰ ਲੱਗਾ ਕਿ ਉਹ ਪਾਗਲ ਹੋ ਜਾਏਗੀ ਜੇਕਰ ਸ੍ਰੀ ਕ੍ਰਿਸ਼ਨ ਜੀ ਤੋਂ ਵੀ ਉੱਪਰ ਕੋਈ ਪ੍ਰਮਾਤਮਾ ਹੈ ਤਾਂ। ਰਾਤਰੀ ਵਿੱਚ ਮੀਰਾ ਜੀ ਨੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਦਾ ਆਵਾਹਨ ਕੀਤਾ। ਤ੍ਰਿਲੋਕੀ ਨਾਥ ਪ੍ਰਗਟ ਹੋਏ। ਮੀਰਾ ਨੇ ਆਪਣੀ ਸ਼ੰਕਾ ਦੇ ਸਮਾਧਾਨ ਦੇ ਲਈ ਨਿਵੇਦਨ ਕੀਤਾ ਕਿ ਹੇ ਪ੍ਰਭੂ! ਕੀ ਆਪ ਤੋਂ ਉੱਪਰ ਵੀ ਕੋਈ ਪ੍ਰਮਾਤਮਾ ਹੈ। ਇੱਕ ਸੰਤ ਨੇ ਸਤਸੰਗ ਵਿੱਚ ਦੱਸਿਆ ਹੈ। ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਕਿ ਮੀਰਾ! ਪ੍ਰਮਾਤਮਾ ਤਾਂ ਹੈ, ਪ੍ਰੰਤੂ ਉਹ ਕਿਸੇ ਨੂੰ ਦਰਸ਼ਨ ਨਹੀਂ ਦਿੰਦਾ। ਅਸੀਂ ਬੁਹਤ ਸਮਾਧੀ ਤੇ ਸਾਧਨਾ ਕਰਕੇ ਦੇਖ ਲਈ ਹੈ। ਮੀਰਾਬਾਈ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਫਿਰ ਪ੍ਰਸ਼ਨ ਕੀਤਾ ਕਿ ਕੀ ਆਪ ਜੀਵ ਦਾ ਜੰਨਮ-ਮਰਨ ਸਮਾਪਤ ਕਰ ਸਕਦੇ ਹੋ? ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਕਿ ਇਹ ਸੰਭਵ ਨਹੀਂ। ਕਬੀਰ ਜੀ ਨੇ ਕਿਹਾ ਸੀ ਕਿ ਮੇਰੇ ਕੋਲ ਐਸਾ ਭਗਤੀ ਮੰਤਰ ਹੈ ਜਿਸ ਨਾਲ ਜੰਨਮ-ਮਰਨ ਸਦਾ ਦੇ ਲਈ ਸਮਾਪਤ ਹੋ ਜਾਂਦਾ ਹੈ। ਉਹ ਪ੍ਰਮਾਤਮਾ ਪਰਮਧਾਮ ਨੂੰ ਪ੍ਰਾਪਤ ਹੁੰਦਾ ਹੈ ਜਿਸਦੇ ਵਿਸ਼ੇ ਵਿੱਚ ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ ਕਿ ਤੱਤਵਗਿਆਨ ਤੇ ਤੱਤਵਦਰਸ਼ੀ ਸੰਤ ਦੀ ਪ੍ਰਾਪਤੀ ਦੇ ਮਗਰੋਂ ਪ੍ਰਮਾਤਮਾ ਦੇ ਉਸ ਪਰਮਧਾਮ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਦੇ ਮਗਰੋਂ ਸਾਧਕ ਫਿਰ ਵਾਪਿਸ ਸੰਸਾਰ ਵਿੱਚ ਕਦੀ ਨਹੀਂ ਆਉਂਦੇ। ਉਸ ਇੱਕ ਪ੍ਰਮਾਤਮਾ ਦੀ ਭਗਤੀ ਕਰੋ। ਮੀਰਾਬਾਈ ਨੇ ਕਿਹਾ ਕਿ ਹੇ ਭਗਵਾਨ ਸ੍ਰੀ ਕ੍ਰਿਸ਼ਨ ਜੀ! ਸੰਤ ਜੀ ਕਿਹ ਰਹੇ ਸਨ ਕਿ ਮੈਂ ਜੰਨਮ-ਮਰਨ ਸਮਾਪਤ ਕਰ ਦਿੰਦਾ ਹਾਂ। ਹੁਣ ਮੈਂ ਕੀ ਕਰਾਂ। ਮੈਨੂੰ ਤਾਂ ਪੂਰਣ ਮੋਖਸ਼ ਦੀ ਚਾਹ ਹੈ। ਸ੍ਰੀ ਕ੍ਰਿਸ਼ਨ ਜੀ ਬੋਲੇ ਕਿ ਮੀਰਾ! ਆਪ ਉਸ ਸੰਤ ਦੀ ਸ਼ਰਣ ਗ੍ਰਹਿਣ ਕਰੋ, ਆਪਣਾ ਕਲਿਆਣ ਕਰਾਓ। ਮੈਨੂੰ ਜਿੰਨਾ ਗਿਆਨ ਸੀ ਮੈਂ ਦੱਸ ਦਿੱਤਾ। ਮੀਰਾ ਅਗਲੇ ਦਿਨ ਮੰਦਰ ਨਹੀਂ ਗਈ। ਸਿੱਧੀ ਸੰਤ ਜੀ ਦੇ ਕੋਲ ਆਪਣੀਆਂ ਨੌਕਰਾਣੀਆਂ ਦੇ ਨਾਲ ਗਈ ਤੇ ਦੀਖਿਆ ਲੈਣ ਦੀ ਇੱਛਾ ਪ੍ਰਗਟ ਕੀਤੀ ਤੇ ਸ੍ਰੀ ਕ੍ਰਿਸ਼ਨ ਜੀ ਨਾਲ ਹੋਈ ਵਾਰਤਾ ਵੀ ਸੰਤ ਕਬੀਰ ਜੀ ਨਾਲ ਸਾਂਝੀ ਕੀਤੀ। ਉਸ ਸਮੇਂ ਛੂਆ-ਛਾਤ ਚਰਮ ਸੀਮਾ ਉੱਤੇ ਸੀ। ਠਾਕੁਰ ਲੋਕ ਆਪਣੇ ਆਪਨੂੰ ਸਰਵ ਉੱਤਮ ਮੰਨਦੇ ਸਨ। ਪ੍ਰਮਾਤਮਾ ਮਾਣ-ਵਡਿਆਈ ਵਾਲੇ ਪ੍ਰਾਣੀ ਨੂੰ ਕਦੀ ਨਹੀਂ ਮਿਲਦਾ। ਮੀਰਾਬਾਈ ਦੀ ਪ੍ਰੀਖਿਆ ਦੇ ਲਈ ਕਬੀਰ ਜੀ ਨੇ ਸੰਤ ਰਵਿਦਾਸ ਜੀ ਨੂੰ ਕਿਹਾ ਕਿ ਆਪ ਮੀਰਾ ਰਾਠੌਰ ਨੂੰ ਪ੍ਰਥਮ ਮੰਤਰ ਦੇ ਦੇਵੋ। ਇਹ ਮੇਰਾ ਆਪਨੂੰ ਆਦੇਸ਼ ਹੈ। ਸੰਤ ਰਵਿਦਾਸ ਜੀ ਨੇ ਆਗਿਆ ਦਾ ਪਾਲਣ ਕੀਤਾ। ਸੰਤ ਕਬੀਰ ਪ੍ਰਮਾਤਮਾ ਜੀ ਨੇ ਮੀਰਾ ਨੂੰ ਕਿਹਾ ਕਿ ਭੈਣ ਜੀ! ਉਹ ਬੈਠੇ ਸੰਤ ਜੀ, ਉਨ੍ਹਾਂ ਦੇ ਕੋਲ ਜਾਕੇ ਦੀਖਿਆ ਲੈ ਲਵੋ। ਭੈਣ ਮੀਰਾ ਜੀ ਤੁਰੰਤ ਰਵਿਦਾਸ ਜੀ ਦੇ

ਕੋਲ ਗਈ ਅਤੇ ਬੋਲੀ, ਸੰਤ ਜੀ! ਦੀਖਿਆ ਦੇਕੇ ਕਲਿਆਣ ਕਰੋ। ਸੰਤ ਰਵਿਦਾਸ ਜੀ ਨੇ ਦੱਸਿਆ ਕਿ ਭੈਣ ਜੀ! ਮੈਂ ਚਮਾਰ ਜਾਤਿ ਤੋਂ ਹਾਂ। ਆਪ ਠਾਕੁਰ ਦੀ ਬੇਟੀ ਹੋ। ਆਪਦੇ ਸਮਾਜ ਦੇ ਲੋਕ ਆਪਨੂੰ ਬੁਰਾ-ਭਲਾ ਕਹਿਣਗੇ। ਜਾਤਿ ਤੋਂ ਬਾਹਰ ਕਰ ਦੇਣਗੇ। ਆਪ ਵਿਚਾਰ ਕਰ ਲਵੋ। ਮੀਰਾਬਾਈ! ਅਧਿਕਾਰੀ ਆਤਮਾ ਸੀ। ਪ੍ਰਮਾਤਮਾ ਦੇ ਲਈ ਮਰ-ਮਿਟਣ ਦੇ ਲਈ ਸਦਾ ਤੱਤਪਰ ਰਹਿੰਦੀ ਸੀ। ਬੋਲੀ, ਸੰਤ ਜੀ! ਆਪ ਮੇਰੇ ਪਿਤਾ, ਮੈਂ ਆਪਦੀ ਬੇਟੀ। ਮੈਨੂੰ ਦੀਖਿਆ ਦੇਵੋ। ਭਾੜ ਵਿੱਚ ਪਵੇ ਸਮਾਜ। ਕੱਲ ਨੂੰ ਕੁੱਤੀ ਬਣੇਂਗੀ, ਤਦ ਇਹ ਠਾਕੁਰ ਸਮਾਜ ਮੇਰਾ ਕੀ ਬਚਾਓ ਕਰੇਗਾ? ਸਤਸੰਗ ਵਿੱਚ ਵੱਡੇ ਗੁਰੂ (ਕਬੀਰਜੀ) ਨੇ ਦੱਸਿਆ ਹੈ ਕਿ

:- ਕਬੀਰ, ਕੁਲ ਕਰਨੀ ਕੇ ਕਾਰਨੇ, ਹੰਸਾ ਗਯਾ ਬਿਗੋਏ।
ਤਬ ਕੁਲ ਕਯਾ ਕਰ ਲੇਗਾ, ਜਬ ਚਾਰ ਪਾਇਆਂ ਕਾ ਹੋਇ॥

**ਸ਼ਬਦਅਰਥ:-** ਕਬੀਰ ਪ੍ਰਮੇਸ਼ਵਰ ਜੀ ਸਤਰਕ ਕਰ ਰਹੇ ਹਨ ਕਿ ਹੇ ਭਗਤ (ਇਸ਼ਤਰੀ /ਪੁਰਸ਼)! ਜੋ ਕੁਲ ਪਰਿਵਾਰ ਤੇ ਸੰਸਾਰ ਦੀ ਸ਼ਰਮ ਦੇ ਕਾਰਨ ਭਗਤੀ ਨਹੀਂ ਕਰਦੇ, ਕਹਿੰਦੇ ਹਨ ਕਿ ਘਰ- ਪਰਿਵਾਰ ਵਾਲੇ ਜਾਂ ਸੰਸਾਰ ਦੇ ਲੋਕ ਮਜਾਕ ਕਰਨਗੇ ਕਿ ਨਾਮ ਦਿੱਖਿਆ ਲੈ ਕੇ ਦੰਡਵਤ ਪ੍ਰਣਾਮ ਕਰਦੇ ਹੋ। ਹੋਰ ਦੇਵੀ-ਦੇਵਤਿਆਵਾਂ ਦੀ ਪੂਜਾ ਨਹੀਂ ਕਰਦੇ ਹੋ। ਸ਼ਰਾਧ-ਪਿੰਡਦਾਨ ਨਹੀਂ ਕਰਦੇ ਹੋ। ਤੁਹਾਨੂੰ ਸ਼ਰਮ ਆਉਣੀ ਚਾਹਿੰਦੀ ਹੈ। ਉਨਾਂ ਨੇ ਆਪਣਾ ਮਾਨਵ ਜੀਵਨ ਨਸ਼ਟ ਕਰ ਲਿਆ। ਭਗਤੀ ਨ ਕਰਨ ਨਾਲ ਜਦੋਂ ਚਾਰ ਪੈਰ ਦੇ ਪਸ਼ੂ ਯਾਨਿ ਗਧੇ, ਕੁੱਤੇ, ਸੂਰ, ਬੈਲ ਆਦਿ ਬਣੋਂਗੇ, ਤਦ ਇਹ ਕੁਲ ਜਾਂ ਸੰਸਾਰ ਦੇ ਲੋਕ ਕੀ ਬਚਾਓ ਕਰਨਗੇ। ਭਗਤੀ ਨੇ ਬਚਾਵ ਕਰਨਾ ਸੀ, ਉਹ ਕੀਤੀ ਨਹੀ। ਇਸਲਈ ਭਗਤੀ ਕਰੋ।

ਸੰਤ ਰਵਿਦਾਸ ਜੀ ਉੱਠਕੇ ਸੰਤ ਕਬੀਰ ਜੀ ਕੋਲ ਗਏ ਅਤੇ ਸਭ ਗੱਲ ਦੱਸੀ। ਪ੍ਰਮਾਤਮਾ ਬੋਲੇ ਕਿ ਦੇਰ ਨਾ ਕਰ, ਲੈ ਆਤਮਾ ਨੂੰ ਆਪਣੇ ਪਾਲੇ ਵਿੱਚ। ਉਸ ਸਮੇਂ ਸੰਤ ਰਵਿਦਾਸ ਜੀ ਨੇ ਭੈਣ ਮੀਰਾ ਨੂੰ ਪ੍ਰਥਮ ਮੰਤਰ ਕੇਵਲ ਪੰਜ ਨਾਮ ਦਿੱਤੇ। {ਇਹ ਪੰਜ ਨਾਮ ਸ਼ਰੀਰ ਵਿੱਚ ਬਣੇ ਕਮਲਾਂ ਨੂੰ ਖੋਲ੍ਹਣ ਵਾਲੇ ਹਨ। ਰਾਧਾਸਵਾਮੀਂ ਪੰਥ ਵਾਲੇ ਨਹੀਂ ਹਨ ਤੇ ਨਾ ਦਾਮਾਖੇੜਾ ਵਾਲੇ ਗੱਦੀ ਤੋਂ ਦਿੱਤੇ ਜਾਣ ਵਾਲੇ ਹਨ। ਉਨ੍ਹਾਂ ਤੋਂ ਭਿੰਨ ਮੋਖਸ਼ ਵਿੱਚ ਸਹਿਯੋਗੀ ਮੰਥਰ ਹਨ।} ਮੀਰਾ ਬਾਈ ਨੂੰ ਦੱਸਿਆ ਕਿ ਇਨ੍ਹਾਂ ਦੀ ਪੂਜਾ ਨਹੀਂ ਹੈ, ਸਾਧਨਾ ਕਰਨੀ ਹੈ। ਇਨ੍ਹਾਂ ਦੇ ਲੋਕ ਵਿੱਚ ਰਹਿਣ ਦੇ ਲਈ ਖਾਣ-ਪੀਣੇ ਦੇ ਲਈ ਜੋ ਭਗਤੀ ਧੰਨ ਚਾਹੀਦਾ ਹੈ, ਉਹ ਇਨ੍ਹਾਂ ਮੰਤਰਾਂ ਨਾਲ ਹੀ ਮਿਲਦਾ ਹੈ। ਇੱਥੇ ਦਾ ਰਿਣ ਉਤਰ ਜਾਂਦਾ ਹੈ। ਫਿਰ ਮੋਖਸ਼ ਦੇ ਅਧਿਕਾਰੀ ਹੁੰਦੇ ਹਨ। ਪ੍ਰਮਾਤਮਾ ਕਬੀਰ ਜੀ ਤੇ ਸੰਤ ਰਵਿਦਾਸ ਜੀ ਉੱਥੇ ਇੱਕ ਮਹੀਨਾ ਰੁਕੇ। ਮੀਰਾਬਾਈ ਪਹਿਲੇ ਤਾਂ ਦਿਨ ਵਿੱਚ ਘਰ ਤੋਂ ਬਾਹਰ ਜਾਂਦੀ ਸੀ, ਫਿਰ ਰਾਤਰੀ ਵਿੱਚ ਵੀ ਸਤਸੰਗ ਵਿੱਚ ਜਾਣ ਲੱਗੀ ਕਿਉਂਕਿ ਸਤਸੰਗ ਦਿਨ ਵਿੱਚ ਘੱਟ ਤੇ ਰਾਤ ਵਿੱਚ ਜ਼ਿਆਦਾ ਹੁੰਦਾ ਸੀ। ਕੋਈ ਦਿਨ ਵਿੱਚ ਸਮੇਂ ਕੱਢ ਲੈਂਦਾ, ਕੋਈ ਰਾਤਰੀ ਵਿੱਚ। ਮੀਰਾ ਦੇ ਦੇਵਰ ਰਾਣਾ ਜੀ ਮੀਰਾ ਨੂੰ ਰਾਤਰੀ ਵਿੱਚ ਘਰ ਤੋਂ ਬਾਹਰ ਜਾਂਦਾ ਦੇਖਕੇ ਜਲ-ਭੁਝ ਗਏ, ਪ੍ਰੰਤੂ ਮੀਰਾ ਨੂੰ ਰੋਕਣਾ ਤੂਫਾਨ ਨੂੰ ਰੋਕਣ ਦੇ ਸਮਾਨ ਸੀ। ਇਸਲਈ ਰਾਣਾ ਜੀ ਨੇ ਆਪਣੀ ਮੌਸੀ ਜੀ ਜਾਣੀ ਮੀਰਾ ਦੀ ਮਾਤਾ ਜੀ ਨੂੰ ਬੁਲਾਇਆ ਸਮਝਾਉਣ ਦੇ ਲਈ ਕਿਹਾ। ਕਿਹਾ ਕਿ ਇਸਨੇ ਸਾਡੀ ਇੱਝਤ ਦਾ ਨਾਸ਼ ਕਰ ਦਿੱਤਾ। ਬੇਟੀ ਮਾਤਾ ਦੀ ਗੱਲ ਮੰਨ ਲੈਂਦੀ ਹੈ। ਮੀਰਾ ਦੀ ਮਾਤਾ ਨੇ ਮੀਰਾ ਨੂੰ ਸਮਝਾਇਆ। ਮੀਰਾ ਨੇ ਉਸਦਾ ਤੁਰੰਤ ਉੱਤਰ ਦਿੱਤਾ :-

**"ਸ਼ਬਦ"**

ਸਤਸੰਗ ਮੇਂ ਜਾਣਾ ਏ ਮੀਰਾ ਛੋੜ ਦੇ, ਆਏ ਮਾਹਰੀ ਲੋਗ ਕਰੈਂ ਤਕਰਾਰ।
ਸਤਸੰਗ ਮੇਂ ਜਾਣਾ ਮੇਰਾ ਨਾ ਛੂਟੈ ਰੀ, ਚਾਹੈ ਜਲਕੈ ਮਰੋ ਸੰਸਾਰ॥ਟੇਕ॥

ਥਾਰੇ ਸਤਸੰਗ ਕੇ ਰਾਹੇ ਮੈਂ ਏ, ਆਹੇ ਵਹਾਂ ਪੈ ਰਹਿਤੇ ਹੈਂ ਕਾਲੇ ਨਾਗ,
ਕੋਏ-ਕੋਏ ਨਾਗ ਤਨੈ ਡਸ ਲੇਵੈ। ਜਬ ਗੁਰੂ ਮਹਾਰੇ ਮੇਹਰ ਕਰੈ ਰੀ,
ਆਰੀ ਵੈ ਤੋ ਸਰਪ ਗੰਡੇਵੇ ਬਣ ਜਾਵੈਂ॥1॥
ਥਾਰੇ ਸਤਸੰਗ ਕੇ ਰਾਹੇ ਮੇਂ ਏ, ਆਹੇ ਵਹਾਂ ਪੈ ਰਹਤੇ ਬੱਬਰ ਸ਼ੇਰ,
ਕੋਏ-ਕੋਏ ਸ਼ੇਰ ਤਨੈ ਖਾ ਲੇਵੈ। ਜਬ ਗੁਰੂਆਂ ਕੀ ਮੇਹਰ ਫਿਰੈ ਰੀ,
ਆਰੀ ਵ ਤੋ ਸ਼ੇਰਾਂ ਕੇ ਗੀਦੜ ਬਣ ਜਾਵੈਂ॥2॥
ਥਾਰੇ ਸਤਸੰਗ ਕੇ ਬੀਚ ਮੇਂ ਏ, ਆਹੇ ਵਹਾਂ ਪੈ ਰਹਤੇ ਹੈਂ ਸਾਧੂ ਸੰਤ,
ਕੋਏ-ਕੋਏ ਸੰਤ ਤਨੈ ਲੇ ਰਮੈ ਏ। ਤੇਰੇ ਰੀ ਮਨ ਮੈਂ ਮਾਤਾ ਪਾਪ ਹੈ ਰੀ,
ਸੰਤ ਮੇਰੇ ਮਾਂ ਬਾਪ ਹੈ ਰੀ, ਆ ਰੀ ਯੇ ਤੋ ਕਰ ਦੇਂਗੇ ਬੇੜਾ ਪਾਰ॥3॥
ਵੋ ਤੋ ਜਾਤ ਚਮਾਰ ਹੈ ਏ, ਇਸਮੇਂ ਮਹਾਰੀ ਹਾਰ ਹੈ ਏ।
ਤੇਰੇ ਰੀ ਲੇਖੈ ਮਾਤਾ ਚਮਾਰ ਹੈ ਰੀ, ਮੇਰਾ ਸਿਰਜਨਹਾਰ ਹੈ ਰੀ।
ਆਰੀ ਵੈ ਤੋ ਮੀਰਾ ਕੇ ਗੁਰੂ ਰਵਿਦਾਸ॥4॥

**ਸ਼ਬਦਅਰਥ:-** ਮੀਰਾ ਬਾਈ ਦੀ ਮਾਤਾ ਨੇ ਕਿਹਾ ਕਿ ਹੇ ਮੀਰਾ! ਤੂੰ ਸਤਸੰਗ ਵਿੱਚ ਜਾਣਾ ਬੰਦ ਕਰ ਦੇ। ਸੰਸਾਰ ਦੇ ਲੋਕ ਸਾਡੇ ਵਿਸ਼ੈ ਵਿੱਚ ਗਲਤ ਗੱਲਾਂ ਕਰਦੇ ਹਨ। ਮੀਰਾ ਨੇ ਕਿਹਾ ਕਿ ਹੇ ਮਾਤਾ! ਮੈਂ ਸਤਸੰਗ ਵਿੱਚ ਜਾਣਾ ਬੰਦ ਨਹੀਂ ਕਰਾਂਗੀ, ਸੰਸਾਰ ਭਲੇ ਹੀ ਈਰਖਾ ਦੀ ਅੱਗ ਵਿੱਚ ਜੱਲਕੇ ਮਰ ਜਾਵੇ। ਮਾਤਾ ਨੇ ਮੀਰਾ ਨੂੰ ਡਰ ਕਰਾਉਣ ਦੇ ਲਈ ਦੱਸਿਆ ਕਿ ਜਿਸ ਰਸਤੇ ਤੂੰ ਰਾਤ ਵਿੱਚ ਸਤਸੰਗ ਸੁਣਨ ਦੇ ਲਈ ਜਾਂਦੀ ਹੈਂ, ਉਸ ਰਸਤੇ ਵਿੱਚ ਸੱਪ ਅਤੇ ਸ਼ੇਰ ਰਹਿੰਦੇ ਹਨ। ਉਹ ਤੈਨੂੰ ਮਾਰ ਦੇਣਗੇ। ਮੀਰਾ ਨੇ ਉਤਰ ਦਿੱਤਾ ਕਿ ਮੇਰੇ ਗੁਰੂ ਜੀ ਇੰਨੇ ਸਮਰੱਥ ਹਨ ਉਹ ਕ੍ਰਿਪਾ ਕਰਨਗੇ ਤਾਂ ਸ਼ੇਰ ਤਾਂ ਗਿੱਧੜ ਦੀ ਤਰ੍ਹਾ ਵਿਵਹਾਰ ਕਰਨਗੇ ਅਤੇ ਸੱਪ ਇੰਝ ਨਿਸ਼ਕ੍ਰਿਆ ਹੋ ਜਾਣਗੇ ਜਿਵੇਂ ਗੰਡੇਵੇ ਪ੍ਰਾਣੀ ਹੰਦੇ ਹਨ ਜੋ ਸੱਪ ਜਿਹੇ ਆਕਾਰ ਦੇ ਹੰਦੇ ਹਨ, ਪਰੰਤੂ ਛ: ਜਾਂ ਅੱਠ ਇੰਚ ਦੇ ਲੰਬੇ ਅਤੇ ਅੱਧਾ ਇੰਚ ਗੋਲਾਈ ਦੇ ਮੋਟੇ ਹੰਦੇ ਹਨ, ਉਹ ਡਸਦੇ ਨਹੀਂ। ਮੀਰਾ ਦੀ ਮਾਤਾ ਨੇ ਫਿਰ ਕਿਹਾ ਸਤਸੰਗ ਸੁਣਨ ਵਾਲੀ ਥਾਂ ਤੇ ਕੁਝ ਯੁਵਾ ਭਗਤ ਪੁਰਸ਼ ਵੀ ਰੰਹਿਦੇ ਹਨ। ਕੋਈ ਤੈਨੂੰ ਕਿਤੇ ਲੈ ਜਾਵੇਗਾ ਅਤੇ ਗਲਤ ਕੰਮ ਕਰੇਗਾ। ਮੀਰਾ ਨੇ ਉਤਰ ਦਿੱਤਾ ਕਿ ਹੇ ਮਾਤਾ! ਆਪਦੇ ਮਨ ਵਿੱਚ ਦੋਸ਼ ਹੈ। ਇਸਲਈ ਆਪਦੇ ਮਨ ਵਿੱਚ ਅਜਿਹੇ ਵਿਚਾਰ ਆਏ ਹਨ। ਉਹ ਸੰਤ ਅਤੇ ਭਗਤ ਤਾਂ ਮੇਰੇ ਮਾਤਾ-ਪਿਤਾ ਦੇ ਸਮਾਨ ਹਨ। ਉਹ ਅਜਿਹਾ ਗਲਤ ਕਾਰਜ ਨਹੀਂ ਕਰਦੇ। ਮੀਰਾ ਦੀ ਮਾਂ ਨੇ ਛੁਆਛਾਤ ਦੇ ਕਾਰਨ ਮੀਰਾ ਨੂੰ ਰੋਕਣਾ ਚਾਹਿਆ, ਕਿਹਾ ਕਿ ਹੇ ਮੀਰਾ! ਤੇਰਾ ਗੁਰੂ ਰਵਿਦਾਸ ਤਾ ਅਨੁਸੂਚਿਤ ਜਾਤਿ ਦਾ ਚਮਾਰ ਹੈ। ਇਸ ਨਾਲ ਸਾਡੀ ਰਾਜਪੂਤਾਂ ਦੀ ਬੇਝਜਤੀ ਹੋ ਰਹੀ ਹੈ। ਸਤਸੰਗ ਵਿੱਚ ਜਾਣਾ ਬੰਦ ਕਰਦੇ। ਮੀਰਾ ਨੇ ਕਿਹਾ ਕਿ ਹੇ ਮਾਤਾ! ਆਪਦੇ ਵਿਚਾਰਾਂ ਤੋਂ ਮੇਰੇ ਗੁਰੂ ਜੀ ਅਨੁਸੂਚਿਤ ਜਾਤਿ ਦੇ ਚਮਾਰ ਹਨ। ਮੇਰੇ ਲਈ ਤਾਂ ਮੇਰੇ ਪ੍ਰਮਾਤਮਾ ਹਨ। ਮੈਂ ਉਨਾਂ ਦੀ ਬੇਟੀ, ਉਹ ਮੇਰੇ ਪਿਤਾ ਹਨ। ਸਤਸੰਗ ਵਿੱਚ ਜਾਣਾ ਬੰਦ ਨਹੀਂ ਹੋਵੇਗਾ।

ਇਹ ਕਥਾ ਸੁਣਕੇ ਰਾਮਪਿਆਰੀ (ਰਾਮੋ) ਦੀਆਂ ਅੱਖਾਂ-ਜਿਹੀਆਂ ਖੁਲ੍ਹ ਗਈਆਂ। ਅਗਲੇ ਦਿਨ ਕਸਤੂਰੀ ਦੇ ਨਾਲ ਸਤਸੰਗ ਵਿੱਚ ਗਈ ਅਤੇ ਇੱਕ ਸਤਸੰਗ ਸੁਣਦੇ ਹੀ ਦੀਖਿਆ ਲੈ ਲਈ। ਫਿਰ ਇੱਕ ਦਿਨ ਭੋਜਨ ਦੀ ਸੇਵਾ ਮੰਗੀ। ਸਭ ਪਰਿਵਾਰਾਂ ਨੇ ਕਿਹਾ ਕਿ ਭੈਣ! ਅਸੀਂ ਆਪਣੀ ਸੇਵਾ ਨਹੀਂ ਛੱਡ ਸਕਦੇ। ਗੁਰੂ ਜੀ ਅਗਲੀ ਵਾਰ ਆਉਣਗੇ, ਤਦ ਤੇਰੀ ਵਾਰੀ ਲਗਵਾ ਦਿਆਂਗੇ। ਭਗਤਮਤੀ ਰਾਮੋ ਨੂੰ ਤਾਂ ਪਲ ਦੀ ਵੀ ਚੈਨ ਨਹੀਂ ਸੀ। ਰੋਣ ਜਿਹਾ ਚਿਹਰਾ ਕਰ ਲਿਆ। ਉਸੀ ਸਮੇਂ ਕਸਤੂਰੀ ਬੋਲੀ ਕਿ ਭੈਣ! ਅੱਗੇ ਜਦ ਮੇਰੀ ਵਾਰੀ

ਆਏਗੀ ਤਾਂ ਸਵੇਰੇ ਦਾ ਭੋਜਨ ਮੈਂ ਕਰਾ ਦਊਂਗੀ, ਰਾਤਰੀ ਦਾ ਆਪ ਕਰਵਾ ਦੇਣਾ। ਰਾਮੋਂ ਦੀ ਖੁਸ਼ੀ ਦਾ ਠਿਕਾਨਾ ਨਹੀਂ ਰਿਹਾ। ਕਿਤੇ-ਕਿਤੇ ਪੈਰ ਟਿਕੇ। ਵਾਰੀ ਆਉਣ ਉੱਤੇ ਰਾਤਰੀ ਦਾ ਭੋਜਨ ਤਿਆਰ ਕੀਤਾ। ਖੀਰ-ਹਲਵਾ-ਸ਼ਬਜ਼ੀ, ਮੰਡੇ (ਪਤਲੀ ਰੋਟੀ-ਫੁਲਕੇ) ਬਣਾਏ। ਪ੍ਰੰਤੂ ਲੀਲ੍ਹਾ ਸਤਿਗੁਰੂ ਦੀ, ਰਾਮੋ ਨੂੰ ਤੇਜ਼ ਬੁਖਾਰ ਹੋ ਗਿਆ। ਸਰੀਰ ਅੰਗਾਰ ਦੀ ਤਰ੍ਹਾਂ ਜਲਣ ਲੱਗਾ। ਇੱਕ ਕਦਮ ਵੀ ਚੱਲਣ ਦੀ ਹਿੰਮਤ ਨਹੀਂ ਰਹੀ। ਉਸੀ ਸਮੇਂ ਰਾਮੋਂ ਦਾ ਲੜਕਾ ਆ ਗਿਆ। ਭੈਣ ਰਾਮੋਂ ਨੇ ਕਿਹਾ ਬੇਟਾ! ਅੱਜ ਮੇਰਾ ਇੱਕ ਕੰਮ ਕਰ ਦੇ, ਤੇਰਾ ਜਿੰਦਗੀ-ਭਰ ਇਹਸਾਨ ਨਹੀਂ ਭਲੂੰਗੀ। ਬੇਟਾ ਮੈਂ ਗੁਰੂ ਬਣਾਇਆ ਹੈ। ਅੱਜ ਰਾਤਰੀ ਦਾ ਭੰਡਾਰਾ ਤੇਰੀ ਤਾਈ ਭਗਤਮਤੀ ਕਸਤੂਰੀ ਦੀ ਵਾਰੀ ਤੋਂ ਮੰਗ ਲਿਆ ਹੈ। ਬੇਟਾ ਦੇਖ ਮੈਨੂੰ ਤੇਜ਼ ਬੁਖਾਰ ਹੋ ਗਿਆ ਹੈ। ਬਦਨ ਅੱਗ ਦੀ ਤਰ੍ਹਾਂ ਜਲ ਰਿਹਾ ਹੈ। ਚਲਣ ਦੀ ਹਿੰਮਤ ਨਹੀਂ ਹੈ। ਲੜਕਾ ਬੋਲਿਆ ਕਿ ਮੇਰੇ ਕੋਲ ਟਾਈਮ ਨਹੀਂ ਹੈ। ਮੈਂ ਨਾ ਦੇਕੇ ਆਊਂਗਾ ਭੋਜਨ ਆਸ਼ਰਮ ਵਿੱਚ। ਮਾਤਾ ਜੀ ਆਪ ਉਸ ਆਸ਼ਰਮ ਵਿੱਚ ਨਾ ਜਾਇਆ ਕਰੋ। ਮੈਨੂੰ ਆਪਦੇ ਬਾਰੇ ਵਿੱਚ ਬੂਹਤ ਕੁਝ ਸੁਣਨਾ ਪੈਂਦਾ ਹੈ। ਇਹ ਸੁਣਕੇ ਭਗਤਮਤੀ ਰਾਮੋਂ ਫੁੱਟ-ਫੁੱਟਕੇ ਰੋਣ ਲੱਗੀ। ਲੜਕੇ ਨੂੰ ਦਇਆ ਆਈ। ਪ੍ਰੰਤੂ ਝੁੰਜਲਾਕੇ ਬੋਲਿਆ, ਕਿੱਥੇ ਹੈ ਭੋਜਨ, ਦੇ ਆਉਂਦਾ ਹਾਂ। ਰਾਮੋਂ ਭੈਣ ਤੁਰੰਤ ਉੱਠੀ ਅਤੇ ਸਭ ਭੋਜਨ ਦੇ ਦਿੱਤਾ। ਲੜਕਾ ਉਸ ਭੋਜਨ ਨੂੰ ਇੱਕ ਤਸਲੇ ਵਿੱਚ ਰੱਖਕੇ ਆਸ਼ਰਮ ਵਿੱਚ ਲੈ ਗਿਆ। ਰਾਮੋਂ ਗੁਰੂ ਜੀ ਨੂੰ ਵਾਰ-ਵਾਰ ਨਿਵੇਦਨ ਕਰਦੀ ਸੀ ਕਿ ਗੁਰੂ ਜੀ ਲੜਕਾ ਨਸ਼ਾ ਕਰਦਾ ਹੈ। ਘਰ ਦਾ ਠੌਰ ਬਿਟੌੜਾ ਕਰ ਰੱਖਿਆ ਹੈ। ਗੱਲ ਨਹੀਂ ਮੰਨਦਾ। ਉਸਨੂੰ ਵੀ ਸ਼ਰਣ ਵਿੱਚ ਲੈ ਲਵੋ ਮਹਾਰਾਜ! ਅਗਲੇ ਦਿਨ ਲੜਕੇ ਨੂੰ ਆਸ਼ਰਮ ਚ ਦੇਖਕੇ ਹੋਰ ਭਗਤ ਤੇ ਭਗਤਮਤੀਆਂ ਕਹਿਣ ਲੱਗੀਆਂ ਕਿ ਗੁਰੂ ਜੀ ਨੇ ਸੁਣ ਲਈ ਰਾਮੋਂ ਦੁੱਖੀਆ ਦੀ। ਬੇਟਾ ਸਵੈਂ ਭੋਜਨ ਲੈ ਕੇ ਆ ਗਿਆ। ਗੁਰੂ ਜੀ ਨੂੰ ਪਤਾ ਚੱਲਿਆ ਤਾਂ ਹੈਰਾਨ ਹੋਇਆ ਕਿ ਬੇਟੀ ਰਾਮੋਂ ਬਸਗੀ। ਸੁਣ ਲਈ ਭਗਵਾਨ ਨੇ। ਲੜਕਾ ਬੋਲਿਆ, ਮਹਾਰਾਜ ਜੀ! ਮੇਰੀ ਮਾਤਾ ਜੀ ਨੂੰ ਜਵਰ ਹੋ ਗਿਆ ਹੈ, ਮੈਨੂੰ ਭੇਜਿਆ ਹੈ। ਭੋਜਨ ਕਰੋ। ਸੰਤ ਜੀ ਭੋਜਨ ਦੇ ਲਈ ਬੈਠ ਗਏ ਅਤੇ ਸੋਚਿਆ ਲੜਕਾ ਪਹਿਲੀ ਵਾਰ ਆਇਆ ਹੈ, ਕੁਝ ਗਿਆਨ ਸੁਣਾ ਦੇਵਾਂ। ਸੰਤ ਜੀ ਨੇ ਕਹਿਣਾ ਸ਼ੁਰੂ ਕੀਤਾ ਕਿ ਬੇਟਾ! ਮਾਤਾ-ਪਿਤਾ ਦੀ ਸੇਵਾ ਕਰਨੀ ਚਾਹੀਦੀ ਹੈ। ਉਨ੍ਹਾਂ ਦੀ ਆਗਿਆ ਦਾ ਪਾਲਣ ਕਰਨਾ ਚਾਹੀਦਾ ਹੈ। ਮੋਖਸ਼ ਦੇ ਲਈ ਗੁਰੂ ਬਣਾਕੇ ਸਤਿ ਭਗਤੀ ਕਰਨੀ ਚਾਹੀਦੀ ਹੈ। ਨਸ਼ੇ ਨੇ ਤਾਂ ਵੱਡੇ-ਵੱਡੇ ਘਰ ਉਜਾੜ ਦਿੱਤੇ। ਲੜਕਾ ਤਾਂ ਜਲਿਆ-ਭੁੱਝਿਆ ਬੈਠਿਆ ਸੀ। ਉਸਨੂੰ ਤਾਂ ਪਲ-ਪਲ ਦੀ ਦੇਰੀ ਮਹਿਸੂਸ ਹੋ ਰਹੀ ਸੀ ਕਿਉਂਕਿ ਉਸ ਰਾਤ ਨੂੰ ਉਸਨੇ ਆਪਣੇ ਸਾਥੀ ਚੋਰਾਂ ਦੇ ਨਾਲ ਰਾਜਾ ਦੇ ਘਰ ਵਿੱਚ ਚੋਰੀ ਕਰਨ ਜਾਣਾ ਸੀ। ਰਾਤਰੀ ਦੇ 12 ਵਜੇ ਨਗਰ ਤੋਂ ਬਾਹਰ ਮੰਦਰ ਵਿੱਚ ਇਕੱਠੇ ਹੋਕੇ ਚੋਰੀ ਕਰਨ ਜਾਣਾ ਸੀ। ਉਨ੍ਹਾਂ ਦੀ ਕਲਪਣਾ ਸੀ ਕਿ ਰਾਣੀਆਂ ਦੇ ਮਹਿੰਗੇ-ਮਹਿੰਗੇ ਹਾਰ ਹੁੰਦੇ ਹਨ। ਉਹ ਚੁਰਾ ਕੇ ਲਿਆਂਵਾਂਗੇ, ਮਾਲਾਮਾਲ ਹੋ ਜਾਂਵਾਂਗੇ। ਇਸਲਈ ਲੜਕਾ ਸੰਤ ਜੀ ਨੂੰ ਬੋਲਿਆ ਕਿ ਬਾਬਾ ਜੀ! ਜਲਦੀ ਭੋਜਨ ਖਾ ਲੈ, ਮੈਨੂੰ ਸਿੱਖਿਆ ਦੀ ਜ਼ਰੂਰਤ ਨਹੀਂ ਹੈ। ਸੰਤ ਜੀ ਨੂੰ ਚੰਗਾ-ਜਿਹਾ ਨਹੀਂ ਲੱਗਾ। ਮਨ ਵਿੱਚ ਵਿਚਾਰ ਕੀਤਾ ਕਿ ਰਾਮੋਂ ਅਸਲ ਵਿੱਚ ਦੁੱਖੀ ਹੈ ਇਸ ਸ਼ੈਤਾਨ ਤੋਂ। ਖਾਣਾ ਖਾਧੇ ਹੀ ਬਿਨਾਂ ਬਰਤਨ ਧੋਤੇ ਬਰਤਨ ਚੁੱਕੇ ਚੱਲ ਪਿਆ ਨਗਰ ਦੇ ਵੱਲ। ਅੱਧੇ ਰਸਤੇ ਤੋਂ ਜਿਆਦਾ ਤੈਅ ਕਰਨ ਦੇ ਪਿੱਛੋਂ ਉਸਦੇ ਪੈਰ ਵਿੱਚ ਮੋਟੀ ਸ਼ੂਲ (ਕਿੱਕਰ ਦਾ ਕੰਡਾ) ਲੱਗ ਗਈ। ਪੈਰ ਵਿੱਚ ਬੁਹਤ ਪੀੜਾ ਹੋਈ। ਚੱਲਣ ਵਿੱਚ ਕਠਿਨਾਈ ਹੋਈ। ਜਿਵੇਂ-ਤਿਵੇਂ ਘਰ ਆਇਆ। ਆਂਗਣ ਵਿੱਚ ਬਰਤਨ ਪੱਟਕ ਕੇ ਆਪਣੀ ਮਾਂ ਨੂੰ ਉਲਾਹਣੇ ਦੇਣ ਲੱਗਾ। ਅੱਜ ਹੀ ਤੇ ਗੁਰੂ ਜੀ ਦੇ ਦਰਸ਼ਨ ਕੀਤੇ। ਅੱਜ ਹੀ ਮੇਰੇ ਭਾਗ ਫੁੱਟ ਗਏ। ਮੇਰੇ ਪੈਰ ਵਿੱਚ ਕੰਡਾ ਲੱਗ ਗਿਆ। ਮੈਂ ਚੱਲਣ ਲਾਇਕ ਵੀ ਨਹੀਂ ਰਿਹਾ। ਅੱਜ ਤੋਂ ਬਾਅਦ ਆਸ਼ਰਮ ਦੇ ਵੱਲ ਮੂੱਖ ਕਰਕੇ ਵੀ ਨਾ ਸੋਵਾਂ। ਰਾਮੋਂ ਦਾ ਬੁਖਾਰ ਹਲਕਾ ਹੋ ਚੁੱਕਾ ਸੀ। ਜਲਦੀ ਉੱਠੀ ਅਤੇ ਕੰਡੇ ਲੱਗੇ ਪੈਰ ਨੂੰ ਧੋਇਆ। ਉਸਦੇ ਉੱਪਰ ਤੇਲ ਦੀ ਗਾਦ (ਪੈਰ ਦੇ ਨੀਚੇ ਜੰਮਿਆ ਮੈਲ) ਨੂੰ ਕੱਪੜੇ

ਨਾਲ ਬੰਨ੍ਹ ਦਿੱਤਾ ਅਤੇ ਸਵੇਰੇ ਕੰਡਾ ਕੱਢਵਾਉਣ ਦੀ ਯੋਜਨਾ ਬਣਾਈ। ਲੜਕਾ ਆਪਣੀ ਮਾਤਾ ਨਾਲ ਬੁਹਤ ਲੜਿਆ, ਚੰਗੀਆਂ-ਮੰਦੀਆਂ ਗੱਲਾਂ ਵੀ ਕਹੀਆਂ ਕਿਉਂਕਿ ਲੜਕੇ ਕਰਮ ਪਾਲ ਨੂੰ ਤਾਂ ਚੋਰੀ ਵਿੱਚ ਸ਼ਾਮਿਲ ਨਾ ਹੋਣ ਦੇ ਕਾਰਨ ਬੁਹਤ ਵੱਡੀ ਹਾਨੀ ਹੋਈ ਲੱਗ ਰਹੀ ਸੀ। ਜਿਵੇਂ-ਤਿਵੇਂ ਸੁਬਹ ਹੋਈ। ਲੜਕੇ ਦਾ ਕੰਡਾ ਕੱਢਵਾ ਦਿੱਤਾ। ਮਾਤਾ (ਰਾਮੋਂ) ਘਰ ਦੇ ਕੰਮ ਵਿੱਚ ਲੱਗ ਗਈ। ਕੁਝ ਦੇਰ ਵਿੱਚ ਇੱਕ ਬੈਂਡ-ਬਾਜਾ ਵਜਦਾ ਹੋਇਆ ਆਇਆ। ਨਗਰ ਨਿਵਾਸੀਆਂ ਨੂੰ ਪਤਾ ਹੁੰਦਾ ਸੀ ਕਿ ਇਸ ਪ੍ਰਕਾਰ ਦਾ ਸਾਜ ਉਸ ਸਮੇਂ ਸ਼ਹਿਰ ਵਿੱਚ ਵਜਾਇਆ ਜਾਂਦਾ ਹੈ ਜਦ ਕਿਸੇ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਹੈ। ਇਸਲਈ ਪ੍ਰਤੇਕ ਵਿਅਕਤੀ ਆਪਣੇ-ਆਪਣੇ ਘਰਾਂ ਦੇ ਬਾਹਰ ਖੜ੍ਹੇ ਹੋ ਜਾਂਦੇ ਸਨ ਕਿ ਅਤੇ ਜਾਣਿਆ ਕਰਦੇ ਸਨ ਕਿ ਕਿਸਨੂੰ ਕਿਸ ਕਾਰਨ ਸੂਲੀ ਤੋੜਿਆ ਜਾ ਰਿਹਾ ਹੈ। ਰਾਜਾ ਦੇ ਸਪਾਹੀ ਉਨ੍ਹਾਂ ਚਾਰਾਂ ਵਿਅਕਤੀਆਂ ਤੋਂ ਕਹਾ ਰਹੇ ਸਨ ਕਿ ਆਪਣਾ ਦੋਸ਼ ਦੱਸੋ। ਉਹ ਕਿਹ ਰਹੇ ਸਨ ਕਿ ਅਸੀਂ ਰਾਜਾ ਦੇ ਘਰ ਚੋਰੀ ਕਰਨ ਗਏ ਸੀ। ਅਸੀਂ ਘੋਰ ਅਪਰਾਧ ਕੀਤਾ ਹੈ। ਅੱਜ ਸ਼ਾਮ ਨੂੰ ਸਾਨੂੰ ਸੂਲੀ ਉੱਪਰ ਚੜ੍ਹਾਇਆ ਜਾਏਗਾ। ਕੋਈ ਸੁਣਦਾ ਹੋਵੇ ਤਾਂ ਕਦੀ ਗਲਤੀ ਨਾ ਕਰਨਾ। ਕਰਮਪਾਲ ਨੂੰ ਆਪਣੇ ਸਾਥੀ ਚੋਰਾਂ ਨੂੰ ਪਹਿਚਾਣ ਵਿੱਚ ਦੇਰ ਨਾ ਲੱਗੀ ਅਤੇ ਮਾਜਰਾ ਵੀ ਸਮਝ ਗਿਆ। ਰਾਮੋਂ ਬੋਲੀ ਕਿ ਠੀਕ ਹੋਇਆ ਹੋਰ ਕਰੋ ਚੋਰੀ, ਤੁਹਾਨੂੰ ਇਹੀ ਸਜ਼ਾ ਚਾਹੀਦੀ ਸੀ, ਕਰਕੇ ਖਾਧਾ ਨਹੀਂ ਜਾਂਦਾ। ਰਾਮੋਂ ਆਪਣੇ ਘਰ ਚਲੀ ਗਈ। ਕਰਮਪਾਲ ਦੁਆਰ ਉੱਤੇ ਖੜ੍ਹਾ ਭੈਅਭੀਤ ਸਥਿਤੀ ਵਿੱਚ ਡਰਿਆ-ਡਰਿਆ-ਜਿਹਾ ਖੜ੍ਹਾ ਰਿਹਾ। ਫਿਰ ਘਰ ਵਿੱਚ ਜਾਕੇ ਜ਼ੋਰ-ਜ਼ੋਰ-ਨਾਲ ਰੋਣ ਲੱਗਾ। ਰਾਮੋਂ ਨੇ ਦੇਖਿਆ ਕਿ ਕਰਮਪਾਲ ਕਿਉਂ ਰੋ ਰਿਹਾ ਹੈ? ਪੁੱਛਿਆ ਬੇਟਾ ਕੀ ਹੋ ਗਿਆ? ਕੰਡਾ ਵੀ ਨਿੱਕਲ ਗਿਆ। ਹੁਣ ਕੀ ਦਰਦ ਹੋ ਰਿਹਾ ਹੈ? ਕਰਮਪਾਲ ਉੱਠਿਆ ਅਤੇ ਆਪਣੀ ਮਾਤਾ ਦੇ ਸੀਨੇ ਨਾਲ ਲਿਪਟ ਗਿਆ। ਬੋਲਿਆ, ਮਾਂ! ਭਲਾ ਹੋਵੇ ਆਪਦੇ ਗੁਰੂ ਜੀ ਦਾ ਜਿਸਨੇ ਤੇਰੇ ਬੇਟੇ ਦੀ ਸੂਲੀ ਦੀ ਸ਼ਜਾ ਕੰਡੇ ਵਿੱਚ ਟਾਲ ਦਿੱਤੀ। ਮਾਂ! ਅੱਜ ਤੇਰਾ ਬੇਟਾ ਸੂਲੀ ਚੜ੍ਹਨਾ ਸੀ। ਮਾਂ ਆਪ ਕਿਵੇਂ ਜੀਵਤ ਰਹਿੰਦੀ? ਰਾਮੋਂ ਬੋਲੀ ਕਿ ਮੇਰਾ ਬੇਟਾ ਕੀ ਚੋਰ ਸੀ? ਕਿਉਂ ਟੁੱਟਦਾ ਸੂਲੀ? ਚੋਰਾਂ ਨੂੰ ਸਜਾ ਮਿਲਦੀ ਹੈ। ਕਰਮਪਾਲ ਬੋਲਿਆ, ਹਾਂ ਮਾਂ! ਤੇਰਾ ਬੇਟਾ ਵੀ ਚੋਰ ਸੀ। ਅੱਜ ਦੇ ਬਾਅਦ ਕਸਮ ਹੈ ਮਾਂ ਤੇਰੀ, ਕਦੀ ਨਸ਼ਾ ਨਹੀਂ ਕਰੂੰਗਾ। ਆਪਦੇ ਨਾਲ ਸਤਸੰਗ ਵਿੱਚ ਜਾਇਆ ਕਰੂੰਗਾ। ਆਪਦੇ ਘਰ ਦੇ ਕੰਮ ਵਿੱਚ ਹੱਥ ਵਟਾਊਂਗਾ। ਮੈਂ ਆਪਣੀ ਜਿੰਦਗੀ ਵਿੱਚ ਮਾਂ ਨੂੰ ਕਦੀ ਦੁਖੀ ਨਹੀਂ ਕਰੂੰਗਾ। ਰਾਮੋਂ ਬੋਲੀ ਕਿ ਰੇ ਨਿਕਮੇਂ! ਚੋਰੀ ਵੀ ਕਰਨ ਲੱਗ ਗਿਆ ਸੀ। ਲੜਕਾ ਬੋਲਿਆ ਹਾਂ ਮਾਂ! ਪੱਕਾ ਚੋਰ ਹੋ ਗਿਆ ਸੀ। ਧੰਨ ਹਨ ਆਪਦੇ ਸਤਿਗੁਰੂ, ਧੰਨ ਹੈ ਮੇਰੀ ਮਾਂ ਜਿਸਨੂੰ ਅਜਿਹੇ ਮਹਾਂਪੁਰਸ਼ ਦੀ ਸ਼ਰਣ ਮਿਲੀ ਹੈ। ਮਾਂ ਅੱਜ ਹੀ ਚੱਲ, ਮੈਨੂੰ ਦੀਖਿਆ ਦਿਲਾਕੇ ਲਿਆ। ਰਾਮੋਂ ਤੁਰੰਤ ਲੜਕੇ ਨੂੰ ਭਗਤਮਤੀ ਕਸਤੂਰੀ ਦੇ ਕੋਲ ਲੈ ਕੇ ਗਈ। ਸਭ ਬਰਤਾਂਤ ਦੱਸਿਆ। ਕਸਤੂਰੀ ਵੀ ਸਭ ਕਾਰਜ ਛੱਡਕੇ ਉਨ੍ਹਾਂ ਦੇ ਨਾਲ ਆਸ਼ਰਮ ਵਿੱਚ ਅਤੇ ਗੁਰੂ ਜੀ ਦਾ ਧੰਨਵਾਦ ਕੀਤਾ। ਸਭ ਘਟਨਾ ਨੂੰ ਦੱਸਿਆ, ਲੜਕੇ ਨੂੰ ਨਾਮ ਦਵਾਇਆ। ਇੱਕ ਹੋਰ ਪਿੰਡ ਦੇ ਸਤਸੰਗੀ ਪਰਿਵਾਰ ਦੀ ਲੜਕੀ ਨਾਲ ਵਿਆਹ ਹੋ ਗਿਆ। ਪੂਰਾ ਪਰਿਵਾਰ ਸਤਿਸੰਗ ਵਿੱਚ ਜਾਣ ਲੱਗਾ ਤੇ ਸੇਵਾ ਕਰਕੇ ਸੁੱਖੀ ਜੀਵਨ ਜਿਉਣ ਲੱਗਾ।

ਰਾਮੋਂ ਤਾਂ ਸਤਸੰਗ ਦੇ ਰੰਗ ਵਿੱਚ ਐਸੀ ਰੰਗੀ ਗਈ, ਜਦ-ਜਦ ਸਤਿਗੁਰੂ ਜੀ ਮੰਡਲੀ ਸਮੇਤ ਆਕੇ ਆਸ਼ਰਮ ਵਿੱਚ ਰੁਕਦੇ, ਉਹ ਤਾਂ ਸਵੇਰੇ ਚਲੀ ਜਾਂਦੀ, ਦੇਰ ਸ਼ਾਮ ਨੂੰ ਆਉਂਦੀ ਅਤੇ ਸੇਵਾ ਕਰਦੀ, ਬਰਤਨ ਸਾਫ ਕਰਦੀ, ਗੁਰੂ ਜੀ ਦੇ ਵਸਤਰ ਧੋਂਦੀ। ਸਤਿਸੰਗ ਦਾ ਤਾਂ ਇੱਕ ਸ਼ਬਦ ਵੀ ਨਹੀਂ ਛੱਡਦੀ ਸੀ। ਇੱਕ ਸਮੇਂ ਸਰਦੀ ਦਾ ਮੌਸਮ ਸੀ। ਸਵੇਰੇ 10 ਵਜੇ

ਸਤਸੰਗ ਸ਼ੁਰੂ ਹੋਇਆ ਗੁਰੂ ਜੀ ਨੇ ਰਾਮੋਂ ਨੂੰ ਬੋਲਿਆ ਕਿ ਬੇਟੀ! ਵਸਤਰ ਧੋ ਲਿਆ ਨਦੀ ਵਿੱਚ। ਧੁੱਪ ਥੋੜ੍ਹੀ ਦੇਰ ਰਹਿੰਦੀ ਹੈ, ਸਤਸੰਗ ਦੇ ਬਾਅਦ ਜਾਏਗੀ ਤਾਂ ਵਸਤਰ ਸੁੱਕ ਨਹੀਂ ਪਾਉਣਗੇ। ਰਾਮੋਂ ਭੈਣ ਵਸਤਰ ਬਾਲਟੀ ਵਿਚ ਪਾਕੇ ਚੱਲ ਪਈ। ਨਦੀ ਥੋੜ੍ਹੀ ਦੂਰੀ ਉੱਤੇ ਸੀ। ਕਪੜੇ ਬਾਲਟੀ ਵਿੱਚ ਪਾਣੀ ਵਿੱਚ ਭਿਉਂ ਕੇ ਸੋਢਾ ਪਾ ਕੇ ਰੱਖ ਦਿੱਤੇ। ਸੋਚਿਆ ਕਿ ਜਿੰਨੀ ਦੇਰ ਵਸਤਰ ਸੋਢੇ ਵਿੱਚ ਭਿੱਜਣਗੇ, ਤਦ ਤੱਕ ਸਤਸੰਗ ਸੁਣ ਆਉਂਦੀ ਹਾਂ। ਆਸ਼ਰਮ ਦੇ ਬਾਹਰ ਦੀਵਾਰ ਦੇ ਨਾਲ ਕੰਨ ਲਗਾਕੇ ਸਤਸੰਗ ਵਚਨ ਸੁਣਨ ਲੱਗੀ। ਸਤਸੰਗ ਸਮਾਪਨ ਉੱਤੇ "ਸਤਿ ਸਾਹਿਬ" ਦੀ ਧੁਨੀ ਸੁਣੀ ਤਾਂ ਰਾਮੋਂ ਨੂੰ ਕਪੜੇ ਯਾਦ ਆਏ। ਦੌੜੀ-ਦੌੜੀ ਨਦੀ ਦੇ ਵੱਲ ਚਾਲੀ ਅਤੇ ਡਰੀ ਹੋਈ ਅੱਜ ਤਾਂ ਗਲਤੀ ਹੋ ਗਈ। ਗੁਰੂ ਜੀ ਦੇ ਵਚਨ ਦੀ ਆਵੇਹਲਣਾ ਹੋ ਗਈ। ਮੈਨੂੰ ਡਾਂਟ ਪਏਗੀ। ਗੁਰੂ ਜੀ ਨਾਰਾਜ਼ ਹੋ ਗਏ ਤਾਂ ਮੇਰੀ ਤਾਂ ਸੇਵਾ ਉੱਤੇ ਪਾਣੀ ਫਿਰ ਜਾਏਗਾ। ਹੇ ਭਗਵਾਨ! ਇਹ ਕੀ ਬਣੀ? ਇਨ੍ਹਾਂ ਵਿਚਾਰਾਂ ਵਿੱਚ ਨਦੀ 'ਤੇ ਪੁਹੰਚੀ ਤਾਂ ਦੇਖਿਆ ਕਿ ਬਾਲਟੀ ਖਾਲੀ ਸੀ ਤੇ ਵਸਤਰ ਧੋਕੇ ਝਾੜੀਆਂ ਉੱਤੇ ਸੁਖਾ ਰੱਖੇ ਸਨ ਜੋ ਸੁੱਕ ਚੁੱਕੇ ਸਨ। ਰਾਮੋਂ ਉਨ੍ਹਾਂ ਭੈਣਾਂ ਨੂੰ ਬੋਲੀ ਜੋ ਪਹਿਲਾਂ ਹੀ ਨਦੀ 'ਤੇ ਆਪਣੇ ਵਸਤਰ ਧੋ ਰਹੀਆਂ ਸਨ ਕਿ ਹੇ ਭੈਣੋਂ! ਇਹ ਵਸਤਰ ਆਪਨੇ ਧੋਕੇ ਸੁਕਾਏ ਹਨ ਕੀ? ਸਭ ਇੱਕ ਦੂਸਰੇ ਵੱਲ ਦੇਖਣ ਲੱਗੀਆਂ। ਇੱਕ ਬੋਲੀ ਭੈਣ! ਤੇਰਾ ਦੀਮਾਗ ਚੱਲਾ ਗਿਆ ਹੈ ਕੀ ਜਾਂ ਮਜਾਕ ਕਰ ਰਹੀ ਹੈਂ? ਆਪ ਖੁਦ ਤਾਂ ਕੱਪੜੇ ਧੋ ਰਹੀ ਸੀ ਬੇਸਬਰੀ ਹੋਕੇ। ਸਾਡੇ ਵੀ ਛਿੱਟੇ ਲੱਗ ਰਹੇ ਸਨ। ਤੈਨੂੰ ਟੋਕਿਆ ਵੀ ਸੀ ਕਿ ਹੌਲੀ-ਹੌਲੀ ਕਪੜੇ ਧੋ। ਤੂੰ ਖੁਦ ਝਾੜੀਆਂ ਉੱਪਰ ਸੁਕਾਕੇ ਗਈ ਸੀ। ਹੁਣ ਕੀ ਭੰਗ ਦਾ ਨਸ਼ਾ ਕਰ ਆਈ ਹੈਂ? ਰਾਮੋਂ ਰੋਣ ਲੱਗੀ ਅਤੇ ਸਭ ਕਪੜੇ ਚੁੱਕਕੇ ਬਾਲਟੀ ਵਿੱਚ ਪਾਕੇ ਆਸ਼ਰਮ ਦੇ ਵੱਲ ਚੱਲੀ। ਆਸ਼ਰਮ ਵਿੱਚ ਕਿਸੀ ਸੇਵਾਦਾਰ ਨੇ ਰਾਮੋਂ ਨੂੰ ਆਸ਼ਰਮ ਦੇ ਬਾਹਰ ਬੈਠੇ ਸਤਸੰਗ ਸੁਣਦੇ ਦੇਰ ਤੱਕ ਦੇਖਿਆ ਸੀ। ਉਸਨੇ ਗੁਰੂ ਜੀ ਨੂੰ ਦੱਸਿਆ ਕਿ ਅੱਜ ਆਪਦੇ ਕੱਪੜੇ ਗਿੱਲੇ ਹੀ ਰਹਿਣਗੇ ਕਿਉਂਕਿ ਰਾਮੋਂ ਤਾਂ ਸਤਸੰਗ ਸਮਾਪਨ ਤੱਕ ਬਾਹਰ ਦੀਵਾਰ ਨਾਲ ਕੰਨ ਲਗਾਕੇ ਸਤਸੰਗ ਸੁਣ ਰਹੀ ਸੀ। ਹੁਣ ਗਈ ਹੈ ਕਪੜੇ ਧੋਣ। ਇੰਨੇ ਨੂੰ ਰਾਮੋਂ ਨੇ ਆਸ਼ਰਮ ਵਿੱਚ ਪ੍ਰਵੇਸ਼ ਕੀਤਾ ਅਤੇ ਕਪੜੇ ਗੁਰੂ ਜੀ ਦੇ ਕੋਲ ਰੱਖਕੇ ਫੁੱਟ-ਫੁੱਟਕੇ ਰੋਣ ਲੱਗੀ। ਸੰਤ ਜੀ ਨੇ ਕੱਪੜੇ ਛੂਏ ਤਾਂ ਪੂਰਣ ਰੂਪ ਵਿੱਚ ਸੁੱਕੇ ਸਨ। ਰਾਮੋਂ ਤੋਂ ਰੋਣ ਦਾ ਕਾਰਨ ਪੁੱਛਿਆ ਤਾਂ ਦੱਸਿਆ ਕਿ ਗੁਰੂ ਜੀ! ਆਪਨੇ ਦੁੱਖੀ ਹੋਕੇ ਖੁਦ ਕਪੜੇ ਧੋਤੇ ਹਨ। ਮੇਰੇ ਤੋਂ ਗਲਤੀ ਹੋ ਗਈ। ਮੈਂ ਐਸਾ-ਐਸਾ ਸੋਚਿਆ ਸੀ ਕਿ ਕੁਝ ਦੇਰ ਸਤਸੰਗ ਸੁਣਕੇ ਕਪੜੇ ਧੋਊਂਗੀ। ਪ੍ਰੰਤੂ ਧਿਆਨ ਨਹੀਂ ਰਿਹਾ। ਗੁਰੂ ਜੀ ਬੋਲੇ ਕਿ ਬੇਟੀ! ਪ੍ਰਮਾਤਮਾ ਕਬੀਰ ਜੀ ਰਾਮੋਂ ਬਣਕੇ ਕਪੜੇ ਧੋ ਗਏ ਹਨ।

ਜਿਉਂ ਬੱਛਾ ਗਊ ਕੀ ਨਜ਼ਰ ਮੇਂ, ਯੂੰ ਸਾਂਈ ਕੂੰ ਸੰਤ।ਭਗਤੋਂ ਕੇ ਪਿਛੇ ਫਿਰੈ, ਭਗਤ ਵਛਲ ਭਗਵੰਤ॥

ਸ਼ਬਦਅਰਥ:- ਜਿਵੇਂ ਗਾਂ ਆਪਣੇ ਬੱਚੇ ਦੇ ਉਪਰ ਇੱਕ ਟੱਕ ਨਜਰ ਰਖਦੀ ਹੈ ਕਿ ਕੋਈ ਪਸ਼ੂ-ਪੰਛੀ ਜਾਂ ਮਨੁੱਖ ਮੇਰੇ ਬੱਚੇ ਨੂੰ ਮਾਰ ਨ ਦੇਵੇ। ਇਸੇ ਤਰ੍ਹਾਂ ਪ੍ਰਮਾਤਮਾ ਆਪਣੇ ਭਗਤ ਦੇ ਉਪਰ ਦ੍ਰਿਸ਼ਟੀ ਰਖਦਾ ਹੈ। ਜਿਵੇ ਗਾਂ ਦਾ ਬੱਚਾ ਖੇਲ੍ਹਦਾ-ਕੁੱਦਦਾ ਕਿਤੇ ਹੋਰ ਦੌੜ ਜਾਂਦਾ ਹੈ ਤਾਂ ਗਾਂ ਵੀ ਉਸਦੇ ਪਿੱਛੇ-ਪਿੱਛੇ ਉਸਦੀ ਰੱਖਿਆ ਦੇ ਲਈ ਦੌੜਦੀ ਹੈ। ਇਸ ਤਰਾਂ ਪ੍ਰਮਾਤਮਾ ਜੋ ਭਗਤਾਂ ਦਾ ਹਿੱਤਕਾਰੀ ਹੈ ਆਪਣੇ ਭਗਤਾ ਦੇ ਪਿੱਛੇ-ਪਿੱਛੇ ਫਿਰਦਾ ਹੈ। ਉਨ੍ਹਾਂ ਦੀ ਸੁੱਰਖਿਆ ਦੇ ਲਈ ਨਾਲ ਰਹਿੰਦਾ ਹੈ।

ਪ੍ਰਮਾਤਮਾ ਨੇ ਅਬ੍ਰਾਹੀਮ ਸੁਲਤਾਨ ਅਧਮ ਨੂੰ ਨਰਕ ਤੋਂ ਕੱਢਣ ਦੇ ਲਈ ਬਾਂਦੀ ਰੂਪ ਇਸਤਰੀ ਬਣਕੇ ਸਰੀਰ ਉੱਤੇ ਕੋਰੜੇ ਖਾਧੇ ਸਨ। ਬੇਟੀ ਦੁੱਖੀ ਨਾ ਹੋ, ਤੇਰਾ ਉਦੇਸ ਗਲਤ ਨਹੀਂ ਸੀ। ਪ੍ਰਮਾਤਮਾ ਤਾਂ ਸੱਚੀ ਲਗਨ ਤੇ ਭਾਵ ਦੇ ਭੁੱਖੇ ਹਨ। ਰਾਮੋਂ ਸ਼ਾਂਤ ਹੋਈ। ਸਤਸੰਗ ਤੋਂ ਰਾਮੋਂ ਬਸ ਗਈ। ਮੋਖਸ਼ ਵੀ ਮਿਲਿਆ।

ਕਬੀਰ, ਸਤਿਗੁਰੂ ਸ਼ਰਣ ਮੇਂ ਆਣੇ ਸੇ, ਆਈ ਟਲੈ ਬਲਾ।
ਜੈ ਮਸਤਕ ਮੇਂ ਸੂਲੀ ਲਿਖੀ ਹੋ, ਕਾਂਟੇ ਮੇਂ ਟਲ ਜਾਯ॥

**ਭਾਵਅਰਥ:-ਸਮਰੱਥ ਕਬੀਰ ਪ੍ਰਮੇਸ਼ਬਰ ਦੇ ਕ੍ਰਿਪਾ ਪਾਤਰ ਸੱਚੇ ਗੁਰੂ (ਸਤਿਗੁਰੂ) ਤੋਂ ਦਿਖਿਆ ਲੈਣ ਵਾਲੇ ਭਗਤ / ਭਗਤਮਤੀ ਦੀ ਪ੍ਰਮਾਤਮਾ ਰੱਖਿਆ ਕਰਦਾ ਹੈ। ਜੇਕਰ ਪੂਰਵ ਜਨਮ ਦੇ ਪਾਪ ਦੇ ਕਾਰਨ ਸਾਧਕ ਨੂੰ ਮੌਤ ਦੀ ਸਜਾ ਸੂਲੀ ਯੰਤਰ ਦੇ ਦਵਾਰਾ ਮਿਲਣੀ ਭਾਗ ਵਿੱਚ ਲਿਖੀ ਹੋਵੇ ਜੋ ਜਿਆਦਾਤਰ ਪੀੜਾਦਾਇਕ ਹੰਦੀ ਹੈ ਤਾਂ ਪ੍ਰਮਾਤਮਾ ਉਸ ਸਾਧਕ ਦੇ ਉਸ ਮ੍ਰਿਤੂ ਦੰਡ ਨੂੰ ਸਮਾਪਤ ਕਰਕੇ ਕੁਝ ਛੋਟਾ-ਮੋਟਾ ਜਿਵੇਂ ਪੈਰ ਵਿੱਚ ਕੰਢਾ ਲਗਣਾ ਦੇ ਕੇ ਟਾਲ ਦਿੰਦਾ ਹੈ। ਭਿਆਨਕ ਦੰਡ ਨੂੰ ਨਾਮਮਾਤਰ ਦੇ ਦੰਡ ਵਿੱਚ ਬਦਲ ਦਿੰਦਾ ਹੈ ਜੋ ਬਹੁਤ ਵੱਡੀ ਬਲਾ ਯਾਨਿ ਪ੍ਰੇਸ਼ਾਨੀ ਸੀ।**

# "ਚੋਰ ਕਦੇ ਧੰਨੀ ਨਹੀਂ ਹੁੰਦਾ"

**ਕਬੀਰ ਪ੍ਰਮੇਸ਼ਰ ਜੀ ਆਪਣੇ ਵਿਧਾਨ ਅਨੁਸਾਰ ਇੱਕ ਨਗਰ ਦੇ ਬਾਹਰ ਜੰਗਲ ਵਿੱਚ ਆਸ਼ਰਮ ਬਣਾਕੇ ਰਹਿੰਦੇ ਸਨ। ਕੁਝ ਦਿਨ ਆਸ਼ਰਮ ਵਿੱਚ ਰਹਿੰਦੇ ਸਨ, ਸਤਿਸੰਗ ਕਰਦੇ ਸਨ। ਫਿਰ ਭ੍ਰਮਣ ਦੇ ਲਈ ਨਿੱਕਲ ਜਾਂਦੇ ਸਨ। ਉਨ੍ਹਾਂ ਦਾ ਇੱਕ ਜੱਟ ਕਿਸਾਨ ਸ਼ਿਸ਼ ਸੀ ਜੋ ਕੁਝ ਹੀ ਮਹੀਨਿਆਂ ਤੋਂ ਸ਼ਿਸ਼ ਬਣਿਆ ਸੀ। ਕਿਸਾਨ ਨਿਰਧੰਨ ਸੀ। ਉਸਦੇ ਕੋਲ ਇੱਕ ਬੈਲ ਸੀ ਉਸੇ ਤੋਂ ਕਿਸੇ ਹੋਰ ਕਿਸਾਨ ਨਾਲ ਮੇਲ-ਜੋਲ ਕਰਕੇ ਖੇਤੀ ਕਰਦਾ ਸੀ। ਦੋ ਦਿਨ ਦੂਸਰਾ ਹੋਰ ਦਾ ਬੈਲ ਖੁਦ ਲੈਕੇ ਦੋਨ੍ਹੋਂ ਬੈਲਾਂ ਨਾਲ ਹਲ ਚਲਾਉਂਦਾ ਸੀ। ਫਿਰ ਦੋ ਦਿਨ ਦੂਸਰਾ ਕਿਸਾਨ ਉਸਦਾ ਬੈਲ ਲੈਕੇ ਆਪਣੇ ਬੈਲ ਦੇ ਨਾਲ ਜੋੜਕੇ ਜੋਤਦਾ ਸੀ। ਕਿਸਾਨ ਆਪਣੇ ਕੱਚੇ ਮਕਾਨ ਦੇ ਆਂਗਣ ਵਿੱਚ ਬੈਲ ਨੂੰ ਬੰਨ੍ਹਦਾ ਸੀ। ਇੱਕ ਰਾਤ ਚੋਰ ਨੇ ਉਸ ਕਿਸਾਨ ਦੇ ਬੈਲ ਨੂੰ ਚੋਰੀ ਕਰ ਲਿਆ। ਕਿਸਾਨ ਨੇ ਦੇਖਿਆ ਕਿ ਬੈਲ ਚੋਰੀ ਹੋ ਗਿਆ ਤਾਂ ਸਵੇਰੇ ਉਹ ਆਸ਼ਰਮ ਵਿੱਚ ਗਿਆ। ਗੁਰੂਦੇਵ ਜੀ ਨਾਲ ਆਪਣਾ ਦੁੱਖ ਸਾਂਝਾ ਕੀਤਾ। ਗੁਰੂਦੇਵ ਜੀ ਨੇ ਕਿਹਾ ਕਿ ਬੇਟਾ! ਵਿਸ਼ਵਾਸ਼ ਰੱਖ ਪ੍ਰਮਾਤਮਾ ਉੱਤੇ, ਦਾਨ-ਧਰਮ-ਭਗਤੀ ਕਰਦਾ ਰਹਿ, ਆਪਨੂੰ ਪ੍ਰਮਾਤਮਾ ਦੋ ਬੈਲ ਦੇਵੇਗਾ। ਜੋ ਚੁਰਾਕੇ ਲੈ ਗਿਆ ਹੈ, ਉਹ ਪਾਪ ਦਾ ਭਾਗੀ ਬਣਿਆ ਹੈ। ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਵਰਖਾ ਚੰਗੀ ਹੋਈ। ਕਿਸਾਨ ਭਗਤ ਦੀ ਫਸਲ ਚੌਗੁਣੀ ਹੋਈ। ਭਗਤ ਕਿਸਾਨ ਨੇ ਦੋ ਬੈਲ ਮੁੱਲ ਲਏ ਅਤੇ ਉਨ੍ਹਾਂ ਨੂੰ ਚੰਗੀ ਖੁਰਾਕ ਖਿਲਾਈ। ਬੈਲ ਖਾਗੜਾਂ (ਸਾਂਢਾਂ) ਜਿਹੇ ਤਾਕਤਵਰ ਹੋ ਗਏ। ਪਿੰਡ ਵਿੱਚ ਉਸਦੇ ਬੈਲਾਂ ਦੀ ਚਰਚਾ ਹੁੰਦੀ ਸੀ। ਇੱਕ ਸਾਲ ਦੇ ਪਿੱਛੋਂ ਉਹੀ ਚੋਰ ਉਸੀ ਖੇਤਰ ਵਿੱਚ ਚੋਰੀ ਕਰਨ ਆਇਆ। ਕਿਤੇ ਦਾਵ ਨਹੀਂ ਲੱਗਿਆ। ਉਸਨੇ ਵਿਚਾਰ ਕੀਤਾ ਕਿ ਜਿਸਦਾ ਬੈਲ ਚੁਰਾਇਆ ਸੀ, ਉਸਦੇ ਘਰ ਦੇਖਦਾ ਹਾਂ, ਹੋ ਸਕਦਾ ਹੈ ਕੋਈ ਬੈਲ ਲੈ ਆਇਆ ਹੋਵੇ। ਦੇਖਿਆ ਤਾਂ ਦੋ ਬੈਲ ਖਾਗੜਾਂ ਜਿਹੇ ਬੰਨ੍ਹੇ ਸਨ। ਚੋਰ ਨੇ ਦੋਨ੍ਹੋਂ ਚੁਰਾ ਲਏ। ਕਿਸਾਨ ਜਾਗਿਆ ਤਾਂ ਬੈਲ ਚੋਰੀ ਹੋ ਚੁੱਕੇ ਸਨ। ਗੁਰੂ ਜੀ ਨੂੰ ਦੱਸਿਆ ਤਾਂ ਗੁਰੂ ਜੀ ਨੇ ਕਿਹਾ ਕਿ ਬੇਟਾ! ਤੇਰੇ ਘਰ ਚਾਰ ਬੈਲ ਦੇਵੇਗਾ ਭਗਵਾਨ। ਚੋਰ ਕਦੀ ਸੇਠ ਨਹੀਂ ਹੋ ਸਕਦਾ। ਪਾਪ-ਪਾਪ ਇਕੱਠੇ ਕਰਦਾ ਹੈ। ਰਜਾ ਪ੍ਰਮਾਤਮਾਂ ਦੀ, ਆਸ਼ੀਰਵਾਦ ਗੁਰੂਦੇਵ ਦਾ, ਵਰਖਾ ਨੇ ਕਿਸਾਨ ਨੂੰ ਮੌਜ਼ ਕਰ ਦਿੱਤੀ। ਭਗਤ ਕਿਸਾਨ ਦੇ ਕੋਲ ਜ਼ਮੀਨ ਪ੍ਰਾਪਤ ਸੀ, ਪ੍ਰੰਤੂ ਵਰਖਾ ਦੇ ਅਭਾਵ ਕਰਕੇ ਖੇਤੀ ਥੋੜ੍ਹੇ ਖੇਤਰ ਵਿੱਚ ਕਰਦਾ ਸੀ। ਵਰਖਾ ਚੰਗੀ ਹੋ ਗਈ। ਦੋ ਬੈਲ ਮੁੱਲ ਲਏ, ਦੋ ਕਰਜੇ ਉੱਤੇ ਲਏ, ਖੇਤੀ ਅਧਿੱਕ ਜ਼ਮੀਨ ਵਿੱਚ ਕੀਤੀ। ਇੱਕ ਨੌਕਰ ਹਾਲੀ ਰੱਖਿਆ। ਇੱਕ ਸਾਲ ਵਿੱਚ ਸਾਰਾ ਕਰਜਾ ਉੱਤਰ ਗਿਆ। ਬੈਲ ਚਾਰ ਹੋ ਗਏ ਖਾਗੜਾਂ ਜਿਹੇ ਮੋਟੇ-ਮੋਟੇ, ਤਗੜੇ-ਤਗੜੇ। ਮਕਾਨ ਵੀ ਪੱਕਾ ਬਣਾ ਲਿਆ। ਚੋਰ ਦੋ ਸਾਲ ਦੇ ਪਿੱਛੋਂ ਉਧਰ ਗਿਆ ਅਤੇ ਪਹਿਲਾਂ ਉਸੀ ਕਿਸਾਨ ਦੀ ਸਥਿਤੀ ਦੇਖਣ ਗਿਆ। ਚੋਰ ਨੇ ਦੇਖਿਆ ਚਾਰ ਬੈਲ ਸਾਂਢਾਂ ਜਿਹੇ ਬੈਠੇ ਸਨ ਅਤੇ ਚੋਰ ਦੇ ਕੋਲ ਦੋ ਦਿਨ ਦਾ ਆਟਾ ਬਾਕੀ ਸੀ। ਜ਼ਿਆਦਾ ਨਿਰਧੰਨ**

ਹੋ ਗਿਆ ਸੀ। ਚੋਰ ਨੇ ਕਿਸਾਨ ਨੂੰ ਰਾਤਰੀ ਵਿੱਚ ਨੀਂਦ ਤੋਂ ਜਗਾਇਆ ਤਾਂ ਕਿਸਾਨ ਬੋਲਿਆ, ਕੌਣ ਹੈ ਤੂੰ? ਚੋਰ ਨੇ ਕਿਹਾ ਕਿ ਮੈਂ ਚੋਰ ਹਾਂ ਜਿਸਨੇ ਤੇਰੇ ਤਿੰਨ ਬੈਲ ਚੁਰਾਏ ਸਨ। ਕਿਸਾਨ ਬੋਲਿਆ, ਭਾਈ ਸੌਣ ਦੇ। ਚੋਰ ਨੇ ਪੈਰ ਫੜ ਲਏ ਅਤੇ ਬੋਲਿਆ, ਹੇ ਦੇਵਤਾ! ਮੇਰੇ ਤੋਂ ਹੁਣ ਚੋਰੀ ਨਹੀਂ ਹੋ ਰਹੀ। ਇੱਕ ਗੱਲ ਦੱਸ, ਆਪਦਾ ਚੋਰ ਆਪਦੇ ਸਾਹਮਣੇ ਖੜ੍ਹਾ ਹੈ, ਆਪ ਪਕੜ ਵੀ ਨਹੀਂ ਰਹੇ ਹੋ। ਹੇ ਭਾਈ! ਤੇਰਾ ਇੱਕ ਬੈਲ ਮੈਂ ਚੁਰਾਇਆ, ਤੇਰੇ ਘਰ ਅਗਲੇ ਸਾਲ ਦੋ ਬੈਲ ਖਾਗੜਾਂ ਜਿਹੇ ਬੰਨ੍ਹੇ ਸਨ, ਉਹ ਵੀ ਮੈਂ ਚੋਰੀ ਲੈ ਗਿਆ। ਅੱਜ ਦੋ ਸਾਲ ਪਿੱਛੋਂ ਆਪਦੇ ਵਿਹੜੇ ਵਿੱਚ ਚਾਰ ਬੈਲ ਖਾਗੜਾਂ ਜਿਹੇ ਬੰਨ੍ਹੇ ਹਨ। ਮੇਰਾ ਸਰਵਨਾਸ਼ ਹੋ ਚੁੱਕਾ ਹੈ। ਬਾਲਕ ਵੀ ਭੁੱਖੇ ਰਹਿੰਦੇ ਹਨ। ਮੈਨੂੰ ਮਾਰ ਚਾਹੇ ਛੱਡ, ਮੈਨੂੰ ਤੇਰੇ ਵਿਕਾਸ ਦਾ ਰਾਜ ਦੱਸ। ਮੈਂ ਵੀ ਜੱਟ ਕਿਸਾਨ ਹਾਂ, ਜ਼ਮੀਨ ਵੀ ਹੈ। ਨਿਰਧੰਨਤਾ ਬੇਅੰਤ ਹੈ। ਭਗਤ ਕਿਸਾਨ ਨੇ ਉਸਨੂੰ ਕਿਹਾ ਕਿ ਆਪ ਇਸਨਾਨ ਕਰੋ, ਖਾਣਾ ਖਾਓ। ਚੋਰ ਨੇ ਉਂਝ ਹੀ ਕੀਤਾ। ਫਿਰ ਭਗਤ ਉਸ ਚੋਰ ਨੂੰ ਆਸ਼ਰਮ ਵਿੱਚ ਲੈਕੇ ਗਿਆ। ਗੁਰੂਦੇਵ ਨੂੰ ਸਭ ਘਟਨਾ ਦੱਸੀ। ਗੁਰੂਦੇਵ ਨੇ ਚੋਰ ਨੂੰ ਸਮਝਾਇਆ। ਸੱਤ-ਅੱਠ ਦਿਨ ਭਗਤ ਕਿਸਾਨ ਨੇ ਆਪਣੇ ਘਰ ਰੱਖਿਆ ਅਤੇ ਪ੍ਰਤੀਦਿਨ ਗੁਰੂ ਜੀ ਨੂੰ ਮਿਲ ਕੇ ਸਤਿਸੰਗ ਸੁਣਾਇਆ। ਚੋਰ ਨੇ ਦੀਖਿਆ ਲਈ। ਗੁਰੂ ਜੀ ਨੇ ਕਿਹਾ ਬੇਟਾ! ਨਵੇਂ ਭਗਤ ਨੂੰ ਇੱਕ ਬੈਲ ਦੇ ਦੇ ਉਧਾਰਾ। ਖੇਤੀ ਕਰੇਗਾ, ਤੇਰੇ ਪੈਸੇ ਵਾਪਿਸ ਦੇਵੇਗਾ। ਭਗਤ ਨੇ ਕਿਹਾ ਕਿ , ਗੁਰੂ ਜੀ! ਠੀਕ ਹੈ। ਭਗਤ ਕਿਸਾਨ ਨੇ ਨਵੇਂ ਭਗਤ ਨੂੰ ਇੱਕ ਬੈਲ ਦੇ ਦਿੱਤਾ। ਨਵਾਂ ਭਗਤ ਪ੍ਰਤੀਦਿਨ ਮਹੀਨਾ ਸਤਿਸੰਗ ਵਿੱਚ ਆਉਂਦਾ ਸੀ। ਪੂਰੇ ਪਰਿਵਾਰ ਨੂੰ (ਦੀਖਿਆ) ਦਿਲਾ ਦਿੱਤਾ। ਦੋ ਸਾਲ ਵਿੱਚ ਵਿਤੀ ਸਥਿਤੀ ਅੱਛੀ ਹੋ ਗਈ। ਇੱਕ ਬੈਲ + ਤਿੰਨ ਪਹਿਲਾਂ ਵਾਲੇ (ਚੋਰੀ ਵਾਲੇ) ਬੈਲਾਂ ਦੇ ਰੁਪਏ ਲੈਕੇ ਚੋਰ ਭਗਤ ਉਸ ਕਿਸਾਨ ਭਗਤ ਦੇ ਘਰ ਆਇਆ। ਉਸਦੇ ਬੱਚੇ ਵੀ ਨਾਲ ਸਨ। ਕਿਸਾਨ ਭਗਤ ਤੋਂ ਉਸ ਚੋਰ ਭਗਤ ਨੇ ਸਭ ਪੈਸੇ ਦੇਕੇ ਕਿਹਾ ਕਿ ਮੈਨੂੰ ਮਾਅਫ ਕਰਨਾ। ਆਪਦਾ ਉਪਕਾਰ ਮੇਰੀ ਸੱਤ ਪੀੜ੍ਹੀ ਵੀ ਨਹੀਂ ਉਤਾਰ ਪਾਏਗੀ। ਪੁਰਾਣਾ ਭਗਤ ਬੋਲਿਆ ਕਿ ਹੇ ਭਾਈ! ਇਹ ਸਭ ਗੁਰੂਦੇਵ ਜੀ ਦੀ ਕ੍ਰਿਪਾ ਹੈ। ਉਨ੍ਹਾਂ ਦਾ ਵਚਨ ਫਲਿਆ ਹੈ। ਆਪ ਇਹ ਸਭ ਰੁਪਏ ਗੁਰੂ ਜੀ ਨੂੰ ਦਾਨ ਰੂਪ ਵਿੱਚ ਦੇ ਦੇਵੋ। ਮੈਨੂੰ ਤਾਂ ਉਨ੍ਹਾਂ ਨੇ ਪਹਿਲਾਂ ਹੀ ਕਈ ਗੁਣਾਂ ਬੈਲਾਂ ਦੀ ਪੂੰਜੀ ਦੇ ਦਿੱਤੀ ਸੀ। ਮੇਰੇ ਕੰਮ ਦੀ ਨਹੀਂ। ਦੋਨੋਂ ਭਗਤ ਗੁਰੂ ਜੀ ਦੇ ਕੋਲ ਗਏ ਅਤੇ ਸਾਰੀ ਦਾਨ ਰਾਸ਼ੀ ਚਰਣਾਂ ਵਿੱਚ ਰੱਖ ਦਿੱਤੀ। ਗੁਰੂ ਜੀ ਨੇ ਭੋਜਨ-ਭੰਡਾਰਾ (ਲੰਗਰ) ਵਿੱਚ ਲਗਾ ਦਿੱਤੀ,ਸਤਿਸੰਗ ਕੀਤਾ। ਇਸ ਪ੍ਰਕਾਰ ਚੋਰੀ ਦਾ ਧੰਨ ਮੋਰੀ ਵਿੱਚ ਜਾਂਦਾ ਹੈ। ਭਗਤ ਸਦਾ ਫਲਦਾ-ਫੁੱਲਦਾ ਹੈ।

### ➢ "ਸੰਸਕਾਰ ਛੂਤ ਦੇ ਰੋਗ ਦੀ ਤਰ੍ਹਾਂ ਫੈਲਦੇ ਹਨ" :-

ਚੰਗੇ ਤੇ ਬੁਰੇ ਸੰਸਕਾਰ ਸੰਕ੍ਰਮਣ ਰੋਗ ਦੀ ਤਰ੍ਹਾਂ ਫੈਲਦੇ ਹਨ ਜਿਵੇਂ ਭਗਤ ਦੇ ਹੱਥ ਨਾਲ ਬੋਏ ਗਏ ਬੀਜ਼ ਵਿੱਚ ਵੀ ਭਗਤੀ ਸੰਸਕਾਰ ਪ੍ਰੇਵਸ਼ ਹੁੰਦੇ ਹਨ। ਜੋ ਉਸ ਅੰਨ ਨੂੰ ਖਾਂਦਾ ਹੈ, ਉਸ ਵਿੱਚ ਭਗਤੀ ਦੀ ਪ੍ਰੇਰਣਾ ਹੁੰਦੀ ਹੈ।

ਜੇਕਰ ਕੋਈ ਨਸ਼ਾ ਕਰਨ ਵਾਲਾ ਤੇ ਕਿਸ ਪ੍ਰਕਾਰ ਦੇ ਹੋਰ ਵਿਚਾਰਾਂ ਨੂੰ ਮਨ ਵਿੱਚ ਮੰਥਨ ਕਰਦਾ ਹੋਇਆ ਹਾਲੀ ਬੀਜ਼ ਬੀਜ਼ਦਾ ਹੈ ਤਾਂ ਉਸ ਬੀਜ ਵਿੱਚ ਵੀ ਉਸਦੇ ਵਿਚਾਰ ਪ੍ਰਵੇਸ਼ ਹੁੰਦੇ ਹਨ ਜੋ ਉਸ ਅੰਨ ਨੂੰ ਖਾਣ ਵਾਲੇ ਨੂੰ ਪ੍ਰਭਾਵਿਤ ਕਰਦੇ ਹਨ।

ਉਦਾਹਰਣ :- ਇੱਕ ਭੈਣ ਨੇ ਗੁਰੂ ਦੀਖਿਆ ਲੈ ਰੱਖੀ ਸੀ। ਉਸਦੇ ਘਰ ਉੱਤੇ ਗੁਰੂ ਜੀ ਆਏ ਤੇ ਨਾਲ ਹੀ ਇੱਕ ਸ਼ਿਸ਼ ਸੀ। ਉਸ ਭੈਣ ਦੀ ਭੈਣ ਵੀ ਕਿਸੇ ਕੰਮ ਵੱਸ਼ ਉਸ ਦਿਨ ਆ ਗਈ।

ਉਸਦਾ ਦਾਮਾਦ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਸੀ। ਲੜਕੀ ਦੇ ਛੋਟੇ-ਛੋਟੇ ਬੱਚੇ ਸਨ। ਉਹ ਬੁਹਤ ਚਿੰਤਤ ਸੀ। ਰਿਹ-ਰਿਹਕੇ ਵਿਚਾਰ ਉੱਠ ਰਹੇ ਸਨ ਕਿ ਬੇਟੀ ਦਾ ਨਿਰਵਾਹ ਕਿਵੇਂ ਹੋਏਗਾ? ਬੇਟੀ ਤਾਂ ਉਜੜ ਗਈ। ਦੇਵਰ-ਜੇਠ ਕਿਸ ਦੇ ਨਹੀਂ ਹੁੰਦੇ। ਬੱਚਿਆਂ ਨੂੰ ਕੌਣ ਪਾਲੇਗਾ? ਹੇ ਭਗਵਾਨ! ਇਹ ਕੀ ਬਣੀ? ਕਿਹੜੇ ਜੰਨਮ ਦਾ ਪਾਪ ਆੜੇ ਆ ਗਿਆ? ਉਪਦੇਸ਼ੀ ਭੈਣ ਭੋਜਨ ਬਣਾਉਣ ਲੱਗੀ ਤਾਂ ਉਸਦੀ ਸਹਾਇਤਾ ਕਰਨ ਲੱਗੀ। ਜ਼ਿਆਦਾ ਭੋਜਨ ਬਣਾਉਣ ਉਸ ਭੈਣ ਨੇ ਬਣਾਇਆ ਜਿਸਦਾ ਜਵਾਈ ਮਰ ਗਿਆ ਸੀ। ਸੰਤ-ਭਗਤ ਖਾਣਾ ਖਾਕੇ ਸੌਂ ਗਏ। ਸਵੇਰੇ ਭਗਤ ਨੇ ਗੁਰੂ ਦੇਵ ਜੀ ਨੂੰ ਕਿਹਾ ਕਿ ਹੇ ਗੁਰੂਦੇਵ! ਅੱਜ ਰਾਤਰੀ ਵਿੱਚ ਨੀਂਦ ਦੇ ਦੌਰਾਨ ਮਨ ਬੁਹਤ ਦੁੱਖੀ ਰਿਹਾ। ਜਿਵੇਂ ਮੇਰਾ ਦਾਮਾਦ ਮਰ ਗਿਆ। ਬੇਟੀ ਦੇ ਛੋਟੇ-ਛੋਟੇ ਬੱਚੇ ਹਨ। ਉਨ੍ਹਾਂ ਦੀ ਬੇਹੱਦ ਚਿੰਤਾ ਸਤਾਉਂਦੀ ਰਹੀ। ਇਨ੍ਹਾਂ ਦਾ ਕੀ ਹੋਏਗਾ? ਕਿਵੇਂ ਨਿਰਵਾਹ ਹੋਏਗਾ? ਗੁਰੂ ਜੀ ਨੇ ਆਪਣੀ ਸ਼ਿਸ਼ਾਂ ਨੂੰ ਪੁੱਛਿਆ ਕਿ ਬੇਟੀ! ਰਾਤ ਦਾ ਭੋਜਨ ਕਿਸਨੇ ਬਣਾਇਆ ਸੀ? ਉਸਨੇ ਉੱਤਰ ਦਿੱਤਾ ਕਿ ਮੇਰੀ ਛੋਟੀ ਭੈਣ ਆਈ ਹੈ, ਉਸਨੇ ਬਣਾਇਆ ਸੀ। ਸੰਤ ਨੇ ਪੁੱਛਿਆ ਕਿ ਉਸਨੂੰ ਕੋਈ ਕਸਟ ਹੈ ਕੀ? ਸ਼ਿਸ਼ਾਂ ਨੇ ਉੱਤਰ ਦਿੱਤਾ ਕਿ ਗੁਰੂਦੇਵ! ਕਸ਼ਟ ਤਾਂ ਬੁਹਤ ਜਿਆਦਾ ਹੈ ਲੜਕੀ ਦੇ ਛੋਟੇ-ਛੋਟੇ ਬੱਚੇ ਹਨ। ਦਾਮਾਦ ਦੀ ਮ੍ਰਿਤੂ ਹੋ ਗਈ ਹੈ। ਸਾਰਾ-ਸਾਰਾ ਦਿਨ ਮੇਰੀ ਭੈਣ ਇਸੀ ਚਿੰਤਾ ਵਿੱਚ ਰਿਹੰਦੀ ਹੈ। ਦਿਨ ਵਿੱਚ ਕਈ-ਕਈ ਵਾਰ ਕਹਿੰਦੀ ਰਹਿੰਦੀ ਹੈ ਕਿ ਬੇਟੀ ਦਾ ਕੀ ਹੋਏਗਾ? ਕਿਵੇਂ ਬੱਚਿਆਂ ਦਾ ਪਾਲਣ ਕਰੇਗੀ?

ਗੁਰੂ ਜੀ ਨੇ ਸ਼ਿਸ਼ ਨੂੰ ਕਿਹਾ ਕਿ ਉਸ ਬੇਟੀ ਦੇ ਵਿਚਾਰ ਭੋਜਨ ਵਿੱਚ ਪ੍ਰਵਿਸ਼ਟ ਹੋਏ ਅਤੇ ਖਾਣ ਵਾਲੇ ਨੂੰ ਪ੍ਰਭਾਵਿਤ ਕੀਤਾ। ਮੈਨੂੰ ਵੀ ਇਹੀ ਪ੍ਰੇਸ਼ਾਨੀ ਸਾਰੀ ਰਾਤ ਰਹੀ ਸੀ। ਇਸ ਪ੍ਰਕਾਰ ਜੇਕਰ ਭਗਤੀ ਨਾਮ-ਸਿਮਰਨ ਜਾਂ ਆਰਤੀ ਜਾਂ ਸੰਤਾਂ ਦੀ ਬਾਣੀ ਦਾ ਮੰਨਣ ਕਰਦੇ-ਕਰਦੇ ਭੋਜਨ ਬਣਾਇਆ ਜਾਏ ਤਾਂ ਖਾਣ ਵਾਲੇ ਵਿੱਚ ਇਹ ਸੰਸਕਾਰ ਚੰਗੀ ਪ੍ਰੇਰਣਾ ਕਰਦੇ ਹਨ। ਭਗਤੀ ਦੀ ਰੁਚੀ ਵੱਧਦੀ ਹੈ। ਕੋਈ ਹਾਲੀ ਗਾਣੇ-ਰਾਗਨੀ ਗਾਉਂਦਾ ਹੋਇਆ ਬੀਜ਼ ਬੀਜ਼ਦਾ ਹੈ ਜਾਂ ਖਾਣਾ ਬਣਾਉਣ ਵਾਲੀ ਗਾਣੇ ਜਾਂ ਰਾਗਨੀ ਗਾਉਂਦੀ ਹੋਈ ਭੋਜਨ ਬਣਾਉਂਦੀ ਹੈ ਤਾਂ ਉਸ ਅੰਨ ਵਿੱਚ ਉਹ ਸੰਸਕਾਰ ਪ੍ਰਵੇਸ਼ ਹੋ ਜਾਂਦੇ ਹਨ। ਉਸਨੂੰ ਖਾਣ ਵਾਲੇ ਦਾ ਸੁਭਾਅ ਵੀ ਉਸ ਪ੍ਰਕਾਰ ਬਕਵਾਸ ਕਰਨ ਨੂੰ ਪ੍ਰੇਰਿਤ ਹੁੰਦਾ ਹੈ ਜਿਸਦਾ ਪ੍ਰਣਾਮ ਵਰਤਮਾਨ (1997 ਦੇ ਆਸਪਾਸ) ਵਿੱਚ ਦਿਖਾਈ ਦੇ ਰਿਹਾ ਹੈ। ਅੱਛਾਈ ਵਿੱਚ ਘੱਟ ਬੁਰਾਈ ਵਿੱਚ ਜਿਆਦਾ ਸੰਖਿਆ ਵਿੱਚ ਮਾਨਵ ਲੱਗਾ ਹੈ।

ਜੇਕਰ ਸੰਤਾਂ ਦੀ ਬਾਣੀ-ਪਾਠ-ਸਿਮਰਨ ਕਰਨ ਵਾਲਿਆਂ ਦੀ ਸੰਖਿਆ ਜ਼ਿਆਦਾ ਹੋ ਜਾਏਗੀ ਤਾਂ ਵਾਤਾਵਰਣ ਭਗਤੀਮਈ ਹੋ ਜਾਏਗਾ। ਪ੍ਰਤੇਕ ਵਿਅਕਤੀ ਦੇ ਮਨ ਵਿੱਚ ਭਗਤ ਜਿਹੇ ਭਾਵ ਉਪਜਣਗੇ। ਉਸ ਵਾਤਾਵਰਣ ਨੂੰ ਬਣਾਉਣ ਦੇ ਲਈ ਘਰ-ਘਰ ਵਿੱਚ ਆਰਤੀ, ਰਮੈਣੀ ਤੇ ਨਿੱਤ-ਨਿਯਮ ਚਲਣਾ ਚਾਹੀਦਾ ਹੈ। ਗੁਰੂ ਤੋਂ ਦੀਖਿਆ ਲੈਕੇ ਨਾਮ ਦਾ ਸਿਮਰਣ ਕਰਨਾ ਚਾਹੀਦਾ ਹੈ। ਗੁਰੂ ਤੋਂ ਦੀਖਿਆ ਲੈਕੇ ਨਾਮ ਸਿਮਰਣ ਕਰਨਾ ਚਾਹੀਦਾ ਹੈ ਜਿਸ ਨਾਲ ਵਾਤਾਵਰਣ ਵਿੱਚ ਭਗਤੀ ਦੇ ਵਿਚਾਰਾਂ ਦੇ ਤੱਤਵ ਜ਼ਿਆਦਾ ਭਰ ਜਾਣਗੇ ਤੇ ਬੁਰੇ ਸੰਸਕਾਰਾਂ ਵਾਲੇ ਵਿਚਾਰ ਉੱਪਰ ਉੱਠ ਜਾਣਗੇ। ਭਗਤੀ ਸੰਸਕਾਰ ਆਕਸੀਜਨ ਜਾਣੋਂ ਤੇ ਬੁਰੇ ਵਿਚਾਰ ਕਾਰਬਨ-ਡਾਈਆਕਸਾਈਡ ਸਮਝੋਂ। ਆਕਸੀਜਨ ਰੂਪੀ ਭਗਤੀ ਸੰਸਕਾਰ ਦੇ ਸਿਲੰਡਰ ਦੇ ਸਿਲੰਡਰ ਖੋਲਣੇ ਪੈਣਗੇ ਜਾਣੀ ਸਦਗ੍ਰੰਥ ਸਾਹਿਬ ਦੇ ਪਾਠ ਉੱਤੇ ਪਾਠ ਕਰਨੇ ਪੈਣਗੇ ਤੇ ਤਿੰਨੋਂ ਸਮੇਂ ਦੀ ਸੰਧਿਆ (ਨਿੱਤ ਕਰਮ) ਕਰਨੇ ਹੋਣਗੇ। ਸਿਮਰਨ ਕਰਨਾ ਹੋਏਗਾ। ਭਗਤੀ ਕਰਨ ਵਾਲਿਆਂ ਦੀ ਸੰਖਿਆ ਵਧੇਗੀ ਤਾਂ ਭਗਤੀ ਦੇ ਵਿਚਾਰ ਵੀ ਪ੍ਰਿਥਵੀ ਉੱਤੇ ਜ਼ਿਆਦਾ ਫੈਲਣਗੇ ਜਿੰਨ੍ਹਾਂ ਤੋਂ ਹਰੇਕ ਦੇ ਮਨ ਵਿੱਚ ਸ਼ਾਂਤੀ ਦਾ ਅਭਾਸ਼ ਹੋਏਗਾ। ਸਤਿਸੰਗ ਕਰਨ ਕਿਸੇ ਦੇ ਘਰ ਜਾਂਦੇ ਸਨ ਤਾਂ ਪਹਿਲੇ ਦਿਨ ਤਾਂ ਸਾਡਾ ਵੀ ਮਨ ਅਸ਼ਾਂਤ-ਜਿਹਾ ਹੋ ਜਾਂਦਾ ਸੀ। ਫਿਰ ਹਰੇਕ

ਭਗਤ ਆਪਣੀ-ਆਪਣੀ ਰਮੈਣੀ, ਸਵੇਰੇ ਦੇ ਨਿੱਤ-ਨਿਯਮ, ਸ਼ਾਮ ਦੀ ਆਰਤੀ ਤੇ ਸਿਮਰਨ ਕਰਦੇ, ਫਿਰ ਸਤਿਸੰਗ ਸੁਣਾਉਂਦਾ, ਤਦ ਉਸ ਘਰ ਤੋਂ ਬੁਰੇ ਵਿਚਾਰ (ਕੁਸੰਸਕਾਰ) ਨਿੱਕਲ ਜਾਂਦੇ। ਸੁਭ ਸੰਸਕਾਰਾਂ ਦੀ ਅਧਿੱਕਤਾ ਹੋਣ ਕਰਕੇ ਮਨ ਸ਼ਾਂਤ ਹੁੰਦਾ। ਜਦ ਅਸੀਂ ਸਤਿਸੰਗ ਜਾਂ ਪਾਠ ਕਰਕੇ ਅਗਲੇ ਪਿੰਡ ਜਾਣ ਲੱਗਦੇ ਸੀ ਤਾਂ ਪੂਰਾ ਪਰਿਵਾਰ ਰੋਣ ਲੱਗ ਜਾਂਦਾ ਸੀ। ਉਨ੍ਹਾਂ ਨੂੰ ਇੰਨੀ ਸ਼ਾਂਤੀ ਸੰਤ ਭਗਤਾਂ ਦੇ ਸੰਗ ਵਿੱਚ ਮਿਲਦੀ ਸੀ। ਉਨ੍ਹਾਂ ਸੰਸਕਾਰਾਂ ਦਾ ਪ੍ਰਭਾਵ ਮਹੀਨਿਆਂ ਰਹਿੰਦਾ ਹੈ। ਜੇਕਰ ਨਾਮ ਲੈਕੇ ਪ੍ਰਤੀਦਿਨ ਦੀ ਤਿੰਨੋਂ ਸੰਧਿਆ ਸਿਮਰਨ ਪਰਿਵਾਰ ਦੇ ਲੋਕ ਕਰਨ ਲੱਗ ਜਾਣ ਤਾਂ ਉਹ ਸ਼ਾਂਤੀ ਸਦਾ ਬਣੀ ਰਹਿੰਦੀ ਹੈ।

❖ ਜੋ ਬੀੜੀ-ਹੁੱਕਾ ਵਿੱਚ ਤੰਬਾਕੂ (ਤੰਬਾਕੂ) ਪੀਂਦਾ ਹੈ ਅਤੇ ਉਹ ਬੀਜ਼ ਬੀਜ਼ਦਾ ਹੈ ਤਾਂ ਉਸ ਅੰਨ ਵਿੱਚ ਵੀ ਤੰਬਾਕੂ ਦੀ ਵਾਸਨਾ (ਸੂਖਸ਼ਮ ਤੱਤਵ) ਪ੍ਰਵੇਸ਼ ਕਰ ਜਾਂਦੇ ਹਨ। ਉਸ ਅੰਨ ਨੂੰ ਖਾਣ ਵਾਲੇ ਵਿੱਚ ਵੀ ਤੰਬਾਕੂ ਸੇਵਨ ਕਰਨ ਦੀ ਪ੍ਰੇਰਣਾ ਬਣ ਜਾਂਦੀ ਹੈ। ਜਿਸ ਕਾਰਨ ਨਸ਼ਾ ਤੇਜੀ ਨਾਲ ਯੁਵਕਾਂ ਵਿੱਚ ਵਧ ਰਿਹਾ ਹੈ। ਜਦ ਤੱਕ ਬੱਚੇ ਹਨ, ਤਦ ਤੱਕ ਤਾਂ ਮਾਤਾ-ਪਿਤਾ-ਚਾਚਾ-ਤਾਊ, ਦਾਦਾ ਜੀ ਦੇ ਡਰ ਨਾਲ ਤੰਬਾਕੂ ਸੇਵਨ ਨਹੀਂ ਕਰਦੇ, ਪ੍ਰੰਤੂ ਯੁਵਾ ਹੁੰਦੇ ਹੀ ਉਹ ਸੰਸਕਾਰ ਪ੍ਰਬਲ ਹੋ ਜਾਂਦੇ ਹਨ ਅਤੇ ਨਸ਼ੇ ਦੀ ਆਦਤ ਜ਼ਲਦੀ ਪੈ ਜਾਂਦੀ ਹੈ। ਮੇਰਾ ਉਦੇਸ਼ ਹੈ ਕਿ ਮਾਨਵ ਸਮਾਜ ਤੋਂ ਨਸ਼ਾ ਤੇ ਹੋਰ ਸਾਰੀਆਂ ਬੁਰਾਈਆਂ ਜੜ੍ਹ ਤੋਂ ਸਮਾਪਤ ਕਰਕੇ ਧਰਤੀ ਉੱਤੇ ਸਵਰਗ ਬਣਾਊਂ। ਪ੍ਰਮਾਤਮਾ ਕਬੀਰ ਜੀ ਦਾ ਕਿਹਾ ਵਚਨ ਸਾਕਾਰ ਹੋਇਆ ਦੇਖਣਾ ਚਾਹੁੰਦਾ ਹਾਂ। ਉਨ੍ਹਾਂ ਦੀ ਪ੍ਰੇਰਣਾ ਸ਼ਕਤੀ ਨਾਲ ਇਹ ਅਣਮੋਲ ਕਾਰਜ ਸਫਲ ਹੋ ਸਕਦਾ ਹੈ। ਇਹ ਦਾਸ ਤੇ ਮੇਰੇ ਅਨੁਆਈ ਸੱਚੀ ਨੀਅਤ ਨਾਲ ਇਸ ਮਿਸ਼ਨ ਦੀ ਸਫਲਤਾ ਦੇ ਲਈ ਯਤਨਸ਼ੀਲ ਹਨ। ਸਫਲਤਾ ਦੀ ਪੂਰੀ ਆਸ਼ਾ ਹੈ।

## "ਸੰਸਾਰਿਕ ਚੀਂ-ਚੂੰ ਵਿੱਚ ਹੀ ਭਗਤੀ ਕਰਨੀ ਪਵੇਗੀ"

ਇੱਕ ਥਾਣੇਦਾਰ ਘੋੜੀ ਉੱਤੇ ਸਵਾਰ ਹੋਕੇ ਆਪਣੇ ਖੇਤਰ ਵਿੱਚ ਕਿਸ ਕਾਰਜਵੱਸ਼ ਜਾ ਰਿਹਾ ਸੀ ਜੇਠ (June) ਦਾ ਮਹੀਨਾ, ਦਿਨ ਦੇ ਇੱਕ ਵਜੇ ਦੀ ਗਰਮੀਂ। ਹਰਿਆਣਾ ਪ੍ਰਾਂਤ। ਇੱਕ ਕਿਸਾਨ ਅਰਹਟ ਦੀ ਸਿੰਜਾਈ ਕਰ ਰਿਹਾ ਸੀ। ਬੈਲਾਂ ਦੁਆਰਾ ਕੋਹਲੂ ਦੀ ਤਰ੍ਹਾਂ ਅਰਹਟ ਨੂੰ ਚਲਾਇਆ ਜਾਂਦਾ ਸੀ। ਬਾਲਟੀਆਂ ਦੀ ਲੜੀ (Chain) ਜੋ ਪੁਲੀ (ਚੱਕਰੀ) ਦੇ ਉੱਪਰ ਸੀ ਜਿਸ ਨਾਲ ਖੂਹ ਤੋਂ ਪਾਣੀ ਕੱਢਕੇ ਖੇਤ ਵਿੱਚ ਜਾਣ ਵਾਲੀ ਨਾਲੀ ਵਿੱਚ ਡਿੱਗਦਾ ਸੀ। ਅਰਹਟ ਦੇ ਚੱਲਣ ਨਾਲ ਜੋਰ-ਜੋਰ ਦੀ ਚੀਂ-ਚੂੰ ਦੀ ਆਵਾਜ਼ ਹੋ ਰਹੀ ਸੀ। ਦਰੋਗਾ ਤੇ ਘੋੜੀ ਦੋਨ੍ਹੋਂ ਪਿਆਸ ਨਾਲ ਵਿਆਕੁਲ ਸਨ। ਥਾਣੇਦਾਰ ਨੇ ਪਾਣੀ ਪੀਣ ਤੇ ਘੋੜੀ ਨੂੰ ਪਿਲਾਉਣ ਦੇ ਲਈ ਅਰਹਟ ਦੇ ਵੱਲ ਪ੍ਰਸਥਾਨ ਕੀਤਾ। ਅਰਹਟ ਨਾਲ ਹੋ ਰਹੀ ਜੋਰ-ਜੋਰ ਦੀ ਚੀਂ-ਚੂੰ ਦੀ ਆਵਾਜ਼ ਨਾਲ ਘੋੜੀ ਫੜਕ (ਡਰਕੇ ਦੂਰ ਭੱਜ) ਗਈ। ਥਾਣੇਦਾਰ ਨੇ ਕਿਸਾਨ ਨੂੰ ਕਿਹਾ ਕਿ ਇਸ ਚੀਂ-ਚੂੰ ਨੂੰ ਬੰਦ ਕਰ। ਕਿਸਾਨ ਨੇ ਬੈਲਾਂ ਨੂੰ ਰੋਕ ਦਿੱਤਾ। ਅਰਹਟ ਚਲਣਾ ਬੰਦ ਹੋ ਗਿਆ। ਖੂਹ ਤੋਂ ਪਾਣੀ ਨਿਕਲਣਾ ਵੀ ਬੰਦ ਹੋ ਗਿਆ। ਜੋ ਪਾਣੀ ਪਹਿਲਾਂ ਨਿਕਲਿਆ ਸੀ, ਉਸਨੂੰ ਜ਼ਮੀਨ ਨੇ ਆਪਣੇ ਅੰਦਰ ਸਮਾ ਲਿਆ। ਦਰੋਗਾ ਘੋੜੀ ਨੂੰ ਨਿਕਟ ਲਿਆਇਆ ਤਾਂ ਦੇਖਿਆ ਕਿ ਨਾਲੀ ਵਿੱਚ ਪਾਣੀ ਨਹੀਂ ਸੀ। ਦਰੋਗਾ ਨੇ ਕਿਹਾ, ਹੇ ਕਿਸਾਨ! ਪਾਣੀ ਕੱਢ। ਕਿਸਾਨ ਨੇ ਬੈਲ ਚਲਾ ਦਿੱਤੇ, ਅਰਹਟ ਨਾਲ ਚੀਂ-ਚੂੰ ਦੀ ਆਵਾਜ਼ ਅਤੇ ਪਾਣੀ ਦੋਨ੍ਹੋਂ ਚੱਲਣ ਲੱਗੇ। ਘੋੜੀ ਫਿਰ ਫੜਕ ਗਈ ਅਤੇ ਇੱਕ ਏਕੜ (200 ਫੁੱਟ) ਦੀ ਦੂਰ ਉੱਪਰ ਜਾਕੇ ਰੁਕੀ। ਦਰੋਗਾ ਉੱਪਰ ਬੈਠਾ ਸੀ। ਦਰੋਗਾ ਨੇ ਫਿਰ ਕਿਹਾ ਕਿ ਕਿਸਾਨ! ਸ਼ੋਰ ਬੰਦ ਕਰ। ਕਿਸਾਨ ਨੇ ਬੈਲ ਰੋਕ ਦਿੱਤੇ, ਪਾਣੀ ਨਾਲੀ ਤੋਂ ਜ਼ਮੀਨ ਵਿੱਚ ਜਾਂਦੇ ਹੀ ਸਮਾਪਤ ਸੀ। ਘੋੜੀ ਨੂੰ ਨਿਕਟ ਲਿਆਇਆ, ਪਾਣੀ ਨਹੀਂ ਮਿਲਿਆ ਤਾਂ ਫਿਰ ਪਾਣੀ ਨਿਕਲਣ ਦਾ ਆਦੇਸ਼ ਦਿੱਤਾ। ਅਰਹਟ ਚਲਦੇ ਹੀ ਘੋੜੀ ਦੌੜ ਗਈ। ਕਿਸਾਨ ਨੇ ਕਿਹਾ ਕਿ ਦਰੋਗਾ ਸੀ! ਇਸ ਅਰਹਟ ਦੀ ਚੀਂ-ਚੂੰ ਵਿੱਚ ਹੀ ਪਾਣੀ ਪੀਣਾ ਪਵੇਗਾ, ਨਹੀਂ ਤਾਂ ਦੋਨ੍ਹੋਂ ਮਰੋਗੇ। ਦਰੋਗਾ ਘੋੜੀ

ਤੋਂ ਉਤਰਿਆ, ਲਗਾਮ ਫੜਕੇ ਧੀਰੇ-ਧੀਰੇ ਘੋੜੀ ਨੂੰ ਨਿਕਟ ਲਿਆਇਆ, ਚਲਦੇ ਅਰਹਟ ਵਿੱਚ ਹੀ ਦੋਨ੍ਹਾਂ ਨੇ ਪਾਣੀ-ਪੀਤਾ ਅਤੇ ਜੀਵਨ ਰੱਖਿਆ ਕੀਤੀ। ਇਸਲਈ ਸੰਸਾਰਿਕ ਕਾਰਜਾਂ ਨੂੰ ਕਰਦੇ-ਕਰਦੇ ਹੀ ਭਗਤੀ, ਦਾਨ-ਧਰਮ, ਸਿਮਰਨ ਕਰਨਾ ਪਵੇਗਾ, ਜ਼ਰੂਰ ਕਰੋ।

### ❖ ਹੁਣ ਭਗਤੀ ਨਾਲ ਕੀ ਹੋਏਗਾ? ਉਮਰ ਤਾਂ ਥੋੜੀ ਜਿਹੀ ਬਾਕੀ ਹੈ।

ਜ਼ਿਲ੍ਹਾ ਜੀਂਦ ਵਿੱਚ ਪਿੰਡ 'ਮਨੋਰਪੁਰ' ਵਿੱਚ ਭਗਤ ਰਾਜਕੁਮਾਰ ਜੀ ਦੇ ਘਰ ਤਿੰਨ ਦਿਨ ਦਾ ਪਾਠ ਤੇ ਸਤਿਸੰਗ ਹੋ ਰਿਹਾ ਸੀ। ਪਿੰਡ ਵਿੱਚ ਪੁਰਸ਼ ਸਤਿਸੰਗ ਨੂੰ ਪਾਖੰਡ ਮੰਨਦੇ ਹਨ ਕਿਉਂਕਿ ਪੁਰਾਣੇ ਜ਼ਮਾਨੇ ਵਿੱਚ ਸਤਿਸੰਗ ਦਾ ਆਯੋਜਨ ਬਿਰਧ ਇਸਤਰੀਆਂ ਕਰਦੀਆਂ ਸਨ। ਰਾਤ ਵਿੱਚ ਸਤਿਸੰਗ ਕਰਦੀਆਂ ਸਨ, ਦਿਨ ਵਿੱਚ ਪੁੱਤਰਬਧੂ ਨੂੰ ਭਾਈ-ਭਤੀਜੀਆਂ ਨੂੰ ਗਾਲੀਆਂ ਨਾਲ ਕੋਸਦੀਆਂ (ਬਦ-ਦੁਆਵਾਂ ਦਿੰਦੀਆਂ) ਸੀ। ਕਈ-ਕਈ ਤਾਂ ਦੂਸਰੇ ਦੇ ਬਿਟੋੜੇ ਤੋਂ ਗੋਸੇ (ਉਪਲੇ) ਤੱਕ ਚੁਰਾ ਲੈਂਦੀਆਂ ਸੀ। ਕਦੀ ਫੜੀਆਂ ਜਾਂਦੀਆਂ ਤਾਂ ਬਦਨਾਮੀ ਬੁਹਤ ਹੁੰਦੀ ਸੀ। ਇਸੀ ਤਰ੍ਹਾਂ ਦੀਆਂ ਘਟਨਾਵਾਂ ਨਾਲ ਸਤਿਸੰਗ ਨਾਮ ਨਾਲ ਲੋਕਾਂ ਨੂੰ ਐਲਰਜੀ ਸੀ। ਭਗਤ ਰਾਜਕੁਮਾਰ ਜੀ ਦੇ ਪੂਰੇ ਪਰਿਵਾਰ ਨੇ ਦੀਖਿਆ ਲੈ ਰੱਖੀ ਸੀ। ਉਨ੍ਹਾਂ ਨੂੰ ਪਤਾ ਸੀ ਕਿ ਇਹ ਸਤਿਸੰਗ ਭਿੰਨ ਹੈ। ਜਦ ਭਗਤ ਰਾਜਕੁਮਾਰ ਜੀ ਦੇ ਪਿਤਾ ਜੀ ਨੂੰ ਪਤਾ ਚੱਲਿਆ ਕਿ ਸਾਡੇ ਘਰ ਵਿੱਚ ਬੇਟਾ ਸਤਿਸੰਗ ਕਰਾ ਰਿਹਾ ਹੈ ਤਾਂ ਬੁਹਤ ਬੇਝਜਤੀ ਮੰਨੀ ਅਤੇ ਸੋਚਿਆ ਕਿ ਪਿੰਡ ਕੀ ਕਹੇਗਾ? ਇਸਲਈ ਉਹ ਵਿਰਧ ਤਿੰਨ ਦਿਨ ਤੱਕ ਆਪਣੇ ਵੱਡੇ ਬੇਟੇ ਦੇ ਘਰ ਨਹੀਂ ਆਇਆ। ਛੋਟੇ ਬੇਟੇ ਦੇ ਘਰ ਚੌਬਾਰੇ ਵਿੱਚ ਰਿਹਾ। ਦਿਨ ਵਿੱਚ ਖੇਤਾਂ ਵਿੱਚ ਚਲਿਆ ਜਾਂਦਾ, ਰਾਤਰੀ ਵਿੱਚ ਚੌਬਾਰੇ ਵਿੱਚ ਹੁੱਕਾ ਪੀਵੇ ਅਤੇ ਦੁੱਖ ਮੰਨਾਵੇ ਕਿ ਇਹ ਕੈਸੇ ਦਿਨ ਦੇਖ ਰਿਹਾ ਹਾਂ।

ਰਾਤਰੀ ਵਿੱਚ ਦਾਸ (ਲੇਖਕ) ਨੇ ਸਤਿਸੰਗ ਕੀਤਾ। ਲਾਊਡ ਸਪੀਕਰ ਲਗਾ ਰੱਖਿਆ ਸੀ। ਰਾਜਕੁਮਾਰ ਦੇ ਲੜਕੇ ਨੂੰ ਪਤਾ ਸੀ ਕਿ ਦਾਦਾ ਜੀ ਉੱਪਰ ਚੌਬਾਰੇ ਵਿੱਚ ਹਨ। ਉਸਨੇ ਇੱਕ ਸਪੀਕਰ ਦਾ ਮੁੱਖ ਦਾਦਾ ਜੀ ਦੇ ਚੌਬਾਰੇ ਦੇ ਵੱਲ ਕਰ ਦਿੱਤਾ। ਸਤਿਸੰਗ ਦਾ ਵਚਨ ਸੁਣਨਾ ਬਿਰਧ ਦੀ ਮਜਬੂਰੀ ਬਣ ਗਈ। ਦੋ ਦਿਨ ਸਤਿਸੰਗ ਸੁਣਕੇ ਵਿਰਧ ਤੀਸਰੇ ਦਿਨ ਪਾਠ ਦੇ ਭੋਗ ਉੱਤੇ ਰਾਜਕੁਮਾਰ ਜੀ ਦੇ ਘਰ ਆ ਗਿਆ। ਰਾਜਕੁਮਾਰ ਜੀ ਦੀ ਪਤਨੀ ਨੇ ਦੱਸਿਆ ਕਿ ਮੈਂ ਸੋਚਿਆ ਸੀ ਕਿ ਬੁੱਢਾ ਗੱਲ ਵਿਗਾੜਨ ਆਇਆ ਹੈ। ਮਹਾਰਾਜ ਜੀ ਨੂੰ ਗਲਤ ਬੋਲੇਗਾ। ਪਾਠ ਦਾ ਭੋਗ ਲਗਾਉਣ ਦੇ ਪਿੱਛੋਂ ਰਾਜਕੁਮਾਰ ਜੀ ਦੇ ਪਿਤਾ ਜੀ ਮੇਰੇ ਸਾਹਮਣੇ ਬੈਠ ਗਏ ਅਤੇ ਕਹਿਣ ਲੱਗੇ, ਮਹਾਰਾਜ ਜੀ! ਮੈਂ ਤਾਂ ਇਸ ਸਤਿਸੰਗ ਤੋਂ ਬਹੁਤ ਨਾਰਾਜ਼ ਸੀ, ਪ੍ਰੰਤੂ ਦੋ ਦਿਨ ਆਪਦੀ ਗੱਲ ਸੁਣੀ, ਮੈਨੂੰ ਝੰਜੋੜਕੇ ਰੱਖ ਦਿੱਤਾ। ਮੈਂ ਤਾਂ ਮਨੁੱਖ ਜੀਵਨ ਦਾ ਪੂਰਾ ਹੀ ਨਾਸ਼ ਕਰ ਦਿੱਤਾ। ਮੈਂ ਅੱਠ ਏਕੜ ਜ਼ਮੀਨ ਹੋਰ ਮੁੱਲ ਲੈ ਲਈ, ਦੋਨੋਂ ਬੇਟਿਆਂ ਨੂੰ ਪਾਲਿਆ-ਪੋਸਿਆ, ਦਿਨ-ਰਾਤ ਖੇਤੀ ਦੇ ਕੰਮ ਵਿੱਚ ਲੱਗਿਆ ਰਿਹਾ। ਆਪਦੇ ਵਿਚਾਰਾਂ ਤੋਂ ਪਤਾ ਚੱਲਿਆ ਕਿ ਮੈਂ ਤਾਂ ਜੀਵਨ ਨਾਸ਼ ਕਰ ਦਿੱਤਾ। ਹੁਣ 75 ਸਾਲ ਦੀ ਉਮਰ ਹੋ ਚੁੱਕੀ ਹੈ। ਹੁਣ ਭਗਤੀ ਨਾਲ ਕੀ ਬਣੇਗਾ? ਇਹ ਗੱਲ ਕਿਹਕੇ ਉਹ ਬਿਰਧ ਰੋਣ ਲੱਗਾ। ਹਿਚਕੀ ਲੱਗ ਗਈ। ਮੈਂ ਉਨ੍ਹੂੰ ਦਿਲਾਸਾ ਦਿੰਦੇ ਕਿਹਾ ਕਿ ਆਪ ਵਿਸ਼ਵਾਸ਼ ਕਰੋ ਹੁਣ ਵੀ ਕੁਝ ਨਹੀਂ ਵਿਗੜਿਆ ਹੈ। ਇੱਕ ਉਦਾਹਰਨ ਤਾਂ ਗੁਰੂ ਜੀ ਤੋਂ ਇਸ ਦਾਸ (ਰਾਮਪਾਲ ਦਾਸ) ਨੇ ਸੁਣਿਆ ਸੀ। ਦੱਸਿਆ ਕਿ ਜਿਵੇਂ ਖੂਹ ਵਿੱਚ ਬਾਲਟੀ ਛੁੱਟ ਗਈ ਹੋਵੇ ਅਤੇ ਉਸਦੀ ਨੇਜੂ (ਰੱਸੀ ਜੋ ਬਾਲਟੀ ਨਾਲ ਬੰਨ੍ਹੀਂ ਜਾਂਦੀ ਹੈ, ਜਿਸ ਤੋਂ ਬਾਲਟੀ ਦੁਆਰਾ ਖੂਹ ਤੋਂ ਪਾਣੀ ਕੱਢਿਆ ਜਾਂਦਾ ਹੈ। ਪੁਰਾਣੇ ਸਮੇਂ ਵਿੱਚ ਖੂਹ ਲਗਭਗ 100-150 ਫੁੱਟ ਗਿਹਰੇ ਹੁੰਦੇ ਸਨ।) ਵੀ ਖੂਹ ਵਿੱਚ ਜਾ ਰਹੀ ਹੋ। ਜੇਕਰ ਦੌੜਕੇ ਨੇਜੂ ਨੂੰ ਫੜਣ ਦੀ ਕੋਸ਼ਿਸ਼ ਕਰਨ ਨਾਲ ਨੇਜੂ ਦੀ ਪੂੰਛ (ਅੰਤਿਮ ਸਿਰਾ) ਵੀ ਹੱਥ ਵਿੱਚ ਆ ਜਾਏ ਤਾਂ ਕੁਝ ਵੀ ਨਹੀਂ ਗਿਆ। ਬਾਲਟੀ ਵੀ ਮਿਲ

ਗਈ ਅਤੇ ਪਾਣੀ ਵੀ ਪ੍ਰਾਪਤ ਹੋ ਗਿਆ। ਜੇਕਰ ਇਹ ਵਿਚਾਰ ਕਰੇ ਕਿ ਬਾਲਟੀ ਤਾਂ ਗਈ, ਜਾਣ ਦੇ ਤਾਂ ਮੂਰਖਤਾ ਹੈ। ਇਸ ਪ੍ਰਕਾਰ ਆਪਦੀ ਉਮਰ ਰੂਪੀ ਨੇਜ਼ੂ ਦੀ ਪੂਛੜੀ (End) ਬਚੀ ਹੈ। ਹੁਣ ਦੀਖਿਆ ਲੈਕੇ ਸਾਰੇ ਨਸ਼ਾ ਤਿਆਗਕੇ ਮਰਿਅਦਾ ਵਿੱਚ ਰਿਹਕੇ ਸਾਧਨਾ ਕਰੋ, ਮੋਖਸ਼ ਹੋ ਜਾਏਗਾ। ਉਸੀ ਸਮੇਂ ਉਸ ਭਗਤ ਆਤਮਾ ਨੇ ਦੀਖਿਆ ਲਈ ਪੂਰੀ ਲਗਨ ਦੇ ਨਾਲ ਭਗਤੀ ਕੀਤੀ। ਉਹ 85 ਸਾਲ ਦੀ ਉਮਰ ਵਿੱਚ ਸਰੀਰ ਤਿਆਗਕੇ ਗਿਆ। ਜੀਵਨ ਸਫਲ ਕੀਤਾ। ਉਹ ਹੁੱਕਾ ਪੀਂਦਾ ਸੀ। ਉਸੀ ਦਿਨ ਤਿਆਗ ਦਿੱਤਾ ਅਤੇ ਆਜੀਵਨ ਹੱਥ ਵੀ ਨਹੀਂ ਲਗਾਇਆ। ਰਾਜਕੁਮਾਰ ਦੇ ਛੋਟੇ ਭਾਈ ਦੇ ਪਰਿਵਾਰ ਨੇ ਵੀ ਨਾਮ ਲਿਆ। ਬਿਰਧ ਭਗਤ ਉਨ੍ਹਾਂ ਨੂੰ ਖੁਦ ਲੈਕੇ ਸਤਿਸੰਗ ਆਉਂਦਾ ਸੀ। ਭਗਤੀ ਕਰਨ ਨੂੰ ਕਹਿੰਦਾ ਸੀ। ਪਿੰਡ ਮਨੋਰਪੁਰ ਦੇ ਲੋਕ ਹੈਰਾਨੀ ਜਨਕ ਸਨ ਕਿ ਇੰਨਾ ਹੁੱਕਾ ਪੀਣ ਵਾਲੇ ਨੇ ਕਿਵੇਂ ਹੁੱਕਾ ਛੱਡ ਦਿੱਤਾ? ਹੁੱਕਾ ਪੀਣ ਵਾਲਿਆਂ ਦੇ ਕੋਲ ਵੀ ਨਹੀਂ ਬੈਠਦਾ।

ਏਕੈ ਚੋਟ ਸਿਧਾਰੀਆ ਜਿਨ ਮਿਲਨ ਦਾ ਚਾਹ।

ਹਰਿਆਣਵੀ ਕਹਾਵਤ ਹੈ ਕਿ :-

ਘਾਮ ਕਾ ਔਰ ਗਿਆਨ ਕਾ ਚਮਕਾ-ਸਾ ਲਾਗਿਆ ਕਰੈ।

(ਘਾਮ ਮਾਰਨਾ = ਧੂਪ ਤੋਂ ਸਰੀਰ ਵਿੱਚ ਹਾਨੀ ਹੋਣਾ, ਜਿਸ ਕਾਰਨ ਨਾਲ ਸਰੀਰ ਵਿੱਚ ਗਰਮੀਂ ਵੱਧ ਜਾਂਦੀ ਹੈ, ਜਵਰ ਹੋ ਜਾਂਦਾ ਹੈ। ਇਸਨੂੰ ਕਹਿੰਦੇ ਹਨ ਘਾਮ ਮਾਰ ਗਿਆ।) ਉਹ ਵਿਅਕਤੀ ਵੈਦ ਨੂੰ ਕਹਿੰਦਾ ਸੀ ਕਿ ਮੈਨੂੰ ਤਾਂ ਪਤਾ ਵੀ ਨਹੀਂ ਚਲਿਆ ਕਦ ਮਰ ਗਿਆ। ਵੈਦ ਕਹਿੰਦਾ ਸੀ ਕਿ ਘਾਮ ਦਾ ਤਾਂ ਚਮਕਾ-ਸਾ ਲਗਦਾ ਹੈ ਜਾਣੀ ਅਚਾਨਕ ਪ੍ਰਭਾਵ ਪੜ ਜਾਂਦਾ ਹੈ। ਇਸੀ ਪ੍ਰਕਾਰ ਜਿਸਨੂੰ ਗਿਆਨ ਦਾ ਪ੍ਰਭਾਵ ਹੋਣਾ ਹੋਵੇ ਤਾਂ ਇਕ-ਦੋ ਬਿੰਦੂ ਉੱਤੇ ਹੀ ਜਾਂਦਾ ਹੈ, ਭਗਤੀ ਉੱਤੇ ਲੱਗ ਜਾਂਦਾ ਹੈ।

## "ਚੌਧਰੀ ਜੀਤਾ ਨੂੰ ਗਿਆਨ ਹੋਇਆ"

ਪਿੰਡ ਖੇਖੜਾ, ਜ਼ਿਲ੍ਹਾ-ਬਾਗਪਤ (ਉੱਤਰ ਪ੍ਰਦੇਸ਼) ਵਿੱਚ ਲਗਭਗ ਦੋ ਸੌ ਪਚੱਤਰ ਸਾਲ ਪੂਰਵ ਇੱਕ ਜੀਤਾ ਰਾਮ ਜੱਟ ਸੀ। ਨੌਂ ਸੌ ਬੀਘਾ ਜ਼ਮੀਨ ਸੀ ਪਿੰਡ ਦਾ ਨੰਬਰਦਾਰ ਸਭ ਤੋਂ ਧੰਨੀ ਤੇ ਪੰਚਾਇਤੀ ਆਦਮੀ ਸੀ। ਨੌਂ ਸੌ ਬੀਘਾ ਜ਼ਮੀਨ ਸੀ। ਪਿੰਡ ਦਾ ਨੰਬਰਦਾਰ ਸੀ। ਸਤਿ ਦਾ ਪੱਖ ਲੈਂਦਾ ਸੀ। ਝੂਠ ਨੂੰ ਮਹੱਤਵ ਨਹੀਂ ਦਿੰਦਾ ਸੀ। ਉਸੀ ਪਿੰਡ (ਖੇਖੜਾ) ਵਿੱਚ ਇੱਕ ਸੰਤ ਘੀਸਾ ਦਾਸ ਜੀ ਉਸ ਸਮੇਂ ਵਿੱਚ ਸਤਿਸੰਗ ਕਰਿਆ ਕਰਦੇ ਸਨ। ਉਹ ਚਮਾਰ ਜਾਤੀ ਤੋਂ ਸਨ। ਉਸ ਸਮੇਂ ਛੂਆਛਾਤ ਚਰਮ ਉੱਤੇ ਸੀ। ਸੰਤ ਘੀਸਾ ਦਾਸ ਜੀ ਨੂੰ ਪ੍ਰਮੇਸ਼ਵਰ ਕਬੀਰ ਜੀ ਲਗਭਗ ਸੱਤ-ਅੱਠ ਸਾਲ ਦੀ ਉਮਰ ਵਿੱਚ ਜੰਗਲ ਵਿੱਚ ਮਿਲੇ ਸਨ। ਉਨ੍ਹਾਂ ਨੂੰ ਯਥਾਰਥ ਗਿਆਨ ਤੇ ਦੀਖਿਆ ਦੇਕੇ ਅੰਤਰਧਿਆਨ ਹੋ ਗਏ ਸਨ। ਵੱਡੇ ਹੋਕੇ ਸੰਤ ਸ੍ਰੀ ਘੀਸਾ ਦਾਸ ਜੀ ਸਤਿਸੰਗ ਕਰਨ ਲੱਗੇ। ਆਸਪਾਸ ਦੇ ਵਿਅਕਤੀ ਸਤਿਸੰਗ ਸੁਣਕੇ ਦੀਖਿਆ ਲੈਕੇ ਸੰਕਟ ਮੁਕਤ ਹੋਣ ਲੱਗੇ। ਦਿਨ ਵਿੱਚ ਆਪਣੇ ਨਿਰਵਾਹ ਦੇ ਲਈ ਕਾਰਜ ਕਰਦੇ ਤੇ ਰਾਤਰੀ ਵਿੱਚ ਸਤਿਸੰਗ ਸੁਣਦੇ ਸਨ। ਮਹੀਨੇ ਵਿੱਚ ਦੋ ਦਿਨ ਸਤਿਸੰਗ ਕਰਦੇ ਸਨ। ਰਾਤਰੀ ਦੇ ਸਤਿਸੰਗ ਵਿੱਚ ਇਸਤਰੀਆਂ-ਪੁਰਸ਼ਾਂ ਦੋਨੋਂ ਜਾਂਦੇ ਸਨ। ਪਿੰਡ ਵਿੱਚ ਚਰਚਾ ਚੱਲਣ ਲੱਗੀ ਕਿ ਰਾਤਰੀ ਵਿੱਚ ਇਸਤਰੀਆਂ ਦਾ ਜਾਣਾ ਉਚਿਤ ਨਹੀਂ ਹੈ। ਕੁਝ ਵੀ ਅਣਹੋਣੀ ਘਟਨਾ ਵਾਪਰ ਸਕਦੀ ਹੈ। ਇਸਲਈ ਸਤਿਸੰਗ ਨੂੰ ਬੰਦ ਕਰਾ ਦਿੱਤਾ ਜਾਏ। ਪਿੰਡ ਖੇਖੜਾ ਦੀ ਪੰਚਾਇਤ ਹੋਈ। ਪੰਚਾਇਤ ਦਾ ਪ੍ਰਮੁੱਖ ਚੌਧਰੀ ਜੀਤਾ ਰਾਮ ਜੀ ਨੂੰ ਕਿਹਾ ਗਿਆ। ਚੌਧਰੀ ਜੀਤਾਰਾਮ ਜੀ ਸੰਤ ਘੀਸਾਦਾਸ ਜੀ ਦੇ ਘਰ ਗਏ। ਉਸ ਦਿਨ ਸਤਿਸੰਗ ਚੱਲ ਰਿਹਾ ਸੀ। ਪਿੰਡ ਦੀ ਪੰਚਾਇਤ ਦੇ ਫੈਸਲੇ ਦੀ ਚਰਚਾ ਪੂਰੇ ਪਿੰਡ ਵਿੱਚ ਹੋ ਚੁੱਕੀ ਸੀ। ਜਦ ਚੌਧਰੀ ਜੀਤਾਰਾਮ ਜੀ ਪਹੁੰਚੇ ਤਾਂ

ਸਤਿਸੰਗ ਸ਼੍ਰੋਤਿਆਂ ਨੂੰ ਲੱਗਾ ਕਿ ਚੌਧਰੀ ਸਾਹਿਬ ਜੱਟ ਦਿਮਾਗ ਦੇ ਹਨ। ਸੰਤ ਜੀ ਨਾਲ ਝਗੜਾ ਕਰਨਗੇ। ਜੀਤਾਰਾਮ ਜੀ ਘਰ ਤੋਂ ਲਾਠੀ ਲੈਕੇ ਚਲੇ ਸਨ ਜੋ ਰਸਤੇ ਵਿੱਚ ਇੱਕ ਬ੍ਰਿਖ ਦੇ ਨਾਲ ਖੜ੍ਹੀ ਕਰਕੇ ਅੱਗੇ ਚਲੇ। ਵਿਚਾਰ ਆਇਆ ਕਿ ਭਗਤ ਕੋਈ ਝਗੜਾ ਥੋੜ੍ਹਾ-ਹੀ ਕਰਦੇ ਹਨ। ਚੰਗੀ ਸਭਾ ਵਿੱਚ ਲਾਠੀ ਲੈਕੇ ਜਾਣਾ ਪੰਚਾਇਤੀ ਨੂੰ ਸੋਭਾ ਨਹੀਂ ਦਿੰਦਾ ਸਤਿਸੰਗ ਚੱਲ ਰਿਹਾ ਸੀ। ਚੌਧਰੀ ਸਾਹਿਬ ਨੇ ਵਿਚਾਰ ਕੀਤਾ ਕਿ ਕੁਝ ਇਸਦੀ ਗੱਲ ਸੁਣਦਾ ਹਾਂ, ਫਿਰ ਕਿਹ-ਸੁਣ ਲਊਂਗਾ। ਸਤਿਸੰਗ ਵਿੱਚ ਉਹੀ ਗਿਆਨ ਦੱਸਿਆ ਗਿਆ ਜੋ ਆਪ ਜੀ ਹਲਾਲ ਜੀ ਦੇ ਪ੍ਰਕਰਨ ਵਿੱਚ ਪੜ੍ਹ ਆਏ ਹੋ। ਚੌਧਰੀ ਸਾਹਿਬ ਤਾਂ ਭਾਵੁਕ ਹੋ ਗਏ। ਅੱਖਾਂ ਤੋਂ ਹੰਝੂ ਦੀ ਧਾਰਾ ਵਿਹ ਤੁਰੀ। ਉੱਠਕੇ ਸੰਤ ਘੀਸਾ ਜੀ ਦੇ ਚਰਣਾਂ ਵਿੱਚ ਸਿਰ ਰੱਖ ਦਿੱਤਾ ਅਤੇ ਕਿਹਾ ਕਿ ਹੇ ਗੁਰੂਦੇਵ! ਮੈਨੂੰ ਅਪਰਾਧੀ ਨੂੰ ਮਾਰ ਚਾਹੇ ਛੱਡ, ਗਲਤੀ ਬੁਹਤ ਵੱਡੀ ਕਰ ਦਿਤੀ ਹੈ। ਮੈਂ ਤੁਛ ਜੀਵ ਸਤਿਸੰਗ ਬੰਦ ਕਰਨ ਦਾ ਆਦੇਸ਼ ਲੈਕੇ ਆਇਆ ਹਾਂ। ਖਿਮਾ ਕਰੋ ਪ੍ਰਭੂ। ਆਪ ਦਿਲ ਖੋਲ੍ਹਕੇ ਸਤਿਸੰਗ ਕਰੋ, ਕੋਈ ਨਹੀਂ ਰੋਕੇਗਾ। ਸੰਤ ਘੀਸਾ ਦਾਸ ਜੀ ਨੇ ਕਿਹਾ ਕਿ ਚੌਧਰੀ ਸਾਹਿਬ! ਜੋ ਕੰਮ ਕਰਨ ਆਏ ਸੀ, ਉਹ ਕਰੋ। ਜੀਤਾ ਜੱਟ ਫਿਰ ਰੋਣ ਲੱਗਾ ਅਤੇ ਬੋਲਿਆ, ਖਿਮਾ ਕਰੋ, ਖਿਮਾ ਕਰੋ, ਮੈਨੂੰ ਦੀਖਿਆ ਦੇ। ਚੌਧਰੀ ਜੀਤਾ ਰਾਮ ਜੱਟ ਜੀ ਭਗਤ ਬਣ ਗਏ। ਖੁਦ ਵੀ ਰਾਤਰੀ ਵਿੱਚ ਸਤਿਸੰਗ ਸੁਣਨ ਲੱਗਾ। ਪਿੰਡ ਖੇਖੜਾ ਦੇ ਘਰ-ਘਰ ਵਿੱਚ ਚੌਧਰੀ ਸਾਹਿਬ ਜੀਤਾਰਾਮ ਜੀ ਦੀ ਸੰਤ ਘੀਸਾਰਾਮ ਜੀ ਦੀ ਸ਼ਰਣ ਵਿੱਚ ਜਾਣ ਦੀ ਨਿੰਦਾ ਹੋਣ ਲੱਗੀ। ਕਿਹਣ ਲੱਗੇ ਸੰਤ ਘੀਸਾਰਾਮ ਸੇਵੜਾ ਹੈ, ਜਾਦੂ-ਜੰਤਰ ਜਾਣਦਾ ਹੈ। ਪਿੰਡ ਦੇ ਚੌਧਰੀ ਉੱਪਰ ਤੰਤਰਿਕ ਕ੍ਰਿਆ ਕਰਕੇ ਆਪਣੇ ਵੱਸ਼ ਕਰ ਲਿਆ ਹੈ। ਸੰਮੋਹਨ ਜੰਤਰ-ਮੰਤਰ ਜਾਣਦਾ ਹੈ। ਚੌਧਰੀ ਜੀਤਾਰਾਮ ਜੀ ਘਰਵਾਲੇ ਲੜਕੇ ਤੇ ਭਾਈ-ਚਾਚਾ-ਤਾਊ ਸਭ ਜੀਤਾਰਾਮ ਜੱਟ ਤੇ ਘੀਸਾਰਾਮ ਸੰਤ ਦੇ ਵਿਰੋਧੀ ਹੋ ਗਏ। ਪਿੰਡ ਵਾਲੇ ਚੌਧਰੀ ਜੀਤਾਰਾਮ ਨੂੰ ਕਿਹਣ ਲੱਗੇ ਕਿ ਚੌਧਰੀ ਸਹਿਬ! ਬੁੜਾਪੇ (ਵਿਰਧ ਅਵਸਥਾ) ਵਿੱਚ ਵੀ ਵਿਗੜ ਗਏ। ਚੌਧਰੀ ਜੀਤਾਰਾਮ ਜੀ ਨੂੰ ਅਧਿਆਤਮਿਕ ਘਾਮ ਮਾਰ ਗਿਆ ਜਾਣੀ ਗਿਆਨੀ ਦਾ ਪ੍ਰਬਲ ਪ੍ਰਭਾਵ ਹੋ ਗਿਆ ਸੀ। ਉਹ ਇਹ ਕਹਿੰਦੇ ਸਨ ਕਿ ਹੇ ਪਿੰਡ ਵਾਲਿਓ! ਮੇਰੇ ਤਾਂ ਭਾਗ ਜਾਗ ਗਏ ਹਨ ਜੋ ਮੈਂ ਭਗਤ ਬਣ ਗਿਆ ਅਤੇ ਆਪ ਦੀ ਨਜਰ ਵਿਗੜ ਗਈ। ਭਗਵਾਨ ਕਰੇ ਮੇਰੇ ਵੀ ਢਬ (ਤਰ੍ਹਾਂ) ਆਪ ਸਾਰੇ ਵਿਗੜ ਜਾਓ। ਬਿਨਾਂ ਵਿਗੜੇ ਕੰਮ ਨਹੀਂ ਚੱਲੇਗਾ। ਕੁਝ ਸਮੇਂ ਮਗਰੋਂ ਪਿੰਡ ਦੀ ਪੰਚਾਇਤ ਹੋਈ ਅਤੇ ਸੰਤ ਘੀਸਾਦਾਸ ਜੀ ਤੇ ਭਗਤ ਜੀਤਾਰਾਮ ਜੀ ਨੂੰ ਪਿੰਡ ਛੱਡਣ ਦਾ ਫਰਮਾਨ ਸੁਣਾ ਦਿੱਤਾ। ਦੋਨ੍ਹੋਂ ਗੁਰੂ ਸ਼ਿਸ਼ ਪਿੰਡ ਛੱਡਕੇ ਦੂਰ ਸਥਾਨ ਇੱਕ ਪਿੰਡ ਵਿੱਚ ਸਤਿਸੰਗ ਕਰਕੇ ਜਨਤਾ ਨੂੰ ਸਮਝਾਉਣ ਲੱਗੇ। ਬੁਹਤ ਸਾਰੇ ਵਿਅਕਤੀ ਅਨਿਆਈ ਬਣ ਗਏ। ਸੰਤਾ ਦੇ ਚਲੇ ਜਾਣ ਦੇ ਪਿੱਛੋਂ ਪਿੰਡ ਖੇਖੜਾ ਵਿੱਚ ਅਕਾਲ ਮ੍ਰਿਤੂ ਹੋਣ ਲੱਗੀਆਂ। ਪੰਚਾਇਤਾਂ ਦੇ ਘਰਾਂ ਵਿੱਚ ਪ੍ਰਮਾਤਮਾ ਦਾ ਪ੍ਰਕੋਪ ਆਰੰਭ ਹੋ ਗਿਆ। ਕਿਸੇ ਦੇ ਚਾਰੇ ਵਿੱਚ ਅੱਗ ਲੱਗੇ, ਕਿਸਦੇ ਪਸ਼ੂ ਮਰਨ ਲੱਗੇ। ਕਿਸੇ ਦੇ ਪਰਿਵਾਰ ਵਿੱਚ ਪ੍ਰੇਤ ਬੋਲਣ ਲੱਗੇ, ਕਿਸੀ ਦੀ ਬੇਟੀ ਵਿਧਵਾ ਹੋ ਗਈ, ਕਿਸੇ ਨੂੰ ਅਧਰੰਗ ਦੀ ਸ਼ਕਾਇਤ। ਪਿੰਡ ਵਿੱਚ ਪਸ਼ੂਆਂ ਵਿੱਚ ਰੋਗ ਫੈਲ ਗਿਆ। ਪਿੰਡ ਦੇ ਕੁਝ ਵਿਅਕਤੀ ਕਿਸੇ ਪੁੱਛਿਆ ਕਰਨ ਵਾਲੇ ਦੇ ਕੋਲ ਪਿੰਡ ਵਿੱਚ ਹੋ ਰਹੇ ਉਧਰਵ ਦਾ ਕਾਰਨ ਜਾਣਨ ਦੇ ਲਈ ਗਏ। ਪੁੱਛਿਆ ਕਰਨ ਵਾਲੇ ਨੇ ਦੱਸਿਆ ਕਿ ਆਪਦੇ ਪਿੰਡ ਵਿੱਚ ਦੋ ਸੰਤ-ਭਗਤ ਰਹਿੰਦੇ ਸਨ, ਉਹ ਪਿੰਡ ਤੋਂ ਚਲੇ ਗਏ ਹਨ। ਉਹ ਵਾਪਸ ਆਉਣਗੇ ਤਾਂ ਆਪਦੇ ਪਿੰਡ ਵਸੇਗਾ ਨਹੀਂ ਤਾਂ ਉਜੜ ਜਾਏਗਾ। ਉਨ੍ਹਾਂ ਵਿਅਕਤੀਆਂ ਨੇ ਪਿੰਡ ਆਕੇ ਪੰਚਾਇਤ ਕਰਕੇ ਸਭ ਗੱਲ ਦੱਸੀ। ਪਿੰਡ ਦੇ ਸਤਿਕਾਰਯੋਗ ਵਿਅਕਤੀ ਸੰਤ-ਭਗਤ ਨੂੰ ਵਾਪਸ ਲਿਆਉਣ ਦੇ ਲਈ ਉਸ ਪਿੰਡ ਵਿੱਚ ਗਏ। ਭਗਤ ਜੀਤਾ ਦਾਸ ਨੇ ਗੁਰੂ ਜੀ ਘੀਸਾਦਾਸ ਜੀ ਨੂੰ ਕਿਹਾ ਕਿ ਲਗਦਾ ਹੈ ਗੁਰੂਦੇਵ! ਇੱਥੋਂ ਤੋਂ ਵੀ ਕੱਢਾਉਣ ਪਿੰਡ ਵਾਲੇ ਆ

ਗਏ ਹਨ। ਦੇਖੋ! ਉਹ ਆ ਰਹੇ ਹਨ। ਸੰਤ ਘੀਸਾ ਦਾਸ ਜੀ ਬੋਲੇ, ਰੱਖ ਲਓ ਚੱਦਰ ਮੋਢੇ ਉੱਤੇ, ਚਲਦੇ ਬਣਾਂਗੇ। ਇੰਨੇ ਨੂੰ ਪਿੰਡ ਦੇ ਚੌਧਰੀ ਨਿਕਟ ਆ ਗਏ ਅਤੇ ਆਪਣੇ-ਆਪਣੇ ਸਿਰ ਦੇ ਸਾਫੇ (ਖੰਡਕੇ) ਸੰਤ ਘੀਸਾ ਤੇ ਭਗਤ ਜੀਤਾ ਜੀ ਦੇ ਚਰਨਾਂ ਵਿੱਚ ਦਿੱਤੇ। ਸਭ ਲੋਕ ਬੋਲੇ, ਮਹਾਰਾਜ ਜੀ! ਗਲਤੀ ਖਿਮਾ ਕਰੋ। ਆਪਦੇ ਆਉਣ ਦੇ ਪਿੱਛੋਂ ਉਜੜਨ ਲੱਗ ਰਿਹਾ ਹੈ। ਬਚਾਇਆ ਜਾਏ ਤਾਂ ਬਚਾ ਲਓ। ਨਹੀਂ ਤਾਂ ਅਸੀਂ ਵੀ ਆਪਜੀ ਦੇ ਕੋਲ ਹੀ ਰਹਾਂਗੇ। ਉਸ ਪਿੰਡ ਦੇ ਵਿਅਕਤੀ ਵੀ ਇਕੱਠੇ ਹੋ ਗਏ। ਸਾਰੀ ਘਟਨਾ ਦਾ ਪਤਾ ਚੱਲਿਆ। ਵਰਤਮਾਨ ਪਿੰਡ ਵਾਲੇ ਕਹਿਣ ਲੱਗੇ ਕਿ ਚੌਧਰੀਓ! ਆਪ ਵਸੋਂਗੇ ਤਾਂ ਅਸੀਂ ਉਜੜਾਂਗੇ। ਜਦੋਂ ਦੇ ਇਹ ਦੋ ਦੇਵਤਾ ਪਿੰਡ ਵਿੱਚ ਆਏ ਹਨ, ਪਿੰਡ ਵਿੱਚ ਕਿਸੇ ਦੀ ਵੀ ਤੂੰ-ਤੂੰ, ਮੈਂ-ਮੈਂ ਨਹੀਂ ਹੋਈ। ਦੋ ਵਾਰ ਵਰਖਾ ਹੋ ਚੁੱਕੀ ਹੈ। ਦੇਖੋ! ਫਸਲ ਲਿਹਰਾ ਰਹੀਆਂ ਹਨ। ਖੇਖੜਾ ਵਾਲਿਆਂ ਨੇ ਵਿਸ਼ੇਸ਼ ਬਿਨੈ ਕੀਤਾ ਤਾਂ ਦੋਨ੍ਹਾਂ ਮਹਾਂਪੁਰਸ਼ਾਂ ਨੇ ਲੌਟਣ ਦੀ ਹਾਂ ਕਰ ਦਿੱਤੀ ਅਤੇ ਵਰਤਮਾਨ ਪਿੰਡ ਵਾਲਿਆਂ ਨੂੰ ਕਿਹਾ ਕਿ ਅਸੀਂ ਸਮੇਂ-ਸਮੇਂ ਤੇ ਆਉਂਦੇ ਰਹਾਂਗੇ। ਹਰੇਕ ਪੂਰਣਮਾਸੀ ਨੂੰ ਆਪ ਖੇਖੜਾ ਆਇਆ ਕਰਿਓ। ਪ੍ਰਮਾਤਮਾ ਕਬੀਰ ਜੀ ਸਭ ਠੀਕ ਰੱਖਣਗੇ। ਦੋਨ੍ਹੋਂ ਮਹਾਂਪੁਰਸ਼ਾਂ ਦੇ ਆਉਂਦੇ ਹੀ ਪੂਰੇ ਪਿੰਡ ਵਿੱਚ ਪੂਰਣ ਸ਼ਾਂਤੀ ਹੋ ਗਈ। ਪਸ਼ੂ ਧੰਨ ਸਵਸਥ ਹੋ ਗਿਆ। ਅਗਲੇ ਹੀ ਦਿਨ ਭਾਰੀ ਵਾਰਿਸ਼ ਹੋ ਗਈ। ਕਿਸਾਨ ਲੋਕ ਫੁੱਲੇ ਨਹੀਂ ਸਮਾ ਰਹੇ ਸਨ। 36 ਬਿਰਾਦਰੀ ਖੁਸ਼ ਸੀ। ਸਭ ਉਪਦ੍ਰਭ ਬੰਦ ਹੋ ਗਏ। ਅੱਜ ਤੱਕ ਉਸ ਪਿੰਡ ਵਿੱਚ ਸੰਤ ਘੀਸਾ ਦਾਸ ਜੀ ਤੇ ਭਗਤ ਜੀਤਾ ਦਾਸ ਜੀ ਦੇ ਨਾਮ ਮੇਲੇ ਲਗਦੇ ਹਨ। ਸੰਤ ਗਰੀਬਦਾਸ ਜੀ ਨੇ ਕਿਹਾ ਹੈ ਕਿ:-

ਗਰੀਬ, ਜਿਸ ਮੰਡਲ ਸਾਧੂ ਨਹੀਂ, ਨਦੀ ਨਹੀਂ ਗੁੰਜਾਰ।
ਤਜ ਹੰਸਾ ਵਹ ਦੇਸ਼ੜਾ, ਜਮ ਕੀ ਮੋਟੀ ਮਾਰ॥

ਸ਼ਬਦਅਰਥ:-ਜਿਸ ਖੇਤਰ ਵਿੱਚ ਮਹਾਤਮਾ, ਗੁਰੂਜਨ ਨਹੀ ਹੰਦੇ ਅਤੇ ਨਦੀ ਆਸਪਾਸ ਨਾ ਬਹਿ ਰਹੀ ਹੋਵੇ। ਹੇ ਭਗਤ! ਉਸ ਦੇਸ਼ ਨੂੰ ਤਿਆਗ ਦੇਵੋ। ਉੱਥੇ ਕਾਲ ਦੀ ਭਿਆਨਕ ਪ੍ਰਤਾੜਨਾ ਹੈ।

ਇਸ ਲਈ ਪਿਆਰੇ ਪਾਠਕਜਨੋਂ! ਜਦ ਵੀ ਜਿਸ ਆਯੂ ਵਿੱਚ ਸਤਿਗੁਰੂ ਮਿਲ ਜਾਣ, ਭਗਤੀ ਆਰੰਭ ਕਰ ਦੇਣਾ। ਸੰਤ ਗਰੀਬਦਾਸ ਜੀ ਨੇ ਕਿਹਾ ਹੈ ਕਿ :-

ਗਰੀਬ, ਚਲੀ ਗਈ ਸੋ ਜਾਣ ਦੇ, ਲੇ ਰਹਤੀ ਕੂੰ ਰਾਖ।
ਉਤਰੀ ਲਾਵ ਚੜ੍ਹਾਈਓ, ਕਰੋ ਅਪੂਠੀ ਚਾਕ॥

ਭਾਵਅਰਥ :-ਹੇ ਮਾਨਵ! ਜੋ ਉਮਰ ਬਿਨਾਂ ਸਤਗੁਰੂ ਮਿਲੇ ਬੀਤ ਚੁੱਕੀ ਹੈ,ਉਹ ਤਾਂ ਬੇ-ਅਰਥ ਗਈ। ਉਸ ਦੀ ਚਿੰਤਾ ਛੱਡਕੇ ਸੱਚੀ ਲਗਨ ਨਾਲ ਬਾਕੀ ਬਚੀ ਉਮਰ ਵਿੱਚ ਭਗਤੀ ਕਰਕੇ ਕਲਿਆਣ ਕਰਵਾ ਲੈ। ਭਗਤੀ ਤੇ ਲਗਣ ਤੋਂ ਬਆਦ ਸੰਸਾਰਿਕ ਕੰਮ ਵੀ ਆਸਾਨ ਹੋ ਜਾਣਗੇ ਜਿਵੇਂ ਖੂਹ ਤੋ ਪਾਣੀ ਕੱਢਦੇ ਵੇਲੇ ਨੇਜੂ (ਬਾਲਟੀ ਨੂੰ ਬੰਨੀ ਰੱਸੀ) ਚੱਕਰ ਤੋਂ ਉਤਰ ਜਾਂਦੀ ਤਾਂ ਬਾਲਟੀ ਨੂੰ ਖਿੱਚਣਾ ਮੁਸ਼ਕਿਲ ਹੋ ਜਾਦਾ ਸੀ। ਨੇਜੂ ਨੂੰ ਫਿਰ ਤੋਂ ਚੱਕਰ ਤੇ ਚੜ੍ਹਾਕੇ ਬਾਲਟੀ ਖਿੱਚਣਾ ਬਹੁਤ ਆਸਾਨ ਹੋ ਜਾਦਾ ਹੈ। ਸਤਿਗੁਰੂ ਦੀ ਸ਼ਰਨ ਵਿੱਚ ਆਉਣ ਤੋਂ ਪਹਿਲਾਂ ਲਾਂਵ (ਰੱਸੀ) ਚੱਕਰ ਤੋਂ ਉਤਰੀ ਹੋਈ ਦੇ ਸਮਾਨ ਪਾਣੀ ਕੱਢਣਾ ਮੁਸ਼ਕਿਲ ਹੋ ਰਿਹਾ ਸੀ। ਉਸੇ ਤਰ੍ਹਾਂ ਸਭ ਕਾਰਜ ਮੁਸ਼ਕਿਲ ਨਾਲ ਬਣ ਰਹੇ ਸਨ। ਭਗਤੀ ਸ਼ੁਰੂ ਕਰਦੇ ਹੀ ਕੰਮ ਆਸਾਨੀ ਨਾਲ ਬਣਨ ਲੱਗੇ ਜਿਵੇਂ ਰੱਸੀ ਚੱਕਰ ਤੇ ਚੜ੍ਹਨ ਤੋਂ ਬਾਅਦ ਪਾਣੀ ਆਸਾਨੀ ਨਾਲ ਨਿੱਕਲਦਾ ਹੈ। ਇਹ ਵਿਚਾਰ ਨਹੀ ਕਰਨਾ ਚਹੀਦਾ ਕਿ ਹੁਣ ਤਾ ਉਮਰ ਘੱਟ ਰਹੀ ਹੈ। ਹੁਣ ਕੀ ਭਗਤੀ ਕਰਾਂਗੇ। ਜਦੋਂ ਵੀ ਸਤਸੰਗ ਨਾਲ ਗਿਆਨ ਹੋ ਜਾਵੇ। ਉਸੇ ਉਮਰ ਵਿੱਚ ਦ੍ਰਿੜ੍ਹਤਾ ਅਤੇ ਲਗਨ ਨਾਲ ਭਗਤੀ ਤੇ ਲੱਗ ਜਾਣਾ ਚਹੀਦਾ ਹੈ।

ਭਾਵਅਰਥ :- ਜੋ ਉਮਰ ਚਲੀ ਗਈ, ਉਸਦੀ ਚਿੰਤਾ ਛੱਡਕੇ ਬਾਕੀ ਦੀ ਰੱਖਿਆ ਕਰੋ ਜਾਣੀ ਭਗਤੀ, ਦਾਨ-ਸੇਵਾ ਵਿੱਚ ਲਗਾ ਦਿਉ।ਜਿਵੇਂ ਪੁਰਾਣੇ ਸਮੇਂ ਖੂਹ ਤੋਂ ਖੇਤੀ ਦੀ ਸਿੰਚਾਈ ਦੇ ਲਈ ਚਮੜੇ ਦੀ ਚੜਸ ਪ੍ਰਯੋਗ ਹੁੰਦੀ ਸੀ, ਜਿਸ ਨਾਲ ਦੋ-ਤਿੰਨ ਕੁਇੰਟਲ ਪਾਣੀ ਭਰ ਜਾਂਦਾ ਸੀ। ਉਸਨੂੰ ਕਸ਼ਟ ਦੀ ਚੱਕਰੀ ਦੇ ਉੱਪਰ ਲਵ (ਮੋਟੀ ਰੱਸੀ) ਚੜ੍ਹਾਕੇ ਬੰਨ੍ਹਕੇ ਖਿੱਚਦੇ ਸਨ। ਜੇਕਰ ਲਵ (ਰੱਸੀ) ਚੱਕਰੀ ਤੋਂ ਉਪਰ ਜਾਂਦੀ ਸੀ (ਫਿਸਲ ਜਾਂਦੀ ਸੀ) ਤਾਂ ਉਸਨੂੰ ਖਿੱਚਣਾ ਕਠਿਨ ਹੋ ਜਾਂਦਾ ਸੀ। ਉਸਨੂੰ ਜੈਸੇ-ਤੈਸੇ ਪੁਨਰ ਚੱਕਰੀ (ਕਸ਼ਟ ਦੇ ਮੋਟੇ ਘੇਰੇ) ਉੱਤੇ ਚੜ੍ਹਾਇਆ ਜਾਂਦਾ ਸੀ ਜਿਸ ਤੋਂ ਚੱੜਸ ਨੂੰ ਬਾਹਰ ਕੱਢਣਾ ਆਸਾਨ ਹੁੰਦਾ ਸੀ ਜੋ ਉਸ ਤੋਂ ਲਾਭ ਲੈਣ ਦਾ ਯਥਾਰਥ ਤਰੀਕਾ ਹੈ। ਇਸਲਈ ਹੇ ਮਾਨਵ! ਜੇਕਰ ਗੁਰੂ ਸ਼ਰਣ ਨਹੀਂ ਲਈ ਹੈ ਤਾਂ ਆਪਦੀ ਲਾਵ ਉੱਤਰੀ ਪਈ ਹੈ, ਜੀਵਨ ਦਾ ਹਰੇਕ ਕਾਰਜ ਮੁਸੀਬਤ ਬਣਿਆ ਖੜ੍ਹਾ ਹੈ। ਉਸ ਜੀਵਨ ਦੀ ਲਾਵ ਨੂੰ ਪੁਨਰ ਪੁਲੀ (ਚੱਕਰੀ) ਉੱਤੇ ਚੜ੍ਹਾ ਲਓ। ਫਿਰ ਚਲਾਓ, ਆਸਾਨ ਹੋ ਜਾਏਗਾ ਜਾਣੀ ਗੁਰੂ ਜੀ ਦੀ ਸ਼ਰਣ ਲੈਕੇ ਆਪਣੇ ਜੀਵਨ ਦੀ ਰਾਹ ਨੂੰ ਆਸਾਨ ਬਣਾਓ।

# "ਵੇਸ਼ਵਾ ਦਾ ਉਦਾਰ"

❖ ਸਤਿਸੰਗ ਸੁਣਨ ਨਾਲ ਜੀਵਨ ਸੁਧਰ ਜਾਂਦਾ ਹੈ :-

ਪ੍ਰਮੇਸ਼ਵਰ ਕਬੀਰ ਜੀ ਰਾਤਰੀ ਵਿੱਚ ਘਰ-ਘਰ ਵਿੱਚ ਸਤਿਸੰਗ ਕਰਦੇ ਸਨ। ਦਿਨ ਵਿੱਚ ਆਪਣੇ ਨਿਰਵਾਹ ਦੇ ਲਈ ਸਭ ਸ੍ਰੋਤਾ ਤੇ ਕਬੀਰ ਜੀ ਕਾਰਜ ਕਰਦੇ ਸਨ।

ਇਕ ਰਾਤਰੀ ਵਿੱਚ ਸਤਿਸੰਗ ਚੱਲ ਰਿਹਾ ਸੀ। ਥੋੜੀ ਦੂਰੀ ਉੱਤੇ ਕਾਸ਼ੀ ਸ਼ਹਿਰ ਦੀ ਪ੍ਰਸਿੱਧ ਵੈਸ਼ਵਾ ਚੰਪਾਕਲੀ ਦਾ ਅਲੀਸ਼ਾਨ ਮਕਾਨ ਸੀ। ਉਸ ਰਾਤਰੀ ਵਿੱਚ ਵੇਸ਼ਵਾ ਨੂੰ ਗਾਹਕਾਂ ਦਾ ਟੋਟਾ ਸੀ। ਜਿਸ ਕਾਰਨ ਇੰਤਜਾਰ ਵਿੱਚ ਜਾਗ ਰਹੀ ਸੀ। ਉਸਨੂੰ ਪ੍ਰਮਾਤਮਾ ਕਬੀਰ ਜੀ ਦੇ ਮੁੱਖ ਕਮਲ ਵਿੱਚੋਂ ਪਿਆਰੀ ਅੰਮ੍ਰਿਤਬਾਣੀ ਸੁਣਾਈ ਦਿੱਤੀ। ਸਤਿਸੰਗ ਵਿੱਚ ਦੱਸਿਆ ਗਿਆ ਕਿ ਮਾਨਵ (ਇਸਤਰੀ/ਪੁਰਸ਼) ਦਾ ਜੀਵਨ ਵੱਡੇ ਪੁੰਨਾਂ ਨਾਲ ਪ੍ਰਾਪਤ ਹੁੰਦਾ ਹੈ। ਜੋ ਇਸਤਰੀ-ਪੁਰਸ਼ ਭਗਤੀ ਨਹੀਂ ਕਰਦੇ, ਦਾਨ-ਸੇਵਾ ਨਹੀਂ ਕਰਦੇ, ਉਹ ਪ੍ਰਮਾਤਮਾ ਦੇ ਚੋਰ ਹਨ। (ਗੀਤਾ ਅਧਿਆਏ 3 ਸਲੋਕ 12'ਚ ਵੀ ਕਿਹਾ ਹੈ ਕਿ ਜੋ ਵਿਅਕਤੀ ਪ੍ਰਮਾਤਮਾ ਤੋਂ ਪ੍ਰਾਪਤ ਧੰਨ ਦਾ ਕੁਝ ਅੰਸ਼ ਦਾਨ-ਧਰਮ ਵਿੱਚ ਲਗਾਏ ਬਿਨਾਂ ਖੁਦ ਹੀ ਪੇਟ ਭਰਦਾ ਰਹਿੰਦਾ ਹੈ, ਉਹ ਤਾਂ ਪ੍ਰਮਾਤਮਾ ਦਾ ਚੋਰ ਹੀ ਹੈ।) ਜੋ ਮਾਨਵ ਚੋਰੀ, ਡਕੈਤੀ, ਠੱਗੀ, ਵੈਸ਼ਵਾਗਵਨ ਕਰਦੇ ਹਨ, ਉਹ ਮਹਾਂਅਪਰਾਧੀ ਹੈ। ਜੋ ਇਸਤਰੀ ਵੇਸ਼ਵਾ ਦਾ ਧੰਧਾ ਕਰਦੀ ਹਨ, ਉਹ ਵੀ ਮਹਾਂਅਪਰਾਧੀ ਹਨ।ਪ੍ਰਮਾਤਮਾ ਦੇ ਦਰਬਾਰ ਵਿੱਚ ਉਨ੍ਹਾਂ ਨੂੰ ਕਠਿਨ ਦੰਡ ਦਿੱਤਾ ਜਾਏਗਾ। ਮਾਨਵ ਜੀਵਨ ਸ਼ੁਭ ਕਰਮ ਕਰਦੇ ਤੇ ਭਗਤੀ ਕਰਨ ਦੇ ਲਈ ਪ੍ਰਾਪਤ ਹੁੰਦਾ ਹੈ।

ਕਬੀਰ, ਚੋਰੀ ਜਾਰੀ ਵੇਸ਼ਵਾ ਵਿਰਤੀ, ਕਬਹੂ ਨਾ ਕਰਓ ਕੋਏ।
ਪੁੰਨ ਪਾਈ ਨਰ ਦੇਹੀ, ਓਛੀ ਠੌਰ ਨਾ ਖੋਏ
ਪੁੰਨ ਪਾਈ ਨਰ ਦੇਹੀ, ਓਛੀ ਠੌਰ ਨਾ ਖੋਏ

ਸ਼ਬਦਅਰਥ:- ਹੇ ਮਾਨਵ! ਚੌਰੀ-ਜਾਰੀ ਯਾਨਿ ਪਰ ਇਸਤਰੀ ਗਮਨ, ਵੈਸ਼ਆ ਵਿਰਤੀ ਯਾਨਿ ਪਰਪੁਰਸ਼ਾ ਤੋਂ ਧੰਨ ਦੇ ਲਾਲਚ ਵਿੱਚ ਇਸ਼ਤਰੀ ਦਾ ਸੰਭੋਗ ਕਰਨਾ। ਇਹ ਮਾਨਵ ਸਰੀਰ (ਇਸਤਰੀ/ਪੁਰਸ਼) ਬਹੁਤ ਪੁੰਨਾਂ ਤੋਂ ਪ੍ਰਾਪਤ ਹੋਇਆ ਹੈ। ਇਸ ਨਾਲ ਪਾਪ ਕਰਮਾ ਨੂੰ ਕਰਕੇ ਗਲਤ ਸਥਾਨ ਤੇ ਜਾ ਕੇ ਨਸ਼ਟ ਨ ਕਰੋ। ਸ਼ੁਭ ਕਰਮ ਕਰੋ, ਗੁਰੂ ਧਾਰਣ ਕਰਕੇ ਆਪਣਾ ਕਲਿਆਣ ਕਰਵਾਉ।

ਮਾਨਵ ਸਰੀਰ ਪ੍ਰਾਪਤ ਪ੍ਰਾਣੀ ਨੂੰ ਚਾਹਿੰਦਾ ਹੈ ਕਿ ਸਭ ਤੋਂ ਪਹਿਲਾ ਪੂਰਣ ਗੁਰੂ ਦੀ ਸ਼ਰਨ ਵਿੱਚ ਜਾ ਕੇ ਦਿਖਿਆ ਪ੍ਰਾਪਤ ਕਰੇ। ਫਿਰ ਆਜੀਵਨ ਗੁਰੂ ਜੀ ਦੀ ਮਰਿਆਦਾ ਵਿੱਚ

**ਰਹਿਕੇ ਸਾਧਨਾ ਅਤੇ ਸੇਵਾ, ਦਾਨ-ਧਰਮ ਕਰਦਾ ਰਹੇ। ਆਪਣਾ ਦੈਨਿਕ ਕੰਮ ਵੀ ਕਰੇ, ਪ੍ਰੰਤੂ ਸਾਰੀਆਂ ਬੁਰਾਈਆਂ ਤਿਆਗ ਦੇਵੇ। ਉਸਦਾ ਕਲਿਆਣ ਜਰੂਰ ਹੁੰਦਾ ਹੈ ਅਧਿਆਤਮ ਗਿਆਨ ਦੇ ਅਭਾਵ ਤੋਂ ਮਾਨਵ (ਇਸਤਰੀ/ਪੁਰਸ਼) ਕੇਵਲ ਧੰਨ ਕਮਾਉਣ ਨੂੰ ਆਪਣਾ ਮੁਖ ਉਦੇਸ਼ ਬਣਾਕੇ ਜੀਵਨ ਸਫਰ ਨੂੰ ਤੈਅ ਕਰਦਾ ਹੈ। ਜੇਕਰ ਤੁਹਾਡੇ ਕੋਲ ਅਰਬ-ਖਰਬ ਤੱਕ ਧੰਨ ਸੰਪੱਤੀ ਹੈ ਜੋ ਆਪਨੇ ਪੂਰੇ ਜੀਵਨ ਵਿੱਚ ਅਟ-ਪਟ, ਛਲ-ਕਪਟ ਕਰਕੇ ਇੱਕਠੀ ਕੀਤੀ ਹੈ। ਅਚਾਨਕ ਮੌਤ ਹੋ ਜਾਂਦੀ ਹੈ। ਸਾਰੇ ਜੀਵਨ ਦਾ ਜੋੜਿਆ ਧੰਨ ਤਾਂ ਇਥੇ ਹੀ ਰਹਿ ਗਇਆ, ਨਾਲ ਤਾਂ ਸਰੀਰ ਵੀ ਨਹੀਂ ਗਿਆ, ਨਾਲ ਗਏ ਤਾਂ ਉਹ ਪਾਪ ਜੋ ਪੂਰੇ ਜੀਵਨ ਵਿੱਚ ਮਾਇਆ ਦੇ ਸੰਗ੍ਰਿਹ ਵਿੱਚ ਹੋਏ ਸਨ।**

ਕਾਇਆ ਤੇਰੀ ਹੈ ਨਹੀਂ, ਮਾਇਆ ਕਹਾਂ ਸੇ ਹੋਏ। ਗੁਰੂ ਚਰਣੋ ਮੇ ਧਿਆਨ ਰਖ, ਇਨ ਦੋਨੋਂ ਕੋ ਖੋਏ॥
ਕਬੀਰ, ਸਭ ਜਗ ਨਿਰਧੰਨਾ, ਧੰਨਵੰਤਾ ਨਾ ਕੋਏ। ਧੰਨਵਾਨ ਵਹ ਜਾਨਿਏ, ਜਾਪੇ ਰਾਮ ਨਾਮ ਧੰਨ ਹੋਏ॥

**ਭਾਵਅਰਥ :-ਜਿਸ ਕਾਇਆ ਨੂੰ ਰੋਗਮੁਕਤ ਕਰਾਉਣ ਦੇ ਲਈ ਮਾਨਵ ਆਪਣੀ ਸੰਪੱਤੀ ਨੂੰ ਵੀ ਵੇਚਕੇ ਉਪਚਾਰ ਕਰਾਉਂਦਾ ਹੈ। ਕਿਹਾ ਹੈ ਕਿ ਕਾਇਆ ਵੀ ਆਪਦੇ ਨਾਲ ਨਹੀਂ ਜਾਏਗੀ, ਮਾਇਆ ਦੀ ਤਾਂ ਗੱਲ ਹੀ ਕੀ ਹੈ। ਪੂਰਣ ਗੁਰੂ ਜੀ ਤੋਂ ਦੀਖਿਆ ਲੈਕੇ ਦਿਨ-ਰਾਤ ਭਗਤੀ ਕਰ। ਗੁਰੂ ਜੀ ਦੇ ਦੱਸੇ ਗਿਆਨ ਨੂੰ ਆਧਾਰ ਬਣਾਕੇ ਜੀਵਨ ਦੀ ਰਾਹ ਉੱਤੇ ਚੱਲ। ਕਾਇਆ ਤੇ ਮਾਇਆ ਤੋਂ ਮੋਹ ਹਟਾਕੇ ਭਗਤੀ ਧੰਨ ਸੰਗ੍ਰਹਿ ਕਰ।**

**ਹੇ ਮਾਨਵ !ਮਾਨਵ ਦਾ ਪਿਛਲਾ ਇਤਿਹਾਸ ਦੇਖ ਲਵੋ।**

ਸਰਵ ਸੋਨੇ ਕੀ ਲੰਕਾ ਥੀ, ਰਾਵਣ ਸੇ ਰਣਧੀਰਮ।
ਏਕ ਪਲਕ ਮੇਂ ਰਾਜ ਨਸ਼ਟ ਹੋਆ ਜਮ ਕੇ ਪੜੇ ਜੰਜੀਰਮ॥
ਗਰੀਬ, ਭਗਤੀ ਬਿਨਾ ਕਯਾ ਹੋਤ ਹੈ, ਭ੍ਰਮ ਰਿਹਾ ਸੰਸਾਰ।
ਰਤੀ ਕੰਚਨ ਪਾਇਆ ਨਹੀਂ, ਰਾਵਣ ਚਲਤੀ ਵਾਰ॥

**ਭਾਵਅਰਥ :- ਸੰਤ ਗਰੀਬਦਾਸ ਜੀ ਨੇ ਵੀ ਇਸ ਗੱਲ ਦਾ ਸਮੱਰਥਨ ਕੀਤਾ ਕਿ ਭਗਤੀ ਬਿਨਾਂ ਜੀਵ ਨੂੰ ਕੋਈ ਲਾਭ ਨਹੀਂ ਹੁੰਦਾ। ਮਾਇਆ ਜੋੜਨ ਦੇ ਲਈ ਅਜੀਵਨ ਭਟਕਦਾ ਰਹਿੰਦਾ ਹੈ। ਸ੍ਰੀਲੰਕਾ ਦੇ ਰਾਜਾ ਰਾਵਣ ਦੇ ਕੋਲ ਅਨੰਤ ਧੰਨ, ਸੋਨਾ ਆਦਿ ਸੀ, ਪ੍ਰੰਤੂ ਸੰਸਾਰ ਤਿਆਗਕੇ ਜਾਂਦੇ ਸਮੇਂ ਇੱਕ ਗ੍ਰਾਮ ਸੋਨਾ ਵੀ ਨਾਲ ਨਹੀਂ ਲੈ ਜਾ ਸਕਿਆ। ਸਤਿ ਭਗਤੀ ਸਤਿਪੁਰਸ਼ ਦੀ ਨਾ ਕਰਨ ਨਾਲ ਯਮਦੂਤਾਂ ਦੇ ਦੁਆਰਾ ਬੇਲ (ਹੱਥਕੜੀ) ਬੰਨ੍ਹਕੇ ਉੱਪਰ ਯਮਰਾਜ ਦੇ ਕੋਲ ਲੈ ਜਾਇਆ ਗਿਆ। ਨਰਕ ਵਿੱਚ ਪਾਇਆ ਗਿਆ। ਇਸਲਈ ਹੇ ਮਾਨਵ ! ਅਸ਼ੁਭ ਕਰਮਾਂ ਤੋਂ ਡਰ, ਸਤਿ ਭਗਤੀ ਗੁਰੂ ਧਾਰਨ ਕਰਕੇ ਕਰ।**

**ਸ਼ੰਕਾ ਸ਼ਮਾਧਾਨ ਕਰਦੇ ਹੋਏ ਪ੍ਰਮੇਸ਼ਵਰ ਕਬੀਰ ਜੀ ਨੇ ਸਤਿਸੰਗ ਵਿੱਚ ਦੱਸਿਆ ਕਿ ਅਧਿਆਤਮਿਕ ਗਿਆਨ ਦੇ ਨਾ ਹੋਣ ਦੇ ਕਾਰਨ ਚੰਗੇ ਵਿਅਕਤੀਆਂ ਤੋਂ ਵੀ ਪਾਪ ਹੋਏ ਹਨ। ਜਦ ਉਨ੍ਹਾਂ ਨੇ ਸਤਿਸੰਗ ਸੁਣਿਆ ਤਾਂ ਸਰਵ ਅਪਰਾਧ ਤਿਆਗਕੇ ਭਗਤੀ ਕਰਕੇ ਆਪਣਾ ਕਲਿਆਣ ਕਰਾਇਆ ਹੈ। ਪ੍ਰਮਾਤਮਾ ਕਬੀਰ ਜੀ ਨੇ ਦੱਸਿਆ ਕਿ ਮੇਰੇ ਕੋਲ ਸਾਧਨਾ ਦੇ ਉਹ ਯਥਾਰਥ ਮੰਤਰ ਹਨ ਜੋ ਸਰਵ ਪਾਂਪਾਂ ਨੂੰ ਨਸ਼ਟ ਕਰ ਦਿੰਦੇ ਹਨ। ਪੁੰਨ ਬਚ ਜਾਂਦੇ ਹਨ। (ਜਿਵੇਂ ਵਰਤਮਾਨ ਵਿੱਚ ਵਿਗਿਆਨਕਾਂ ਨੇ ਅਜਿਹੀ ਔਸ਼ਧੀ ਖੋਜੀ ਹੈ ਜੋ ਖੇਤੀ ਵਿੱਚ ਪਾਉਣ ਨਾਲ ਘਾਹ ਖਤਪਤਵਾਰ ਨੂੰ ਨਸ਼ਟ ਕਰ ਦਿੰਦੀ ਹੈ, ਫਸਲ ਸੁਰੱਖਿਅਤ ਰਹਿੰਦੀ ਹੈ।) ਇਹ ਮੰਤਰ ਮੈਂ ਆਪਣੇ ਲੋਕ ਤੋਂ ਲੈਕੇ ਆਇਆ ਹਾਂ।**

ਸੋਹੰ ਸ਼ਬਦ ਹਮ ਜਗ ਮੇਂ ਲਿਆਏ। ਸਾਰ ਸ਼ਬਦ ਹਮ ਗੁਪਤ ਛੁਪਾਏ॥

**ਸ਼ਬਦਅਰਥ :-ਸ਼ਬਦਅਰਥ ਉੱਪਰ ਕੀਤਾ ਹੈ।**

**(ਰਿੱਗਵੇਦ ਮੰਡਲ 9 ਸੂਕਤ 95 ਮੰਤਰ 2 ਵਿੱਚ ਵੀ ਪ੍ਰਮਾਣ ਹੈ ਕਿ "ਪ੍ਰਮਾਤਮਾ ਪ੍ਰਤੱਖ**

ਪ੍ਰਗਟ ਹੋਕੇ ਆਪਣੀ ਅੰਮ੍ਰਿਤਬਾਣੀ ਦੁਆਰਾ ਮੁਕਤੀ ਦੇ ਸਤਿ ਮਾਰਗ ਦੀ ਪ੍ਰੇਰਨਾ ਕਰਦਾ ਹੈ। ਉਹ ਪ੍ਰਮਾਤਮਾ ਸਭ ਦੇਵਾਂ ਦਾ ਦੇਵ ਜਾਣੀ ਸਰਵ ਮਾਲਿਕ ਭਗਤੀ ਦੇ ਗੁਪਤ ਨਾਵਾਂ ਦਾ ਅਵਿਸ਼ਕਾਰ ਕਰਦਾ ਹੈ।) ਜੇਕਰ ਕੋਈ ਮਹਾਂਪਾਪੀ ਵੀ ਹੈ, ਸਤਿ ਸਾਧਨਾ ਕਰਨ ਲੱਗ ਜਾਂਦਾ ਹੈ ਅਤੇ ਭਵਿੱਖ ਵਿੱਚ ਕੋਈ ਪਾਪ ਨਹੀਂ ਕਰਦਾ ਹੈ ਤਾਂ ਉਸਦੇ ਸਭ ਪਾਪ ਸਮਾਪਤ ਹੋ ਜਾਂਦੇ ਹਨ, ਭਗਤੀ ਕਰਕੇ ਆਪਣਾ ਕਲਿਆਣ ਕਰਾ ਸਕਦਾ ਹੈ।

ਉਪਰੋਕਤ ਅੰਮ੍ਰਿਤਬਾਣੀ ਸੁਣਕੇ ਉਹ ਭੈਣ ਜਿਵੇਂ ਗਿਹਰੀ ਨੀਂਦ ਤੋਂ ਜਾਗੀ ਹੋ। ਕੰਬਣ ਲੱਗ ਗਈ। ਘਰ ਵਿੱਚ ਤਾਲਾ ਲਗਾਕੇ ਸਤਿਸੰਗ ਸਥਲ ਉੱਤੇ ਗਈ। ਪਿੱਛੇ ਹੀ ਮਹਿਲਾਵਾਂ ਦੇ ਵੱਲ ਬੈਠ ਗਈ। ਸਤਿਸੰਗ ਸਮਾਪਤ ਹੋਣ ਦੇ ਪਿੱਛੋਂ ਆਵਾਜ਼ ਲੱਗੀ ਕਿ ਜੋ ਦਿਖਿਆ ਲੈਣਾ ਚਾਹੁੰਦਾ ਹੈ, ਉਹ ਅੱਗੇ ਗੁਰੂਦੇਵ ਜੀ ਦੇ ਕੋਲ ਆ ਜਾਏ। ਕੁਝ ਇਸਤਰੀ ਤੇ ਪੁਰਸ਼ ਉੱਠਕੇ ਅੱਗੇ ਆਏ। ਉਹ ਵੇਸ਼ਵਾ ਵੀ ਆਈ ਅਤੇ ਗੁਰੂਦੇਵ ਜੀ ਨੂੰ ਆਪਣਾ ਪ੍ਰੀਚੈ ਦਿੱਤਾ ਅਤੇ ਦੱਸਿਆ ਕਿ ਮੈਨੂੰ ਤਾਂ 40 ਸਾਲ ਦੀ ਉਮਰ ਵਿੱਚ ਪ੍ਰਥਮ ਵਾਰ ਇਹ ਉਪਕਾਰੀ ਵਚਨ ਸੁਣਨ ਨੂੰ ਮਿਲੇ ਹਨ। ਹੇ ਪ੍ਰਮਾਤਮਾ! ਕੀ ਮੇਰੇ ਜੈਸੀ ਪਾਪਣ ਦਾ ਵੀ ਕਲਿਆਣ ਸੰਭਵ ਹੈ? ਵੈਸੇ ਤਾਂ ਆਪ ਜੀ ਨੇ ਸਾਰਾ ਸਮਾਧਾਨ ਸਤਸੰਗ ਵਿੱਚ ਦੱਸ ਦਿਤਾ ਹੈ, ਪਰ ਜਦੋਂ ਆਪਣੇ ਘ੍ਰਿਣਾਮਈ ਜੀਵਨ ਵਿੱਚ ਝਾਕਦੀ ਹਾਂ ਤਾਂ ਗਲਾਨੀ ਹੁੰਦੀ ਹੈ ਤੇ ਵਿਸ਼ਵਾਸ਼ ਨਹੀਂ ਹੋ ਰਿਹਾ ਕਿ ਮੇਰੇ ਜਿਹੇ ਅਪਰਾਧੀ ਨੂੰ ਖਿਮਾ ਕਰ ਦਿੱਤਾ ਜਾਏਗਾ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ :-

ਕਬੀਰ, ਜਬ ਹੀ ਸਤਿਨਾਮ ਹਿਰਦੈ ਧਰਾ, ਭਯੋ ਪਾਪ ਕੋ ਨਾਸ਼।
ਜੈਸੇ ਚਿਨਗੀ ਅਗਨੀ ਕੀ, ਪੜੇ ਪੁਰਾਣੈ ਘਾਸ॥

ਭਾਵਅਰਥ :- ਜਿਵੇਂ ਕਰੋੜ ਟਨ ਸੁੱਕੇ ਘਾਹ ਦਾ ਢੇਰ ਲੱਗਿਆ ਹੋਵੇ। ਜੇਕਰ ਉਸ ਵਿੱਚ ਇੱਕ ਤੀਲੀ ਮਾਚਿਸ ਦੀ ਜਲਾਕੇ ਪਾ ਦਿੱਤੀ ਜਾਏ ਤਾਂ ਉਸ ਘਾਹ ਨੂੰ ਰਾਖ ਬਣਾ ਦਿੰਦੀ ਹੈ। ਫਿਰ ਹਵਾ ਚਲੇਗੀ ਜੋ ਉਸ ਰਾਖ ਨੂੰ ਵੀ ਉਡਾਕੇ ਲੈ ਜਾਏਗੀ। ਕੰਮ-ਤਮਾਮ ਹੋਇਆ। ਇਸ ਪ੍ਰਕਾਰ ਕਰੋੜਾਂ ਜੰਨਮਾਂ ਦੇ ਵੀ ਪਾਪ ਕਿਉਂ ਨਾ ਹੋਣ, ਮੇਰੇ ਸੱਚੇ ਮੰਤਰ ਦਾ ਜਾਪ ਉਸਨੂੰ ਜਲਾਕੇ ਰਾਖ ਕਰ ਦੇਏਗਾ। ਭਵਿੱਖ ਵਿੱਚ ਕੋਈ ਗਲਤੀ ਨਾ ਕਰਨਾ, ਕਲਿਆਣ ਹੋ ਜਾਏਗਾ।

(ਯਜੁਰਵੇਦ ਦੇ ਅਧਿਆਏ 8 ਮੰਤਰ 13 ਵਿੱਚ ਵੀ ਇਹੀ ਪ੍ਰਮਾਣ ਹੈ ਕਿ ਪ੍ਰਮਾਤਮਾ ਆਪਣੇ ਭਗਤ (ਏਨਸ:ਏਨਸ:) ਘੋਰ ਪਾਪਾਂ ਦਾ ਨਾਸ਼ ਕਰ ਦਿੰਦਾ ਹੈ। ਜੀਵ ਦਾ ਕਲਿਆਣ ਕਰ ਦਿੰਦਾ ਹੈ।)

ਉਸ ਭੈਣ ਨੇ ਪਾਪ ਦਾ ਕਾਰਜ (ਵੇਸ਼ਵਾ ਦਾ ਧੰਧਾ) ਤਿਆਗ ਦਿੱਤਾ। ਪ੍ਰਮਾਤਮਾ ਕਬੀਰ ਜੀ ਤੋਂ ਦੀਖਿਆ ਲੈ ਕੇ ਮਰਿਆਦਾ ਦਾ ਪਾਲਣ ਕਰਦੇ ਹੋਏ ਆਜੀਵਨ ਸਾਧਨਾ ਕਰਕੇ ਚੰਪਾਕਲੀ ਨੇ ਮੋਖਸ਼ ਪ੍ਰਾਪਤ ਕੀਤਾ।

## "ਰੰਕਾ-ਬੰਕਾ ਦੀ ਕਥਾ"

ਪ੍ਰਮੇਸ਼ਵਰ ਕਬੀਰ ਜੀ ਤੋਂ ਚੰਪਾਕਲੀ ਨੇ ਪੁੱਛਿਆ ਕਿ ਹੇ ਭਗਵਾਨ! ਇਸ ਪਾਪ ਦੀ ਸੰਪੱਤੀ ਅਤੇ ਰੁਪਏ ਦਾ ਕੀ ਕਰਾਂ? ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਬੇਟੀ! ਇਸ ਨਰਕ ਦੇ ਧੰਨ ਨੂੰ ਦਾਨ ਕਰ ਦੇ। ਘਰ ਜਾਕੇ ਚੰਪਾਕਲੀ ਨੇ ਵਿਚਾਰ ਕੀਤਾ ਕਿ ਜੇਕਰ ਸਾਰਾ ਧੰਨ ਦਾਨ ਕਰ ਦਿੱਤਾ ਤਾਂ ਖਾਊਂਗੀ ਕੀ? ਕੰਮ ਤਾਂ ਕੋਈ ਹੋਰ ਹੈ ਨਹੀਂ। ਚੰਪਾਕਲੀ ਸਤਿਸੰਗ ਜਿਆਦਾ ਸਮੇਂ ਜਾਣ ਲੱਗੀ। ਇੱਕ ਦਿਨ ਸਤਿਸੰਗ ਵਿੱਚ ਦੱਸਿਆ ਗਿਆ ਕਿ :-

ਰੰਕਾ (ਪੁਰਸ਼) ਤੇ ਬੰਕਾ (ਇਸਤਰੀ) ਪ੍ਰਮਾਤਮਾ ਦੇ ਪਰਮ ਭਗਤ ਸਨ। ਤੱਤਵਗਿਆਨ ਨੂੰ ਠੀਕ ਨਾਲ ਸਮਝਿਆ ਸੀ। ਉਸੀ ਆਧਾਰ ਨਾਲ ਆਪਣਾ ਜੀਵਨ ਗਿਆਪਣ ਕਰ ਰਹੇ

ਸਨ। ਉਨ੍ਹਾਂ ਦੀ ਬੇਟੀ ਸੀ ਜਿਸਦਾ ਨਾਮ ਅੰਬਕਾ ਸੀ। ਇੱਕ ਦਿਨ ਨਾਮਦੇਵ ਭਗਤ ਨੇ ਆਪਣੇ ਗੁਰੂ ਜੀ ਨੂੰ ਕਿਹਾ ਕਿ ਗੁਰੂਦੇਵ ਜੀ ਆਪਦੇ ਭਗਤ ਰੰਕਾ ਤੇ ਬੰਕਾ ਬੁਹਤ ਨਿਰਧੰਨ ਹਨ। ਆਪ ਉਨ੍ਹਾਂ ਨੂੰ ਕੁਝ ਧੰਨ ਦੇ ਦੇਵੋ ਤਾਂ ਉਨ੍ਹਾਂ ਨੂੰ ਜੰਗਲ ਤੋਂ ਲਕੜੀਆਂ ਲਿਆਕੇ ਸ਼ਹਿਰ ਵੇਚਕੇ ਨਿਰਵਾਹ ਨਾ ਕਰਨਾ ਪਵੇ। ਦੋਨੋਂ ਜੰਗਲ ਵਿੱਚ ਜਾਂਦੇ ਹਨ। ਲਕੜੀਆਂ ਚੁੱਗਕੇ ਲਿਆਉਂਦੇ ਹਨ। ਭੋਜਨ ਦਾ ਕੰਮ ਕਠਿਨਤਾ ਨਾਲ ਚਲਦਾ ਹੈ। ਗੁਰੂਦੇਵ ਬੋਲੇ, ਭਾਈ! ਮੈਂ ਕਈ ਵਾਰ ਧੰਨ ਦੇਣ ਦੀ ਕੋਸ਼ਿਸ਼ ਕੀਤੀ ਹੈ, ਪ੍ਰੰਤੂ ਇਹ ਸਭ ਦਾਨ ਕਰ ਦਿੰਦੇ ਹਨ। ਦੋ-ਤਿੰਨ ਵਾਰ ਤਾਂ ਮੈਂ ਖੁਦ ਭੇਸ਼ ਬਦਲਕੇ ਲਕੜੀਆਂ ਖਰੀਦਣ ਵਾਲਾ ਬਣਕੇ ਗਿਆ ਹਾਂ। ਉਨ੍ਹਾਂ ਦੀਆਂ ਲਕੜੀਆਂ ਦੀ ਕੀਮਤ ਹੋਰਾਂ ਤੋਂ ਸੌ ਗੁਣਾ ਜਿਆਦਾ ਦਿਤੀ ਸੀ। ਉਨ੍ਹਾਂ ਦੀਆਂ ਲਕੜੀਆਂ ਪ੍ਰਤੀਦਿਨ ਦੋ ਆਨੇ ਦੀਆਂ ਬਿਕਦੀਆਂ ਸਨ। ਮੈਂ ਦਸ ਰੁਪਏ ਵਿੱਚ ਖਰੀਦੀਆਂ ਸਨ। ਉਨ੍ਹਾਂ ਨੇ ਚਾਰ ਆਨੇ ਰੱਖ ਕੇ ਬਾਕੀ ਸਾਰੇ ਮੇਰੇ ਸਤਿਸੰਗ ਵਿੱਚ ਦਾਨ ਕਰ ਦਿੱਤੇ। ਹੁਣ ਆਪ ਦੱਸੋ ਕਿ ਕਿਵੇਂ ਧੰਨ ਦੇਵਾਂ? ਭਗਤ ਨਾਮਦੇਵ ਜੀ ਨੇ ਫਿਰ ਆਗ੍ਰਹਿ ਕੀਤਾ ਕਿ ਹੁਣ ਦੀ ਵਾਰ ਧੰਨ ਦੇਕੇ ਦੇਖੋ, ਜ਼ਰੂਰ ਲੈਣਗੇ। ਗੁਰੂ ਤੇ ਨਾਮਦੇਵ ਜੀ ਉਸ ਰਸਤੇ ਵਿੱਚ ਗਏ ਜਿਸ ਰਸਤੇ ਤੋਂ ਰੰਕਾ-ਬੰਕਾ ਲਕੜੀ ਲੈਕੇ ਜੰਗਲ ਤੋਂ ਆਉਂਦੇ ਸਨ। ਗੁਰੂ ਜੀ ਨੇ ਰਸਤੇ ਵਿੱਚ ਸੋਨੇ (Gold) ਦੇ ਬੁਹਤ ਸਾਰੇ ਆਭੂਸ਼ਣ ਪਾ ਦਿੱਤੇ ਜੋ ਲੱਖਾਂ ਰੁਪਏ ਦੀ ਕੀਮਤ ਦੇ ਸਨ। ਨਾਮਦੇਵ ਤੇ ਗੁਰੂਦੇਵ ਇੱਕ ਝਾੜ ਪਿੱਛੇ ਛਿਪ ਕੇ ਖੜ੍ਹੇ ਹੋ ਗਏ। ਰੰਕਾ ਅੱਗੇ-ਅੱਗੇ ਚੱਲ ਰਿਹਾ ਸੀ ਸਿਰ ਉੱਤੇ ਲਕੜੀਆਂ ਰੱਖਕੇ ਤੇ ਉਸਦੇ ਪਿੱਛੇ ਲਕੜੀਆਂ ਲੈਕੇ ਬੰਕਾ ਦੋ ਸੌ ਫੁੱਟ ਦੇ ਅੰਤਰ ਵਿੱਚ ਚੱਲ ਰਹੀ ਸੀ। ਭਗਤ ਰੰਕਾ ਜੀ ਨੇ ਦੇਖਿਆ ਕਿ ਸੋਨੇ ਦੇ ਅਭੂਸ਼ਨ ਬੇਸ਼ਕੀਮਤੀ ਹਨ ਅਤੇ ਬੰਕਾ ਨਾਰੀ ਜਾਤੀ ਹੈ, ਕਿਤੇ ਅਭੂਸ਼ਣਾ ਨੂੰ ਦੇਖਕੇ ਲਾਲਚ ਆ ਜਾਏ ਅਤੇ ਆਪਣਾ ਧਰਮ-ਕਰਮ ਖਰਾਬ ਕਰ ਲਵੇ। ਇਸਲਈ ਪੈਰਾਂ ਨਾਲ ਉਨ੍ਹਾਂ ਅਭੂਸ਼ਣਾਂ ਉੱਤੇ ਮਿੱਟੀ ਪਾਉਣ ਲੱਗਿਆ। ਭਗਤਮਤੀ ਬੰਕਾ ਵੀ ਪੂਰੇ ਗੁਰੂ ਦੀ ਚੇਲੀ ਸੀ। ਉਸਨੇ ਦੇਖਿਆ ਕਿ ਪਤੀਦੇਵ ਗਿਹਣਿਆਂ ਉੱਤੇ ਮਿੱਟੀ ਪਾ ਰਿਹਾ ਹੈ, ਉਦੇਸ਼ ਵੀ ਜਾਣ ਗਈ। ਆਵਾਜ਼ ਲੱਗਾਕੇ ਬੋਲੀ ਚਲੋ ਭਗਤ ਜੀ! ਕਿਉਂ ਮਿੱਟੀ ਉੱਤੇ ਮਿੱਟੀ ਪਾ ਰਹੇ ਹੋ। ਬੰਕਾ ਜੀ ਸਮਝ ਗਏ ਕਿ ਇਰਾਦੇ ਦੀ ਪੱਕੀ ਹੈ, ਕੱਚੀ ਨਹੀਂ ਹੈ। ਦੋਨੋਂ ਉਸ ਲੱਖਾਂ ਦੇ ਧੰਨ ਨੂੰ ਉਲੰਘਣ ਕਰਕੇ ਨਗਰ ਨੂੰ ਚਲੇ ਗਏ। ਗੁਰੂ ਜੀ ਨੇ ਕਿਹਾ ਕਿ ਦੇਖ ਲਿਆ ਭਗਤ ਨਾਮਦੇਵ ਜੀ! ਭਗਤ ਹੋਣ ਤਾਂ ਅਜਿਹੇ।

ਇੱਕ ਦਿਨ ਸ਼ਾਮ 4 ਵਜੇ ਗੁਰੂ ਜੀ ਸਤਿਸੰਗ ਕਰ ਰਹੇ ਸਨ। ਸਤਿਸੰਗ ਸਥਲ ਰੰਕਾ ਜੀ ਦੀ ਝੌਂਪੜੀ ਤੋਂ ਚਾਰ ਏਕੜ ਦੂਰੀ ਉੱਤੇ ਸੀ। ਰੰਕਾ ਤੇ ਬੰਕਾ ਦੋਨੋਂ ਸਤਿਸੰਗ ਸੁਣਨ ਗਏ ਹੋਏ ਸਨ। ਉਨ੍ਹਾਂ ਦੀ ਬੇਟੀ ਅੰਬਕਾ (ਉਮਰ 19 ਸਾਲ) ਝੌਂਪੜੀ ਦੇ ਬਾਹਰ ਚਾਰਪਾਈ ਉੱਤੇ ਬੈਠੀ ਸੀ। ਝੌਂਪੜੀ ਵਿੱਚ ਅੱਗ ਲੱਗ ਗਈ। ਸਭ ਸਮਾਨ ਜਲ ਗਿਆ। ਅੰਬਕਾ ਦੌੜੀ-ਦੌੜੀ ਆਈ ਅਤੇ ਦੇਖਿਆ ਕਿ ਸਤਿਸੰਗ ਚਲ ਰਿਹਾ ਸੀ। ਗੁਰੂ ਜੀ ਸਤਿਸੰਗ ਸੁਣਾ ਰਹੇ ਸਨ। ਸ਼੍ਰੋਤਾ ਵਿਸ਼ੇਸ਼ ਧਿਆਨ ਨਾਲ ਸਤਿਸੰਗ ਸੁਣਨ ਵਿੱਚ ਮਗਨ ਸਨ। ਸ਼ਾਂਤੀ ਛਾਈ ਸੀ। ਅੰਬਕਾ ਨੇ ਜ਼ੋਰ-ਜੋਰ ਨਾਲ ਕਿਹਾ ਕਿ ਮਾਤਾ ਜੀ! ਝੌਂਪੜੀ ਵਿੱਚ ਅੱਗ ਲੱਗ ਗਈ। ਸਾਰਾ ਸਮਾਨ ਜਲ ਗਿਆ। ਮਾਤਾ ਬੰਕਾ ਉੱਠੀ ਤੇ ਬੇਟੀ ਨੂੰ ਇੱਕ ਪਾਸੇ ਲੈ ਗਈ ਅਤੇ ਪੁੱਛਿਆ ਕਿ ਕੀ ਬਚਿਆ ਹੈ? ਬੇਟੀ ਅੰਬਕਾ ਨੇ ਦੱਸਿਆ ਕਿ ਇੱਕ ਚਾਰਪਾਈ ਬਾਹਰ ਸੀ, ਉਹੀ ਬਚੀ ਹੈ। ਭਗਤ ਰੰਕਾ ਵੀ ਉੱਠਕੇ ਆ ਗਿਆ ਸੀ। ਦੋਨੋਂ ਨੇ ਕਿਹਾ ਕਿ ਬੇਟੀ! ਉਸ ਚਾਰਪਾਈ ਨੂੰ ਵੀ ਅੱਗ ਹਵਾਲੇ ਕਰਕੇ ਆਜਾ, ਸਤਿਸੰਗ ਸੁਣ ਲੈ। ਝੌਪੜੀ ਨਹੀਂ ਹੁੰਦੀ ਤਾਂ ਅੱਗ ਨਹੀਂ ਲਗਦੀ, ਅੱਗ ਨਹੀਂ ਲੱਗਦੀ ਤਾਂ ਸਤਿਸੰਗ ਦੇ ਵਚਨਾਂ ਦਾ ਆਨੰਦ ਭੰਗ ਨਹੀਂ ਹੁੰਦਾ। ਅੰਬਕਾ ਗਈ ਅਤੇ ਚਾਰਪਾਈ ਨੂੰ ਝੌਪੜੀ ਵਾਲੀ ਅੱਗ ਵਿੱਚ ਪਾਕੇ ਸਤਿਸੰਗ ਸੁਣਨ ਆ ਗਈ। ਸਤਿਸੰਗ ਦੇ ਪਿੱਛੋਂ ਘਰ ਗਏ। ਉਸ ਸਮੇਂ ਦਾ ਖਾਣਾ ਸਤਿਸੰਗ ਵਿੱਚ ਲੰਗਰ ਵਿੱਚ ਖਾ ਲਿਆ ਸੀ। ਰਾਤਰੀ ਵਿੱਚ ਜਲੀ ਝੌਂਪੜੀ ਦੇ ਕੋਲ ਇੱਕ ਰੁੱਖ ਦੇ ਨੀਚੇ ਬਿਨਾਂ ਵਿਸ਼ਾਏ ਸੋ ਗਏ। ਭਗਤੀ ਕਰਨ ਦੇ ਲਈ ਵਕਤ ਨੂੰ ਉੱਠੇ ਤਾਂ ਉਨ੍ਹਾਂ ਦੇ ਉੱਤੇ ਸੁੰਦਰ ਝੌਂਪੜੀ ਸੀ ਤੇ ਸਾਰੇ ਬਰਤਨ ਤੇ

ਆਟਾ-ਦਾਲ ਆਦਿ-ਆਦਿ ਮਿੱਟੀ ਦੇ ਘੜਿਆਂ ਵਿੱਚ ਭਰਿਆ ਸੀ। ਉਸੀ ਸਮੇਂ ਆਕਾਸ਼ਬਾਣੀ ਹੋਈ ਕਿ ਭਗਤ ਪਰਿਵਾਰ! ਇਹ ਪ੍ਰਮਾਤਮਾ ਦੀ ਮਿਹਰ ਹੈ। ਆਪ ਇਸ ਝੌਂਪੜੀ ਵਿੱਚ ਰਹੋ, ਇਹ ਆਗਿਆ ਹੈ ਗੁਰੂਦੇਵ ਜੀ ਦੀ। ਤਿੰਨੋਂ ਪ੍ਰਾਣੀਆਂ ਨੇ ਕਿਹਾ ਕਿ ਜੋ ਆਗਿਆ ਗੁਰੂਦੇਵ! ਸੂਰਜ ਉਦੈ ਹੋਇਆ ਤਾਂ ਨਗਰ ਦੇ ਵਿਅਕਤੀ ਦੇਖਕੇ ਹੈਰਾਨੀਜਨਕ ਰਹਿ ਗਏ ਕਿ ਜੋ ਝੌਂਪੜੀ ਦੂਸਰੇ ਬ੍ਰਿਖ ਦੇ ਨਾਲ ਪਈ ਸੀ, ਉਸ ਪੁਰਾਣੀ ਦੀ ਰਾਖ ਪਈ ਸੀ। ਨਵੀਂ ਝੌਂਪੜੀ ਇੱਕ ਹਫਤੇ ਤੋਂ ਪਹਿਲਾਂ ਬਣ ਨਹੀਂ ਸਕਦੀ ਸੀ। ਸਭਨੇ ਕਿਹਾ ਕਿ ਇਹ ਤਾਂ ਇਨ੍ਹਾਂ ਦੇ ਗੁਰੂ ਜੀ ਦਾ ਚਮਤਕਾਰ ਹੈ। ਨਗਰ ਦੇ ਲੋਕ ਦੇਖਣ ਲਗੇ ਅਤੇ ਗੁਰੂ ਜੀ ਤੋਂ ਦੀਖਿਆ ਲੈਣ ਦਾ ਸੰਕਲਪ ਕਰਨ ਲੱਗੇ। ਹਜ਼ਾਰਾਂ ਨਗਰਵਾਸੀਆਂ ਨੇ ਦੀਖਿਆ ਲਈ। (ਇਹ ਸਭ ਲੀਲ੍ਹਾ ਪ੍ਰਮੇਸ਼ਵਰ ਕਬੀਰ ਜੀ ਨੇ ਕਾਸ਼ੀ ਸ਼ਹਿਰ ਵਿੱਚ ਪ੍ਰਗਟ ਹੋਣ ਕਰਕੇ ਲੱਗਭਗ ਦੋ ਸੌ ਸਾਲ ਪੂਰਵ ਕੀਤੀ ਸੀ। ਉਸ ਸਮੇਂ ਭਗਤ ਨਾਮਦੇਵ ਜੀ ਨੂੰ ਵੀ ਸ਼ਰਣ ਵਿੱਚ ਲਿਆ ਸੀ।)

ਉਪਰੋਕਤ ਕਥਾ ਪ੍ਰਸੰਗ ਸੁਣਕੇ ਭਗਤਮਤੀ ਚੰਪਾਕਲੀ ਦੇ ਮਨ ਦਾ ਭੈਅ ਸਮਾਪਤ ਹੋ ਗਿਆ ਅਤੇ ਸਭ ਸੰਪੱਤੀ ਤੇ ਧੰਨ ਪ੍ਰਮਾਤਮਾ ਕਬੀਰ ਗੁਰੂ ਜੀ ਨੂੰ ਸਮਰਪਨ ਕਰ ਦਿੱਤਾ। ਪ੍ਰਮਾਤਮਾ ਨੇ ਕਿਹਾ ਕਿ ਬੇਟੀ! ਜਦ ਤੂੰ ਹੀ ਮੇਰੀ ਹੋ ਗਈ ਤਾਂ ਸੰਪੱਤੀ ਤਾਂ ਆਪਣੇ ਆਪ ਹੀ ਮੇਰੀ ਹੋ ਗਈ। ਇਸ ਮੇਰੀ ਸੰਪੱਤੀ ਨੂੰ ਉਨੀ ਹੀ ਰੱਖ ਲੈ ਜਿੰਨੇ ਵਿੱਚ ਤੇਰਾ ਨਿਰਵਾਹ ਚਲੇ, ਬਾਕੀ ਦਾਨ ਕਰਦੀ ਰਹਿ। ਭਗਤਮਤੀ ਚੰਪਾਕਲੀ ਨੇ ਵੈਸੇ ਹੀ ਕੀਤਾ। ਮਕਾਨ ਰੱਖ ਲਿਆ ਅਤੇ ਅਧਿੱਕ ਰੁਪਏ ਗੁਰੂ ਜੀ ਦੀ ਆਗਿਆ ਅਨੁਸਾਰ ਭੋਜਨ-ਭੰਡਾਰੇ (ਲੰਗਰ) ਵਿੱਚ ਦਾਨ ਕਰ ਦਿੱਤੇ।

# "ਕਬੀਰ ਜੀ ਦੁਆਰਾ ਸ਼ਿਸ਼ਾਂ ਦੀ ਪ੍ਰੀਖਿਆ ਲੈਣਾ"

ਬੰਦੀਛੋੜ ਕਬੀਰ ਪ੍ਰਮੇਸ਼ਵਰ ਜੀ ਦੁਆਰਾ ਅਨੇਕਾਂ ਅਣਹੋਣੀਆਂ ਲੀਲ੍ਹਾ ਕਰਨ ਨਾਲ ਪ੍ਰਭਾਵਿਤ ਹੋਕੇ ਚੌਂਹਟ ਲੱਖ ਸ਼ਿਸ਼ ਬਣੇ ਸਨ। ਪ੍ਰਮੇਸ਼ਵਰ ਤਾਂ ਭੂਤ-ਭਵਿੱਖ ਤੇ ਵਰਤਮਾਨ ਦੀ ਜਾਣਦੇ ਹਨ। ਉਹਨਾਂ ਨੂੰ ਪਤਾ ਸੀ ਕਿ ਇਹ ਸਭ ਚਮਤਕਾਰ ਦੇਖਕੇ ਤੇ ਇਨ੍ਹਾਂ ਨੂੰ ਮੇਰੇ ਆਸ਼ੀਰਵਾਦ ਨਾਲ ਹੋਏ ਭੌਤਿਕ ਲਾਭਾਂ ਦੇ ਕਾਰਨ ਮੇਰੀ ਜੈ-ਜੈਕਾਰ ਕਰ ਰਹੇ ਹਨ। ਇਨ੍ਹਾਂ ਨੂੰ ਮੇਰੇ ਉੱਤੇ ਵਿਸ਼ਵਾਸ਼ ਨਹੀਂ ਹੈ ਕਿ ਮੈਂ ਪ੍ਰਮਾਤਮਾ ਹਾਂ। ਪ੍ਰੰਤੂ ਦੇਖਾ-ਦੇਖੀ ਕਹਿੰਦੇ ਜ਼ਰੂਰ ਹਨ ਕਿ ਕਬੀਰ ਜੀ ਸਾਡੇ ਸਤਿਗੁਰੂ ਜੀ ਤਾਂ ਖੁਦ ਪ੍ਰਮਾਤਮਾ ਆਏ ਹਨ। ਆਪਣੇ ਲਾਭ ਵੀ ਦੱਸਦੇ ਸਨ। ਇੱਕ ਦਿਨ ਪ੍ਰਮੇਸ਼ਵਰ ਕਬੀਰ ਜੀ ਨੇ ਸ਼ਿਸ਼ਾਂ ਦੀ ਪ੍ਰੀਖਿਆ ਲੈਣੀ ਚਾਹੀ ਕਿ ਦੇਖਾਂ ਤਾਂ ਕਿੰਨੇ ਗਿਆਨ ਨੂੰ ਸਮਝੇ ਹਨ। ਜੇਕਰ ਇਨ੍ਹਾਂ ਨੂੰ ਵਿਸ਼ਵਾਸ਼ ਨਹੀਂ ਤਾਂ ਇਹ ਮੋਖਸ਼ ਦੇ ਅਧਿਕਾਰੀ ਨਹੀਂ ਹਨ। ਇਹ ਤਾਂ ਮੇਰੇ ਸਿਰ ਉੱਤੇ ਬੇ-ਅਰਥ ਦਾ ਭਾਰ ਹਨ। ਇਹ ਵਿਚਾਰ ਕਰਕੇ ਇੱਕ ਯੋਜਨਾ ਬਣਾਈ। ਆਪਣੇ ਪਰਮ ਸ਼ਿਸ਼ ਰਵਿਦਾਸ ਤੋਂ ਕਿਹਾ ਕਿ ਇੱਕ ਹਾਥੀ ਕਰਾਏ ਉੱਤੇ ਲਿਆਓ।

ਕਾਸ਼ੀ ਨਗਰ ਵਿੱਚ ਇੱਕ ਸੁੰਦਰ ਵੈਸ਼ਵਾ ਸੀ। ਉਸਦੇ ਮਕਾਨ ਤੋਂ ਥੋੜ੍ਹੀ ਦੂਰੀ ਉੱਤੇ ਕਿਸੇ ਕਬੀਰ ਜੀ ਦੇ ਭਗਤ ਦਾ ਮਕਾਨ ਸੀ। ਕਬੀਰ ਜੀ ਉਸਦੇ ਆਂਗਣ ਵਿੱਚ ਰਾਤਰੀ ਦੇ ਸਮੇਂ ਸਤਿਸੰਗ ਕਰ ਰਹੇ ਸਨ। ਉਸ ਦਿਨ ਉਸ ਵੈਸ਼ਵਾ ਦੇ ਕੋਲ ਵੀ ਗਾਹਕ ਨਹੀਂ ਸਨ। ਸਤਿਸੰਗ ਵਚਨ ਸੁਣਨ ਦੇ ਲਈ ਉਹ ਆਪਣੇ ਮਕਾਨ ਦੀ ਛੱਤ ਉੱਤੇ ਕੁਰਸੀ ਲੈਕੇ ਬੈਠ ਗਈ। ਪੂਰੀ ਰਾਤ ਸਤਿਸੰਗ ਸੁਣਿਆ ਅਤੇ ਉੱਠਕੇ ਸਤਿਸੰਗ ਸਥਲ ਉੱਤੇ ਗਈ ਤੇ ਪ੍ਰਮਾਤਮਾ ਕਬੀਰ ਜੀ ਨੂੰ ਆਪਣਾ ਪ੍ਰੀਚੈ ਦਿੱਤਾ ਤੇ ਕਿਹਾ ਕਿ ਗੁਰੂ ਜੀ! ਕੀ ਮੇਰੇ ਜਿਹੀ ਪਾਪਣ ਦਾ ਕੀ ਉਦਾਰ ਹੋ ਸਕਦਾ ਹੈ। ਮੈਂ ਆਪਣੇ ਜੀਵਨ ਵਿੱਚ ਪ੍ਰਥਮ ਵਾਰ ਆਤਮ ਕਲਿਆਣ ਦੀਆਂ ਗੱਲਾਂ ਸੁਣੀਆਂ ਹਨ। ਹੁਣ ਮੇਰੇ ਕੋਲ ਦੋ ਹੀ ਵਿਕਲਪ ਹਨ ਕਿ ਜਾਂ ਤਾਂ ਮੇਰਾ ਕਲਿਆਣ ਹੋਵੇ,

ਜਾਂ ਮੈਂ ਆਤਮਹੱਤਿਆ ਕਰਕੇ ਪਾਪਾਂ ਦਾ ਪ੍ਰਾਸ਼ਚਿਤ ਕਰੂੰਗੀ। ਪ੍ਰਮਾਤਮਾ ਕਬੀਰ ਜੀ ਨੇ ਕਿਹਾ, ਬੇਟੀ! ਆਤਮਹੱਤਿਆ ਕਰਨਾ ਮਹਾਂਪਾਪ ਹੈ। ਭਗਤੀ ਕਰਨ ਨਾਲ ਸਭ ਪਾਪ ਪ੍ਰਮਾਤਮਾ ਨਸ਼ਟ ਕਰ ਦਿੰਦਾ ਹੈ। ਆਪ ਮੇਰੇ ਤੋਂ ਉਪਦੇਸ਼ ਲੈਕੇ ਸਾਧਨਾ ਕਰੋ ਅਤੇ ਭਵਿੱਖ ਵਿੱਚ ਪਾਪਾਂ ਤੋਂ ਬਚਕੇ ਰਹਿਣਾ। ਉਸ ਭੈਣ ਨੇ ਪ੍ਰਤੀਗਿਆ ਕੀਤੀ ਅਤੇ ਪ੍ਰਮਾਤਮਾ ਕਬੀਰ ਜੀ ਤੋਂ ਦੀਖਿਆ ਲੈਕੇ ਭਗਤੀ ਕਰਨ ਲੱਗੀ ਤੇ ਜਿੱਥੇ ਵੀ ਪ੍ਰਭੂ ਕਬੀਰ ਜੀ ਸਤਿਸੰਗ ਕਰਦੇ, ਉੱਥੇ ਸਤਿਸੰਗ ਸੁਣਨ ਜਾਣ ਲੱਗੀ। ਜਿਸ ਕਾਰਨ ਕਰਕੇ ਕਬੀਰ ਜੀ ਦੇ ਭਗਤਾਂ ਨੂੰ ਉਸਦਾ ਸਤਿਸੰਗ ਵਿੱਚ ਆਉਣਾ ਚੰਗਾ ਨਹੀਂ ਲੱਗਦਾ ਸੀ। ਉਹ ਉਸ ਲੜਕੀ ਨੂੰ ਕਹਿੰਦੇ ਸਨ ਕਿ ਤੇਰੇ ਕਾਰਨ ਗੁਰੂ ਜੀ ਦੀ ਬਦਨਾਮੀ ਹੁੰਦੀ ਹੈ। ਤੂੰ ਸਤਿਸੰਗ ਵਿੱਚ ਨਾ ਆਇਆ ਕਰ। ਤੂੰ ਸਭ ਤੋਂ ਅੱਗੇ ਗੁਰੂ ਜੀ ਦੇ ਕੋਲ ਬੈਠਦੀ ਹੈ, ਉੱਥੇ ਨਾ ਬੈਠਿਆ ਕਰ। ਲੜਕੀ ਨੇ ਇਹ ਗੱਲਾਂ ਗੁਰੂ ਕਬੀਰ ਜੀ ਨੂੰ ਦੱਸੀਆਂ ਅਤੇ ਫੁੱਟ-ਫੁੱਟਕੇ ਰੋਣ ਲੱਗੀ। ਪ੍ਰਮੇਸ਼ਵਰ ਜੀ ਨੇ ਕਿਹਾ ਕਿ ਬੇਟੀ! ਆਪ ਸਤਿਸੰਗ ਵਿੱਚ ਆਇਆ ਕਰੋ। ਕਬੀਰ ਜੀ ਨੇ ਸਤਿਸੰਗ ਵਚਨਾਂ ਦੁਆਰਾ ਸਪੱਸ਼ਟ ਕੀਤਾ ਕਿ ਮੈਲਾ ਕਪੜਾ ਸਾਬਣ ਅਤੇ ਪਾਣੀ ਤੋਂ ਦੂਰ ਰਹਿ ਕੇ ਨਿਰਮਲ ਕਿਵੇਂ ਹੋ ਸਕਦਾ ਹੈ? ਇਸੀ ਪ੍ਰਕਾਰ ਪਾਪੀ ਵਿਅਕਤੀ ਸਤਿਸੰਗ ਤੋਂ ਤੇ ਗੁਰੂ ਤੋਂ ਦੂਰ ਰਹਿ ਕੇ ਆਤਮ ਕਲਿਆਣ ਕਿਵੇਂ ਕਰਵਾ ਸਕਦਾ ਹੈ? ਭਗਤ ਵੈਸ਼ਵਾ ਤੇ ਰੋਗੀ ਤੋਂ ਨਫਰਤ ਨਹੀਂ ਕਰਦੇ, ਸਨਮਾਨ ਕਰਦੇ ਹਨ। ਉਸਨੂੰ ਗਿਆਨ ਚਰਚਾ ਦੁਆਰਾ ਮੋਖਸ਼ ਪ੍ਰਾਪਤੀ ਦੀ ਪ੍ਰੇਰਣਾਂ ਕਰਦੇ ਹਨ। ਪ੍ਰਮਾਤਮਾ ਕਬੀਰ ਜੀ ਦੇ ਵਾਰ-ਵਾਰ ਸਮਝਾਉਣ ਉੱਤੇ ਵੀ ਭਗਤਜਨ ਉਸ ਲੜਕੀ ਨੂੰ ਸਤਿਸੰਗ ਤੋਂ ਮਨ੍ਹਾਂ ਕਰਦੇ ਰਹੇ ਤੇ ਬਹਾਨਾ ਕਰਦੇ ਸਨ ਕਿ ਤੇਰੇ ਕਾਰਨ ਗੁਰੂ ਜੀ ਕਾਸ਼ੀ ਵਿੱਚ ਬਦਨਾਮ ਹੋ ਗਏ ਹਨ। ਕਾਸ਼ੀ ਦੇ ਵਿਅਕਤੀ ਸਾਨੂੰ ਵਾਰ-ਵਾਰ ਕਹਿੰਦੇ ਹਨ ਕਿ ਆਪਦੇ ਗੁਰੂ ਜੀ ਦੇ ਕੋਲ ਵੇਸ਼ਵਾ ਵੀ ਜਾਂਦੀ ਹੈ। ਉਹ ਕਿਹੋ ਜਿਹਾ ਗੁਰੂ ਹੈ।

ਉਸ ਲੜਕੀ ਨੂੰ ਕਿਹਾ ਕਿ ਬੇਟੀ! ਆਪ ਮੇਰੇ ਨਾਲ ਹਾਥੀ ਉੱਤੇ ਬੈਠਕੇ ਚੱਲੇਗੀ। ਲੜਕੀ ਨੇ ਕਿਹਾ, ਜੋ ਆਗਿਆ ਗੁਰੂਦੇਵ! ਅਗਲੇ ਦਿਨ ਸਵੇਰੇ ਲਗਭਗ 10:00 ਵਜੇ ਹਾਥੀ ਦੇ ਉੱਤੇ ਤਿੰਨੋਂ ਸਵਾਰ ਹੋਕੇ ਕਾਸ਼ੀ ਨਗਰ ਦੇ ਮੁੱਖ ਬਜ਼ਾਰ ਵਿੱਚੋਂ ਦੀ ਗੁਜ਼ਰਨ ਲੱਗੇ। ਸੰਤ ਰਵਿਦਾਸ ਜੀ ਹਾਥੀ ਨੂੰ ਚਲਾ ਰਹੇ ਸਨ। ਲੜਕੀ ਰਵਿਦਾਸ ਜੀ ਦੇ ਪਿੱਛੇ ਕਬੀਰ ਜੀ ਦੇ ਅੱਗੇ ਜਾਣੀ ਦੋਨ੍ਹਾਂ ਦੇ ਵਿਚਕਾਰ ਬੈਠੀ ਸੀ। ਕਬੀਰ ਜੀ ਨੇ ਇੱਕ ਬੋਤਲ ਵਿੱਚ ਗੰਗਾ ਦਾ ਪਾਣੀ ਭਰ ਲਿਆ। ਉਸ ਬੋਤਲ ਨੂੰ ਮੁੱਖ ਨੂੰ ਲਗਾਕੇ ਘੁੱਟ-ਘੁੱਟ ਕਰਕੇ ਪੀ ਰਹੇ ਸਨ। ਲੋਕਾਂ ਨੂੰ ਲੱਗਿਆ ਕਿ ਕਬੀਰ ਜੀ ਸ਼ਰਾਬ ਪੀ ਰਹੇ ਹਨ। ਸ਼ਰਾਬ ਦੇ ਨਸ਼ੇ ਵਿੱਚ ਵੇਸ਼ਵਾ ਨੂੰ ਸ਼ਰੇਆਮ ਬਜ਼ਾਰ ਵਿੱਚ ਲਈ ਘੁੰਮ ਰਹੇ ਹਨ। ਕਾਸ਼ੀ ਦੇ ਵਿਅਕਤੀ ਇੱਕ-ਦੂਸਰੇ ਨੂੰ ਦੱਸ ਰਹੇ ਹਨ ਕਿ ਦੇਖੋ! ਵੱਡੇ-ਵੱਡੇ ਉਪਦੇਸ਼ ਦੀਆਂ ਗੱਲਾਂ ਕਰਦਾ ਕਬੀਰ ਜੁਲਾਹਾ, ਅੱਜ ਇਸਦੀ ਪੋਲ-ਪੱਟੀ ਖੁਲ੍ਹ ਗਈ ਹੈ। ਇਹ ਲੋਕ ਸਤਿਸੰਗ ਦੇ ਬਹਾਨੇ ਅਜਿਹੇ ਕਰਮ ਕਰਦੇ ਰਹੇ ਹਨ। ਕਾਸ਼ੀ ਦੇ ਵਿਅਕਤੀ ਕਬੀਰ ਜੀ ਦੇ ਸ਼ਿਸ਼ਾਂ ਨੂੰ ਫੜ-ਫੜਕੇ ਲਿਆਕੇ ਦਿਖਾ ਰਹੇ ਸਨ ਕਿ ਦੇਖ ਤੁਹਾਡੇ ਪ੍ਰਮਾਤਮਾ ਦੀ ਕਰਤੂਤ। ਸ਼ਰਾਬ ਪੀ ਰਹੇ ਹਨ, ਵੇਸ਼ਵਾ ਨੂੰ ਲੈ ਕੇ ਸ਼ਰੇਆਮ ਘੁੰਮ ਰਿਹਾ ਹੈ।ਇਹ ਲੀਲ੍ਹਾ ਦੇਖਕੇ ਚੌਂਹਟ ਲੱਖ ਨਕਲੀ ਸ਼ਿਸ਼ ਕਬੀਰ ਜੀ ਨੂੰ ਤਿਆਗਕੇ ਚਲੇ ਗਏ। ਪਹਿਲਾਂ ਵਾਲੀ ਸਾਧਨਾ ਕਰਨ ਲੱਗੇ। ਲੋਕ-ਲਾਜ ਵਿੱਚ ਫਸਕੇ ਗੁਰੂ ਬੇ-ਮੁੱਖ ਹੋ ਗਏ ਹਨ।

ਪ੍ਰਮਾਤਮਾ ਕਬੀਰ ਜੀ ਵਿਸ਼ੇਸ਼ਕਰ ਅਜਿਹੀ ਲੀਲ੍ਹਾ ਉਸ ਸਮੇਂ ਕਰਦੇ ਜਿਸ ਸਮੇਂ ਦਿੱਲੀ ਦਾ ਸਮਰਾਟ ਸਿਕੰਦਰ ਲੋਧੀ ਕਾਸ਼ੀ ਨਗਰ ਵਿੱਚ ਆਇਆ ਹੋਵੇ। ਉਸ ਸਮੇਂ ਸਿਕੰਦਰ ਲੋਧੀ ਰਾਜਾ ਕਾਸ਼ੀ ਵਿੱਚ ਉਪਸਥਿਤ ਸੀ। ਕਾਜੀ-ਪੰਡਤਾਂ ਨੇ ਰਾਜਾ ਨੂੰ ਸ਼ਕਾਇਤ ਕਰ ਦਿੱਤੀ ਕਿ ਕਬੀਰ ਜੁਲਾਹੇ ਨੇ ਜੁਲਮ ਕਰ ਦਿੱਤਾ। ਸ਼ਰਮ-ਲਾਜ ਸਮਾਪਤ ਕਰਕੇ ਸ਼ਰੇਆਮ ਵੇਸ਼ਵਾ ਦੇ

ਨਾਲ ਹਾਥੀ ਦੇ ਉੱਪਰ ਗਲਤ ਕਾਰਜ ਕਰ ਰਿਹਾ ਸੀ। ਸ਼ਰਾਬ ਪੀ ਰਿਹਾ ਹੈ। ਰਾਜਾ ਨੇ ਤੁਰੰਤ ਫੜਕੇ ਗੰਗਾ ਵਿੱਚ ਡੁੱਬਾਕੇ ਮਾਰਨ ਦਾ ਆਦੇਸ਼ ਦਿੱਤਾ।ਆਪਣੇ ਹੱਥਾਂ ਨਾਲ ਰਾਜਾ ਸਿਕੰਦਰ ਨੇ ਹੱਥਾਂ ਵਿੱਚ ਹੱਥਕੜੀ ਤੇ ਪੈਰਾਂ ਵਿੱਚ ਬੇੜੀਆਂ ਤੇ ਗਲੇ ਵਿੱਚ ਤੋਕ ਲਗਾਈ। ਨੌਕਾ ਵਿੱਚ ਬੈਠਾਕੇ ਗੰਗਾ ਦਰਿਆ ਦੇ ਮੱਧ ਵਿੱਚ ਲਿਜਾਕੇ ਦਰਿਆ ਵਿੱਚ ਸਿਪਾਹੀਆਂ ਨੇ ਪਟਕ ਦਿੱਤਾ। ਹੱਥਕੜੀ, ਬੇੜੀ ਤੇ ਤੋਕ ਆਪਣੇ ਆਪ ਟੁੱਟਕੇ ਜਲ ਵਿੱਚ ਡਿੱਗ ਗਈਆਂ। ਪ੍ਰਮਾਤਮਾ ਜਲ ਉੱਤੇ ਪਦਮ ਆਸਣ ਲਗਾਕੇ ਬੈਠ ਗਏ। ਸਿਪਾਹੀਆਂ ਨੇ ਸ਼ੇਖਤਕੀ ਦੇ ਆਦੇਸ਼ ਨਾਲ ਕਬੀਰ ਜੀ ਨੂੰ ਫੜਕੇ ਨੌਕਾ ਵਿੱਚ ਬੈਠਕੇ ਕਬੀਰ ਪ੍ਰਮਾਤਮਾ ਦੇ ਪੈਰਾਂ ਤੇ ਕਮਰ ਉੱਤੇ ਭਾਰੀ ਪੱਥਰ ਬੰਨ੍ਹਕੇ ਹੱਥ ਪਿੱਛੇ ਨੂੰ ਰੱਸੀ ਬੰਨ੍ਹਕੇ ਗੰਗਾ ਦਰਿਆ ਦੇ ਮੱਧ ਵਿੱਚ ਸੁੱਟ ਦਿਤਾ। ਰੱਸੇ ਟੁੱਟ ਗਏ। ਪੱਥਰ ਜਲ ਵਿੱਚ ਡੁੱਬ ਗਏ। ਪ੍ਰਮੇਸ਼ਵਰ ਕਬੀਰ ਜੀ ਜਲ ਉੱਪਰ ਬੈਠੇ ਰਹਿ ਗਏ। ਜਦ ਦੇਖਿਆ ਕਿ ਕਬੀਰ ਗੰਗਾ ਦਰਿਆ ਵਿੱਚ ਡੁੱਬਿਆ ਨਹੀਂ ਤਾਂ ਗੁੱਸੇ ਹੋਕੇ ਸ਼ੇਖਤਕੀ ਨੇ ਰਾਜਾ ਨੂੰ ਕਹਿ ਕੇ ਤੋਪ ਦੇ ਗੋਲੇ ਮਾਰਨ ਦਾ ਆਦੇਸ਼ ਦੇ ਦਿੱਤਾ। ਪਹਿਲਾਂ ਕਬੀਰ ਜੀ ਨੂੰ ਪੱਥਰ ਮਾਰੇ, ਗੋਲੀ ਮਾਰੀ, ਤੀਰ ਮਾਰੇ। ਅੰਤ ਵਿੱਚ ਤੋਪ ਦੇ ਗੋਲੇ ਚਾਰ ਪਹਿਰ ਜਾਣੀ ਬਾਰ੍ਹਾਂ ਘੰਟੇ ਤੱਕ ਕਬੀਰ ਜੀ ਦੇ ਉੱਪਰ ਚਲਾਏ। ਕੋਈ ਤਾਂ ਉੱਥੇ ਹੀ ਕਿਨਾਰੇ ਉੱਤੇ ਡਿੱਗ ਜਾਂਦਾ, ਕੋਈ ਦੂਸਰੇ ਕਿਨਾਰੇ ਉੱਤੇ ਜਾਕੇ ਡਿੱਗਦਾ, ਕੋਈ ਦੂਰ ਤਾਲਾਬ ਵਿੱਚ ਜਾ ਕੇ ਡਿੱਗਦਾ। ਇੱਕ ਵੀ ਗੋਲਾ, ਪੱਥਰ, ਬੰਦੂਕ ਦੀ ਗੋਲੀ ਜਾਂ ਤੀਰ ਪ੍ਰਮੇਸ਼ਵਰ ਕਬੀਰ ਜੀ ਦੇ ਆਸਪਾਸ ਵੀ ਨਹੀਂ ਗਿਆ। ਇੰਨਾਂ ਕੁਝ ਦੇਖਕੇ ਵੀ ਕਾਸ਼ੀ ਦੇ ਵਿਅਕਤੀ ਪ੍ਰਮੇਸ਼ਵਰ ਨੂੰ ਨਹੀਂ ਪਹਿਚਾਣ ਪਾਏ। ਤਦ ਪ੍ਰਮੇਸ਼ਵਰ ਕਬੀਰ ਜੀ ਨੇ ਦੇਖਿਆ ਕਿ ਇਹ ਤਾਂ ਅਕਲ ਦੇ ਅੰਨ੍ਹੇ ਹਨ। ਉਸੀ ਸਮੇਂ ਗੰਗਾ ਦੇ ਜਲ ਵਿੱਚ ਸਮਾ ਗਏ ਅਤੇ ਆਪਣੇ ਭਗਤ ਰਵਿਦਾਸ ਜੀ ਦੇ ਘਰ ਪ੍ਰਗਟ ਹੋ ਗਏ। ਦਰਸ਼ਕਾਂ ਨੂੰ ਵਿਸ਼ਵਾਸ਼ ਹੋ ਗਿਆ ਕਿ ਕਬੀਰ ਜੁਲਾਹਾ ਗੰਗਾ ਜਲ ਵਿੱਚ ਡੁੱਬਕੇ ਮਰ ਗਿਆ ਹੈ। ਉਸਦੇ ਉੱਪਰ ਰੇਤ ਤੇ ਰੇਗ (ਗਾਰਾ) ਜੰਮ ਗਈ ਹੋਏਗੀ। ਸਭ ਖੁਸ਼ੀ ਮਨਾਉਂਦੇ ਹੋਏ ਨੱਚਦੇ-ਕੁੱਦਦੇ ਹੋਏ ਨਗਰ ਨੂੰ ਚੱਲ ਪਏ। ਸ਼ੇਖਤਕੀ ਆਪਣੀ ਮੰਡਲੀ ਦੇ ਨਾਲ ਸੰਤ ਰਵਿਦਾਸ ਜੀ ਦੇ ਘਰ ਇਹ ਦੱਸਣ ਦੇ ਲਈ ਗਿਆ ਕੇ ਜਿਸ ਕਬੀਰ ਜੀ ਨੂੰ ਤੁਸੀਂ ਪ੍ਰਮਾਤਮਾ ਕਹਿੰਦੇ ਸੀ, ਉਹ ਡੁੱਬ ਗਿਆ ਹੈ, ਮਰ ਗਿਆ ਹੈ। ਸੰਤ ਰਵਿਦਾਸ ਜੀ ਦੇ ਘਰ ਜਾਕੇ ਦੇਖਿਆ ਤਾਂ ਕਬੀਰ ਜੀ ਇੱਕਤਾਰਾ (ਵਾਧ ਯੰਤਰ) ਵਜਾ-ਵਜਾਕੇ ਸ਼ਬਦ ਗਾ ਰਹੇ ਸਨ। ਸ਼ੇਖਤਕੀ ਦੀ ਤਾਂ ਮਾਂ ਜਿਹੀ ਮਰ ਗਈ।ਰਾਜਾ ਸਿਕੰਦਰ ਦੇ ਕੋਲ ਜਾਕੇ ਦੱਸਿਆ ਕਿ ਉਹ ਅੱਖਾਂ ਬਚਾਕੇ ਭੱਜ ਗਿਆ ਹੈ। ਰਵਿਦਾਸ ਦੇ ਘਰ ਬੈਠਾ ਹੈ। ਇਹ ਸੁਣਕੇ ਬਾਦਸ਼ਾਹ ਸਿਕੰਦਰ ਲੋਧੀ ਸੰਤ ਰਵਿਦਾਸ ਜੀ ਦੀ ਕੁੱਟੀਆ ਵਿੱਚ ਗਿਆ। ਪ੍ਰਮਾਤਮਾ ਕਬੀਰ ਜੀ ਉੱਥੋਂ ਅੰਤਰ-ਧਿਆਨ ਹੋਕੇ ਗੰਗਾ ਦਰਿਆ ਦੇ ਮੱਦ ਵਿਚ ਜਲ ਦੇ ਉੱਤੇ ਸਮਾਧੀ ਲਗਾਕੇ ਜਿਵੇਂ ਜ਼ਮੀਨ ਉੱਤੇ ਬੈਠਦੇ ਹਨ, ਇਸ ਤਰ੍ਹਾਂ ਬੈਠ ਗਏ।ਰਵਿਦਾਸ ਤੋਂ ਪੁੱਛਿਆ ਕਿ ਕਬੀਰ ਜੀ ਕਿੱਥੇ ਹਨ? ਸੰਤ ਰਵਿਦਾਸ ਜੀ ਨੇ ਕਿਹਾ ਕਿ ਹੇ ਬਾਦਸ਼ਾਹ ਜੀ! ਉਹ ਪੂਰਣ ਪ੍ਰਮਾਤਮਾ ਹਨ, ਉਹ ਹੀ ਅਲਖ ਅਲ੍ਹਾ ਹਨ। ਆਪ ਇਨ੍ਹਾਂ ਨੂੰ ਪਹਿਚਾਣੋਂ। ਉਹ ਤਾਂ ਮਰਜ਼ੀ ਦੇ ਮਾਲਿਕ ਹਨ। ਜਿੱਥੇ ਚਾਹੇ ਚਲੇ ਜਾਣ। ਮੈਨੂੰ ਕੁਝ ਨਹੀਂ ਪਤਾ, ਕਿੱਥੇ ਚਲੇ ਗਏ? ਉਹ ਤਾਂ ਸਭ ਦੇ ਨਾਲ ਰਹਿੰਦੇ ਹਨ।ਉਸੇ ਸਮੇਂ ਕਿਸੇ ਨੇ ਦੱਸਿਆ ਕਿ ਕਬੀਰ ਜੀ ਤਾਂ ਗੰਗਾ ਦੇ ਵਿੱਚ ਬੈਠ ਭਗਤੀ ਕਰ ਰਹੇ ਹਨ। ਸਭ ਵਿਅਕਤੀ ਤੇ ਰਾਜਾ ਤੇ ਸਪਾਹੀ ਗੰਗਾ ਦਰਿਆ ਦੇ ਕਿਨਾਰੇ ਫਿਰ ਤੋਂ ਆ ਗਏ। ਰਾਜਾ ਨੇ ਨੌਕਾ ਭੇਜਕੇ ਮਲਾਹਾਂ ਦੇ ਦੁਆਰਾ ਸੰਦੇਸ਼ ਭੇਜਿਆ ਕਿ ਬਾਹਰ ਆ ਜਾਉ। ਮਲਾਹਾਂ ਨੇ ਨੌਕਾ ਭੇਜਕੇ ਕਬੀਰ ਜੀ ਦੇ ਕੋਲ

ਲੈ ਜਾਕੇ ਰਾਜਾ ਦਾ ਆਦੇਸ਼ ਸੁਣਾਇਆ ਕਿ ਆਪਨੂੰ ਸਿਕੰਦਰ ਬਾਦਸ਼ਾਹ ਯਾਦ ਕਰ ਰਹੇ ਹਨ। ਆਪ ਚਲੋ। ਪ੍ਰਮੇਸ਼ਵਰ ਕਬੀਰ ਜੀ ਉਸ ਜ਼ਹਾਜ (ਵੱਡੀ ਨੌਕਾ) ਵਿੱਚ ਬੈਠਕੇ ਕਿਨਾਰੇ ਆਏ।

ਰਾਜਾ ਸਿਕੰਦਰ ਨੇ ਫਿਰ ਗ੍ਰਿਫਤਾਰ ਕਰਵਾਕੇ ਹੱਥ-ਪੈਰ ਬੰਨ੍ਹਕੇ ਖ਼ੂਨੀ ਹਾਥੀ ਨਾਲ ਮਰਵਾਉਣ ਦੀ ਆਗਿਆ ਕਰ ਦਿੱਤੀ। ਚਾਰੋਂ ਪਾਸੇ ਜਨਤਾ ਖੜ੍ਹੀ ਸੀ। ਸਿਕੰਦਰ ਉੱਚੇ ਸਥਾਨ ਉੱਤੇ ਬੈਠੇ ਸਨ। ਪ੍ਰਮਾਤਮਾ ਨੂੰ ਬੰਨ੍ਹ-ਜੂੜਕੇ ਪ੍ਰਿਥਵੀ ਉੱਤੇ ਪਾਕੇ ਰੱਖਿਆ ਸੀ। ਮਹਾਵਤ (ਹਾਥੀ ਦੇ ਡਰਾਇਵਰ) ਨੇ ਹਾਥੀ ਨੂੰ ਸ਼ਰਾਬ ਪਿਲਾਈ ਅਤੇ ਕਬੀਰ ਜੀ ਨੂੰ ਕੁਚਲਕੇ ਮਰਵਾਉਣ ਦੇ ਲਈ ਕਬੀਰ ਜੀ ਦੇ ਵੱਲ ਵਧਿਆ। ਕਬੀਰ ਜੀ ਨੇ ਆਪਣੇ ਕੋਲ ਇੱਕ ਬੱਬਰ ਸਿੰਘ ਖੜ੍ਹਾ ਦਿਖਿਆ। ਉਹ ਕੇਵਲ ਹਾਥੀ ਨੂੰ ਦਿਖਿਆ। ਹਾਥੀ ਨੂੰ ਭਾਲੇ ਮਾਰ-ਮਾਰਕੇ ਕਬੀਰ ਜੀ ਦੀ ਵੱਲ ਲੈ ਜਾਣ ਲੱਗਿਆ, ਪ੍ਰੰਤੂ ਹਾਥੀ ਉਲਟਾ ਭੱਜੇ। ਤਦ ਪੀਲਵਾਨ (ਮਹਾਵਤ) ਨੂੰ ਵੀ ਸ਼ੇਰ ਖੜ੍ਹਾ ਦਿਖਾਈ ਦਿੱਤਾ ਤਾਂ ਡਰ ਦੇ ਮਾਰੇ ਉਸਦੇ ਹੱਥ ਤੋਂ ਅੰਕੁਸ਼ ਡਿੱਗ ਗਿਆ। ਹਾਥੀ ਭੱਜ ਗਿਆ। ਪ੍ਰਮੇਸ਼ਵਰ ਕਬੀਰ ਜੀ ਦੇ ਬੰਧਨ ਟੁੱਟ ਗਏ। ਕਬੀਰ ਜੀ ਖੜ੍ਹੇ ਹੋਏ ਤੇ ਅੰਗੜਾਈ ਲਈ ਤਾਂ ਲੰਬੇ ਵੱਧ ਗਏ। ਸਿਰ ਅਸਮਾਨ ਨੂੰ ਛੂੰਹਦਾ ਦਿਖਾਈ ਦੇਣ ਲੱਗਾ। ਪ੍ਰਕਾਸ਼ਵਾਨ ਸਰੀਰ ਦਿਖਾਈ ਦੇਣ ਲੱਗਾ। ਸਿਕੰਦਰ ਰਾਜਾ ਭੈਅ ਨਾਲ ਕੰਬਦਾ ਹੋਇਆ ਪ੍ਰਮੇਸ਼ਵਰ ਕਬੀਰ ਜੀ ਦੇ ਚਰਨਾਂ ਵਿਚ ਡਿੱਗ ਗਿਆ। ਖਿਮਾ ਯਾਚਨਾ ਕੀਤੀ ਤੇ ਕਿਹਾ ਕਿ ਆਪ ਪ੍ਰਮੇਸ਼ਵਰ ਹੋ। ਮੇਰੀ ਜਾਣ ਬਖਸ਼ੋ। ਮੇਰੇ ਤੋਂ ਭਾਰੀ ਭੁੱਲ ਹੋਈ ਹੈ। ਮੈਂ ਹੁਣ ਆਪਨੂੰ ਪਹਿਚਾਣ ਗਿਆ ਹਾਂ। ਆਪ ਖੁਦ ਅੱਲ੍ਹਾ ਪ੍ਰਿਥਵੀ ਉੱਤੇ ਆਏ ਹੋ। ਤਦ ਪ੍ਰਮੇਸ਼ਵਰ ਕਬੀਰ ਜੀ ਕਾਸ਼ੀ ਨਗਰ ਵਿੱਚ ਆਏ ਤੇ ਉਸੀ ਗਣਿਕਾ ਦੇ ਮਕਾਨ ਦੇ ਚੌਂਕ ਵਿੱਚ ਬੈਠ ਗਏ। ਲੜਕੀ ਪ੍ਰਮਾਤਮਾ ਦੇ ਚਰਨ ਦਬਾ ਰਹੀ ਸੀ। ਪ੍ਰਮੇਸ਼ਵਰ ਕਬੀਰ ਜੀ ਦੇ ਪੈਰ ਆਪਣੀਆਂ ਸਾਥਲਾਂ (ਘੁਟਣਿਆਂ ਤੋਂ ਉਪੱਰ ਦੀ ਟੰਗ) ਉੱਤੇ ਰੱਖ ਲਏ।

ਇਨਾਂ ਬਾਣੀਆਂ ਦਾ ਸ਼ਬਦਅਰਥ ਉਪਰ ਸ਼ੰਖੇਪ ਵਿੱਚ ਕੀਤਾ ਹੈ।

ਫਿਰ ਗਨਿਕਾ ਕੈ ਸੰਗ ਚਲੇ, ਸ਼ੀਸ਼ੀ ਭਰੀ ਸ਼ਰਾਬ। ਗਰੀਬਦਾਸ ਉਸ ਪੁਰੀ ਮੇਂ, ਜੁਲਾਹਾ ਭਯਾ ਖਰਾਬ॥726॥
ਤਾਰੀ ਬਾਜੀ ਪੁਰੀ ਮੇਂ, ਭਿਸ਼ਟ ਜੁਲਹਦੀ ਨੀਚ। ਗਰੀਬਦਾਸ ਗਨਿਕਾ ਸਜੀ, ਦਹੂੰ ਸੰਤੋਂ ਕੈ ਵੀਚ॥727॥
ਗਾਵਤ ਬੈਨ ਬਿਲਾਸਪਦ, ਗੰਗਾਜਲ ਪੀਵੰਤ। ਗਰੀਬਦਾਸ ਵਿਹਲ ਭਯੇ, ਮਤਵਾਲੈ ਘੁਮੰਤ॥728॥
ਭੜਵਾ ਭੜਵਾ ਸਭ ਕਹੈਂ, ਕੋਈ ਨਾ ਜਾਨੈਂ ਖੋਜ਼। ਦਾਸਗਰੀਬ ਕਬੀਰ ਕਰਮ, ਬਾਂਟਤ ਸ਼ਿਰਕਾ ਬੋਝ॥729॥
ਦੇਖੋ ਗਨਿਕਾ ਸੰਗ ਲਈ, ਕਹਿਤੇ ਕੌਮ ਛਤੀਸ। ਗਰੀਬਦਾਸ ਇਸ ਜੁਲਹਦੀ ਕਾ, ਦਰਸ਼ਨ ਆਣ ਹਦੀਸ॥730॥
ਸ਼ਾਹ ਸਿਕੰਦਰ ਕੂੰ ਸੁਨੀ, ਭਿਸ਼ਟ ਹੁਏ ਦੋ ਸੰਤ। ਗਰੀਬਦਾਸ ਚਾਰੋਂ ਵਰਣ, ਉਠੀ ਲਾਗੇ ਸਭ ਪੰਥ ॥731॥
ਚਾਰ ਵਰਣ ਛਟ ਆਸ਼ਰਮ, ਦੋਨੋਂ ਦੀਨ ਖੁਸ਼ਹਾਲ। ਗਰੀਬਦਾਸ ਹਿੰਦੂ ਤੁਰਕ, ਪਢਯਾ ਸ਼ਹਿਰ ਗਲਿ ਜਾਲ॥732॥
ਸ਼ਾਹ ਸਿਕੰਦਰਕੈ ਗਏ, ਸੁਨੀ ਕਬਲੇ ਅਰਦਾਸ। ਗਰੀਬਦਾਸ ਤਲਬਾਂ ਹੁਈ, ਪਕਰੇ ਦੋਨੋਂ ਦਾਸ॥733॥
ਕਹੌ ਕਬੀਰ ਯਹ ਕਯਾ ਕੀਆ, ਗਨਿਕਾ ਲੀਨ੍ਹੀਂ ਸੰਗ। ਗਰੀਬਦਾਸ ਭੂਲੇ ਭਗਤੀ, ਪਰਯਾ ਭਜਨ ਮੇਂ ਭੰਗ॥734॥
ਸੁਣੋਂ ਸਿਕੰਦਰ ਬਾਦਸ਼ਾਹ, ਹਮਰੀ ਅਰਜ ਅਵਾਜ਼। ਗਰੀਬਦਾਸ ਵਹ ਰਾਖਿਸ਼ੀ, ਜਿਨ ਯੌਹ ਸਾਜਯਾ ਸਾਜ॥735॥
ਜੜਿਆਂ ਤੌਂਕ ਜ਼ੰਜ਼ੀਰ ਗਲ, ਸ਼ਾਹ ਸ਼ਿਕੰਦਰ ਆਪ। ਗਰੀਬਦਾਸ ਪਦ ਲੀਨ ਹੈ, ਤਾਰੀ ਅਜਪਾ ਜਾਪ॥736॥
ਹਾਥੌਂ ਜੜੀ ਹੱਥਕੜੀ, ਪਗ ਬੇੜੀ ਪਹਿਰਾਏ। ਗਰੀਬਦਾਸ ਬੀਚ ਗੰਗ ਮੇਂ, ਤਹਾਂ ਦੀਨ੍ਹਾਂ ਛਿਟਕਾਏ॥737॥
ਝੜਿ ਗਏ ਤੌਂਕ ਜੰਜੀਰ ਸਭ, ਲਗੈ ਕਿਨਾਰੇ ਆਏ। ਗਰੀਬਦਾਸ ਦੇਖੈ ਖਲਕ, ਸਯੌਂ ਕਾਜੀ ਬਾਦਸ਼ਾਹ॥738॥
ਨੀਚੈ ਨੀਚੈ ਗੰਗਾਜਲ, ਉੱਪਰ ਆਸਣ ਥੀਰ। ਗਰੀਬਦਾਸ ਬੂੜੇ ਨਹੀਂ, ਬੈਠੇ ਅਧਰ ਕਬੀਰ॥739॥
ਯੌਹ ਅਚਰਜ ਕੈਸਾ ਭਯਾ, ਦੇਖੈਂ ਦੋਨੋਂ ਦੀਨ। ਗਰੀਬਦਾਸ ਕਾਜੀ ਕਹੈਂ, ਬਾਂਧੀ ਦਿਆ ਜਲ ਸੀਨ॥740॥
ਗਲ ਮੇਂ ਫਾਂਸੀ ਡਾਰ ਕਰੀ, ਬਾਂਧੌ ਸ਼ਿਲਾ ਸੁਧਾਰਿ। ਗਰੀਬਦਾਸ ਜੌਹ ਜੁਲਹਦੀ, ਜਬ ਬੂੜੈ ਗੰਗਧਾਰ॥741॥

ਸ਼ਿਲਾ ਧਰੀ ਜਬ ਨਾਵ ਮੇਂ, ਬਾਂਧੀ ਗਲੈ ਕਬੀਰ। ਗਰੀਬਦਾਸ ਫੰਦ ਟੂਟ ਕੇ, ਨਾ ਡੂਬੈ ਜਲਨੀਰ॥742॥
ਸ਼ਿਲਾ ਚਲੀ ਸ਼ਾਹ ਔਰ ਕੌਂ, ਦੇਖਤ ਕਾਸ਼ੀ ਖਿਆਲ। ਗਰੀਬਦਾਸ ਕਬੀਰ ਕਾ ਆਸਣ ਅਧਰ ਹਮਾਲ॥743॥
ਤੀਰ ਬਾਣ ਗੋਲੀ ਚਲੈਂ, ਤੋਪ ਰਹਕਲਯੌਂ ਸ਼ੋਰ। ਗਰੀਬਦਾਸ ਉਸ ਜੁਲਹਦੀ ਕੈ, ਗਈ ਏਕ ਨਹੀਂ ਔਰ॥744॥
ਅਧਰ ਧਾਰ ਗੋਲੇ ਬਹੈਂ, ਜਲਕੈ ਬੀਚ ਗਭਾਕ। ਗਰੀਬਦਾਸ ਉਸ ਜੁਲਹਦੀ ਪਰ, ਸ਼ਾਸਤਰ ਛੂਟੈ ਲਾਖ॥745॥
ਤੋਪ ਰਹਿਕਲੇ ਸਭ ਚਲੈਂ, ਤੀਰ ਬਾਣ ਕਮਾਣ। ਗਰੀਬਦਾਸ ਵਹ ਜੁਲਹਦੀ, ਜਲ ਪਰ ਰਹੈ ਅਮਾਨ॥746॥
ਅਧਰੀ ਧਾਰ ਅਪਾਰ ਗਤੀ, ਜਲ ਪਰ ਲਗੀ ਸਮਾਧੀ। ਗਰੀਬਦਾਸ ਨਿੱਜ ਬ੍ਰਹਮਪਦ, ਖੇਲੈਂ ਆਦਿ ਅਨਾਦਿ॥747॥
ਜੁਲਮ ਹੂਆ ਬੂੜੇ ਨਹੀਂ, ਸ਼ਸਤਰ ਲਗੈ ਨਾ ਬਾਣ। ਗਰੀਬਦਾਸ ਈਬ ਕੌਣ ਗਤੀ, ਕੈਸੇ ਲੀਜੈ ਪ੍ਰਾਣ॥748॥
ਲਗੀ ਸਮਾਧੀ ਅਗਾਧ ਮੇਂ, ਬਿਚਰੈ ਕਾਸ਼ੀ ਗੰਗ। ਗਰੀਬਦਾਸ ਕਿਲੋਲ ਸਰ, ਛੂਹੈਂ ਚਰਣ ਤਰੰਗ॥749॥
ਚਯਾਰਿ ਪਹਰ ਗੋਲੇ ਬਗੇ, ਧਮੀ ਮੁਲਕ ਮੈਦਾਨ। ਗਰੀਬਦਾਸ ਪੋਖਰ ਸੁਖੈਂ, ਰਹੇ ਕਬੀਰ ਅਮਾਨ॥750॥
ਅਪਣੀ ਕਰਨੀ ਸਭ ਕਰੀ, ਥਾਕੇ ਦੋਨੌਂ ਦੀਨ। ਗਰੀਬਦਾਸ ਅਬ ਜੁਲਹਦੀ, ਪੈਠੀ ਗਯੇ ਜਲਮੀਨ॥751॥
ਡੂਬਾ ਡੂਬਾ ਸਭੇ ਕਹੈਂ, ਹੋ ਗਏ ਗਾਰਤ ਗੋਰ। ਗਰੀਬਦਾਸ ਕਬਲੇ ਧਨੀ, ਤੁਮ ਆਗੈ ਕਯਾ ਜੋਰ॥752॥
ਆਂਨੰਦ ਮੰਗਲ ਹੋਤ ਹੈਂ, ਬਟੈਂ ਬਿਧਾਈ ਬੇਗ। ਗਰੀਬਦਾਸ ਉਸ ਜੁਲਹਦੀ ਪਰ, ਫਿਰ ਗਈ ਰੇਤੀ ਰੇਘ॥753॥
ਹਸਤੀ ਘੋੜੇ ਚੜਤ ਹੈਂ, ਪਾਨ ਮਿਠਾਈ ਚੀਰ। ਗਰੀਬਦਾਸ ਕਾਸ਼ੀ ਖੁਸੀ, ਬੂਡੇ ਗੰਗ ਕਬੀਰ॥754॥
ਜਾਵੌਂ ਘਰਿ ਰੈਦਾਸਕੈ, ਹਿਲਕਾਰੇ ਹਜੂਰ। ਗਰੀਬਦਾਸ ਖੁਸਿਆ ਕਹੌਂ, ਕਹਿਯੋ ਨਹੀਂ ਕਸੂਰ॥755॥
ਝਾਲਰ ਢੋਲਕ ਬਜਤ ਹੈਂ, ਗਾਵੈਂ ਸ਼ਬਦ ਕਬੀਰ। ਗਰੀਬਦਾਸ ਰੈਦਾਸ ਸੰਗੀ, ਦੋਨੌਂ ਏਕਹੀਂ ਤੀਰ॥756॥
ਕਾਜੀ ਪੰਡਿਤ ਸਭ ਗਏ, ਸ਼ਾਹ ਸਿਕੰਦਰ ਉਠ। ਗਰੀਬਦਾਸ ਰੈਦਾਸਕੈ, ਭੇਖ ਗਏ ਜਟਜੂਟ॥757॥
ਕੋਠੀ ਕੁਠਲੇ ਸਭ ਝਕੇ, ਬਾਸਨ ਟੀਂਡਰ ਗੋਲਿ। ਗਰੀਬਦਾਸ ਰਹਦਾਸ ਸੁਨੌਂ, ਕਹਾਂ ਵਹ ਬੋਲ॥758॥
ਵੇ ਪ੍ਰਗਟ ਪੂਰਨ ਪੁਰਸ਼ ਹੈ, ਅਵਿਨਾਸ਼ੀ ਅਲਖ ਅਲ੍ਹਾ। ਗਰੀਬਦਾਸ ਰਹੈਦਾਸ ਕਹੈਂ, ਸੁਨੋ ਸਿਕੰਦਰ ਸ਼ਾਹ॥759॥
ਸੂਰਜਮੁੱਖੀ ਸੁਭਾਨ ਸਰ, ਖਿਲੇ ਫੂਲ ਗੁਲਜਾਰ। ਗਰੀਬਦਾਸ ਕਾਜੀ ਪੰਡਿਤ ਕਰਤਾ ਸ਼ਾਹ ਪੁਕਾਰ॥760॥
ਸ਼ਾਹ ਸਿਕੰਦਰ ਫਿਰ ਗਏ, ਉਸ ਗੰਗਾ ਕੈ ਤੀਰ। ਦਾਸ ਗਰੀਬ ਕਬੀਰ ਹਰੀ, ਬੈਠੇ ਉੱਪਰ ਨੀਰ॥761॥
ਬੈਠੀ ਮਲਾਹ ਜਿਹਾਜ ਮੇਂ, ਗਏ ਧਾਰ ਕੈ ਬੀਚ। ਗਰੀਬਦਾਸ ਹਰਿ ਹਰਿ ਕਰੈਂ, ਪ੍ਰੇਮ ਫੁਹਾਰੇ ਸੀਂਚ॥762॥
ਕਰੀ ਅਰਜ ਮਲਾਹ ਤਹਾਂ, ਦੀਨ ਦੁਨੀ ਬਾਦਸ਼ਾਹ। ਗਰੀਬਦਾਸ ਆਸਣ ਉਧਰ, ਲਗੀ ਸਮਾਧੀ ਜੁਲਾਹ॥763॥
ਭੰਵਰ ਫਿਰਤ ਹੈਂ ਗੰਗ ਜਲ, ਫੂਲ ਉਗਾਨੇ ਕੋਟਿ। ਗਰੀਬਦਾਸ ਤਹਾਂ ਬੰਦਗੀ, ਹਰਿਜਨ ਹਰਿ ਕੀ ਔਟ॥764॥
ਸਕਲ ਸੀੜੀ ਲਾਏ ਕਰਿ, ਉਤਰੇ ਤਹਾਂ ਮਲਾਹ। ਗਰੀਬਦਾਸ ਹਮ ਬੰਦਗੀ, ਯਾਦ ਕਿਯੇ ਬਾਦਸ਼ਾਹ॥765॥
ਬੈਠ ਕਬੀਰ ਜਹਾਜ ਮੇਂ, ਆਏ ਗੰਗਾ ਘਾਟ। ਗਰੀਬਦਾਸ ਕਾਸ਼ੀ ਥਕੀ, ਹਾਂਡੇ ਬੌਹ ਵਿਧੀ ਬਾਟ॥766॥

**ਸ਼ਬਦਅਰਥ:-ਬਾਣੀ ਨੰ. 726-730 ਦਾ ਸ਼ਬਦਅਰਥ:-ਪ੍ਰਮਾਤਮਾ ਕਬੀਰ ਜੀ ਨੇ ਸ਼ਿਸ਼ਾਂ ਦੀ ਪ੍ਰੀਖਿਆ ਲੈਣ ਦੇ ਉਦੇਸ਼ ਨਾਲ ਇੱਕ ਸ਼ੀਸ਼ੀ ਵਿੱਚ ਗੰਗਾ ਦਰਿਆ ਦਾ ਜਲ ਭਰ ਲਿਆ। ਕਾਸ਼ੀ ਸ਼ਹਿਰ ਦੀ ਪ੍ਰਸ਼ਿੱਧ ਵੈਸ਼ਯਾ ਅਤੇ ਰਵਿਦਾਸ ਸੰਤ ਜੀ ਦੇ ਨਾਲ ਕਿਰਾਏ ਦੇ ਹਾਥੀ ਤੇ ਚੜ੍ਹਕੇ ਕਾਸ਼ੀ ਸ਼ਹਿਰ ਦੇ ਮੁੱਖ ਬਾਜਾਰ ਦੀ ਗਲੀਆਂ ਵਿੱਚ ਘੁੰਮਣ ਲਗੇ। ਸ਼ੀਸ਼ੀ ਨੂੰ ਮੂੰਹ ਲਗਾਕੇ ਜਲ ਪੀ ਰਹੇ ਸਨ, ਪ੍ਰੰਤੂ ਅਦਾ ਕਰ ਰਹੇ ਸਨ ਜਿਵੇਂ ਸ਼ਰਾਬ ਪੀ ਰਹੇ ਹੋਣ। ਰਵਿਦਾਸ ਜੀ ਹਾਥੀ ਨੂੰ ਚਲਾ ਰਹੇ ਸਨ। ਪਿੱਛੇ ਵੈਸ਼ਯਾ ਬੈਠੀ ਸੀ। ਵੈਸ਼ਯਾ ਦੇ ਪਿੱਛੇ ਕਬੀਰ ਜੀ ਵੈਸ਼ਯਾ ਦੇ ਗਲੇ ਵਿੱਚ ਹੱਥ ਪਾ ਕੇ ਆਸ਼ਿਕ ਦੀ ਤਰ੍ਹਾਂ ਅਭਿਨੈ ਕਰ ਰਹੇ ਸਨ। ਕਾਸ਼ੀ ਸ਼ਹਿਰ ਦੇ ਵਿਅਕਤੀ ਇਹ ਦੇਖਕੇ ਹੱਥਾ ਨਾਲ ਤਾਲੀਆਂ ਵਜਾਉਣ ਲੱਗੇ ਕਿ ਦੇਖੋ ਕਬੀਰ ਨੀਚ ਜੁਲਾਹਾ ਵੈਸ਼ਆ ਨੂੰ ਨਾਲ ਲੈ ਕੇ ਗਲੇ ਵਿੱਚ ਹੱਥ ਪਾ ਕੇ ਮਤਵਾਲਾ ਹੋ ਕੇ ਘੁੰਮ ਰਿਹਾ ਹੈ। ਪ੍ਰਮਾਤਮਾ ਕਬੀਰ ਜੀ ਭਗਤੀ ਦੇ ਸ਼ਬਦ-ਕਵਿਤਾ ਗਾ ਰਹੇ ਸਨ ਅਤੇ ਝੂਮ ਰਹੇ ਸਨ। ਜਨਤਾ ਸਮਝ ਰਹੀ ਸੀ ਕਿ ਗਾਣੇ ਗਾ ਰਿਹਾ ਹੈ, ਅਭੱਦਰ ਤਰੀਕੇ ਨਾਲ ਵੈਸ਼ਯਾ ਨੂੰ ਲਿਪਟਿਆ ਬੈਠਾ ਹੈ। ਇਸਨੇ ਲੋਕ ਲਾਜ ਵੀ ਉਤਾਰ ਦਿੱਤੀ ਹੈ। ਕਾਸ਼ੀ ਨਗਰ ਦੇ ਸਬ ਨਾਗਰਿਕ ਕਬੀਰ ਜੀ ਨੂੰ**

ਭੜਵਾ-ਭੜਵਾ ਯਾਨਿ ਵਿਭਾਚਾਰੀ-ਵਿਭਾਚਾਰੀ ਕਹਿਣ ਲਗੇ, ਪ੍ਰੰਤੂ ਇਸ ਰਾਜ ਨੂੰ ਕੋਈ ਨਹੀਂ ਸਮਝ ਪਾ ਰਿਹਾ ਸੀ ਕਿ ਪ੍ਰਮਾਤਮਾ ਕਬੀਰ ਜੀ ਸਤਿਗੁਰੂ ਰੂਪ ਵਿੱਚ ਅਨੇਕਾ ਸ਼ਿਸ਼ਾਂ ਨੂੰ ਦਿੱਖਿਆ ਦੇ ਚੁੱਕੇ ਸਨ। ਉਨਾਂ ਦੇ ਪਾਪਾਂ ਦਾ ਭਾਰ ਆਪਣੇ ਸਿਰ ਤੇ ਲੈ ਰੱਖਿਆ ਸੀ। ਸ਼ਿਸ਼ ਗੁਰੂ ਆਗਿਆ ਦਾ ਪਾਲਣ ਨਹੀਂ ਕਰ ਰਹੇ ਸਨ। ਉਨ੍ਹਾਂ ਦੇ ਭਾਰ ਤੋਂ ਮੁਕਤ ਹੋ ਰਹੇ ਸਨ। ਸ਼ਿਸ਼ ਗਣ ਇਹ ਲੀਲ੍ਹਾ ਦੇਖ ਕੇ ਨਾਮ ਦਿੱਖਿਆ ਤਿਆਗ ਕੇ ਕਬੀਰ ਜੀ ਤੋਂ ਦੂਰ ਹੋ ਗਏ। ਉਨ੍ਹਾਂ ਦੇ ਸਤਿਸੰਗ ਵਿਚਾਰ ਵੀ ਸੁਣਨ ਦੇ ਲਈ ਸਤਿਸੰਗ ਜਾਣਾ ਵੀ ਤਿਆਗ ਦਿੱਤਾ। ਜਿੰਨੇ ਸ਼ਿਸ਼ਾਂ ਨੇ ਨਾਮ ਤਿਆਗਿਆ, ਉਨ੍ਹਾਂ ਦਾ ਭਾਰ ਕਬੀਰ ਜੀ ਦੇ ਸਿਰ ਤੋਂ ਉਤਰ ਗਿਆ। ਕਾਸ਼ੀ ਸ਼ਹਿਰ ਦੇ ਛਤੀਸ ਬਿਰਾਦਰੀ ਦੇ ਵਿਅਕਤੀ ਕਹਿ ਰਹੇ ਸਨ ਕਿ ਦੇਖੋ ਗਣਿਕਾ (ਵੈਸ਼ਆ) ਨੂੰ ਨਾਲ ਲੈ ਕੇ ਚੱਲ ਰਿਹਾ ਹੈ। ਇਸ ਜੁਲਾਹੇ ਕਬੀਰ ਦੇ ਦਰਸ਼ਨ ਨਾਲ ਵੀ ਪਾਪ ਲਗਦਾ ਹੈ।

ਬਾਣੀ ਨੰ. 731-754 ਦਾ ਸ਼ਬਦਅਰਥ:-ਉਨ੍ਹਾਂ ਦਿਨਾਂ ਵਿੱਚ ਦਿੱਲੀ ਦਾ ਰਾਜਾ ਸਿਕੰਦਰ ਲੋਧੀ ਕਾਸ਼ੀ ਵਿੱਚ ਠਿਹਰਿਆ ਹੋਇਆ ਸੀ। ਕਿਉਂਕਿ ਉਹ ਪੂਰੇ ਪੁਰਾਣੇ ਭਾਰਤ ਦਾ ਸਮਰਾਟ ਸੀ। ਉਸਦੇ ਆਧੀਨ ਛੋਟੇ ਰਾਜ ਵੀ ਸਨ। ਕਾਸ਼ੀ ਨਗਰ ਦਾ ਨਰੇਸ਼ ਬੀਰਦੇਵ ਸਿੰਘ ਬਘੇਲ ਵੀ ਸਿਕੰਦਰ ਦੇ ਆਧੀਨ ਸੀ। ਪ੍ਰਮਾਤਮਾ ਕਬੀਰ ਜੀ ਵੀ ਅਨੋਖੀ ਲੀਲ੍ਹਾ ਉਸ ਸਮੇਂ ਕਰਾਇਆ ਕਰਦੇ ਸਨ ਜਿਸ ਵੇਲੇ ਦਿੱਲੀ ਦਾ ਰਾਜਾ ਸਿਕੰਦਰ ਕਾਸ਼ੀ ਸ਼ਹਿਰ ਵਿੱਚ ਆਇਆ ਹੋਵੇ। ਪ੍ਰਮੇਸ਼ਵਰ ਤਾਂ ਜਾਣਦੇ ਹਨ ਕਿ ਜਿੰਨੇ ਵੀ ਮਾਨਵ ਜਿਸ-ਜਿਸ ਧਰਮ ਦੇ ਹਨ ਅਤੇ ਹੋਰ ਜੀਵ ਸਭ ਉਸ ਦੇ ਆਪਣੇ ਬੱਚੇ ਹਨ। ਉਨ੍ਹਾਂ ਦੇ ਵਚਨ ਨਾਲ ਉਤਪੰਨ ਹਨ। ਪਿਤਾ ਹੋਣ ਦੇ ਨਾਤੇ ਪ੍ਰਮੇਸ਼ਵਰ ਕਬੀਰ ਜੀ ਵੀ ਆਪਣੇ ਬੱਚਿਆ ਨੂੰ ਕਾਲ ਦੇ ਚੁੰਗਲ ਤੋਂ ਨਿਕਾਲਣ ਦੇ ਲਈ ਯਤਨ ਕਰਦੇ ਰਹਿੰਦੇ ਹਨ। ਪ੍ਰਮੇਸ਼ਵਰ ਕਬੀਰ ਜੀ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਸਿਕੰਦਰ ਨੂੰ ਮੇਰੇ ਸਮਰੱਥ ਦਾ ਪਤਾ ਚਲ ਜਾਵੇ ਅਤੇ ਇਹ ਆਪਣੇ ਰਾਜ ਵਾਲੇ ਖੇਤਰ ਵਿੱਚ ਮੇਰੇ ਸਤਿ ਗਿਆਨ ਦੇ ਪ੍ਰਚਾਰ ਵਿੱਚ ਸਹਿਯੋਗ ਕਰੇ ਅਤੇ ਆਪਣਾ ਵੀ ਕਲਿਆਣ ਕਰਵਾਏ

ਭਾਰਤ ਵਿੱਚ ਹਿੰਦੂ ਗੁਰੂ ਬ੍ਰਹਮਣਾਂ ਅਤੇ ਮੁਸਲਮਾਨ ਕਾਜੀ-ਮੁਲਾਵਾਂ ਦੀ ਆਪਸ ਵਿੱਚ ਕਦੇ ਨਹੀਂ ਬਣੀ ਸੀ। ਧਰਮ ਦੇ ਨਾਮ ਤੇ ਝਗੜਾ ਖੜ੍ਹਾ ਰੱਖਦੇ ਸਨ। ਪ੍ਰੰਤੂ ਜਦੋਂ ਕਬੀਰ ਜੀ ਦੀ ਗਲਤੀ ਉਨਾਂ ਨੂੰ ਮਿਲ ਜਾਂਦੀ ਤਾਂ ਸਭ ਇਕ ਹੋ ਕੇ ਕਬੀਰ ਜੀ ਦਾ ਜੋਰਦਾਰ ਵਿਰੋਧ ਕਰਦੇ ਸਨ। ਕਾਰਨ ਇਹ ਸੀ ਕਿ ਪ੍ਰਮਾਤਮਾ ਕਬੀਰ ਜੀ ਦੋਨ੍ਹਾਂ ਧਰਮਾ ਦੇ ਪ੍ਰਚਾਰਕ ਦੇ ਗਿਆਨ ਨੂੰ ਗਲਤ ਸਿੱਧ ਕਰਦੇ ਸਨ। ਕਹਿੰਦੇ ਸਨ ਕਿ ਇਨ੍ਹਾਂ ਧਰਮ ਪ੍ਰਚਾਰਕਾ ਨੂੰ ਆਪਣੇ ਧਰਮ ਗ੍ਰੰਥਾਂ ਦਾ ਵੀ ਗਿਆਨ ਨਹੀਂ ਹੈ। ਸਭ ਦੇ ਸਭ ਸਾਸ਼ਤਰਾਂ ਦੇ ਵਿਰੁੱਧ ਗਿਆਨ ਜਾਂ ਭਗਤੀ ਦਸਦੇ ਸਨ। ਜਿਸ ਕਾਰਨ ਸਾਧਕ ਨੂੰ ਕੋਈ ਆਧਿਆਤਮਕ ਲਾਭ ਪ੍ਰਮਾਤਮਾ ਵਲੋਂ ਨਹੀਂ ਮਿਲ ਰਿਹਾ ਹੈ।

ਕਬੀਰ ਜੀ ਤੋਂ ਦਿਖਿਆ ਲੈਣ ਵਾਲੇ ਨੂੰ ਤੁਰੰਤ ਲਾਭ ਮਿਲਦਾ ਸੀ। ਇਹੀ ਕਾਰਨ ਸੀ ਕਿ ਉਸ ਸਮੇਂ ਪ੍ਰਮਾਤਮਾ ਕਬੀਰ ਜੀ ਦੇ ਚੌਂਹਟ ਲੱਖ ਸ਼ਿਸ਼ ਹੋ ਗਏ ਸਨ। ਸਭ ਮਹਾਂਦੁੱਖੀ ਸਨ। ਦਿਖਿਆ ਜਾਂ ਆਸ਼ੀਰਵਾਦ ਨਾਲ ਸਭ ਦਾ ਕਸ਼ਟ ਨਸ਼ਟ ਹੋ ਕੇ ਸਭ ਸੁੱਖੀ ਹੋ ਗਏ ਸਨ। ਕਬੀਰ ਜੀ ਦੇ ਅਨੁਆਯੀ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਬਹੁਸੰਖਿਆ ਵਿੱਚ ਬਣ ਰਹੇ ਸਨ। ਜਿਸ ਕਾਰਨ ਉਹ ਧਰਮ ਪ੍ਰਚਾਰਕ (ਧਰਮਗੁਰੂ) ਕਬੀਰ ਜੀ ਤੋਂ ਬਹੁਤ ਈਰਖਾ ਕਰਦੇ ਸਨ। ਇਸ ਘਟਨਾ ਨਾਲ ਉਨ੍ਹਾਂ ਨੂੰ ਪੰਖ ਲੱਗ ਗਏ। ਵਿਚਾਰ ਕੀਤਾ ਕਿ ਦਿੱਲੀ ਦਾ ਸਮਰਾਟ ਵੀ ਆਇਆ ਹੈ। ਅੱਜ ਇਸ ਜੁਲਾਹੇ ਨੂੰ ਮੌਤ ਦੀ ਸਜ਼ਾ ਦਿਲਾਵਾਂਗੇ। ਇਹ ਵਿਚਾਰ ਕਰਕੇ ਹਜਾਰਾਂ ਦੀ ਸੰਖਿਆ ਵਿੱਚ ਦੋਨ੍ਹਾਂ ਧਰਮਾਂ ਦੇ ਵਿਅਕਤੀ ਰਾਜਾ ਸਿਕੰਦਰ ਕੋਲ ਵਿਸ਼ਰਾਮ ਗ੍ਰਹਿ ਵਿੱਚ ਗਏ। ਕਾਰਨ ਦਾ ਪਤਾ ਲੱਗਣ ਤੇ ਰਾਜਾ ਸਿਕੰਦਰ ਨੇ ਜਨਤਾ ਨੂੰ ਖੁਸ਼

ਕਰਨ ਦੇ ਲਈ ਕਿਹਾ ਕਿ ਹੁਣੇ ਗ੍ਰਿਫਤਾਰ ਕਰਵਾਕੇ ਉਹ ਕਬੀਰ ਨੂੰ ਮੌਤ ਦੇ ਘਾਟ ਉਤਾਰਦਾ ਹਾਂ। ਸੰਤ ਰਵਿਦਾਸ ਅਤੇ ਪ੍ਰਮਾਤਮਾ ਕਬੀਰ ਜੀ ਦੋਵਾਂ ਨੂੰ ਪੁਲਿਸ ਫੜ ਲਿਆਈ। ਸੰਤ ਰਵਿਦਾਸ ਜੀ ਨੂੰ ਤਾਂ ਛੱਡ ਦਿੱਤਾ ਕਿਉਂਕਿ ਕਬੀਰ ਜੀ ਨੇ ਸਭ ਆਪਣੀ ਗਲਤੀ ਮੰਨੀ ਸੀ। ਕਿਹਾ ਸੀ ਕਿ ਨਾ ਰਵਿਦਾਸ ਦਾ ਦੋਸ਼ ਹੈ, ਨਾ ਗਣਿਕਾ ਦਾ, ਸਭ ਕੁਝ ਮੈਂ ਕੀਤਾ ਹੈ।

ਸਿਕੰਦਰ ਲੋਧੀ ਦਾ ਆਸਾਧ ਰੋਗ ਪ੍ਰਮੇਸ਼ਵਰ ਕਬੀਰ ਜੀ ਦੇ ਆਸ਼ੀਰਵਾਦ ਨਾਲ ਸਮਾਪਤ ਹੋਇਆ ਸੀ। ਕਮਾਲ ਲੜਕੇ ਨੂੰ ਅਤੇ ਕਮਾਲੀ ਲੜਕੀ ਨੂੰ ਅਤੇ ਸਵਾਮੀ ਰਾਮਾਨੰਦ ਜੀ ਨੂੰ ਜਿਸ ਦੀ ਹੱਤਿਆ ਸਿਕੰਦਰ ਲੋਧੀ ਨੇ ਕੀਤੀ ਸੀ। ਰਾਜਾ ਸਿਕੰਦਰ ਵੀ ਕਬੀਰ ਜੀ ਨੂੰ ਗੁਰੂ ਮੰਨਦਾ ਸੀ, ਪ੍ਰੰਤੂ ਜਿਆਦਾ ਜਨਤਾ ਨੂੰ ਦੇਖ ਕੇ ਅਤੇ ਅਸ਼ਮਾ ਅਪਰਾਧ ਮੰਨ ਕੇ ਕਾਨੂੰਨ ਵਿਵਸਥਾ ਬਣਾਏ ਰੱਖਣ ਦੇ ਉਦੇਸ਼ ਨਾਲ ਸਿਕੰਦਰ ਨੇ ਕਬੀਰ ਜੀ ਨੂੰ ਗ੍ਰਿਫਤਾਰ ਕਰਵਾਇਆ। ਫਿਰ ਵੀ ਕੁਝ ਗੁਰੂ ਮਰਿਆਦਾ ਦਾ ਧਿਆਨ ਰੱਖਦੇ ਹੋਏ ਪ੍ਰਸ਼ਨ ਕੀਤਾ ਕਿ ਕਬੀਰ ਜੀ! ਆਪ ਇੰਨੇ ਨੇਕ ਵਿਚਾਰਾਂ ਵਾਲੇ ਸੀ। ਇਹ ਕੀ ਕਰ ਬੈਠੇ? ਆਪ ਨੇ ਵੈਸ਼ਆ ਨੂੰ ਨਾਲ ਲਿਆ। ਆਪ ਭਗਤੀ ਭੁੱਲ ਗਏ। ਆਪ ਦਾ ਭਜਨ ਯਾਨਿ ਨਾਮ ਖੰਡ ਹੋ ਗਿਆ। ਭਗਤੀ ਦਾ ਨਾਸ਼ ਕਰ ਲਿਆ। ਕਬੀਰ ਜੀ ਨੇ ਉਤਰ ਦਿਤਾ ਕਿ ਹੇ ਸਿਕੰਦਰ ਬਾਦਸ਼ਾਹ! ਆਪਦੇ ਪ੍ਰਸ਼ਨ ਦਾ ਉਤਰ ਸੁਣੋ। ਜਿਸ ਪ੍ਰਮੇਸ਼ਵਰ ਨੇ ਸਭ ਬ੍ਰਹਿਮੰਡਾ ਨੂੰ ਬਣਾ ਕੇ ਸੁਰੱਖਿਅਤ ਰਖਿਆ ਹੈ, ਉਹ ਮੇਰੀ ਵੀ ਰੱਖਿਆ ਕਰੇਗਾ। ਸਿਕੰਦਰ ਲੋਧੀ ਨੇ ਜਨਤਾ ਨੂੰ ਸ਼ਾਂਤ ਕਰਨ ਦੇ ਉਦੇਸ਼ ਨਾਲ ਆਪਣੇ ਹੱਥਾਂ ਨਾਲ ਕਬੀਰ ਪ੍ਰਮੇਸ਼ਵਰ ਦੇ ਹੱਥਾਂ ਵਿੱਚ ਹੱਥਕੜੀ, ਪੈਰਾਂ ਵਿੱਚ ਬੇੜੀ, ਗਲੇ ਵਿੱਚ ਤੋਕ ਪਹਿਨਾ ਕੇ ਗੰਗਾ ਦਰਿਆ ਦੇ ਮੱਧ ਵਿੱਚ ਸੁੱਟ ਕੇ ਮਾਰਨ ਦਾ ਆਦੇਸ਼ ਸੁਣਾ ਦਿੱਤਾ। ਰਾਜਾ ਦੇ ਆਦੇਸ਼ ਅਨੁਸਾਰ ਕਬੀਰ ਜੀ ਨੂੰ ਗੰਗਾ ਨਦੀ ਦੇ ਮੱਧ ਵਿੱਚ ਨੌਕਾ ਦੇ ਦੁਆਰਾ ਲੈ ਜਾਕੇ ਜਲ ਵਿੱਚ ਸੁੱਟ ਦਿਤਾ। ਪ੍ਰਮੇਸ਼ਵਰ ਕਬੀਰ ਜੀ ਦੇ ਹੱਥਾਂ ਦੀ ਹਥਕੜੀ, ਪੈਰਾਂ ਦੀ ਬੇੜੀ ਅਤੇ ਗਲੇ ਦੀ ਤੋਕ ਵਾਲੀ ਜੰਜੀਰ ਟੁੱਟ ਕੇ ਜਲ ਵਿੱਚ ਗਿਰ ਗਈਆਂ ਅਤੇ ਪ੍ਰਮਾਤਮਾ ਕਬੀਰ ਜੀ ਜਲ ਤੇ ਬੈਠੇ ਰਹੇ। ਫਿਰ ਗੰਗਾ ਨਦੀ ਦੇ ਕਿਨਾਰੇ ਤੋਂ ਉਸੇ ਸਥਾਨ ਤੇ ਆ ਗਏ ਜਿਸ ਸਥਾਨ ‘ਤੇ ਨੌਕਾ ਵਿੱਚ ਬਿਠਾ ਕੇ ਲੈ ਗਏ ਸਨ। ਉਸ ਸਥਾਨ ਤੋਂ ਯਾਨਿ ਗੰਗਾ ਦਰਿਆ ਦੇ ਕਿਨਾਰੇ ਤੇ ਕਈ ਹਜਾਰ ਵਿਅਕਤੀ ਦੇਖਣ ਦੇ ਲਈ ਉਪਸਥਿਤ ਸਨ, ਰਾਜਾ ਸਿਕੰਦਰ ਵੀ ਉਪਸਥਿਤ ਸੀ। ਕਾਜੀ ਅਤੇ ਮੁੱਲਾ ਅਤੇ ਬ੍ਰਹਮਣਾ ਨੇ ਵਿਚਾਰ ਕਰਕੇ ਰਾਜਾ ਨੂੰ ਕਿਹਾ ਕਿ ਇਸ ਦੇ ਗਲੇ ਵਿੱਚ ਪੱਥਰ ਦੀ ਭਾਰੀ ਵਜਨ ਵਾਲੀ ਸ਼ਿਲਾ ਬੰਨ੍ਹ ਕੇ ਦਰਿਆ ਦੇ ਮੱਧ ਵਿੱਚ ਸੁੱਟਿਆ ਜਾਵੇ, ਇਹ ਤਦ ਡੁੱਬੇਗਾ। ਨੋਕਾ ਵਿੱਚ ਕਬੀਰ ਜੀ ਨੂੰ ਬਿਠਾ ਕੇ ਗਲੇ ਵਿੱਚ ਲੋਹੇ ਦੀ ਮੋਟੀ ਜੰਜੀਰ ਨਾਲ ਪੱਥਰਾਂ ਦੀ ਭਾਰੀ ਸ਼ਿਲਾ ਬੰਨ ਕੇ ਗੰਗਾ ਨਦੀ ਦੇ ਮੱਧ ਵਿੱਚ ਜਲ ਵਿੱਚ ਪਟਕ ਦਿਤਾ। ਜ਼ੰਜ਼ੀਰ ਟੁੱਟ ਗਈ। ਪੱਥਰ ਦੀ ਸ਼ਿਲਾ ਜਲ ਦੇ ਉਪਰ ਤੈਰਦੀ ਹੋਈ ਤੇਜੀ ਨਾਲ ਚੱਲ ਕੇ ਸਿਕੰਦਰ ਰਾਜਾ ਦੇ ਵੱਲ ਆਈ। ਕਬੀਰ ਜੀ ਜਲ ਦੇ ਉਪਰ ਪਾਲਥੀ ਲਗਾ ਕੇ ਸੁੱਖਆਸਨ ਤੇ ਬੈਠੇ ਰਹੇ। ਅਥਾਹ ਜਲ ਨੀਚੇ-ਨੀਚੇ ਵਿਹ ਰਿਹਾ ਹੈ। ਪ੍ਰਮਾਤਮਾ ਕਬੀਰ ਜੀ ਜਲ ਵਿੱਚ ਵੀ ਡੁੱਬੇ ਨਹੀਂ। ਜਲ ਦੀ ਲਹਿਰਾ ਪ੍ਰਮੇਸ਼ਵਰ ਜੀ ਦੇ ਚਰਨਾਂ ਨੂੰ ਛੂਹ ਕੇ ਉੱਛਲ-ਉੱਛਲ ਕੇ ਕਿਲੋਲ ਕਰ ਰਹੀਆਂ ਸੀ। ਰਾਜਾ ਨੇ ਆਦੇਸ਼ ਦਿਤਾ ਕਿ ਤੀਰ ਮਾਰ ਕੇ ਇਸਦਾ ਅੰਤ ਕਰ ਦੇਵੋ। ਜਦੋਂ ਬਹੁਤ ਸਮੇਂ ਤੱਕ ਤੀਰ-ਬਾਣਾ ਨਾਲ ਕਬੀਰ ਜੀ ਨਹੀਂ ਮਰੇ ਤਾਂ ਤੋਪ ਯੰਤਰ ਮੰਗਵਾਇਆ ਗਿਆ। ਤੋਪ ਦੇ ਗੋਲੇ ਅਤੇ ਤੀਰ ਦੋਵੇਂ ਹੀ ਛੱਡੇ ਗਏ, ਪ੍ਰੰਤੂ ਇੱਕ ਵੀ ਪ੍ਰਮੇਸ਼ਵਰ ਦੇ ਕੋਲ ਨਹੀਂ ਗਿਆ। ਕਈ ਗੋਲੇ ਉਸੇ ਕਿਨਾਰੇ ਦੇ ਕੋਲ ਦਰਿਆ ਵਿੱਚ ਗਿਰੇ

ਕੋਈ ਦੂਰ ਗਿਰੇ। ਕਈ ਤੋਪ ਦੇ ਗੋਲੇ ਤਾਂ ਦੂਰ ਤਲਾਬਾ ਵਿੱਚ ਗਿਰੇ ਜਿੰਨਾ ਦਾ ਜਲ ਹੀ ਸੁੱਕ ਗਿਆ। ਤੋਪ ਦੇ ਕੁਝ ਗੋਲੇ ਆਸ-ਪਾਸ ਗਿਰ ਰਹੇ ਸਨ। ਪ੍ਰਮਾਤਮਾ ਕਬੀਰ ਜੀ ਦੇ ਕੋਲ ਇੱਕ ਵੀ ਤੀਰ-ਬਾਣ ਜਾਂ ਗੋਲਾ ਨਹੀਂ ਗਿਆ। ਇਹ ਪ੍ਰਯਤਨ ਚਾਰ ਪਹਿਰ ਯਾਨਿ ਬਾਰ੍ਹਾਂ ਘੰਟੇ ਤੱਕ ਚੱਲਿਆ, ਪ੍ਰੰਤੂ ਕਬੀਰ ਜੀ ਨਹੀਂ ਮਰੇ। ਪੂਰਨ ਪ੍ਰਮਾਤਮਾ ਕਬੀਰ ਜੀ ਅਵਿਨਾਸ਼ੀ ਹਨ। ਅਵਿਨਾਸ਼ੀ ਨੂੰ ਕੌਣ ਮਾਰ ਸਕਦਾ ਹੈ? ਉਹ ਜਨਤਾ ਨੂੰ ਲੀਲ੍ਹਾ ਦੇ ਜਰੀਏ ਆਪਣਾ ਸਾਮਰਥ ਦਿਖਾ ਰਹੇ ਸਨ, ਪ੍ਰੰਤੂ ਕਾਲ ਬ੍ਰਹਮ ਨੇ ਬੁੱਧੀ ਹਰਿ ਰੱਖੀ ਸੀ। ਕਿਸੇ ਦੇ ਵੀ ਵਿਚਾਰ ਵਿੱਚ ਇਹ ਗਲ ਨਹੀਂ ਆਈ ਕਿ ਇਹ ਆਮ ਆਦਮੀ ਨਹੀਂ ਹੈ। ਜਦੋਂ ਰਾਜਾ ਅਤੇ ਪ੍ਰਜਾ ਨੇ ਸਭ ਕੋਸ਼ਿਸ ਕਰ ਲਈ ਤਾਂ ਕਹਿਣ ਲਗੇ ਇਸਨੂੰ ਕਿਵੇਂ ਮਾਰਿਆ ਜਾਵੇ? ਜਦੋਂ ਸਭ ਜੁਲਮ ਕਰਕੇ ਥੱਕ ਗਏ, ਤਦ ਪ੍ਰਮਾਤਮਾ ਕਬੀਰ ਜੀ ਗੰਗਾ ਨਦੀ ਦੇ ਜਲ ਵਿੱਚ ਗੋਤਾ ਲਗਾ ਗਏ। ਉਪਸਥਿਤ ਜਨਤਾ ਤੇ ਰਾਜਾ ਨੇ ਮੰਨ ਲਿਆ ਕਿ ਕਬੀਰ ਜਲ ਵਿੱਚ ਡੁੱਬ ਕੇ ਮਰ ਗਿਆ। ਇਸ ਦੇ ਸ਼ਵ ਤੇ ਰੇਤ ਜਾਂ ਗਾਰਾ ਫਿਰ ਗਿਆ। ਕਬੀਰ ਜੀ ਦੇ ਮਰਨ ਦੀ ਖੁਸ਼ੀ ਵਿੱਚ ਲੋਕ ਢੋਲ ਵਜਾਉਣ ਲੱਗੇ, ਨੱਚਣ ਗਾਉਣ ਲਗੇ ਅਤੇ ਮਿਠਾਈ ਵੰਡਨ ਲਗੇ। ਰਾਜਾ ਵਿਸ਼ਰਾਮ ਗ੍ਰਹਿ ਵਿੱਚ ਚਲਾ ਗਿਆ। ਕਾਜੀ, ਮੁੱਲਾਂ ਅਤੇ ਪੰਡਿਤ ਜਨ ਮਿਲ ਕੇ ਰਵਿਦਾਸ ਦੇ ਘਰ ਗਏ। ਉੱਥੇ ਉਨ੍ਹਾਂ ਨੂੰ ਅੰਦਰੋਂ ਕਬੀਰ ਜੀ ਦੀ ਆਵਾਜ ਸੁਣਾਈ ਦਿੱਤੀ। ਉਹ ਪ੍ਰਮਾਤਮਾ ਦੀ ਮਹਿਮਾ ਦੇ ਸ਼ਬਦ (ਕਵਿਤਾ) ਗਾ ਰਹੇ ਸਨ। ਰਵਿਦਾਸ ਜੀ ਨੂੰ ਦੱਸਣ ਗਏ ਸੀ ਕਿ ਜਿਸਨੂੰ ਆਪ ਅਵਿਨਾਸ਼ੀ ਕਹਿੰਦੇ ਸੀ, ਉਹ ਕਬੀਰ ਮਰ ਗਿਆ। ਘਰ ਦੇ ਅੰਦਰ ਗਏ ਤਾਂ ਕਬੀਰ ਜੀ ਰਵਿਦਾਸ ਜੀ ਦੇ ਨਾਲ ਬੈਠੇ ਸਨ। ਦੋਵੇਂ ਸ਼ਬਦ ਗਾ ਰਹੇ ਸਨ। ਦੇਖ ਕੇ ਵਾਪਸ ਜਾ ਕੇ ਸਿਕੰਦਰ ਨੂੰ ਦੱਸਿਆ ਕਿ ਕਬੀਰ ਮਰਿਆ ਨਹੀਂ, ਉਹ ਤਾਂ ਰਵਿਦਾਸ ਜੀ ਦੇ ਘਰ ਬੈਠਾ ਹੈ। ਹਜਾਰਾਂ ਦੀ ਸੰਖਿਆ ਵਿੱਚ ਕਾਸ਼ੀ ਦੇ ਕਾਜੀ-ਮੁੱਲਾਂ, ਪੰਡਿਤ ਅਤੇ ਜਨਤਾ ਰਵਿਦਾਸ ਜੀ ਦੇ ਘਰ ਗਏ। ਉੱਥੇ ਕਬੀਰ ਜੀ ਨਹੀਂ ਮਿਲੇ। ਰਵਿਦਾਸ ਜੀ ਤੋਂ ਪੁੱਛਿਆ ਕਿ ਕਬੀਰ ਜੀ ਕਿੱਥੇ ਹਨ? ਉਹ ਬੋਲੇ ਕਿ ਹੋਣੇ ਮੇਰੇ ਕੋਲੋਂ ਗਏ ਹਨ। ਕਹਿ ਰਹੇ ਸਨ ਕਿ ਗੰਗਾ ਵਿੱਚ ਇਸ਼ਨਾਨ ਕਰ ਕੇ ਆਉਂਦਾ ਹਾਂ। ਰਾਜਾ ਅਤੇ ਸਭ ਵਿਅਕਤੀ ਗੰਗਾ ਦੇ ਉਸੀ ਕਿਨਾਰੇ ਤੇ ਗਏ ਤਾਂ ਪ੍ਰਮਾਤਮਾ ਕਬੀਰ ਜੀ ਜਲ ਦੇ ਉਪਰ ਪਹਿਲਾਂ ਦੀ ਤਰ੍ਹਾਂ ਬੈਠੇ ਮਿਲੇ। ਦਰਿਆ ਦੇ ਮੱਧ ਵਿੱਚ ਬੈਠੇ ਸਨ। ਛੋਟੇ ਸਮੁੰਦਰ ਵਿੱਚ ਮਲਾਹ ਯਾਨਿ ਜਹਾਜ ਚਾਲਕ ਅਤੇ ਹੋਰ ਕੁਝ ਵਿਅਕਤੀ ਗਏ ਅਤੇ ਕਿਹਾ ਕਿ ਆਪ ਜੀ ਨੂੰ ਰਾਜਾ ਸਿੰਕਦਰ ਬੁਲਾ ਰਿਹਾ ਹੈ। ਜਹਾਜ ਤੋਂ ਪੌੜੀ ਜੰਜੀਰਾ ਨਾਲ ਬੰਨ ਕੇ ਜਲ ਵਿੱਚ ਲਟਕਾਈ। ਕਬੀਰ ਜੀ ਪੌੜੀ ਤੇ ਚੜ ਕੇ ਜਹਾਜ ਵਿੱਚ ਬੈਠ ਕੇ ਗੰਗਾ ਨਦੀ ਤੋਂ ਬਾਹਰ ਆਏ ਤਾਂ ਤੁਰੰਤ ਫੜ ਲਿਆ ਯਾਨਿ ਗ੍ਰਿਫਤਾਰ ਕਰ ਲਿਆ।

## "ਖੂਨੀ ਹਾਥੀ ਤੋਂ ਕਬੀਰ ਪ੍ਰਮੇਸ਼ਵਰ ਨੂੰ ਮਰਾਉਣ ਦੀ ਕੁਚੇਸ਼ਟਾ"

ਖੂਨੀ ਹਾਥੀ ਮਸਤ ਹੈ, ਪਗ ਬੰਧੇ ਜ਼ੰਜੀਰ। ਗਰੀਬਦਾਸ ਜਹਾਂ ਡਾਰੀਆ, ਮਸਕ ਬਾਂਧਿ ਕਬੀਰ॥767॥
ਸੀਂਹ ਰੂਪ ਧਾਰੀਆ, ਭਾਗੇ ਉਲਟੈ ਫੀਲ। ਗਰੀਬਦਾਸ ਨਹੀਂ ਸਮਝਤੀ, ਯਾਹ ਦੁਨੀਆਂ ਖਲੀਲ॥768॥
ਬਣੇ ਕੇਹਰੀ ਸਿੰਹ ਜਿਤ, ਚੌਰ ਸ਼ਿਖਰ ਅਸਮਾਨ। ਗਰੀਬਦਾਸ ਹਸਤੀ ਲਖਿਆ, ਦੀਖੈ ਨਹੀਂ ਜਿਹਾਨ॥769॥
ਕੂਟੈ ਸ਼ੀਸ਼ ਮਹਾਵਤ, ਅੰਕੁਸ਼ ਸ਼ੀਰ ਗਰਗਾਪ। ਗਰੀਬਦਾਸ ਉਲਟਾ ਭਗੈ, ਤਾਰੀ ਦੀਜੈਂ ਥਾਪ॥770॥
ਭਾਲੇ ਕੋਖੀ ਮਾਰੀਐ, ਚਰਖੀ ਛੂਟੈਂ ਪਾਖ। ਗਰੀਬਦਾਸ ਨਾਹੀਂ ਨਿਕਟ ਜਾਯ, ਕਿਲਕੀ ਦੇਵੈਂ ਲਾਖ॥771॥
ਜੈਸੀ ਭਗਤੀ ਕਬੀਰ ਕੀ, ਐਸੀ ਕਰੈ ਨਾ ਕੋਇ। ਗਰੀਬਦਾਸ ਕੁੰਜਰ ਥਕੇ, ਉਲਟੇ ਭਾਗੇ ਰੋਇ॥772॥
ਦੁਮ ਗੋਵੇਂ ਮੂੰਡੀ ਧੂਨੈਂ, ਸੈਨ ਨਾ ਸਮਝੈ ਏਕ। ਗਰੀਬਦਾਸ ਦੀਖੈ ਨਹੀਂ, ਆਗੈ ਖੜ੍ਹਾ ਅਲੇਖ॥773॥

ਪੀਲਵਾਨ ਦੇਖਿਆ ਤਬੈ, ਖੜ੍ਹਾ ਕੇਹਰੀ ਸੀਂਘ। ਗਰੀਬਦਾਸ ਆਏ ਤਹਾਂ, ਧਰ ਮੌਲਾ ਬਹੂ ਰੰਗ॥774॥
ਉਤਰੈਂ ਮੌਲਾ ਅਰਸ਼ ਤੈਂ, ਭਾਵ ਭਗਤੀ ਕੇ ਹੇਤ। ਗਰੀਬਦਾਸ ਤਬ ਸ਼ਹ ਲਖੈ, ਕਬੀਰ ਪੁਰਸ਼ ਸਹੇਤ॥775॥
ਲੀਲ੍ਹਾ ਕੀ ਕਬੀਰ ਨੇ, ਦੋ ਰੂਪ ਮੇਂ ਰਹੇ ਦੀਸ। ਦਾਸਗਰੀਬ ਕਬੀਰ ਕੈ, ਪਾਸ ਖੜ੍ਹੇ ਜਗਦੀਸ਼॥776॥
ਜੰਭਾਈ ਅੰਗੜਾਈਆਂ, ਲੰਬੇ ਭਯੇ ਦਿਆਲ। ਗਰੀਬਦਾਸ ਉਸ ਸ਼ਾਹ ਕੂੰ, ਮਾਨੌਂ ਦਰਸ਼ਯਾ ਕਾਲ॥777॥
ਕੋਟਿ ਚੰਦ੍ਰ ਸ਼ਸ਼ੀ ਭਾਨ ਮੁੱਖ, ਗਿਰਦ ਕੁੰਡ ਮੁੰਡ ਦੁਮ ਲੀਲ। ਗਰੀਬਦਾਸ ਤਹਾਂ ਨਾ ਟਿਕੇ, ਭਾਗੀ ਗਏਰਨਫੀਲ॥778॥
ਨਾਇਣ ਲਾਲ ਭੌਂਹ ਪੀਤ ਹੈਂ, ਡੂੰਗਰ ਨਕ ਪਹਾਰ। ਗਰੀਬਦਾਸ ਉਸ ਸ਼ਾਹ ਕੂੰ, ਸਿੰਹ ਰੂਪ ਦੀਦਾਰ॥779॥
ਮਸਤਕ ਸ਼ਿਖਰ ਸਵਰਗ ਲਗ, ਦੀਰਘ ਦੇਹ ਬਿਲੰਦ। ਗਰੀਬਦਾਸ ਹਰਿ ਉਤਰੇ, ਕਾਟਨ ਜਮ ਕੇ ਫੰਦ॥780॥
ਗਿਰਦ ਨਾਭੀ ਨਿਰਭੈ ਕਲਾ, ਦੂੰਦਕਾਰੈ ਨਾਹੀਂ ਕੋਇ। ਗਰੀਬਦਾਸ ਤ੍ਰਿਲੋਕੀ ਮੇਂ, ਗਾਜ ਤਾਸ ਕੀ ਹੋਇ॥781॥
ਜਿਉਂ ਨਰ ਸਿੰਘ ਪ੍ਰਹਲਾਦ ਕੈ, ਯੂੰ ਵਹ ਨਰਸਿੰਹ ਏਕ। ਗਰੀਬਦਾਸ ਹਰਿ ਆਇਆ, ਰਾਖਣ ਜਨਕੀ ਟੇਕ॥782॥
ਬਾਰ-ਬਾਰ ਸਤਾਏ ਕਰ, ਮਸਤਕ ਲੀਨ੍ਹਾਂ ਭਾਰ। ਗਰੀਬਦਾਸ ਸ਼ਾਹ ਯੌਂ ਕਹੈ, ਬਕਸੋ ਈਬਕੀ ਟੇਕ॥783॥
ਤਹਾਂ ਸਿੰਹ ਲਿਓਲੀਨ ਹੂਆ, ਪਰਚਾ ਇਬਕੀ ਵਾਰ। ਗਰੀਬਦਾਸ ਸ਼ਾਹ ਯੌਂ ਕਹੈ, ਅਲ੍ਹਾ ਦੀਆ ਦੀਦਾਰ॥784॥
ਸੁਣ ਕਾਸ਼ੀ ਕੇ ਪੰਡਿਤੌਂ, ਕਾਜੀ ਮੁੱਲਾ ਪੀਰ। ਗਰੀਬਦਾਸ ਇਸਕੇ ਚਰਣ ਲਿਓਂਹ, ਅਲ੍ਹਾ ਅਲਖ ਕਬੀਰ॥785॥
ਯੌਹ ਕਬੀਰ ਅੱਲ੍ਹਾ ਹੈ, ਉਤਰੇ ਕਾਸ਼ੀ ਧਾਮ। ਗਰੀਬਦਾਸ ਸ਼ਾਹ ਜਿਉਂ ਕਹੈਂ, ਝਗਰ ਮੂੰਏਂ ਬੇ ਕਾਮ॥786॥
ਕਾਜੀ ਪੰਡਿਤ ਰੂਠਿਆ, ਇਸ ਤਿਆਗਿਆ ਯੋਹ ਦੇਸ਼। ਗਰੀਬਦਾਸ ਛਟਦਲ ਕਹੈਂ, ਜਾਦੂ ਸਿਹਰ ਹਮੇਸ਼॥787॥
ਇਨ ਜਾਦੂ ਜੰਤਰ ਕਿਆ, ਹਸਤੀ ਦਿਆ ਭਗਾਏ। ਗਰੀਬਦਾਸ ਈਤ ਨਾ ਰਹੈਂ, ਕਾਸ਼ੀ ਬਿਡਰੀ ਜਾਏ॥788॥
ਕਾਸ਼ੀ ਬਿਡਰੀ ਚਹੌਂ ਦਿਸ਼ਾ, ਥਾਮਨ ਹਾਰਾ ਏਕ। ਗਰੀਬਦਾਸ ਕੈਸੇ ਥੰਭੈ, ਬਿਡਰੈ ਬੌਹਤ ਅਨੇਕ॥789॥

**ਸ਼ਬਦਅਰਥ:-ਵਾਣੀ ਨੰ.767-789:-**ਪ੍ਰਮਾਤਮਾ ਦੇ ਹੱਥ ਪੈਰ ਬੰਨ੍ਹਕੇ ਇੱਕ ਮੈਦਾਨ ਦੇ ਅੰਦਰ ਪਾ ਦਿੱਤਾ ਜਿੱਥੇ ਘੋਰ ਅਪਰਾਧੀ ਨੂੰ ਕਠੋਰ ਦੰਡ ਦਿੱਤਾ ਜਾਦਾ ਸੀ। ਵਰਤਮਾਨ ਦੇ ਸਟੇਡਿਅਮ ਜਿਹਾ ਉਹ ਮੈਦਾਨ ਹੁੰਦਾ ਸੀ। ਰਾਜਾ ਅਤੇ ਪਦਾਧਿਕਾਰੀ ਸਟੇਜ 'ਤੇ ਬੈਠੇ ਸਨ। ਦਰਸ਼ਕ ਚਾਰੋਂ ਪਾਸੇ ਖੜ੍ਹੇ ਹੁੰਦੇ ਸਨ। ਮਨੁੱਖ ਨੂੰ ਮਾਰਣ ਦੇ ਲਈ ਹਾਥੀ ਨੂੰ ਸਿੱਖਿਅਤ ਕੀਤਾ ਜਾਂਦਾ ਸੀ ਉਸਨੂੰ ਸ਼ਰਾਬ ਜਾਂ ਖੂਨ ਪੀਣ ਦਾ ਚਸਕਾ ਲਗਾਇਆ ਜਾਂਦਾ ਸੀ। ਉਸਨੂੰ ਖੂਨੀ ਹਾਥੀ ਕਹਿੰਦੇ ਸਨ। ਰਾਜਾ ਸਿਕੰਦਰ ਅਤੇ ਹੋਰ ਮੰਤਰੀਗਣ ਬੈਠੇ ਸਨ। ਪ੍ਰਜਾ ਚਾਰੋਂ ਪਾਸੇ ਖੜ੍ਹੀ ਸੀ। ਖੂਨੀ ਹਾਥੀ ਨੂੰ ਮਹਾਵਤ (ਹਾਥੀ ਨੂੰ ਵੱਸ਼ ਕਰਕੇ ਚਲਾਉਣ ਵਾਲਾ ਵਿਅਕਤੀ।) ਕਬੀਰ ਜੀ ਦੇ ਵੱਲ ਮਾਰਨ ਦੇ ਲਈ ਲਿਆਇਆ ਤਾ ਪ੍ਰਮੇਸ਼ਵਰ ਕਬੀਰ ਜੀ ਨੇ ਇੱਕ ਸਿੰਘ ਦਾ ਰੂਪ ਦਿਖਾਇਆ ਜੋ ਕੇਵਲ ਹਾਥੀ ਨੂੰ ਦਿਖਾਈ ਦੇ ਰਿਹਾ ਸੀ। ਹਾਥੀ ਨੇ ਸ਼ਰਾਬ ਪੀ ਰਖੀ ਸੀ। ਸਿੰਘ ਨੂੰ ਦੇਖ ਕੇ ਡਰ ਦੇ ਕਾਰਨ ਉਲਟਾ ਭੱਜ ਲਿਆ। ਮਹਾਵਤ ਨੇ ਹਾਥੀ ਨੂੰ ਭਾਲਿਆਂ ਨਾਲ ਮਾਰਿਆ, ਪ੍ਰੰਤੂ ਕਬੀਰ ਜੀ ਦੇ ਵੱਲ ਹਾਥੀ ਨਹੀਂ ਗਿਆ। ਪ੍ਰਮਾਤਮਾ ਕਬੀਰ ਜੀ ਨੇ ਮਹਾਵਤ ਨੂੰ ਵੀ ਸਿੰਘ ਖੜ੍ਹਾ ਦਿਖਾ ਦਿੱਤਾ। ਮਹਾਵਤ ਵੀ ਡਰ ਕੇ ਹਾਥੀ ਤੋਂ ਡਿੱਗ ਗਿਆ। ਹਾਥੀ ਭੱਜ ਗਿਆ। ਪ੍ਰਮਾਤਮਾ ਕਬੀਰ ਜੀ ਦੇ ਬੰਧਨ ਟੁੱਟ ਗਏ ਅਤੇ ਖੜ੍ਹੇ ਹੋ ਗਏ। ਖੜਾ ਹੋ ਕੇ ਅੰਗੜਾਈ ਲਈ ਅਤੇ ਜੰਬਾਈ (ਉਬਾਸੀ) ਲਈ। ਬਹੁਤ ਲੰਬੇ ਹੋ ਗਏ। ਸਿਰ ਆਕਾਸ਼ ਨੂੰ ਛੂਹ ਰਿਹਾ ਸੀ। ਸਰੀਰ ਤੋਂ ਅਸੰਖਾਂ ਸੂਰਜ ਦਾ ਪ੍ਰਕਾਸ਼ ਨਿੱਕਲ ਰਿਹਾ ਸੀ। ਇਹ ਕੇਵਲ ਰਾਜਾ ਸਿਕੰਦਰ ਨੂੰ ਦਿਖਾਈ ਦਿੱਤਾ। ਰਾਜਾ ਡਰ ਕੇ ਖੜ੍ਹਾ ਹੋ ਕੇ ਮੈਦਾਨ ਵਿੱਚ ਆਇਆ ਅਤੇ ਕਿਹਾ ਕਿ ਮੇਰੀ ਜਾਨ ਬਖਸ ਦੇਵੋ, ਮੇਰੇ ਤੋ ਬੜੀ ਵੱਡੀ ਗਲਤੀ ਹੋ ਗਈ ਹੈ। ਮੈਨੂੰ ਪ੍ਰਮਾਤਮਾ ਦਾ ਦਰਸ਼ਨ ਹੋ ਗਿਆ ਹੈ। ਜਨਤਾ ਤੋਂ ਰਾਜਾ ਨੇ ਕਿਹਾ ਕਿ ਇਹ ਅਲਾਹੂ ਅਕਬਰ ਹੈ, ਕਬੀਰ ਰੂਪ ਵਿੱਚ ਪ੍ਰਿਥਵੀ ਤੇ ਆਇਆ ਹੈ। ਇਸਦੇ ਚਰਨ ਛੂਹ ਕੇ ਆਪਣਾ ਕਲਿਆਣ ਕਰਵਾ ਲਵੋ। ਪ੍ਰੰਤੂ ਕਰਮਹੀਨ ਕਾਜੀ-ਮੂਲਾ ਅਤੇ ਪੰਡਿਤ ਕਹਿਣ ਲਗੇ ਕਿ ਕਬੀਰ ਨੇ ਜਾਦੂ-ਜੰਤਰ ਕਰਕੇ ਹਾਥੀ ਨੂੰ ਭਜਾ ਦਿਤਾ ਹੈ। ਅਸੀਂ ਜਾ ਰਹੇ ਹਾਂ। ਇਹ ਕਹਿ ਕੇ ਉਹ ਪਾਪ

ਆਤਮਾ ਸਭ ਚਲੇ ਗਏ। ਪ੍ਰਮਾਤਮਾ ਨੇ ਆਪਣਾ ਸ਼ਰੀਰ ਸਾਮਨ ਕੀਤਾ ਅਤੇ ਸਿੰਘ ਨੂੰ ਅਦ੍ਰਿਸ਼ ਕਰ ਦਿੱਤਾ। ਆਪਣੀ ਕੁਟੀਆ ਵਿੱਚ ਚਲੇ ਗਏ।

# "ਦੀਖਿਆ ਦੇ ਪਿੱਛੋਂ"

ਪੂਰਣ ਗੁਰੂਦੇਵ ਜੀ ਤੋਂ ਦੀਖਿਆ ਲੈਕੇ ਪੂਰਣ ਵਿਸ਼ਵਾਸ਼ ਦੇ ਨਾਲ ਗੁਰੂ ਦੁਆਰਾ ਦੱਸੀ ਸਾਧਨਾ ਪੂਰੀ ਨਿਸ਼ਠਾ ਦੇ ਨਾਲ ਕਰੋ।

➢ ਕਬੀਰ ਜੀ ਨੇ ਦੱਸਿਆ ਹੈ ਕਿ :- 1. ਧੀਰਜ ਰੱਖੋ।

ਕਬੀਰ, ਧੀਰੇ-ਧੀਰੇ ਰੇ ਮਨਾਂ, ਧੀਰੇ ਸਭ ਕੁਛ ਹੋਇ।
ਮਾਲੀ ਸੀਂਚੈ ਸੌ ਘੜਾ, ਸਮੇਂ ਆਏਂ ਫਲ ਹੋਇ॥

ਭਾਵਅਰਥ :- ਜਿਵੇਂ ਮਾਲੀ ਅੰਬ ਦਾ ਬੀਜ਼ ਬੀਜ਼ਦਾ ਹੈ। ਉਸਦੀ ਸੰਜਾਈ ਕਰਦਾ ਹੈ ਕੁਝ ਦਿਨ ਪਿੱਛੋਂ ਅੰਕੁਰ ਦਿਖਾਈ ਦਿੰਦਾ ਹੈ। ਫਿਰ ਵੀ ਸਮੇਂ-ਸਮੇਂ ਉੱਤੇ ਸਿੰਜਾਈ ਕਰਦਾ ਰਹਿੰਦਾ ਹੈ। ਰੱਖਿਆ ਦੇ ਲਈ ਕੰਡੇਦਾਰ ਝਾੜੀਆਂ ਦੀ ਬਾੜ (Fences) ਕਰਦਾ ਹੈ ਇੱਕ ਅੰਬ ਦੇ ਪੌਦੇ ਨੂੰ ਰੁੱਖ ਬਣਨ ਵਿੱਚ ਲੱਗਭਗ 8-10 ਸਾਲ ਲੱਗ ਜਾਂਦੇ ਹਨ। ਤਦ ਤੱਕ ਮਾਲੀ (ਪੌਦਾ ਲਗਾਉਣ ਵਾਲਾ ਬਾਗ ਦਾ ਮਾਲਿਕ ਜਾਂ ਨੌਕਰ) ਉਸ ਪੌਦੇ ਦੀ ਸੰਚਾਈ ਕਰਦਾ ਰਹਿੰਦਾ ਹੈ। ਜਦ ਅੰਬ ਦਾ ਰੁੱਖ ਬਣ ਜਾਂਦਾ ਹੈ ਤਾਂ ਅੰਬ ਦੇ ਫਲ ਲੱਗਦੇ ਹਨ। ਇੰਨੇ ਲਗਦੇ ਹਨ ਕਿ ਖੁਦ ਦਾ ਪਰਿਵਾਰ ਵੀ ਖਾਂਦਾ ਹੈ ਤੇ ਵੇਚਕੇ ਆਪਣਾ ਨਿਰਵਾਹ ਵੀ ਕਰਦਾ ਹੈ। ਇਸੀ ਪ੍ਰਕਾਰ ਭਗਤੀ ਨਾਮ ਰੂਪੀ ਬੀਜ਼ ਨੂੰ ਬੀਜ਼ ਕੇ ਪੌਦੇ ਦੀ ਤਰ੍ਹਾਂ ਧੀਰੇ-ਧੀਰੇ ਭਗਤੀ ਰੂਪੀ ਰੁੱਖ ਬਣਨ ਤੋਂ ਮਗਰੋਂ ਸੁੱਖਾਂ ਦਾ ਅੰਬਾਰ ਲੱਗ ਜਾਏਗਾ। ਜਿਵੇਂ ਅੰਬ ਦੇ ਰੁੱਖ ਨੂੰ ਕਈ ਟੰਨ ਅੰਬ ਲੱਗੇ, ਖਾਧੇ ਅਤੇ ਵੇਚਕੇ ਧੰਨ ਕਮਾਇਆ। ਇਸ ਪ੍ਰਕਾਰ ਭਗਤ ਨੂੰ ਧੀਰਜ ਰੱਖਣਾ ਚਾਹੀਦਾ ਹੈ। ਧੀਰੇ-ਧੀਰੇ ਭਗਤੀ ਦਾ ਪ੍ਰੀਣਾਮ ਆਉਣ ਲੱਗੇਗਾ।

➢ 2. ਵਿਸ਼ਵਾਸ਼ :-

ਪ੍ਰਮਾਤਮਾ ਦੀ ਭਗਤੀ ਦਾ ਲਾਭ ਉਸੇ ਨੂੰ ਹੁੰਦਾ ਹੈ ਜੋ ਪ੍ਰਮਾਤਮਾ ਦੀ ਮਹਿਮਾ ਉੱਤੇ ਪੂਰਣ ਵਿਸ਼ਵਾਸ਼ ਰੱਖਦਾ ਹੈ।

# "ਪ੍ਰਮਾਤਮਾ ਦੇ ਲਈ ਕੁਝ ਵੀ ਅਸੰਭਵ ਨਹੀਂ ਹੈ"

ਇੱਕ ਨਗਰ ਦੇ ਬਾਹਰ ਜੰਗਲ ਵਿੱਚ ਦੋ ਮਹਾਤਮਾ ਸਾਧਨਾ ਕਰ ਰਹੇ ਸਨ। ਇੱਕ ਚਾਲੀ ਸਾਲ ਤੋਂ ਘਰ ਤਿਆਗਕੇ ਸਾਧਨਾ ਕਰ ਰਿਹਾ ਸੀ। ਦੂਸਰਾ ਹੁਣ ਦੋ ਸਾਲ ਤੋਂ ਸਾਧਨਾਂ ਕਰਨ ਲੱਗਾ ਸੀ। ਪ੍ਰਮਾਤਮਾ ਦੇ ਦਰਬਾਰ ਤੋਂ ਇੱਕ ਦੇਵਦੂਤ ਪ੍ਰਤੀਦਿਨ ਕੁਝ ਸਮੇਂ ਉਨ੍ਹਾਂ ਦੋਨ੍ਹਾਂ ਸਾਧਕਾਂ ਦੇ ਕੋਲ ਬਤੀਤ ਕਰਦਾ ਸੀ। ਦੋਨ੍ਹਾਂ ਸਾਧਕਾਂ ਦੇ ਆਸ਼ਰਮ ਪਿੰਡ ਦੇ ਪੂਰਬ ਤੇ ਪੱਛਮ 'ਚ ਸੀ। ਵੱਡੇ ਦਾ ਸਥਾਨ ਪੱਛਮ ਵਿੱਚ ਤੇ ਛੋਟੇ ਦਾ ਸਥਾਨ ਪਿੰਡ ਦੇ ਪੂਰਬ'ਚ ਜੰਗਲ ਵਿੱਚ ਸੀ।

ਦੇਵਦੂਤ ਪ੍ਰਤੀਦਿਨ ਇੱਕ-ਇੱਕ ਘੰਟਾ ਦੋਨ੍ਹੋਂ ਦੇ ਕੋਲ ਬੈਠਦਾ, ਪ੍ਰਮਾਤਮਾ ਦੀ ਚਰਚਾ ਚਲਦੀ। ਦੋਨ੍ਹੋਂ ਸਾਧਕਾਂ ਦਾ ਚੰਗਾ ਸਮੇਂ ਬਤੀਤ ਹੁੰਦਾ। ਇੱਕ ਦਿਨ ਦੇਵਦੂਤ ਨੇ ਭਗਵਾਨ ਵਿਸ਼ਣੂ ਜੀ ਨੂੰ ਕਿਹਾ ਕਿ ਭਗਵਾਨ! ਕਪਿਲਾ ਨਗਰੀ ਦੇ ਬਾਹਰ ਆਪਦੇ ਦੋ ਪਰਮ ਭਗਤ ਰਹਿੰਦੇ ਹਨ। ਸ੍ਰੀ ਵਿਸ਼ਣੂ ਜੀ ਨੇ ਕਿਹਾ ਕਿ ਇੱਕ ਪਰਮ ਭਗਤ ਹੈ, ਦੂਸਰਾ ਤਾਂ ਬਣਾਵਟੀ ਭਗਤ ਹੈ। ਦੇਵਦੂਤ ਨੇ ਵਿਚਾਰ ਕੀਤਾ ਕਿ ਜੋ ਚਾਲੀ ਸਾਲ ਤੋਂ ਸਾਧਨਾਰਤ ਹੈ, ਉਹ ਪੱਕਾ ਭਗਤ ਹੋਏਗਾ ਕਿਉਂਕਿ ਲੰਬੀ-ਲੰਬੀ ਦਾੜ੍ਹੀ, ਸਿਰ ਉੱਤੇ ਵਧੀ ਹੋਈ ਜਟਾ (ਕੇਸ਼) ਹੈ ਅਤੇ ਸਮੇਂ ਵੀ ਚਾਲੀ ਸਾਲ ਬੁਹਤ ਹੁੰਦਾ ਹੈ। ਦੇਵਦੂਤ ਬੋਲਿਆ ਕਿ ਹੇ ਪ੍ਰਭੂ! ਜੋ ਚਾਲੀ ਸਾਲ ਤੋਂ

ਆਪਦੀ ਸਾਧਨਾ ਕਰ ਰਿਹਾ ਹੋਏਗਾ ਪਰਮ ਭਗਤ। ਪ੍ਰਭੂ ਨੇ ਕਿਹਾ! ਨਹੀਂ। ਦੂਸਰਾ ਜੋ ਦੋ ਸਾਲ ਤੋਂ ਸਾਧਨਾ ਵਿੱਚ ਲੱਗਿਆ ਹੈ। ਪ੍ਰਭੂ ਨੇ ਕਿਹਾ ਕਿ ਦੇਵਦੂਤ! ਮੇਰੀ ਗੱਲ ਉੱਤੇ ਵਿਸ਼ਵਾਸ਼ ਨਹੀਂ ਹੋਇਆ। ਦੇਵਦੂਤ ਬੋਲਿਆ, ਪ੍ਰਭੂ ਐਸਾ ਨਹੀਂ ਹੈ। ਪ੍ਰੰਤੂ ਮੇਰੀ ਤੁੱਛ ਬੁੱਧੀ ਇਹੀ ਮੰਨ ਰਹੀ ਹੈ ਕਿ ਵੱਡੀ ਉਮਰ ਵਾਲਾ ਵੀ ਚੰਗਾ ਭਗਤ ਹੈ। ਸ੍ਰੀ ਵਿਸ਼ਣੂ ਜੀ ਨੇ ਕਿਹਾ ਕਿ ਕਲ ਆਪ ਦੇਰ ਤੋਂ ਪ੍ਰਿਥਵੀ ਉੱਤੇ ਜਾਣਾ। ਦੋਨ੍ਹੋਂ ਹੀ ਦੇਰ ਨਾਲ ਆਉਣ ਦਾ ਕਾਰਨ ਪੁੱਛਣਗੇ ਤਾਂ ਆਪ ਦੱਸਣਾ ਕਿ ਅੱਜ ਪ੍ਰਭੂ ਜੀ ਨੇ ਹਾਥੀ ਨੂੰ ਸੂਈ ਦੇ ਨੱਕੇ ਤੋਂ ਕੱਢਣਾ ਸੀ। ਉਹ ਲੀਲ੍ਹਾ ਦੇਖਕੇ ਆਇਆ ਹਾਂ। ਇਸਲਈ ਆਉਣ ਵਿੱਚ ਦੇਰੀ ਹੋ ਗਈ। ਜੋ ਉੱਤਰ ਮਿਲੇ, ਉਸ ਤੋਂ ਆਪਨੂੰ ਪਤਾ ਲੱਗ ਜਾਏਗਾ ਕਿ ਪਰਮ ਭਗਤ ਕੌਣ ਹੈ? ਪਹਿਲਾਂ ਪ੍ਰਤੀਦਿਨ ਦੇਵਦੂਤ ਸਵੇਰੇ ਅੱਠ ਵਜੇ ਦੇ ਆਸਪਾਸ ਵੱਡੇ ਦੇ ਕੋਲ ਜਾਂਦਾ ਸੀ ਅਤੇ 10 ਵਜੇ ਦੇ ਆਸਪਾਸ ਛੋਟੀ ਉਮਰ ਵਾਲੇ ਦੇ ਕੋਲ ਜਾਂਦਾ ਸੀ। ਅਗਲੇ ਦਿਨ ਵੱਡੀ ਵਾਲੇ ਦੇ ਕੋਲ ਦਿਨ ਦੇ 12 ਵਜੇ ਪਹੁੰਚਿਆ। ਦੇਰ ਨਾਲ ਆਉਣ ਦਾ ਕਾਰਨ ਪੁੱਛਿਆ ਤਾਂ ਦੇਵਦੂਤ ਨੇ ਦੱਸਿਆ ਕਿ ਅੱਜ 11:30 ਵਜੇ ਦਿਨ ਦੇ ਪ੍ਰਮਾਤਮਾ ਨੇ ਲੀਲ੍ਹਾਂ ਕਰਨੀ ਸੀ, ਉਹ ਦੇਖਕੇ ਆਇਆ ਹਾਂ। ਚਾਲੀ ਸਾਲ ਵਾਲੇ ਨੇ ਪੁੱਛਿਆ ਕਿ ਕੀ ਲੀਲ੍ਹਾ ਕੀਤੀ ਪ੍ਰਭੂ ਨੇ? ਦੱਸੋ। ਦੇਵਦੂਤ ਨੇ ਕਿਹਾ ਕਿ ਸ੍ਰੀ ਵਿਸ਼ਣੂ ਜੀ ਨੇ ਤਾਂ ਕਮਾਲ ਕਰ ਦਿੱਤਾ, ਹਾਥੀ ਨੂੰ ਸੂਈ ਦੇ ਨੱਕੇ (ਛਿਦਰ) ਵਿੱਚੋਂ ਕੱਢ ਦਿੱਤਾ। ਇਹ ਸੁਣਕੇ ਭਗਤ ਬੋਲਿਆ ਕਿ ਦੇਵਦੂਤ! ਅਜਿਹੀ ਝੂਠ ਬੋਲ ਜੋ ਸੁਣੇ ਉਸਨੂੰ ਵਿਸ਼ਵਾਸ਼ ਹੋਵੇ। ਇਹ ਕਿਵੇਂ ਹੋ ਸਕਦਾ ਹੈ ਕਿ ਹਾਥੀ ਸੂਈ ਦੇ ਨੱਕੇ ਵਿੱਚੋਂ ਨਿੱਕਲ ਜਾਏ। ਮੇਰੇ ਸਾਹਮਣੇ ਕੱਢਕੇ ਦਿਖਾਓ। ਦੇਵਦੂਤ ਸਮਝ ਗਿਆ ਕਿ ਭਗਵਾਨ ਸਤਿ ਹੀ ਕਿਹ ਰਹੇ ਸਨ। ਇਹ ਤਾਂ ਪਸ਼ੂ ਹੈ, ਭਗਤ ਨਹੀਂ ਜਿਸਨੂੰ ਪ੍ਰਮਾਤਮਾ ਉੱਤੇ ਵਿਸ਼ਵਾਸ਼ ਨਹੀਂ ਕਿ ਉਹ ਸਖਸ਼ਮ ਹਨ। ਜੋ ਕਾਰਜ ਮਾਨਵ ਨਹੀਂ ਕਰ ਸਕਦਾ, ਪ੍ਰਮਾਤਮਾ ਕਰ ਸਕਦਾ ਹੈ। ਉਸਦੀ ਭਗਤੀ ਬੇ-ਅਰਥ ਤੇ ਬਣਾਵਟੀ ਹੈ। ਦੇਵਦੂਤ ਨਮਸਤੇ ਕਰਕੇ ਚਲ ਪਿਆ ਅਤੇ ਛੋਟੇ ਭਗਤ ਦੇ ਕੋਲ ਆਇਆ। ਭਗਤ ਨੇ ਦੇਰੀ ਨਾਲ ਆਉਣ ਦਾ ਕਾਰਨ ਪੁੱਛਿਆ ਤਾਂ ਦੇਵਦੂਤ ਨੇ ਸੰਕੋਚ ਦੇ ਨਾਲ ਦੱਸਿਆ ਕਿ ਕਿਤੇ ਇਹ ਕੋਈ ਗਲਤ ਭਾਸ਼ਾ ਨਾ ਬੋਲ ਦੇਵੇ। ਕਿਹਾ ਕਿ ਭਗਤ ਕੀ ਦੱਸਾਂ? ਪ੍ਰਮਾਤਮਾ ਨੇ ਤਾਂ ਹਾਥੀ ਨੂੰ ਸੂਈ ਦੇ ਨੱਕੇ (ਧਾਗਾ ਪਾਉਣ ਵਾਲਾ ਛੇਦ) ਦੇ ਅੰਦਰ ਤੋਂ ਕੱਢ ਦਿੱਤਾ। ਇਹ ਸੁਣਕੇ ਭਗਤ ਬੋਲਿਆ ਕਿ ਦੇਵਦੂਤ ਜੀ! ਇਸ ਵਿੱਚ ਹੈਰਾਨੀ ਦੀ ਕਿਹੜੀ ਗੱਲ ਹੈ? ਪ੍ਰਮਾਤਮਾ ਕੱਢ ਦੇਵੇ ਪੂਰੀ ਪ੍ਰਿਥਵੀ ਨੂੰ ਸੂਈ ਦੇ ਨੱਕੇ ਵਿੱਚੋਂ, ਹਾਥੀ ਤਾਂ ਗੱਲ ਹੀ ਕੀ ਹੈ? ਦੇਵਦੂਤ ਨੇ ਭਗਤ ਨੂੰ ਸੀਨੇ ਨਾਲ ਲਗਾਇਆ ਅਤੇ ਕਿਹਾ ਕਿ ਧੰਨ ਹਨ ਆਪਦੇ ਮਾਤ-ਪਿਤਾ ਜਿੰਨ੍ਹਾਂ ਤੋਂ ਜੰਨਮ ਹੋਇਆ। ਕੁਰਬਾਨ ਹਾਂ ਆਪਦੇ ਪ੍ਰਮਾਤਮਾ ਉੱਤੇ ਅਟਲ ਵਿਸ਼ਵਾਸ਼ ਉੱਤੇ।

ਪਾਠਕਜਨੋਂ! ਇਹ ਤਾਂ ਇੱਕ ਉਦਾਹਰਨ ਹੈ। ਅਸਲ ਵਿੱਚ ਭਗਤ ਨੂੰ ਪ੍ਰਮਾਤਮਾ ਉੱਤੇ ਪੂਰਨ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਪ੍ਰਮਾਤਮਾ ਜੋ ਚਾਹੇ ਸੋ ਕਰ ਸਕਦਾ ਹੈ। ਜੇਕਰ ਕੋਈ ਕਹੇ ਕਿ ਪ੍ਰਮਾਤਮਾ ਇਹ ਨਹੀਂ ਕਰ ਸਕਦਾ, ਉਹ ਨਹੀਂ ਕਰ ਸਕਦਾ ਤਾਂ ਉਸਨੂੰ ਭਗਤੀ ਦਾ ਅਧਿਕਾਰ ਨਹੀਂ ਹੈ। ਕਿਉਂ ਆਪਣਾ ਸਮੇਂ ਭਗਤੀ ਦਾ ਨਾਟਕ ਕਰਕੇ ਬੇ-ਅਰਥ ਕਰੇ? ਪ੍ਰਮਾਤਮਾ ਉੱਤੇ ਪੂਰਣ ਵਿਸ਼ਵਾਸ਼ ਕਰਕੇ ਭਗਤੀ ਰਾਹ ਉੱਤੇ ਚਲੇਗਾ ਤਾਂ ਮੰਜਿਲ ਉੱਤੇ ਪਹੁੰਚੇਗਾ।

➢ 3. "ਪ੍ਰਮਾਤਮਾ ਜੋ ਕਰਦਾ ਹੈ, ਅੱਛਾ ਹੀ ਕਰਦਾ ਹੈ"

ਦੀਖਿਆ ਲੈਣ ਦੇ ਉਪਰੰਤ ਭਗਤ ਦੇ ਉੱਪਰ ਭਗਤੀ ਦੀ ਰਾਹ ਵਿੱਚ ਕਿੰਨਾਂ ਹੀ ਕਸ਼ਟ ਆਏ, ਮਨ ਵਿੱਚ ਇਹੀ ਆਏ ਕਿ ਪ੍ਰਮਾਤਮਾ ਜੋ ਕਰਦਾ ਹੈ, ਭਗਤ ਦੇ ਭਲੇ ਲਈ ਹੀ ਕਰਦਾ ਹੈ।

ਕਥਾ :- ਇੱਕ ਰਾਜਾ ਤੇ ਮਹਾਂਮੰਤਰੀ ਗੁਰੂ ਦੇ ਸ਼ਿਸ਼ ਸਨ। ਮਹਾਂਮੰਤਰੀ ਜੀ ਨੂੰ ਪੂਰਣ ਵਿਸ਼ਵਾਸ਼ ਸੀ, ਪ੍ਰੰਤੂ ਰਾਜਾ ਨੂੰ ਸਤਿਸੰਗ ਸੁਣਨ ਦਾ ਸਮੇਂ ਘੱਟ ਮਿਲਦਾ ਸੀ। ਜਿਸ ਕਾਰਨ ਉਹ ਪ੍ਰਮਾਤਮਾ ਦੇ ਵਿਧਾਨ ਤੋਂ ਪੂਰਣ ਪ੍ਰੀਚਿਤ ਨਹੀਂ ਸੀ, ਪ੍ਰੰਤੂ ਭਗਤੀ ਸ਼ਰਧਾ ਨਾਲ ਕਰਦਾ ਸੀ। ਮਹਾਂਮੰਤਰੀ ਨੂੰ ਰਾਜਾ ਹਮੇਸ਼ਾ ਆਪਣੇ ਨਾਲ ਰੱਖਦਾ ਸੀ। ਉਸਦੀ ਸਭ ਤੋਂ ਜ਼ਿਆਦਾ ਇੱਜਤ ਕਰਦਾ ਸੀ। ਇੱਕ ਮੰਤਰੀ ਨੂੰ ਮਹਾਂਮੰਤਰੀ ਤੋਂ ਇਸੀ ਗੱਲ ਦੀ ਈਰਖਾ ਸੀ। ਉਹ ਮਹਾਂਮੰਤਰੀ ਨੂੰ ਰਾਜਾ ਦੀਆਂ ਨਜ਼ਰਾਂ ਵਿੱਚ ਗਿਰਾਉਣ ਦੇ ਲਈ ਰਾਜਾ ਨੂੰ ਮਹਾਂਮੰਤਰੀ ਦੇ ਵਿਸ਼ੈ ਵਿੱਚ ਨਿੰਦਾ ਕਰਦਾ ਸੀ। ਇੱਕ ਮੰਤਰੀ ਚਾਹੁੰਦਾ ਸੀ ਕਿ ਰਾਜਾ ਮੈਨੂੰ ਮਹਾਂਮੰਤਰੀ ਬਣਾ ਦੇਵੇ। ਉਸਦੇ ਲਈ ਵਾਰ-ਵਾਰ ਕਹਿੰਦਾ ਸੀ ਹੇ ਰਾਜਨ! ਇਹ ਮਹਾਂਮੰਤਰੀ ਵਿਸ਼ਵਾਸ਼ ਪਾਤਰ ਨਹੀਂ ਹੈ। ਇਹ ਆਪਨੂੰ ਕਦੀ ਵੀ ਧੋਖਾ ਦੇ ਸਕਦਾ ਹੈ। ਇੱਕ ਦਿਨ ਰਾਜਾ ਤੇ ਮਹਾਂਮੰਤਰੀ ਤੇ ਉਹ ਚਾਪਲੂਸ ਮੰਤਰੀ ਤੇ ਹੋਰ ਮੰਤਰੀਗਣ ਕਿਸੇ ਸ਼ਹਿਰ ਜਾਣ ਦੀ ਤਿਆਰੀ ਵਿੱਚ ਮਹਿਲ ਦੇ ਅੰਦਰ ਹਾਲ ਵਿੱਚ ਖੜ੍ਹੇ ਸਨ। ਰਾਜਾ ਆਪਣੀ ਤਲਵਾਰ ਨੂੰ ਕੱਢਕੇ ਉਸਦੀ ਧਾਰ (ਤਿੱਖਾਪਣ) ਚੈੱਕ ਕਰਨ ਲੱਗਾ ਅਤੇ ਹੋਰ ਮੰਤਰੀਆਂ ਨਾਲ ਗੱਲਾਂ ਵੀ ਕਰ ਰਿਹਾ ਸੀ। ਜਿਸ ਕਾਰਨ ਨਾਲ ਰਾਜਾ ਦੇ ਹੱਥ ਦੀ ਇੱਕ ਉਂਗਲੀ ਕੱਟਕੇ ਗਿਰ ਗਈ। ਚਾਪਲੂਸ ਬੋਲਿਆ ਕਿ ਹੇ ਰਾਜਾ! ਇਹ ਕੀ ਹੋ ਗਿਆ? ਸਾਡੇ ਰਾਜਾ ਕਿੰਨੇ ਸੁੰਦਰ ਸਨ। ਅੱਜ ਸਾਡਾ ਦੁਰਭਾਗ ਦਾ ਦਿਨ ਹੈ, ਹਾਏ! ਇਹ ਕੀ ਹੋ ਗਿਆ? ਪ੍ਰਜਾ ਦਾ ਕਿਹੜਾ ਭਾਰ ਆਪਨੇ ਅਪਣੇ ਉੱਪਰ ਲੈ ਲਿਆ? ਮਹਾਂਮੰਤਰੀ ਬੋਲਿਆ, ਅੱਛਾ ਹੋਇਆ। ਪ੍ਰਮਾਤਮਾ ਜੋ ਕਰਦਾ ਹੈ, ਅੱਛਾ ਕਰਦਾ ਹੈ। ਰਾਜਾ ਦਰਦ ਨਾਲ ਵਿਆਕੁਲ ਸੀ ਤੇ ਉਪਰੋਂ ਇਹ ਸ਼ਬਦ ਸੁਣੇ ਮਹਾਂਮੰਤਰੀ ਦੇ ਪ੍ਰਤੀ ਗੁੱਸਾ ਆਇਆ ਅਤੇ ਸੈਨਿਕਾਂ ਨੂੰ ਕਿਹਾ ਕਿ ਇਸਨੂੰ ਜੇਲ੍ਹ ਵਿੱਚ ਸੁੱਟ ਦਿਓ। ਐਸਾ ਹੀ ਕੀਤਾ ਗਿਆ। ਚਾਪਲੂਸ ਚੁਗਲਖੋਰ ਨੂੰ ਮਹਾਂਮੰਤਰੀ ਨਿਯੁਕਤ ਕਰ ਲਿਆ। ਉਂਗਲੀ ਦਾ ਉਪਚਾਰ ਕਰਾਇਆ। ਛੇ ਮਹੀਨੇ ਵਿੱਚ ਉਂਗਲੀ ਦਾ ਘਾਵ ਭਰਕੇ ਠੀਕ ਹੋ ਗਿਆ। ਕੋਈ ਦਰਦ ਨਹੀਂ ਰਿਹਾ। ਹੁਣ ਰਾਜਾ ਦੇ ਸੱਜੇ ਹੱਥ ਵਿੱਚ ਤਿੰਨ ਉਂਗਲੀਆਂ ਅਤੇ ਇੱਕ ਅੰਗੂਠਾ ਬਚਿਆ ਸੀ। ਰਾਜਾ ਆਪਣੇ ਨਵੇਂ ਮਹਾਂਮੰਤਰੀ ਤੋਂ ਅਤਿ ਪ੍ਰਸੰਨ ਸੀ ਕਿਉਂਕਿ ਉਸਦਾ ਦਾਓ ਲੱਗ ਗਿਆ ਸੀ। ਉਹ ਰਾਜਾ ਨੂੰ ਕਹਿੰਦਾ ਸੀ ਕਿ ਹੇ ਰਾਜਨ! ਮੈਂ ਤਾਂ ਆਪ ਜੀ ਨੂੰ ਬੁਹਤ ਵਾਰ ਕਿਹਾ ਸੀ ਕਿ ਇਹ ਆਪਨੂੰ ਧੋਖਾ ਦਵੇਗਾ। ਉਸ ਦਿਨ ਆਪਨੇ ਆਪਣੇ ਕੰਨੀਂ ਸੁਣ ਲਿਆ ਕਿ ਉਹ ਬੋਲਿਆ ਕਿ ਉਂਗਲੀ ਕੱਟ ਗਈ ਤਾਂ ਚੰਗਾ ਹੋਇਆ। ਉਹ ਤਾਂ ਆਪ ਜੀ ਦੇ ਮਰਨ ਵਿੱਚ ਖੁਸ਼ ਸੀ। ਕਦੀ ਆਪਨੂੰ ਮਰਵਾ ਦਿੰਦਾ। ਰਾਜਾ ਉਸ ਚਾਪਲੂਸ ਦੀ ਗੱਲ ਨੂੰ ਸੱਚ ਮੰਨਣ ਲੱਗਾ ਸੀ। ਇਕ ਦਿਨ ਰਾਜਾ ਉਸ ਨਵੇਂ ਮਹਾਂਮੰਤਰੀ ਦੇ ਨਾਲ ਜੰਗਲ ਵਿੱਚ ਸ਼ਿਕਾਰ ਖੇਲ੍ਹਣ ਗਿਆ। ਦੋਨ੍ਹੋਂ ਜੰਗਲ ਵਿੱਚ ਗਿਹਰੇ ਚਲੇ ਗਏ। ਅੱਗੇ ਕੁਝ ਭੀਲ੍ਹ ਲੋਕ ਸਨ। ਉਨਾਂ ਨੇ ਉਨਾਂ ਦੋਨ੍ਹਾਂ ਨੂੰ ਫੜ ਲਿਆ ਅਤੇ ਆਪਣੇ ਪ੍ਰੋਹਿਤ ਦੇ ਕੋਲ ਲੈ ਗਏ। ਉਸ ਦਿਨ ਜੰਗਲੀ ਲੋਕਾਂ ਦਾ ਕੋਈ ਤਿਉਹਾਰ ਸੀ । ਇੱਕ ਵਿਅਕਤੀ ਨੂੰ ਕੱਟ ਕੇ ਦੇਵੀ ਦੀ ਭੇਂਟ ਚੜ੍ਹਾਉਣਾ ਸੀ। ਉਨ੍ਹਾਂ ਦੇ ਹੱਥ ਦੋ ਲੱਗ ਗਏ। ਪ੍ਰੋਹਿਤ ਨੇ ਕਿਹਾ ਕਿ ਦੋ ਲੈ ਆਏ ਹੋ ਤਾਂ ਦੋਨ੍ਹਾਂ ਦੀ ਹੀ ਬਲੀ ਚੜ੍ਹਾ ਦਿੰਦੇ ਹਾਂ। ਦੇਵੀ ਹੋਰ ਵੀ ਜ਼ਿਆਦਾ ਪ੍ਰਸੰਨ ਹੋ ਜਾਏਗੀ। ਪ੍ਰੰਤੂ ਪਹਿਲਾਂ ਇਨ੍ਹਾਂ ਦੀ ਜਾਂਚ ਕਰੋ ਕਿ ਕੋਈ ਅੰਗ-ਭੰਗ ਨਾ ਹੋਵੇ ਜਾਣੀ ਕਾਣਾ-ਕੋਤਰਾ, ਹੱਥ ਜਾਂ ਉਂਗਲੀ ਕੱਟੀ ਨਾ ਹੋਵੇ। ਜਾਂਚ ਕੀਤੀ ਤਾਂ ਪਤਾ ਚੱਲਿਆ ਕਿ ਇੱਕ ਵਿਅਕਤੀ ਦੇ ਹੱਥ ਦੀ ਇੱਕ ਉਂਗਲੀ ਕੱਟੀ ਹੈ। ਪਰੋਹਿਤ ਨੇ ਕਿਹਾ ਕਿ ਇਸਨੂੰ ਛੱਡ ਦਿਓ, ਦੂਸਰਾ ਠੀਕ ਹੈ ਤਾਂ ਇਸਦੀ ਗਰਦਨ ਕੱਟ ਦਿਓ। ਉਸੀ ਸਮੇਂ ਰਾਜਾ ਨੂੰ ਛੱਡ ਦਿੱਤਾ ਅਤੇ ਚਾਪਲੂਸ ਮਹਾਂਮੰਤਰੀ ਦੀ ਗਰਦਨ ਰਾਜਾ ਦੇ ਸਾਹਮਣੇ ਹੀ ਕੱਟ ਦਿੱਤੀ ਅਤੇ ਦੇਵੀ ਨੂੰ ਭੇਂਟ ਕਰ ਦਿੱਤੀ। ਰਾਜਾ ਚਲ ਪਿਆ ਅਤੇ ਆਪਣੇ

ਮਹੱਲ ਵਿੱਚ ਆਇਆ। ਸਿੱਧਾ ਜੇਲ ਵਿੱਚ ਗਿਆ ਅਤੇ ਮਹਾਂਮੰਤਰੀ ਨੂੰ ਰਿਹਾ ਕੀਤਾ। ਰਾਜਾ ਨੇ ਮਹਾਂਮੰਤਰੀ ਨੂੰ ਸੀਨੇ ਨਾਲ ਲਗਾਇਆ ਅਤੇ ਕਿਹਾ ਕਿ ਜਦ ਮੇਰੀ ਹੱਥ ਦੀ ਉਂਗਲੀ ਕੱਟੀ ਅਤੇ ਆਪ ਨੇ ਕਿਹਾ ਸੀ ਕਿ ਚੰਗਾ ਹੋਇਆ। ਭਗਵਾਨ ਜੋ ਕਰਦਾ ਹੈ, ਅੱਛਾ ਕਰਦਾ ਹੈ, ਉਹ ਸਹੀ ਗੱਲ ਹੈ। ਜੇਕਰ ਉਸ ਦਿਨ ਮੇਰੀ ਉਂਗਲੀ ਨਹੀਂ ਕੱਟੀ ਹੁੰਦੀ ਤਾਂ ਅੱਜ ਮੇਰੀ ਜਾਨ ਚਲੀ ਜਾਂਦੀ। ਭਗਵਾਨ ਨੇ ਚੰਗਾ ਕੀਤਾ। ਰਾਜਾ ਨੇ ਫਿਰ ਕਿਹਾ ਕਿ ਮੇਰੇ ਲਈ ਤਾਂ ਚੰਗਾ ਹੋਇਆ, ਪ੍ਰੰਤੂ ਆਪਨੂੰ ਛੇ ਮਹੀਨੇ ਜੇਲ ਵਿੱਚ ਬਿਨਾਂ ਦੋਸ਼ ਕਟੱਨੀ ਪਈ। ਆਪਦੇ ਲਈ ਕੀ ਚੰਗਾ ਹੋਇਆ? ਮਹਾਂਮੰਤਰੀ ਬੋਲਿਆ ਕਿ ਅੱਜ ਮੈਂ ਜੇਲ ਵਿੱਚ ਨਾ ਹੁੰਦਾ ਤਾਂ ਆਪਦੇ ਨਾਲ ਜਾਂਦਾ। ਉੱਥੇ ਮੇਰੀ ਗਰਦਨ ਕੱਟਨੀ ਸੀ। ਮੇਰੀ ਮੌਤ ਹੋਣੀ ਸੀ। ਛੇ ਮਹੀਨੇ ਦੀ ਕੈਦ ਨਾਲ ਮੇਰੀ ਜਾਨ ਬੱਚ ਗਈ। ਮੇਰੇ ਲਈ ਇਹ ਚੰਗਾ ਹੋਇਆ।

ਇਸ ਪ੍ਰਕਾਰ ਭਗਤ ਨੂੰ ਪ੍ਰਮਾਤਮਾ ਉੱਤੇ ਵਿਸ਼ਵਾਸ਼ ਕਰਕੇ ਆਪਣੇ ਜੀਵਨ ਦੇ ਸਫਰ ਉੱਤੇ ਚੱਲਨਾ ਹੈ।

## ❖"ਇੱਕ ਲੇਵਾ ਇੱਕ ਦੇਵਾ ਦੂਤਮ। ਕੋਈ ਕਿਸੀ ਕਾ ਪਿਤਾ ਨਾ ਪੂਤਮ॥"

ਇੱਕ ਕਿਸਾਨ ਦੇ ਘਰ ਇੱਕ ਪੁੱਤਰ ਉਤਪੰਨ ਹੋਇਆ। ਪੁੱਤਰ 8 ਸਾਲ ਦਾ ਹੋਇਆ ਤਾਂ ਪਤਨੀ ਦੀ ਮ੍ਰਿਤੂ ਹੋ ਗਈ। ਕਿਸਾਨ ਦੇ ਕੋਲ 16 ਏਕੜ ਜਮੀਨ ਸੀ। ਕੇਝ ਸਾਲ ਪਿੱਛੋਂ ਕਿਸਾਨ ਨੇ ਦੂਸਰੀ ਸ਼ਾਦੀ ਕੀਤੀ। ਉਸ ਪਤਨੀ ਤੋਂ ਇੱਕ ਪੁੱਤਰ ਉਤਪੰਨ ਹੋਇਆ। ਕੁਝ ਸਾਲ ਬਾਅਦ ਉਸ ਤੋਂ ਵੀ ਇੱਕ ਪੁੱਤਰ ਉਤਪੰਨ ਹੋਇਆ। ਕੁਝ ਸਾਲ ਪਿੱਛੋਂ ਉਸ ਪਤਨੀ ਦੀ ਵੀ ਮ੍ਰਿਤੂ ਹੋ ਗਈ।ਕਿਸਾਨ ਦਾ ਪਿਹਲੀ ਪਤਨੀ ਦਾ ਪੁੱਤਰ 16 ਸਾਲ ਦਾ ਹੋਇਆ। ਉਸਦਾ ਵਿਆਹ ਕਰ ਦਿੱਤਾ।ਕਿਸਾਨ ਦੀ ਵੀ ਮ੍ਰਿਤੂ ਹੋ ਗਈ। ਛੋਟਾ ਲੜਕਾ 10-12 ਸਾਲ ਦੀ ਉਮਰ ਵਿੱਚ ਰੋਗੀ ਹੋ ਗਿਆ। ਕੁਝ ਦਿਨ ਉਪਚਾਰ ਕਰਾਇਆ, ਫਿਰ ਵੱਡੇ ਭਾਈ (ਮੌਸੀ ਦਾ ਬੇਟਾ) ਨੇ ਤੇ ਉਸਦੀ ਪਤਨੀ ਨੇ ਵਿਚਾਰ ਕੀਤਾ ਕਿ ਉਪਚਾਰ ਉੱਤੇ ਕਿਉਂ ਖਰਚਾ ਕਰਨਾ? ਜੇਕਰ ਮਰ ਗਿਆ ਤਾਂ ਇਸਦੇ ਹਿੱਸੇ ਦੀ ਅੱਠ ਏਕੜ ਜ਼ਮੀਨ ਸਾਡੇ ਹਿੱਸੇ ਰਿਹ ਜਾਏਗੀ। ਇਹ ਵਿਚਾਰ ਕਰਕੇ ਨਾਲ ਦੇ ਪਿੰਡੋਂ ਜੋ ਵੈਦ ਉਪਚਾਰ ਦੇ ਲਈ ਲਿਆਏ ਸੀ, ਉਸ ਨੂੰ ਕਿਹਾ ਕਿ ਇਸ ਲੜਕੇ ਨੂੰ ਔਸ਼ਦੀ ਵਿੱਚ ਜ਼ਹਿਰ ਮਿਲਾਕੇ ਦੇ ਦੇਵੋ। ਅਸੀਂ ਆਪਨੂੰ ਧੰਨ ਦੇ ਦੇਵਾਂਗੇ। ਪੰਜ ਸੌ ਰੁਪਏ ਦੇ ਲਾਲਚ ਵਿੱਚ ਵੈਦ ਨੇ ਉਸ ਲੜਕੇ ਨੂੰ ਔਸ਼ਧੀ ਵਿੱਚ ਜ਼ਿਹਰ ਖਿਲਾਕੇ ਮਾਰ ਦਿੱਤਾ। ਪਿੰਡ ਵਾਲਿਆਂ ਨੂੰ ਦੱਸਿਆ ਗਿਆ ਕਿ ਰੋਗ ਦੇ ਕਾਰਨ ਮ੍ਰਿਤੂ ਹੋ ਗਈ। ਕਿਸੇ ਨੂੰ ਸ਼ੰਕਾ ਨਹੀਂ ਹੋਈ। ਬੱਚੇ ਦੀ ਮ੍ਰਿਤੂ ਰੋਗ ਦੇ ਕਾਰਨ ਹੋਈ ਮੰਨ ਲਈ।

ਉਸ ਮੌਸੀ ਦੇ ਬੇਟੇ ਦੀ ਮ੍ਰਿਤੂ ਦੇ ਇੱਕ ਸਾਲ ਪਿੱਛੋਂ ਵੱਡੇ ਭਾਈ ਨੂੰ ਪੁੱਤਰ ਹੋਇਆ। ਖੁਸ਼ੀ ਦਾ ਕੋਈ ਠਿਕਾਨਾ ਨਹੀਂ ਰਿਹਾ। ਬੱਚੇ ਦੇ ਜੰਨਮ ਦੀ ਖੁਸ਼ੀ ਵਿੱਚ ਜ਼ੀਮਨਵਾਰ (ਲੰਗਰ) ਕੀਤਾ। ਪੂਰੇ ਪਿੰਡ ਵਿੱਚ ਮਠਿਆਈ ਵੰਡੀ ਗਈ। ਉਸਦੇ ਪਿੱਛੋਂ ਕੋਈ ਸੰਤਾਨ ਨਹੀਂ ਹੋਈ। ਇਕਲੌਤੇ ਪੁੱਤਰ ਨੂੰ ਪ੍ਰੇਮ ਨਾਲ ਪਾਲਿਆ। ਚੰਗਾ ਘਿਓ-ਦੁੱਧ, ਦਹੀਂ ਖਿਲਾ-ਪਿਲਾਕੇ ਇਸ਼ਟ-ਪੁਸ਼ਟ ਕਰ ਦਿੱਤਾ। ਸੋਲ੍ਹਾਂ ਸਾਲ ਦੀ ਉਮਰ ਵਿੱਚ ਵਿਆਹ ਕਰ ਦਿੱਤਾ। ਉਸ ਸਮੇਂ ਬਾਲ ਵਿਆਹ ਨੂੰ ਗਰਵ ਦੀ ਗੱਲ ਮੰਨਿਆ ਜਾਂਦਾ ਸੀ। ਉਹ ਲੜਕਾ ਰੋਗੀ ਹੋ ਗਿਆ। ਵੈਦ ਉੱਤੇ ਵੈਦ ਬੁਲਾਏ। ਮਹਿੰਗੇ ਤੋਂ ਮਹਿੰਗੀ ਔਸ਼ਧੀ ਖਿਲਾਈ, ਪ੍ਰੰਤੂ ਬੇ-ਅਰਥ ਰਿਹਾ। ਉਸ ਸਮੇਂ ਇੱਕ ਮਹੀਨੇ ਵਿੱਚ ਇੱਕ-ਇੱਕ ਹਜਾਰ ਦੀਆਂ ਔਸ਼ਧੀਆਂ ਖਿਲਾਈਆਂ ਗਈਆਂ। ਹੀਰਾ ਤੇ ਮੋਤੀ ਭਸਮ ਵੀ ਔਸ਼ਧੀ ਵਿੱਚ ਮਿਲਾਕੇ ਲੜਕੇ ਨੂੰ ਖਿਲਾਇਆ ਗਿਆ। ਜਿਸ ਕਾਰਨ ਨਾਲ ਅੱਠ ਏਕੜ ਜ਼ਮੀਨ ਵੀ ਵੇਚਣੀ ਪਈ, ਪ੍ਰੰਤੂ ਰੋਗ ਘੱਟਣ ਦੀ ਵਿਜਾਏ ਵੱਧਦਾ ਹੀ ਚਲਾ ਗਿਆ ਅਤੇ ਅੰਤਿਮ ਦਿਨ ਆ ਗਿਆ। ਲੜਕੇ ਦਾ ਪਿਤਾ ਚਿੰਤਿਤ ਅਵਸਥਾ ਵਿੱਚ ਪੁੱਤਰ ਦੇ

ਕੋਲ ਬੈਠਾ ਸੀ। ਉਸੀ ਸਮੇਂ ਲੜਕਾ ਬੋਲਿਆ, ਭਾਈ ਸਾਹਿਬ! ਇੱਕ ਕੰਮ ਕਰ। ਪਿਤਾ ਨੇ ਕਿਹਾ ਕਿ ਬੇਟਾ! ਮੈਂ ਤੇਰਾ ਪਿਤਾ ਹਾਂ। ਲੜਕਾ ਬੋਲਿਆ ਕਿ ਮੈਂ ਤੇਰਾ ਉਹ ਭਾਈ ਹਾਂ ਜਿਸਨੂੰ ਆਪਨੇ ਜ਼ਹਿਰ ਦੇਕੇ ਮਰਵਾਇਆ ਸੀ। ਮੈਂ ਆਪਣਾ ਬਦਲਾ ਲੈਣ ਆਪਦੇ ਪੁੱਤਰ ਦੇ ਰੂਪ ਵਿੱਚ ਜੰਨਮਿਆਂ ਹਾਂ। ਉਸ ਲੜਕੇ ਦੀ ਮਾਤਾ ਜੀ ਵੀ ਉੱਥੇ ਵਿਰਾਜਮਾਨ ਸੀ। ਲੜਕਾ ਬੋਲਿਆ ਕਿ ਅੱਠ ਏਕੜ ਜ਼ਮੀਨ ਮੇਰੇ ਹਿੱਸੇ ਦੀ ਸੀ, ਉਹ ਮੈਂ ਵਸੂਲ ਕੇ ਲੈ ਲਈ ਹੈ। ਹੁਣ ਕੇਵਲ ਕਫਨ ਤੇ ਲਕੜੀਆਂ ਦਾ ਹਿਸਾਬ ਬਾਕੀ ਹੈ, ਉਸਦੀ ਤਿਆਰੀ ਕਰੋ। ਇਹ ਗੱਲ ਸੁਣਕੇ ਪਿਤਾ ਉਰਫ ਭਾਈ ਦਾ ਮੁੱਖ ਫੱਟਿਆ ਦਾ ਫੱਟਿਆ ਰਿਹ ਗਿਆ। ਆਪਣੇ ਕੀਤੇ ਉੱਤੇ ਦੋਨ੍ਹਾਂ (ਪਤੀ-ਪਤਨੀ) ਨੇ ਪਛਤਾਵਾ ਕੀਤਾ। ਪ੍ਰਮਾਤਮਾ ਦਾ ਵਿਧਾਨ ਅਟੱਲ ਹੈ। ਵੱਡੇ ਭਾਈ ਨੇ ਪੁੱਤਰ ਰੂਪ ਵਿੱਚ ਜੰਨਮੇਂ ਭਾਈ ਤੋਂ ਪ੍ਰਸ਼ਨ ਕੀਤਾ ਕਿ ਅਸੀਂ ਲਾਲਚ ਵਿੱਚ ਆਕੇ ਜੋ ਪਾਪ ਕੀਤਾ, ਸਾਨੂੰ ਤਾਂ ਪ੍ਰਮਾਤਮਾ ਨੇ ਫਲ ਦੇ ਦਿੱਤਾ। ਜਿਸ ਉਦੇਸ਼ ਦੇ ਲਈ ਆਪਦੀ ਜਾਣ ਲਈ ਸੀ, ਉਹ ਅੱਠ ਏਕੜ ਜ਼ਮੀਨ ਗਈ ਤੇ ਹੋਰ ਸੰਤਾਨ ਹੈ ਨਹੀਂ। ਇਹ ਬਾਕੀ ਜ਼ਮੀਨ ਕੋਈ ਹੋਰ ਹੀ ਲਵੇਗਾ। ਸਾਡਾ ਤਾਂ ਨਾਸ਼ ਹੋਇਆ ਸੋ ਹੋਇਆ, ਇਹ ਤਾਂ ਹੋਣਾ ਹੀ ਚਾਹੀਦਾ ਸੀ। ਪ੍ਰਮਾਤਮਾ ਨੇ ਇਹ ਨਿਆਏਂ ਕੀਤਾ, ਪਰ ਜੋ ਲੜਕੀ ਆਪਦੀ ਪਤਨੀ ਰੂਪ ਵਿੱਚ ਆਈ ਹੈ, ਇਸਨੇ ਕਿਹੜਾ ਅਪਰਾਧ ਕੀਤਾ ਹੈ? ਜਿਸ ਕਾਰਨ ਕਰਕੇ ਸਤੀ ਪ੍ਰਥਾ ਦੇ ਤਹਿਤ ਆਪਦੇ ਨਾਲ ਜ਼ਿੰਦਾ ਜਲਾਈ ਜਾਏਗੀ। ਇਸਦੇ ਨਾਲ ਭਗਵਾਨ ਨੇ ਅਨਿਆਏਂ ਕੀਤਾ ਹੈ। ਛੋਟਾ ਭਾਈ ਉਰਫ ਪੁੱਤਰ ਬੋਲਿਆ ਕਿ ਮੇਰੀ ਮ੍ਰਿਤੂ ਦੇ ਦੋ ਸਾਲ ਪਿੱਛੋਂ ਉਹ ਵੈਦ ਮਰ ਗਿਆ ਸੀ ਜਿਸਨੇ ਮੈਨੂੰ ਪੰਜ ਸੌ ਰੁਪਏ ਦੇ ਲਾਲਚ ਵਿੱਚ ਜ਼ਹਿਰ ਦੇਕੇ ਮਾਰਿਆ ਸੀ। ਇਹ ਪਤਨੀ ਉਹੀ ਵੈਦ (ਡਾਕਟਰ) ਵਾਲੀ ਆਤਮਾ ਹੈ। ਇਸਨੂੰ ਉਹ ਫਲ ਮਿਲੇਗਾ, ਜ਼ਿੰਦਾ ਜਲਾਈ ਜਾਏਗੀ। ਉਸ ਸਮੇਂ ਸਤੀ ਪ੍ਰਥਾ ਜੋਰਾਂ ਉੱਤੇ ਸੀ। ਪਤੀ ਦੀ ਮ੍ਰਿਤੂ ਦੇ ਪਿੱਛੋਂ ਪਤਨੀ ਨੂੰ ਉਸੀ ਚਿਤਾ ਵਿੱਚ ਜਲਾਇਆ ਜਾਂਦਾ।

ਪਿਆਰੇ ਪਾਠਕੋ! ਵਿਚਾਰ ਕਰੋ, ਪ੍ਰਮਾਤਮਾ ਦੀ ਦ੍ਰਿਸ਼ਟੀ ਤੋਂ ਕੁਝ ਨਹੀਂ ਛੁਪਿਆ ਹੈ। ਜੈਸਾ ਕਰੇਗਾ, ਵੈਸਾ ਭਰਨਾ ਪਏਗਾ। ਹਰੇਕ ਪਰਿਵਾਰ ਇਸ ਪ੍ਰਕਾਰ ਸੰਸਕਾਰ ਦੇ ਕਾਰਨ ਇੱਕ-ਦੂਸਰੇ ਨਾਲ ਜੁੜਿਆ ਹੈ। ਕੋਈ ਪੂਰਵ ਜੰਨਮ ਦਾ ਕਰਜ ਉਤਾਰਨ ਦੇ ਲਈ ਜੰਨਮਿਆਂ ਹੈ, ਕੋਈ ਪੂਰਵ ਜੰਨਮ ਦਾ ਕਰਜ ਲੈਣ ਜੰਨਮਿਆਂ ਹੈ। ਉਦਾਹਰਨ ਦੇ ਲਈ :-

ਪਿਤਾ ਨੇ ਲੜਕੇ ਨੂੰ ਪੜ੍ਹਾਇਆ। ਸ਼ਾਦੀ ਤੋਂ ਦੋ ਦਿਨ ਪਹਿਲਾਂ ਦੁਰਘਟਨਾ ਗ੍ਰਸਤ ਹੋਕੇ ਮਰ ਗਿਆ। ਉਹ ਆਪਣਾ ਕਰਜ ਪਿਤਾ ਤੋਂ ਲੈਣ ਆਇਆ ਸੀ। ਬੇਟਾ ਜਵਾਨ ਹੋਇਆ। ਕਾਰਜ ਕਰਕੇ ਨਿਰਵਾਹ ਕਰਨ ਲੱਗਾ। ਪਿਤਾ ਰੋਗੀ ਹੋ ਗਿਆ, ਲੱਖਾਂ ਰੁਪਏ ਲੱਗੇ, ਬੇ-ਅਰਥ ਰਹੇ, ਮਰ ਗਿਆ। ਇਹ ਪਿਤਾ ਪਿੱਛਲੇ ਜੰਨਮ ਦਾ ਕਰਜ ਲੈਣ ਆਇਆ ਸੀ। ਕੁਝ ਦੇਣ ਨਹੀਂ ਆਇਆ ਸੀ। ਲੜਕੀ ਦਾ ਵਿਆਹ ਕੀਤਾ, ਦੋ ਸਾਲ ਪਿੱਛੋਂ ਲੜਕੀ ਮਰ ਗਈ। ਬੁਹਤ ਦਹੇਜ ਦਿੱਤਾ ਸੀ। ਉਹ ਦਾਮਾਦ ਬਣਕੇ ਪੂਰਵ ਜੰਨਮ ਦੇ ਰਿਣ ਦੇ ਬਦਲੇ ਵਿੱਚ ਲੜਕੀ ਵੀ ਲੈ ਗਿਆ ਅਤੇ ਧੰਨ ਵੀ। ਵਰਤਮਾਨ ਵਿੱਚ ਜੋ ਕਿਸ ਦੇ ਨਾਲ ਧੋਖਾ ਕਰਕੇ ਧੰਨ ਹੜੱਪ ਲੈਂਦੇ ਹਨ, ਉਹ ਧੰਨ ਅਗਲੇ ਜੰਨਮ ਵਿੱਚ ਦਾਮਾਦ ਬਣਕੇ ਵਸੂਲੇਗਾ। ਪ੍ਰਮਾਤਮਾ ਦਾ ਅਟੱਲ ਵਿਧਾਨ ਹੈ। ਬੁੱਧੀਮਾਨ ਨੂੰ ਸੰਕੇਤ ਹੀ ਕਾਫੀ ਹੈ। ਉਪਰੋਕਤ ਕੇਵਲ ਕਥਾ ਨਹੀਂ ਹੈ, ਉਹ ਇਹ ਹਕੀਕਤ ਹੈ। ਕੋਈ ਇਹ ਕਹਿੰਦਾ ਹੈ ਕਿ ਇਹ ਤਾਂ ਡਰਾਉਣ ਦੇ ਲਈ ਕਥਾ ਬਣਾਈ। ਕਿਸਨੇ ਦੇਖਿਆ ਹੈ ਕੀ ਹੋਏਗਾ? ਜਿਵੇਂ ਚੋਰ ਨੂੰ ਭੱਦਰ ਪੁਰਸ਼ ਸਮਝਦੇ ਹਨ ਕਿ ਭਾਈ! ਚੋਰੀ ਮਤ ਕਰਿਆ ਕਰ। ਜਦ ਫੜਿਆ ਜਾਏਂਗਾ ਤਾਂ ਪਹਿਲਾਂ ਜਨਤਾ ਪਿਟਾਈ ਕਰੇਗੀ, ਫਿਰ ਪੁਲਿਸ ਪੀਟੇਗੀ ਅਤੇ ਜੇਲ ਵਿੱਚ ਵੀ ਕਸ਼ਟ ਉਠਾਉਣਾ ਪਏਗਾ। ਜੇਕਰ ਕੋਈ ਕਹੇ ਕਿ ਇਹ ਤਾਂ ਚੋਰ ਨੂੰ ਡਰਾਉਣ ਦੇ ਲਈ ਕਿਹਾ ਹੈ। ਕਿਸਨੇ ਦੇਖਿਆ ਹੈ ਕਿ ਅੱਗੇ ਕੀ ਹੁੰਦਾ ਹੈ?

ਵਿਚਾਰ ਕਰੋ ਕਿ ਚੋਰ ਨੂੰ ਸਚਾਈ ਤੋਂ ਅਵਗਤ ਕਰਵਾਕੇ ਡਰਾਇਆ ਹੈ ਅਤੇ ਸਚਾਈ ਵੀ ਹੈ। ਜੇਕਰ ਚੋਰ ਸਚਾਈ ਤੋਂ ਡਰਕੇ ਚੋਰੀ ਕਰਨਾ ਤਿਆਗ ਦੇਵੇਗਾ ਤਾਂ ਉਸਦੀ ਭਲਾਈ ਹੈ। ਜੇਕਰ ਕਹੇਗਾ ਕਿ ਕਿਸਨੇ ਦੇਖਿਆ ਹੈ, ਅੱਗੇ ਕੀ ਹੁੰਦਾ ਹੈ? ਉਸਦੇ ਨਾਲ ਉਹ ਸਭ ਗੁਜਰੇਗੀ ਜੋ ਪਹਿਲਾਂ ਦੱਸੀ ਗਈ ਸੀ। ਇਸੀ ਪ੍ਰਕਾਰ ਜੋ ਉਪਰੋਕਤ ਕਥਾ ਨੂੰ ਕੇਵਲ ਸਮਝਾਉਣ-ਡਰਾਉਣ ਦੇ ਲਈ ਹੀ ਮੰਨੇਗਾ ਤਾਂ ਦੁਰਭਾਗ ਹੋਏਗਾ। ਇਸਨੂੰ ਇੰਨੀ ਹੀ ਸਤਿ ਸਮਝਣਾ, ਜਿਵੇਂ ਚੋਰ ਨੂੰ ਸਤੱਰਕ ਕੀਤਾ ਹੈ।

❖ ਲੇਖਕ ਨੇ ਇਹ ਕਥਾ ਸੰਨ 1978 ਵਿੱਚ ਇੱਕ ਪਸ਼ੂਆਂ ਦੇ ਡਾਕਟਰ ਤੋਂ ਸੁਣੀ ਸੀ ਜੋ ਕਿਸਾਨ ਦੇ ਦੋ ਪੁੱਤਰ ਵਾਲੀ ਕਥਾ ਉੱਪਰ ਦੱਸੀ ਹੈ। ਉਹ ਇਸ ਕਥਾ ਨੂੰ ਆਪਣੇ ਕੋਲ ਬੈਠਣ ਵਾਲਿਆਂ ਨੂੰ ਜ਼ਰੂਰ ਸੁਣਾਉਂਦਾ ਸੀ, ਪ੍ਰੰਤੂ ਅਮਲ ਕਦੀ ਵੀ ਨਹੀਂ ਕਰਦਾ ਸੀ। ਦਸ ਰੁਪਏ ਦੀ ਦਵਾਈ ਦੇਕੇ **(Distilled Water)** ਦੇ ਇੰਜੈੱਕਸ਼ਨ ਲਗਾਕੇ 200-300 ਰੁਪਏ ਵਸੂਲਦਾ ਸੀ। ਫਿਰ ਸ਼ਾਮ ਨੂੰ ਮਿਲਦਾ ਤਾਂ ਆਪਣੇ ਕਾਰਨਾਮੇ ਵੀ ਦੱਸਦਾ ਸੀ ਕਿ ਜੇਕਰ ਘੱਟ ਰੁਪਏ ਲਊਂਗਾ ਤਾਂ ਮੱਝ ਵਾਲਾ ਇਹ ਸਮਝੇਗਾ ਕਿ ਚੰਗੀ ਦਵਾਈ ਨਹੀਂ ਦਿੱਤੀ। ਮੱਝ ਨੇ ਸਵੱਸਥ ਤਾਂ ਦਸ ਰੁਪਏ ਦੀ ਦਵਾਈ ਨਾਲ ਹੀ ਹੋ ਜਾਣਾ ਸੀ। ਵਿਚਾਰ ਕਰੋ ਕਿ ਅਜਿਹੇ ਵਿਅਕਤੀਆਂ ਦੀ ਕਥਨੀ ਅਤੇ ਕਰਨੀ ਵਿੱਚ ਅੰਤਰ ਹੈ ਤਾਂ ਉਨ੍ਹਾਂ ਦੇ ਦੁਆਰਾ ਸੁਣਾਈ ਇਨ੍ਹਾਂ ਕਥਾਵਾਂ ਦਾ ਹੋਰ ਉੱਤੇ ਕਿਵੇਂ ਪ੍ਰਭਾਵ ਹੋਏਗਾ? ਸੰਤ ਗਰੀਬਦਾਸ ਜੀ ਨੇ ਕਿਹਾ ਹੈ ਕਿ ਇਹ ਗੱਲਾਂ ਕਿਹਣ-ਸੁਣਨ ਦੀਆਂ ਨਹੀਂ ਹਨ, ਕਰ-ਪਾੜਨ ਦੀਆਂ ਹਨ ਜਾਣੀ ਇਨ੍ਹਾਂ ਉੱਤੇ ਅਮਲ ਕਰਨਾ ਚਾਹੀਦਾ ਹੈ। ਪ੍ਰਮਾਤਮਾ ਦੇ ਵਿਚਾਰ ਨੂੰ ਸਮਝਕੇ ਨਿਰਮਲ ਜੀਵਨ ਬਤੀਤ ਕਰੋ। ਜੀਵਨ ਦੀ ਰਾਹ ਨੂੰ ਕੰਡਿਆਂ ਰਹਿਤ ਬਣਾਓ।

# ਇੱਕ ਲੇਵਾ ਇੱਕ ਦੇਵਾ ਦੂਤਮ

ਜਿਸ ਸਮੇਂ ਸ੍ਰੀ ਸ਼ਿਵ ਜੀ ਨੇ ਆਪਣੀ ਪਤਨੀ ਪਾਰਬਤੀ ਜੀ ਨੂੰ ਅਮਰਨਾਥ ਸਥਾਨ ਉੱਤੇ ਇੱਕ ਸੁੱਕੇ ਬ੍ਰਿਖ ਦੇ ਨੀਚੇ ਬੈਠਕੇ ਨਾਮ ਦੀਖਿਆ (ਅਮਰ ਮੰਤਰ) ਦਿੱਤਾ ਸੀ। ਉਸ ਬ੍ਰਿਖ ਦੀ ਖੋਗੜ (ਤਣੇ ਵਿੱਚ ਬਣੇ ਬਿੱਲ) ਵਿੱਚ ਮਾਦਾ ਤੋਤੇ ਨੇ ਅੰਡੇ ਉਤਪੰਨ ਕਰ ਰੱਖੇ ਸਨ। ਸਵਸਥ ਅੰਡੇ ਤਾਂ ਸ਼ਿਵ ਜੀ ਦੀ ਹੱਥਾਂ ਨਾਲ ਬਜਾਈ ਤਾਲੀ ਨਾਲ ਬੱਚੇ ਬਣਕੇ ਉੱਡ ਗਏ। ਉਨ੍ਹਾਂ ਵਿੱਚ ਇੱਕ ਅੰਡਾ ਗੰਦਾ (ਅਸਵਸ਼ਥ) ਸੀ। ਉਸਦਾ ਜੀਵ ਉਸਦੇ ਅੰਦਰ ਸੀ। ਜਦ ਸ੍ਰੀ ਸ਼ਿਵ ਜੀ ਨੇ ਸ੍ਰੀ ਪਾਰਬਤੀ ਜੀ ਨੂੰ ਦੀਖਿਆ ਮੰਤਰ ਸੁਣਾਇਆ ਤਾਂ ਉਹ ਗੰਦਾ ਅੰਡਾ ਸਵਸਥ ਹੋ ਗਿਆ ਅਤੇ ਤੋਤੇ ਦਾ ਬੱਚਾ ਬਣ ਗਿਆ। ਪੰਖ ਲੱਗ ਗਏ, ਉੱਡਣ ਯੋਗ ਹੋ ਗਿਆ। ਪਰਬਤੀ ਜੀ ਦੀ ਸਮਾਧੀ ਲੱਗ ਗਈ। ਉਸਨੇ ਹਾਂ-ਹਾਂ ਕਰਨਾ ਬੰਦ ਕਰ ਦਿੱਤਾ। ਤੋਤਾ ਹਾਂ-ਹਾਂ ਕਰਨ ਲੱਗਾ ਤਾਂ ਸ੍ਰੀ ਸ਼ਿਵ ਜੀ ਨੇ ਦੇਖਿਆ ਕਿ ਪਾਰਬਤੀ ਦੀ ਤਾਂ ਸਮਾਧੀ ਲੱਗੀ ਹੈ, ਸੁਣ-ਬੋਲ ਕੁਝ ਨਹੀਂ ਰਹੀ ਹੈ। ਹਾਂ-ਹਾਂ ਦੀ ਅਵਾਜ਼ ਕਿਸਦੀ ਹੈ? ਦੇਖਿਆ ਤਾਂ ਬ੍ਰਿਖ ਦੇ ਤਣੇ ਦੇ ਬਿਲ (ਖੋਗੜ) ਵਿੱਚ ਤੋਤਾ ਬੋਲ ਰਿਹਾ ਹੈ। ਸ੍ਰੀ ਸ਼ਿਵ ਜੀ ਨੇ ਉਸਨੂੰ ਮਾਰਨਾ ਚਾਹਿਆ ਤਾਂ ਤੋਤਾ ਉੱਡ ਗਿਆ। ਪਿੱਛੇ-ਪਿੱਛੇ ਸ੍ਰੀ ਸ਼ਿਵ ਜੀ ਸਿੱਧੀ ਨਾਲ ਉੱਡਕੇ ਮਾਰਨ ਚਲੇ। ਰਿਸ਼ੀ ਵੇਦ ਬਿਆਸ ਜੀ ਦੀ ਪਤਨੀ ਨੇ ਜੰਬਾਈ ਲਈ। ਮੂੰਹ ਖੋਲ੍ਹਿਆ ਤਾਂ ਤੋਤੇ ਦੇ ਸਰੀਰ ਨੂੰ ਤਿਆਗ ਕੇ ਜੀਵ ਬਿਆਸ ਦੀ ਪਤਨੀ ਦੇ ਗਰਭ ਵਿੱਚ ਮੁੱਖ ਤੋਂ ਪ੍ਰਵੇਸ਼ ਕਰ ਗਿਆ। ਸ੍ਰੀ ਸ਼ਿਵ ਜੀ ਨੇ ਬਿਆਸ ਦੀ ਪਤਨੀ ਨੂੰ ਕਿਹਾ ਕਿ ਮੇਰਾ ਗਿਆਨ ਚੁਰਾ ਕੇ ਜੀਵ ਤੋਤੇ ਦੇ ਸਰੀਰ ਨੂੰ ਤਿਆਗਕੇ ਗਰਭ ਵਿੱਚ ਚੱਲਿਆ ਗਿਆ ਹੈ। ਇਹ ਮੇਰਾ ਚੋਰ ਹੈ, ਇਸਨੂੰ ਮੈਂ ਮਾਰੂੰਗਾ। ਉਸੀ ਸਮੇਂ ਰਿਸ਼ੀ ਵੇਦ-ਬਿਆਸ ਜੀ ਆ ਗਏ ਸਨ, ਸਭ ਗੱਲਾਂ ਸੁਣ ਰਹੇ ਸਨ। ਬਿਆਸ ਜੀ ਨੇ ਪੁੱਛਿਆ ਭਗਵਾਨ! ਕਿਹੜਾ ਚੋਰ? ਸ੍ਰੀ ਸ਼ਿਵ ਜੀ ਨੇ ਦੱਸਿਆ ਕਿ ਮੈਂ ਪਾਰਬਤੀ ਜੀ ਨੂੰ ਦੀਖਿਆ ਦੇ ਰਿਹਾ ਸੀ। ਅੰਦਰ ਦੇ ਕਮਲਾਂ ਦਾ ਭੇਦ ਦੱਸ ਰਿਹਾ ਸੀ ਤਾਂ ਇਸ ਤੋਤੇ ਨੇ ਸੁਣ ਲਿਆ। ਇਹ ਕਿਸੇ ਅਣ

ਅਧਿਕਾਰੀ ਨੂੰ ਮੰਤਰ ਦੱਸ ਦੇਵੇਗਾ ਤਾਂ ਉਹ ਅਮਰ ਹੋਕੇ ਜਨਤਾ ਨੂੰ ਪੀੜਾ ਦੇਵੇਗਾ। ਇਹ ਅਮਰ ਹੋ ਗਿਆ। ਮੈਂ ਇਸ ਜੀਵ ਨੂੰ ਮਾਰੂੰਗਾ। ਬਿਆਸ ਜੀ ਬੋਲੇ, ਹੇ ਸ਼ਿਵ ਜੀ ਭਗਵਾਨ! ਜਦ ਇਹ ਅਮਰ ਹੋ ਗਿਆ ਤਾਂ ਆਪ ਇਸਨੂੰ ਮਾਰੋਂਗੇ ਕਿਵੇਂ? ਇਹ ਗੱਲ ਸੁਣਕੇ ਸ੍ਰੀ ਸ਼ੰਕਰ ਜੀ ਪਾਰਬਤੀ ਦੇ ਕੋਲ ਚਲੇ ਗਏ। ਪਾਰਬਤੀ ਜੀ ਨੂੰ ਸਭ ਗੱਲਾਂ ਦੱਸੀਆਂ। ਸ੍ਰੀ ਵੇਦ ਬਿਆਸ ਜੀ ਨੇ ਆਪਣੀ ਦਿਭ ਦ੍ਰਿਸ਼ਟੀ ਨਾਲ ਦੇਖਿਆ ਤਾਂ ਪਤਾ ਚਲਿਆ ਕਿ ਪਤਨੀ ਦੇ ਗਰਭ ਵਿੱਚ ਪੁੱਤਰ ਹੈ। ਬਾਰ੍ਹਾਂ ਸਾਲ ਦੇ ਪਿੱਛੋਂ ਪੁੱਤਰ ਉਤਪੰਨ ਹੋਇਆ। ਮਾਤਾ ਕਹਿੰਦੀ ਸੀ ਕਿ ਪੁਤਰ ਦਾ ਨਾਮ ਸੁਖਦੇਵ ਰੱਖਣਾ ਹੈ। ਇਸਦੇ ਗਰਭ ਵਿੱਚ ਰਹਿੰਦੇ ਹੋਏ ਮੈਨੂੰ ਕੋਈ ਦੁੱਖ ਨਹੀਂ ਹੋਇਆ। ਮਨ ਵਿੱਚ ਖੁਸ਼ੀ ਬਣੀ ਰਹਿੰਦੀ ਸੀ। ਸੁੱਖ ਦਾ ਆਭਾਸ ਹੰਦਾ ਰਹਿੰਦਾ ਸੀ। ਇਸਲਈ ਗਰਭ ਵਿੱਚ ਹੀ ਉਸ ਬਾਲਕ ਦਾ ਨਾਮ ਸੁੱਖਦੇਵ ਰੱਖ ਦਿੱਤਾ ਸੀ। ਤੋਤੇ ਦੇ ਅੰਡੇ ਵਿੱਚ ਰਹਿਣ ਅਤੇ ਤੁਰੰਤ ਮਾਨਵ ਸਰੀਰ ਪ੍ਰਾਪਤ ਕਰਨ ਦੇ ਕਾਰਨ ਬ੍ਰਹਮਣ ਲੋਕ ਉਸ ਨੂੰ ਸੁਕ ਦੇਵ (ਸੁੱਕ ਮਾਨੇ ਤੋਤਾ) ਵੀ ਕਹਿੰਦੇ ਸਨ। ਰਿਸ਼ੀ ਸੁੱਖਦੇਵ ਜੀ ਜੰਨਮ ਲੈਂਦੇ ਹੀ ਬਾਰ੍ਹਾਂ ਸਾਲ ਦਾ ਸਰੀਰ ਬਣ ਗਿਆ ਅਤੇ ਉੱਠਕੇ ਚੱਲਣ ਲੱਗੇ ਤਾ ਰਿਸ਼ੀ ਵੇਦ-ਬਿਆਸ ਜੀ ਨੇ ਕਿਹਾ,ਹੇ ਪੁੱਤਰ! ਕਿੱਥੇ ਚੱਲਿਆ? ਸੁਖਦੇਵ ਜੀ ਆਪਣੇ ਮਾਤਾ-ਪਿਤਾ ਦੀ ਵੱਲ ਪਿੱਠ ਕਰਕੇ ਬੋਲੇ, ਆਪਦਾ ਅਤੇ ਮੇਰਾ ਇੰਨਾ ਹੀ ਸੰਗ ਹੈ। (ਸੰਸਕਾਰ ਹੈ) ਰਿਸ਼ੀ ਬਿਆਸ ਜੀ ਨੇ ਕਿਹਾ, ਹੇ ਪੁੱਤਰ ਸੁੱਖਦੇਵ! ਅਸੀਂ ਤੇਰੇ ਜੰਨਮ ਲੈਣ ਦੀ ਬਾਰ੍ਹਾਂ ਸਾਲ ਉਡੀਕ ਕੀਤੀ ਅਤੇ ਅੱਜ ਆਪ ਛੱਡਕੇ ਜਾ ਰਹੇ ਹੋ। ਇੱਕ ਵਾਰ ਮੁੱਖ ਤਾਂ ਦਿਖਾਦੇ। ਸੁਖਦੇਵ ਰਿਸ਼ੀ ਬੋਲੇ, ਹੇ ਰਿਸ਼ੀ ਜੀ! ਬੁਹਤ ਵਾਰ ਆਪ ਮੇਰੇ ਪਿਤਾ ਬਣੇ, ਅਨੇਕਾਂ ਵਾਰ ਮੈਂ ਆਪਦਾ ਪਿਤਾ ਬਣਿਆ। ਇਹ ਤਾਂ ਬੁਹਤ ਬਖੇੜਾ (ਝੰਜਟ) ਹੈ। ਮੈਂ ਭਗਤੀ ਕਰਕੇ ਜੰਨਮ-ਮਰਨ ਤੋਂ ਮੁਕਤੀ ਕਰਾਉਂਗਾ। ਮੈਂ ਆਪਦੇ ਵੱਲ ਮੁੱਖ ਇਸਲਈ ਨਹੀਂ ਕਰ ਰਿਹਾ ਹਾਂ ਕਿ ਕਿਤੇ ਮੇਰਾ ਆਪ ਵਿੱਚ ਮੋਹ ਨਾ ਹੋ ਜਾਏ। ਇਹ ਕਿਹ ਸੰਤ ਗਰੀਬਦਾਸ ਜੀ ਨੇ ਬਾਣੀ ਦੁਆਰਾ ਦੱਸਿਆ ਹੈ ਕਿ :-

ਇੱਕ ਲੇਵਾ ਇੱਕ ਦੇਵਾ ਦੂਤਮ, ਕੋਈ ਕਿਹੂ ਕਾ ਪਿਤਾ ਨਾ ਪੂਤਮ।
ਰਿਣ ਸੰਬੰਧ ਜੁੜਾ ਇੱਕ ਠਾਠਾ, ਅੰਤ ਸਮੇਂ ਸਭ ਬਾਰ੍ਹਾਂ ਬਾਟਾ॥

ਭਾਵਅਰਥ :-ਸੁੱਖਦੇਵ ਜੀ ਨੇ ਕਿਹਾ ਕਿ ਜੋ ਪਰਿਵਾਰ ਦੇ ਸਦੱਸ ਬੇਟਾ-ਪਿਤਾ ਆਦਿ-ਆਦਿ ਨਾਤਿਆਂ ਵਿੱਚ ਹਨ, ਉਹ ਸਭ ਪੂਰਵ ਜੰਨਮਾਂ ਦਾ ਰਿਣ ਲੈਣ ਜਾਂ ਦੇਣ ਦੇ ਲਈ ਜੁੜੇ ਹਨ। ਅਸਲ ਵਿੱਚ ਕਿਸੇ ਦਾ ਪਿਤਾ-ਪੁੱਤਰ ਨਹੀਂ ਹੈ। ਮ੍ਰਿਤੂ ਦੇ ਉਪਰੰਤ ਸਭ ਆਪਣੇ-ਅਪਣੇ ਸੰਸਕਾਰ ਵੱਸ਼ ਭਿੰਨ ਸਥਾਨਾਂ ਉੱਤੇ ਜਾਕੇ ਹੋਰ ਸਰੀਰ ਧਾਰਨ ਕਰ ਲੈਂਦੇ ਹਨ। ਇਸਲਈ ਕੋਈ ਕਿਸੀ ਦਾ ਪਿਤਾ-ਪੁੱਤਰ ਨਹੀਂ ਹੈ।

ਪਾਠਕਾਂ ਨੇ ਉੱਪਰ ਕਿਸਾਨ ਦੇ ਪੁੱਤਰਾਂ ਵਾਲੀ ਕਥਾ ਵਿੱਚ ਪੜ੍ਹਿਆ ਹੈ ਕਿ ਭਾਈ ਨੇ ਛੋਟੇ ਮੌਸੀ ਦੇ ਪੁੱਤਰ ਨੂੰ ਅੱਠ ਏਕੜ ਜ਼ਮੀਨ ਦੇ ਲਾਲਚ ਵਿੱਚ ਮਰਵਾਇਆ ਤਾਂ ਉਹੀ ਜੀਵ ਉਸਦਾ ਪੁੱਤਰ ਬਣਕੇ ਆਪਣਾ ਰਿਣ ਲੈਣ ਜੰਮਿਆਂ ਅਤੇ ਆਪਣਾ ਹਿਸਾਬ ਚੁੱਕਦਾ ਕਰਕੇ ਮਰ ਗਿਆ। ਇਸਲਈ ਕਿਹਾ ਹੈ ਕਿ :-

ਇਕ ਲੇਵਾ (ਰਿਣ ਲੈਣ ਵਾਲਾ) ਏਕ ਦੇਵਾ (ਰਿਣ ਚਕਾਉਣ ਵਾਲਾ) ਦੂਤਮ। ਕੋਈ ਕਿਸੇ ਦਾ ਪਿਤਾ ਨਹੀਂ ਪੂਤਮ। ਰਿਣ ਸੰਬੰਧੀ ਜੁੜਿਆ ਇੱਕ ਠਾਠਾ ਜਾਣੀ ਪਰਿਵਾਰ ਰੂਪ ਵਿੱਚ ਠਾਠ ਨਾਲ ਰਹਿੰਦੇ ਦਿਖਾਈ ਦਿੰਦੇ ਹਨ, ਅਚਾਨਕ ਮ੍ਰਿਤੂ ਹੋ ਜਾਂਦੀ ਹੈ। ਅੰਤ ਸਮੇਂ ਵਿੱਚ ਬਾਰ੍ਹਾਂ ਬਾਟਾ ਜਾਣੀ ਮ੍ਰਿਤੂ ਦੇ ਪਿੱਛੋਂ ਕੋਈ ਕਿਤੇ ਹੋਰ ਜੰਨਮ ਲਏਗਾ ਜਾਣੀ ਬਾਰ੍ਹਾਂ (12) ਬਾਟ (ਰਿਸ਼ਤਿਆਂ) ਉੱਤੇ ਚਲੇ ਜਾਣਗੇ। ਇੰਨੀ ਵਾਰਤਾ ਪਿਤਾ ਨਾਲ ਕਰਕੇ ਸੁੱਖਦੇਵ ਆਕਾਸ਼ ਵਿੱਚ ਉੱਡਕੇ ਹੋਰ ਸਥਾਨ ਉੱਤੇ ਚਲਿਆ ਗਿਆ। ਪਿਆਰੇ ਪਾਠਕੋ! ਇਸਲਈ ਭਗਤੀ ਕਰੋ ਜੀਵ ਦਾ ਕਲਿਆਣ ਕਰਵਾਓ। ਕੇਵਲ ਪਰਿਵਾਰ ਦੇ ਨਾਲ ਚਿਪਕੇ ਆਪਣਾ ਜੀਵਨ ਨਸ਼ਟ ਨਾ ਕਰੋ। ਪ੍ਰਮਾਤਮਾ ਦੀ ਭਗਤੀ ਨਾਲ ਰਿਣ ਵੀ ਸਰਲਤਾ ਨਾਲ ਉਤਰ ਜਾਏਗਾ।

# "ਕਥਨੀ ਔਰ ਕਰਨੀ ਵਿੱਚ ਅੰਤਰ ਘਾਤਕ ਹੈ"

ਇੱਕ ਵਿਅਕਤੀ ਪ੍ਰਸਿੱਧ ਕਥਾਵਾਚਕ ਸੀ ਤੇ ਪ੍ਰਤੀਦਿਨ ਰਮਾਇਣ ਦਾ ਪਾਠ ਵੀ ਕਰਦਾ ਸੀ। ਇੱਕ ਦਿਨ ਕਿਸੇ ਕਾਰਜਵੱਸ਼ ਪਾਠੀ ਜੀ ਨੂੰ ਸ਼ਹਿਰ ਜਾਣਾ ਪਇਆ। ਉਸਦੇ ਨਾਲ ਉਸਦਾ ਸਾਥੀ ਵੀ ਸੀ। ਪਿੰਡ ਤੋਂ ਤਿੰਨ ਚਾਰ ਕਿਲੋਮੀਟਰ ਦੂਰ ਰੇਲਵੇ ਸ਼ਟੇਸ਼ਨ ਸੀ। ਸਵੇਰੇ ਪੰਜ ਵਜੇ ਗੱਡੀ ਚੜ੍ਹਨਾ ਸੀ। ਇਸਲਈ ਇਸ਼ਨਾਨ ਕਰਕੇ ਸ਼ਟੇਸ਼ਨ ਉੱਤੇ ਪਹੁੰਚ ਗਏ। ਵਿਚਾਰ ਕੀਤਾ ਕਿ ਪਾਠ ਗੱਡੀ ਵਿੱਚ ਕਰ ਲਊਂਗਾ। ਗੱਡੀ ਵਿੱਚ ਚੜ੍ਹ ਗਏ। ਜਿਸ ਡੱਬੇ ਵਿੱਚ ਉਹ ਦੋਨੋਂ ਚੜ੍ਹੇ, ਉਹ ਭਰਿਆ ਸੀ। ਗੱਡੀ ਚੱਲ ਪਈ ਕੁਝ ਦੇਰ ਬਾਅਦ ਉਸ ਪਾਠੀ ਨੇ ਸੀਟ ਉੱਤੇ ਬੈਠੇ ਦੋ ਵਿਅਕਤੀਆਂ ਨੂੰ ਕਿਹਾ ਕਿ ਭਾਈ ਸਾਹਿਬ! ਕ੍ਰਿਪਾ ਮੈਨੂੰ ਸੀਟ ਦੇ ਦੇਵੋ। ਮੈਂ ਰਮਾਇਣ ਦਾ ਪਾਠ ਕਰਨਾ ਹੈ। ਅੱਜ ਗੱਡੀ ਫੜਨ ਦੀ ਜਲਦੀ ਦੇ ਕਾਰਨ ਘਰ ਨਹੀਂ ਕਰ ਸਕਿਆ। ਸੱਜਣ ਪੁਰਸ਼ਾਂ ਨੇ ਪੂਰੀ ਸੀਟ ਹੀ ਖਾਲੀ ਕਰ ਦਿੱਤੀ। ਉਹ ਖੜ੍ਹੇ ਹੋ ਗਏ ਅਤੇ ਬੋਲੇ, ਹੇ ਬ੍ਰਿਪ! ਸਾਡਾ ਸਹੋਭਾਗ ਹੈ ਕਿ ਅੱਜ ਸਾਨੂੰ ਵੀ ਪਵਿੱਤਰ ਗ੍ਰੰਥ ਰਮਾਇਣ ਜੀ ਦਾ ਅੰਮ੍ਰਿਤਬਾਣੀ ਸੁਣਨ ਨੂੰ ਮਿਲੇਗਾ। ਪੰਡਿਤ ਜੀ ਨੇ ਪਾਠ ਉੱਚੇ ਸਵਰ ਵਿੱਚ ਬੋਲਣਾ ਸ਼ੁਰੂ ਕੀਤਾ। ਜਦ ਤੱਕ ਸ੍ਰੀ ਰਾਮਚੰਦਰ ਜੀ ਬਣਵਾਸ ਪੂਰਣ ਕਰਕੇ ਨਹੀਂ ਆਏ, ਤਦ ਤੱਕ ਰਾਜਗੱਦੀ ਉੱਤੇ ਆਪਣੇ ਭਾਈ ਰਾਮਚੰਦਰ ਦੀ ਜੁੱਤੀ ਰੱਖੀ ਅਤੇ ਖੁਦ ਪ੍ਰਿਥਵੀ ਉੱਤੇ ਬੈਠਾ ਅਤੇ ਨੌਕਰ ਬਣਕੇ ਰਾਜ-ਕਾਜ ਸੰਭਾਲਿਆ। ਜਦ ਭਾਈ ਰਾਮਚੰਦਰ ਅਯੋਧਿਆ ਵਾਪਸ ਪਰਤੇ ਤਾਂ ਉਨ੍ਹਾਂ ਨੂੰ ਰਾਜ ਵਾਪਿਸ ਕਰ ਦਿੱਤਾ। ਭਾਈ ਹੋਵੇ ਤਾਂ ਐਸਾ। ਪਾਠ ਸੰਪੂਰਨ ਹੋਣ ਤੇ ਸਭਨੇ ਕਿਹਾ ਕਿ ਵਾਹ ਪੰਡਿਤ ਜੀ ਵਾਹ! ਕਮਾਲ ਕਰ ਦਿੱਤਾ। ਇੱਕ ਵਿਅਕਤੀ ਉਸੀ ਡੱਬੇ ਵਿੱਚ ਅਜਿਹਾ ਬੈਠਾ ਸੀ ਜਿਸਨੇ ਆਪਣੇ ਪਿਤਾ ਜੀ ਦੀ ਵਰਸ਼ੀ ਤੇ ਇੱਕ ਦਿਨ ਦਾ ਪਾਠ ਕਰਨਾ ਸੀ। ਕੋਈ ਪਾਠੀ ਨਹੀਂ ਮਿਲ ਰਿਹਾ ਸੀ। ਬਰਸੀ ਅਗਲੇ ਦਿਨ ਹੀ ਸੀ। ਉਸਨੇ ਪੰਡਿਤ ਜੀ ਨੂੰ ਕਿਹਾ ਹੇ ਗੁਰੂ ਜੀ! ਕਲ੍ਹ ਮੇਰੇ ਪਿਤਾ ਜੀ ਦੀ ਵਰਸੀ ਦੇ ਉਪਲੱਖਸ਼ ਵਿੱਚ ਪਾਠ ਕਰ ਦਿਓ। ਪੰਡਿਤ ਜੀ ਬੋਲੇ ਕਿ ਕਲ੍ਹ ਨਹੀਂ ਕਰ ਸਕਦਾ। ਸਭ ਉਪਸਥਿਤ ਯਾਤਰੀਆਂ ਨੇ ਕਿਹਾ ਕਿ ਪੰਡਿਤ ਜੀ! ਆਪਦਾ ਤਾਂ ਕੰਮ ਇਹੀ ਹੈ। ਇਸ ਵਿਚਾਰੇ ਦੇ ਲਈ ਮੁਸੀਬਤ ਬਣੀ ਹੈ। ਪ੍ਰੰਤੂ ਪਾਠੀ ਸਾਫ ਮਨ੍ਹਾਂ ਕਰ ਰਿਹਾ ਸੀ। ਸਭ ਨੇ ਪੁੱਛਿਆ ਕਿ ਅਜਿਹਾ ਕੀ ਜਰੂਰੀ ਕੰਮ ਹੈ ਜੋ ਆਪ ਕਲ੍ਹ ਪਾਠ ਨੂੰ ਮਨ੍ਹਾ ਕਰ ਰਹੇ ਹੋ। ਪੰਡਿਤ ਜੀ ਗੱਲ ਨੂੰ ਟਾਲ, ਬਸ ਵੈਸੇ ਹੀ, ਬਸ ਵੈਸੇ ਹੀ। ਉਸਦਾ ਸਾਥੀ ਬੋਲਿਆ ਕਿ ਮੈਂ ਸੱਚਾਈ ਦਸਾਂ, ਇਹ ਕਲ੍ਹ ਕਿਉਂ ਪਾਠ ਨਹੀਂ ਕਰ ਸਕਦਾ। ਅਸੀਂ ਆਪਣੇ ਭਾਈ ਤੇ ਪੰਜਾਹ ਗਜ ਦੀ ਕੁਰੜੀ ਦੇ ਗੱਡੇ ਤੇ ਮੁਕਦਮਾ ਕਰ ਰੱਖਿਆ ਹੈ। ਮੈਂ ਇਸਦਾ ਗਵਾਹ ਹਾਂ, ਕੱਲ੍ਹ ਦੀ ਤਰੀਖ ਹੈ। ਉਪਸਥਿਤ ਵਿਅਕਤੀ ਬੋਲੇ ਕਿ ਹੇ ਪੰਡਤ ਜੀ! ਕਥਾ ਤਾਂ ਕਿੰਨੀ ਮਾਰਮਿਕ ਸੁਣਾਈ ਅਤੇ ਆਪ ਅਮਲ ਕਤਈ ਨਹੀਂ ਕਰਦੇ। ਅਜਿਹੇ ਵਿਅਕਤੀ ਦੇ ਦੁਆਰਾ ਕੀਤੀ ਗਈ ਕਥਾ ਦਾ ਸ਼੍ਰੋਤਾਂਵਾਂ ਉੱਤੇ ਕੀ ਪ੍ਰਭਾਵ ਪਵੇਗਾ?

ਕਬੀਰ ਜੀ ਨੇ ਕਿਹਾ ਹੈ ਕਿ :-

ਕਬੀਰ, ਕਰਨੀ ਤਜ ਕਥਨੀ ਕਥੈਂ, ਅਗਿਆਨੀ ਦਿਨ ਰਾਤ।
ਕੂਕਰ ਕੁੱਤੇ ਜਿਉਂ ਭੌਂਕਤ ਫਿਰੈਂ, ਸੁਨੀ ਸੁਣਾਈ ਬਾਤ॥

ਗਰੀਬਦਾਸ ਜੀ ਨੇ ਕਿਹਾ ਹੈ ਕਿ :-

ਗਰੀਬ, ਬੀਜਕ ਕੀ ਬਾਤਾਂ ਕਹੈ, ਬੀਜਕ ਨਾਹੀਂ ਹਾਥ।
ਪ੍ਰਿਥਵੀ ਡੋਬਨ ਉਤਰੇ, ਯੇ ਕਿਹ ਕਿਹ ਮੀਠੀ ਬਾਤ॥

ਸ਼ਬਦਅਰਥ:-ਜੋ ਵਿਅਕਤੀ ਕਹਿੰਦੇ ਹਨ ਗਿਆਨ ਦੀਆਂ ਗੱਲਾਂ, ਹੋਰਾ ਨੂੰ ਸਿੱਖਿਆ ਦਿੰਦੇ ਹਨ ਕਿ ਕਿਸੇ ਦਾ ਬੁਰਾ ਨ ਕਰੋ , ਪ੍ਰੰਤੂ ਖੁਦ ਗਲਤੀ ਕਰਦੇ ਹਨ। ਉਹ ਅਧਿਆਤਮਕ ਗੁਰੂ ਉਸ ਕੁੱਤੇ ਦੇ ਬਰਾਬਰ ਹਨ ਜੋ ਬੇ-ਅਰਥ ਵਿੱਚ ਭੋਂਕਦਾ ਰਹਿੰਦਾ ਹੈ। ਉਸੇ ਤਰ੍ਹਾਂ ਇਹ ਧਰਮ ਗੁਰੂ ਇਕ-ਦੁਜੇ ਤੋਂ ਕਥਾ ਸੁਣ ਕੇ ਅਨੁਆਈਆਂ ਨੂੰ ਸੁਣਾਉਦੇ ਰਹਿੰਦੇ ਹਨ। ਖੁਦ ਅਮਲ ਨਹੀਂ ਕਰਦੇ।(1)

ਵਾਣੀ ਨੰ .2:- ਉਹ ਆਗਿਆਨੀ ਧਰਮ ਗੁਰੂ ਤੱਤਵਗਿਆਨ ਕਹਿ ਕੇ ਕੋਰੇ ਅਗਿਆਨ ਦਾ ਪ੍ਰਚਾਰ ਕਰਦੇ ਹਨ ਕਿਉਂਕਿ ਉਨਾਂ ਨੂੰ ਤੱਤਵਗਿਆਨ ਤਾਂ ਪਤਾ ਨਹੀਂ ਹੈ। ਉਹ ਝੂਠੇ ਵਿਅਕਤੀ ਧਰਤੀ ਤੇ ਮਾਨਵ ਦੇ ਅਨਮੋਲ ਜੀਵਨ ਦਾ ਨਾਸ਼ ਕਰਨ ਦੇ ਲਈ ਜੰਮੇ ਹੁੰਦੇ ਹਨ।(2)

# ਸਤਿਸੰਗ ਤੋਂ ਮਿਲੀ ਭਗਤੀ ਦੀ ਰਾਹ

ਸੰਤ ਨਿਤਾਨੰਦ ਜੀ ਦਾ ਬਚਪਨ ਦਾ ਨਾਮ ਨੰਦਲਾਲ ਸੀ। ਉਹ ਬ੍ਰਹਮਣ ਕੁਲ ਵਿੱਚ ਜੰਨਮੇਂ ਸਨ। ਸੰਤ ਗਰੀਬਦਾਸ ਜੀ (ਪਿੰਡ ਛੁੜਾਨੀ ਜ਼ਿਲ੍ਹਾ-ਝੱਜਰ) ਦੇ ਕੁਝ ਸਮੇਂ ਸਮਕਾਲੀਨ ਸਨ। ਸੰਤ ਗਰੀਬਦਾਸ ਜੀ ਦਾ ਜੀਵਨ ਸੰਨ 1717-1778 ਤੱਕ ਰਿਹਾ ਸੀ। ਉਸ ਸਮੇਂ ਬ੍ਰਹਮਣਾਂ ਦਾ ਵਿਸ਼ੇਸ਼ ਸਨਮਾਨ ਕੀਤਾ ਜਾਂਦਾ ਸੀ। ਸਰਵਉੱਚ ਜਾਤੀ ਮੰਨੀ ਜਾਂਦੀ ਸੀ। ਜਿਸ ਕਾਰਨ ਕਰਕੇ ਗਰਭ ਦਾ ਹੋਣਾ ਸੁਭਾਵਿਕ ਸੀ। ਨੰਦਲਾਲ ਜੀ ਦੇ ਮਾਤਾ-ਪਿਤਾ ਦਾ ਦੇਹਾਂਤ ਹੋ ਗਿਆ ਸੀ। ਉਸ ਸਮੇਂ ਉਹ 7-8 ਸਾਲ ਦੇ ਸਨ। ਆਪ ਜੀ ਦੇ ਨਾਨਾ ਜੀ ਨਾਰਨੌਲ ਦੇ ਨਬਾਬ ਦੇ ਕਾਰਜਆਲੇ ਵਿੱਚ ਉੱਚ ਪਦ ਉੱਤੇ ਵਿਰਾਜਮਾਨ ਸਨ। ਆਪ ਜੀ ਦਾ ਪਾਲਣ-ਪੋਸ਼ਣ ਨਾਨਾ-ਨਾਨੀ ਜੀ ਨੇ ਕੀਤਾ। ਸਿੱਖਿਆ ਦੇ ਉਪਰੰਤ ਨਾਨਾ ਜੀ ਨੇ ਆਪਣੇ ਦੋਹਤੇ ਨੰਦਲਾਲ ਨੂੰ ਨਾਰਨੌਲ ਵਿੱਚ ਤਹਿਸੀਲਦਾਰ ਲਗਵਾ ਦਿੱਤਾ। ਇੱਕ ਤਾਂ ਜਾਤੀ ਬ੍ਰਹਮਣ, ਦੂਸਰਾ ਉਸ ਸਮੇਂ ਤਹਿਸੀਲਦਾਰ ਦਾ ਪਦ। ਜਿਸ ਕਾਰਨ ਹੰਕਾਰ ਦਾ ਹੋਣਾ ਸਮਾਨ ਗੱਲ ਹੈ। ਤਹਿਸੀਲਦਾਰ ਜੀ ਦਾ ਵਿਆਹ ਵੀ ਨਾਨਾ-ਨਾਨੀ ਨੇ ਕਰ ਦਿੱਤਾ ਸੀ। ਤਹਿਸੀਲਦਾਰ ਜੀ ਦੇ ਮਹੱਲ ਤੋਂ ਥੋੜੀ ਦੂਰੀ ਉੱਤੇ ਇੱਕ ਵੈਸ਼ਣਵ ਸੰਤ ਸ੍ਰੀ ਗੁਮਾਨੀ ਦਾਸ ਜੀ ਆਪਣੇ ਕਿਸੇ ਭਗਤ ਦੇ ਘਰ ਸਤਸੰਗ ਕਰ ਰਹੇ ਸਨ। ਉਹ ਸ੍ਰੀ ਵਿਸ਼ਣੂ ਜੀ ਦੇ ਭਗਤ ਸਨ। ਸਰਵ ਸੰਤ ਜਨ ਆਪਣੇ ਸਤਸੰਗ ਵਿੱਚ ਪ੍ਰਮਾਤਮਾ ਕਬੀਰ ਜੀ ਦੀ ਅੰਮ੍ਰਿਤਬਾਣੀ ਦਾ ਸਹਿਯੋਗ ਜ਼ਰੂਰ ਲੈਂਦੇ ਸਨ। ਸਤਸੰਗ ਵਿੱਚ ਦੱਸਿਆ ਗਿਆ ਕਿ ਮਾਨਵ ਜੀਵਨ ਕਿਸ ਲਈ ਪ੍ਰਾਪਤ ਹੁੰਦਾ ਹੈ, ਪ੍ਰੰਤੂ ਸਤਿਸੰਗ ਨਾ ਸੁਣਨ ਦੇ ਕਾਰਨ ਸੰਸਾਰਿਕ ਉਠ-ਪਠਕ ਵਿੱਚ ਆਪਣਾ ਅਨਮੋਲ ਮਾਨਵ ਜੀਵਨ ਨਸ਼ਟ ਕਰ ਜਾਂਦਾ ਹੈ। ਅਗਿਆਨ ਦੇ ਕਾਰਨ ਜੀਵ ਧੰਨ, ਪਦ ਤੇ ਜਾਤੀ ਦਾ ਅਭਿਮਾਨ ਕਰਦਾ ਹੈ। ਭਗਤੀ ਨਾ ਕਰਨ ਵਾਲਾ ਪ੍ਰਾਣੀ ਅਗਲੇ ਜੰਨਮ ਵਿੱਚ ਗਧੇ-ਕੁੱਤੇ, ਬੈਲ ਆਦਿ ਪਸ਼ੂ-ਪੰਛੀਆਂ ਦੇ ਸਰੀਰ ਵਿੱਚ ਕਸ਼ਟ ਉਠਾਉਂਦਾ ਹੈ। ਇਸਲਈ ਅਭਿਮਾਨ ਤਿਆਗਕੇ ਪੂਰਣ ਸੰਤ ਤੋਂ ਦੀਖਿਆ ਲੈਕੇ ਆਪਣਾ ਕਲਿਆਣ ਕਰਵਾਉਣਾ ਚਾਹੀਦਾ ਹੈ। ਨਹੀਂ ਤਾਂ ਪਰਬਤ ਤੋਂ ਵੀ ਭਾਰੀ ਕਸ਼ਟ ਭੋਗਣਾ ਪਏਗਾ।

ਸਤਿਸੰਗ ਦੀ ਅਵਾਜ਼ ਸੁਣਕੇ ਤਹਿਸੀਲਦਾਰ ਮਕਾਨ ਦੀ ਛੱਤ ਕੁਰਸੀ ਲੈਕੇ ਬੈਠ ਗਿਆ। ਪੂਰਾ ਸਤਿਸੰਗ ਸੁਣਿਆ। ਦੀਖਿਆ ਲੈਣ ਦੀ ਪ੍ਰਬਲ ਪ੍ਰੇਰਣਾ ਬਣ ਗਈ, ਪ੍ਰੰਤੂ ਜਾਤੀ ਅਤੇ ਪਦ ਦਾ ਹੰਕਾਰ ਪ੍ਰੇਸ਼ਾਨ ਕਰ ਰਿਹਾ ਸੀ। ਬ੍ਰਹਮਣਾਂ ਦੀਆਂ ਕਿੰਨੀ ਇੱਜਤ ਹੈ। ਫਿਰ ਮੈਂ ਤਹਿਸੀਲਦਾਰ ਹਾਂ। ਸਤਿਸੰਗ ਵਿੱਚ ਸਮਾਨ ਲੋਕ ਜਾਂਦੇ ਹਨ। ਮੈਨੂੰ ਸ਼ਰਮ ਲੱਗੇਗੀ। ਕਿਵੇਂ ਜਾਊਂਗਾ ਆਸ਼ਰਮ ਵਿੱਚ? ਸਵਾਮੀਂ ਗੁਮਾਣੀ ਦਾਸ ਜੀ ਦਾ ਆਸ਼ਰਮ ਨਾਰਨੌਲ ਸ਼ਹਿਰ ਤੋਂ ਲਗਭਗ ਡੇਢ ਕਿ. ਮੀ. ਉਪਰ ਸੀ। ਅੰਤ ਵਿੱਚ ਦਿਨ ਨਿਰਣੈ ਲਿਆ ਕਿ ਸਵੇਰੇ ਵਖਤ ਨਾਲ ਆਸ਼ਰਮ ਵਿੱਚ ਪਹੁੰਚ ਜਾਊਂਗਾ। ਹੋਰ ਵਿਅਕਤੀ ਜਾਣਗੇ, ਤਦ ਤੱਕ ਤਾਂ ਦੀਖਿਆ ਲੈਕੇ ਵਾਪਸ ਆਊਂਗਾ। ਸਤਿਸੰਗ ਕਰਕੇ ਸੰਤ ਜੀ ਆਸ਼ਰਮ ਵਿੱਚ ਚਲੇ ਗਏ। ਸਵੇਰੇ ਉੱਠਕੇ ਕੁਝ

ਦੇਰ ਸੈਰ ਕਰਦੇ ਸਨ। ਇੱਕ ਦਿਨ ਨੰਦਲਾਲ ਜੀ ਘੋੜੇ ਉੱਤੇ ਬੈਠਕ ਸਵੇਰੇ ਆਸ਼ਰਮ ਦੇ ਵੱਲ ਜਾ ਰਹੇ ਸਨ। ਗੁਮਾਣੀ ਦਾਸ ਜੀ ਸੈਰ ਦੇ ਲਈ ਉਸੀ ਰਸਤੇ ਵਿੱਚ ਚਲ ਰਹੇ ਸਨ। ਸੰਤ ਜੀ ਨੇ ਸਿਰ ਦੇ ਵਾਲ ਕੱਟਾ ਰੱਖੇ ਸਨ, ਉਸਤਰਾ ਫਿਰਾ ਰੱਖਿਆ ਸੀ। ਸਿਰ ਉੱਤੇ ਕੋਈ ਵਸਤਰ ਨਹੀਂ ਸੀ। ਨੰਦਲਾਲ ਜੀ ਬ੍ਰਹਮਣ ਹੋਣ ਦੇ ਨਾਤੇ ਸੌਣ-ਕਸੌਣ ਵਿੱਚ ਵਿਸ਼ਵਾਸ਼ ਰੱਖਦੇ ਸਨ। ਕਿਸੇ ਚੰਗੇ ਕਾਰਜ ਦੇ ਲਈ ਜਾਂਦੇ ਅਤੇ ਅੱਗੇ ਤੋਂ ਕਚਕੋਲ ਕਾਢੇ (ਸਿਰ ਤੇ ਉਸਤਰਾ ਫਿਰਾਏ) ਕੋਈ ਆ ਜਾਂਦਾ ਤਾਂ ਆਪਣਾ ਜਾਣਾ ਰੱਦ ਕਰ ਦਿੰਦੇ ਸਨ। ਆਸ਼ਰਮ ਵਿੱਚ ਦੀਖਿਆ ਲੈਣ ਜਾ ਰਹੇ ਸਨ, ਜਿੰਦਗੀ ਦਾ ਸਰਵੋਤਮ ਦਿਨ ਸੀ। ਅੱਗੇ ਤੋਂ ਸਿਰ ਉੱਤੇ ਉਸਤਰਾ ਫਿਰਾਏ ਇੱਕ ਵਿਅਕਤੀ ਮਿਲ ਗਿਆ। ਨੰਦਲਾਲ ਜੀ ਦਾ ਮੱਥਾ ਠਣਕਿਆ ਅਤੇ ਕ੍ਰੋਧ ਆਇਆ। ਵਿਚਾਰ ਕੀਤਾ ਕਿ ਅੱਜ ਦੀਖਿਆ ਦਾ ਅਵਸਰ ਨਹੀਂ ਛੱਡਣਾ ਹੈ, ਪ੍ਰੰਤੂ ਆਪਣੇ ਸੌਣ-ਕਸੌਣ ਨੂੰ ਨਿਸ਼ਕਿਰਿਆ ਕਰਨਾ ਸੀ। ਇਸਲਈ ਆਪਣੇ ਆਪ ਸਮਾਧਾਨ ਕੱਢ ਲਿਆ ਕਿ ਇਸ ਮਨਹੂਸ ਦੇ ਸਿਰ ਵਿੱਚ ਠੋਲ੍ਹਾ (ਹੱਥ ਦੀ ਇੱਕ ਉਂਗਲੀ ਦਾ ਉਲਟਾ ਭਾਗ) ਮਾਰ ਦਿੰਦਾ ਹਾਂ, ਕਸੌਣ ਸਮਾਪਤ ਹੋ ਜਾਏਗਾ। ਇਸੇ ਉਦੇਸ਼ ਨਾਲ ਘੋੜਾ ਉਸ ਵਿਅਕਤੀ (ਸੰਤ ਗੁਮਾਣੀ ਦਾਸ ਜੀ) ਦੇ ਕੋਲ ਜਾਕੇ ਰੋਕਿਆ ਕਿ ਹੇ ਕੰਬਖਤ! ਤੂੰ ਅੱਜ ਹੀ ਸਿਰ ਮੁੰਡਵਾਕੇ ਮੇਰੇ ਸਾਹਮਣੇ ਆਉਣਾ ਸੀ। ਅੱਜ ਮੈਂ ਆਪਣੀ ਜ਼ਿੰਦਗੀ ਦੇ ਸਭ ਤੋਂ ਉਤਮ ਕਾਰਜ ਦੇ ਲਈ ਆਸ਼ਰਮ ਵਿੱਚ ਜਾ ਰਿਹਾ ਸੀ। ਇਹ ਕਿਹਕੇ ਗੁਮਾਣੀ ਦਾਸ ਜੀ ਦੇ ਠੋਲੇ ਮਾਰੇ ਅਤੇ ਘੋੜਾ ਆਸ਼ਰਮ ਦੇ ਵੱਲ ਚਲਾ ਲਿਆ। ਸੰਤਾਂ ਦੇ ਨਾਲ ਅਜਿਹੀਆਂ ਘਟਨਾਵਾਂ ਆਮ ਹੁੰਦੀਆਂ ਹਨ। ਉਹ ਅਧਿੱਕ ਧਿਆਨ ਨਹੀਂ ਦਿੰਦੇ। ਵਿਚਾਰ ਤਾਂ ਕੀਤਾ ਕਿ ਵਿਅਕਤੀ ਸੱਭਿਅਕ ਤੇ ਕੋਈ ਉਚ ਅਧਿਕਾਰੀ ਤਥਾ ਉੱਚ ਕੁਲ ਦਾ ਰਿਹਾ ਸੀ, ਕਾਰਜ ਪਾਲੀਆਂ ਵਾਲੇ ਕਰ ਗਿਆ। ਨੰਦਲਾਲ ਆਸ਼ਰਮ ਵਿੱਚ ਗਿਆ। ਉੱਥੇ ਸੰਤ ਦੇ ਸ਼ਿਸ਼ ਮਿਲੇ, ਰਾਮ-ਰਾਮ ਹੋਈ। ਆਉਣ ਦਾ ਕਾਰਨ ਦੱਸਿਆ। ਘੋੜਾ ਬ੍ਰਿਖ ਨਾਲ ਬੰਨ੍ਹ ਦਿੱਤਾ ਅਤੇ ਸੰਤ ਜੀ ਦੇ ਆਸਾਨ ਦੇ ਕੋਲ ਵਿਛੀ ਬੋਰੀ ਉੱਤੇ ਬੈਠ ਗਿਆ। ਸੰਤ ਗੁਮਾਣੀ ਦਾਸ ਜੀ ਜੀ ਸੈਰ ਦੇ ਪਿੱਛੋਂ ਇਸ਼ਨਾਨ ਕਰਕੇ ਆਸ਼ਣ ਉਤੇ ਬੈਠ ਘੋੜਾ ਦੇਖਿਆ। ਫਿਰ ਸਮਝਦੇ ਦੇਰ ਨਾ ਲੱਗੀ। ਨੰਦਲਾਲ ਜੀ ਨੇ ਦੇਖਿਆ ਤਾਂ ਸ਼ਰਮ ਦੇ ਮਾਰੇ ਨੀਵੀਂ ਗਰਦਨ ਕਰ ਲਈ। ਗੁਮਾਨੀ ਦਾਸ ਨੂੰ ਆਸ਼ਰਮ ਦੇ ਭਗਤਾਂ ਨੇ ਦੱਸ ਦਿੱਤਾ ਸੀ ਕਿ ਇਹ ਤਹਿਸੀਲਦਾਰ ਜੀ ਦੀਖਿਆ ਲੈਣ ਆਏ ਹਨ। ਨੰਦਲਾਲ ਜੀ ਸੰਤ ਦੇ ਚਰਨਾਂ ਵਿੱਚ ਗਿਰ ਗਏ ਅਤੇ ਠੋਲਾ ਮਾਰਨ ਦਾ ਕਾਰਨ ਦੱਸਿਆ। ਸੰਤ ਗੁਮਾਣੀ ਦਾਸ ਜੀ ਨੇ ਕਿਹਾ ਕਿ ਹੇ ਭਗਤ! ਜਦ ਅਸੀਂ ਇੱਕ ਆਨੇ ਦਾ ਘੜਾ ਘੁੰਮਿਆਰ ਦੇ ਕੋਲੋਂ ਲੈਣ ਜਾਂਦੇ ਹਾਂ ਤਾਂ ਉਸਨੂੰ ਠੋਲੇ ਮਾਰ-ਮਾਰਕੇ ਬਜਾਕੇ ਜਾਂਚਦੇ ਹਾਂ ਕਿ ਕਿਤੇ ਫੁੱਟਿਆ ਤਾਂ ਨਹੀਂ ਹੈ। ਆਪ ਜੀ ਤਾਂ ਜ਼ਿੰਦਗੀ ਦਾ ਸੌਦਾ ਕਰਨ ਆਏ ਹੋ, ਆਪਨੇ ਗੁਰੂ ਜੀ ਬਜਾਕੇ ਦੇਖ ਲਿਆ ਤਾਂ ਕੋਈ ਪਾਪ ਨਹੀਂ ਕੀਤਾ। ਨਿਤਾਨੰਦ ਜੀ ਸੰਤ ਦੇ ਸ਼ੀਤਲ ਸੁਭਾਅ ਤੋਂ ਹੋਰ ਵੀ ਜਿਆਦਾ ਪ੍ਰਭਾਵਿਤ ਹੋਏ। ਦੀਖਿਆ ਲੈ ਲਈ। ਸੰਤ ਗੁਮਾਣੀ ਦਾਸ ਜੀ ਨੇ ਉਨ੍ਹਾਂ ਦਾ ਨਾਮ ਬਦਲਕੇ ਨਿੱਤਆਨੰਦ ਰੱਖ ਦਿੱਤਾ। ਜਦ ਸਤਿਸੰਗ ਤੋਂ ਜਿਉਣ ਦੀ ਰਾਹ ਮਿਲੀ ਤਾਂ ਨਿਤਾ ਨੰਦ ਜੀ ਨੇ ਬਾਣੀ ਬੋਲੀ :-

ਬ੍ਰਹਮਣ ਕੁਲ ਮੇਂ ਜੰਨਮ ਥਾ, ਮੈਂ ਕਰਤਾ ਬੁਹਤ ਮਰੋੜ।
ਗੁਰੂ ਗੁਮਾਨੀ ਦਾਸ ਨੇ, ਦਿਆ ਕੁਬੁੱਧ ਗੜ੍ਹ ਤੋੜ॥

ਫਿਰ ਕਿੰਨੇ ਆਧੀਨ ਹੋਏ, ਉਹ ਇਸ ਬਾਣੀ ਤੋਂ ਪਤਾ ਚਲਦਾ ਹੈ :-

ਸਿਰ ਸੌਂਪਿਆ ਗੁਰੂਦੇਵ ਕੋ, ਸਫਲ ਹੋਇਆ ਯਹ ਸ਼ੀਸ਼।
ਨਿਤਾਨੰਦ ਇਸ ਸ਼ੀਸ ਪਰ ਆਪ ਬੈਠੇ ਜਗਦੀਸ਼॥

ਭਾਵਅਰਥ :- ਜਦ ਤਕ ਸਤਿਸੰਗ ਦੇ ਵਿਚਾਰ ਸੁਣਨ ਨੂੰ ਨਹੀਂ ਮਿਲਦੇ ਤਾਂ ਭੁੱਲਵੱਸ਼ ਮਾਨਵ ਹੰਕਾਰ ਵਿੱਚ ਸੜਦਾ ਰਹਿੰਦਾ ਹੈ। ਜਦ ਗਿਆਨ ਹੁੰਦਾ ਹੈ ਕਿ ਅੱਜ ਰਾਜਾ

ਹੈ, ਮ੍ਰਿਤੂ ਉਪਰੰਤ ਗਧਾ, ਕੁੱਤਾ ਬਣੇਗਾ ਤਾਂ ਇਸ ਹੰਕਾਰ ਦਾ ਕੀ ਬਣੇਗਾ? ਇਸਲਈ ਭਗਤ ਆਪਣੇ ਉਸ ਅੜੰਗੇ ਨੂੰ ਗਿਆਨ ਨਾਲ ਸਾਫ ਕਰਕੇ ਭਗਤੀ ਪਦ ਉੱਤੇ ਚੱਲਦੇ ਹਨ ਅਤੇ ਸਫਲਤਾ ਪ੍ਰਾਪਤ ਕਰਦੇ ਹਨ। ਸ੍ਰੀਲੰਕਾ ਦੇ ਰਾਜਾ ਰਾਵਣ ਨੇ ਭਗਤੀ ਬੁਹਤ ਕੀਤੀ, ਪ੍ਰੰਤੂ ਹੰਕਾਰ ਨਹੀਂ ਗਿਆ। ਜਿਸ ਕਾਰਨ ਨਾਲ ਵਿਨਾਸ਼ ਨੂੰ ਪ੍ਰਾਪਤ ਹੋਇਆ। ਰਾਵਣ ਵੀ ਬ੍ਰਹਮਣ ਸੀ। ਨਿੱਤਿਆਨੰਦ ਜੀ ਵੀ ਬ੍ਰਹਮਣ ਸਨ। ਸਤਿਸੰਗ ਸੁਣਕੇ ਨਿਰਮਲ ਹੋ ਗਏ। ਰਾਵਣ ਨੂੰ ਸਤਿਸੰਗ ਸੁਣਨ ਨੂੰ ਨਹੀਂ ਮਿਲਿਆ। ਜਿਸ ਕਾਰਨ ਨਾਲ ਜੀਵਨ ਬੇ-ਅਰਥ ਗਿਆ ਅਤੇ ਅਮਿੱਟ ਕਲੰਕ ਵੀ ਲੱਗ ਗਿਆ। ਨਿੱਤਿਆਨੰਦ ਜੀ ਨੇ ਕਿਹਾ ਕਿ ਮੇਰਾ ਜੰਨਮ ਬ੍ਰਹਮਣ ਕੁਲ ਵਿੱਚ ਹੋਣ ਦੇ ਕਾਰਨ ਜਾਤਿ ਅਭਿਮਾਨ ਦੇ ਕਾਰਨ ਪੂਰਣ ਮਰੋੜ (ਹੰਕਾਰ) ਕਰਦਾ ਸੀ। ਜਦ ਗੁਰੂ ਜੀ ਗੁਮਾਣੀ ਦਾਸ ਜੀ ਦੇ ਸਤਿਸੰਗ ਵਚਨ ਸੁਣੇ ਤਾ ਜਾਤਿ ਦਾ ਹੰਕਾਰ ਰੂਪੀ ਕਬੁੱਧੀ ਦਾ ਗੜ੍ਹ ਸਮਾਪਤ ਹੋ ਗਿਆ। ਜੀਵਨ ਸਫਲ ਹੋਇਆ।(1)

ਵਾਣੀ ਨੰ. 2 ਦਾ ਭਾਵਅਰਥ:-ਸਤਿਸੰਗ ਸੁਣ ਕੇ ਨਿਤਿਆਨੰਦ ਜੀ ਬਹੁਤ ਆਧੀਨੀ ਕਰਨ ਲਗੇ। ਹੰਕਾਰ ਤਿਆਗ ਦਿੱਤਾ। ਕਿਹਾ ਕਿ ਮੈਂ ਆਪਣੇ ਗੁਰੂ ਜੀ ਨੂੰ ਆਪਣਾ ਸਿਰ ਦਾਨ ਕਰ ਦਿੱਤਾ ਯਾਨਿ ਜਿਵੇਂ ਗੁਰੂ ਜੀ ਰੱਖਣਗੇ, ਉਂਝ ਹੀ ਰਹਾਗਾਂ। ਮੇਰਾ ਸਿਰ ਸਫਲ ਹੋ ਗਿਆ, ਨਹੀਂ ਤਾਂ ਕਿਸੇ ਰੋਗ ਦੇ ਕਾਰਨ ਜੀਵਨ ਚਲਿਆ ਜਾਂਦਾ। ਹੁਣ ਮੇਰੇ ਸਿਰ ਤੇ ਪ੍ਰਮਾਤਮਾ ਦਾ ਨਿਵਾਸ ਹੈ । ਮੇਰੀ ਰੱਖਿਆ ਪ੍ਰਮਾਤਮਾ ਕਰਦਾ ਹੈ। ਮੈਨੂੰ ਕੋਈ ਚਿੰਤਾ ਨਹੀਂ।

ਨਿਤਿਆਨੰਦ ਜੀ ਦਾ ਸ਼ਬਦ :-

ਔਰ ਬਾਤ ਤੇਰੇ ਕਾਮ ਨਾ ਆਵੈ ਸੰਤੋਂ ਸ਼ਰਣੈ ਲਾਗ ਰੇ।
ਕਿਆ ਸੋਵੇ ਗਫਲਤ ਮੇਂ ਬੰਦੇ ਜਾਗ-ਜਾਗ ਨਰ ਜਾਗ ਰੇ॥
ਤਨ ਸਰਾਏ ਮੇਂ ਜੀਵ ਮੁਸਾਫਿਰ ਕਰਤਾ ਰਹੇ ਦਿਮਾਗ ਰੇ।
ਰਾਤ ਬਸੇਰਾ ਕਰਲੇ ਡੇਰਾ ਚਲੈ ਸਵੇਰਾ ਤਿਆਗ ਰੇ। ਔਰ ਬਾਤ............
ਉਮਦਾ ਚੋਲਾ ਬਣਾ ਅਨਮੋਲਾ ਲਗੇ ਦਾਗ ਪਰ ਦਾਗ ਰੇ।
ਦੋ ਦਿਨ ਕੀ ਗੁਜਰਾਨ ਜਗਤ ਮੇਂ ਜਲੈ ਬਿਰਾਨੀ ਆਗ ਰੇ। ਔਰ ਬਾਤ...........
ਕੁਬੁੱਧ ਕਾਂਚਲੀ ਚੜ੍ਹ ਰਹੀ ਚਿਤ ਪਰ ਤੂੰ ਹੋਇਆ ਮਨੁਸ਼ ਸੇ ਨਾਗ ਰੇ।
ਸੂਝੈ ਨਹੀਂ ਸਜਨ ਸੁੱਖ ਸਾਗਰ ਬਿਨਾਂ ਪ੍ਰੇਮ ਬੈਰਾਗ ਰੇ। ਔਰ ਬਾਤ.........
ਹਰ ਸੁਮਰੇ ਸੌ ਹੰਸ ਕਹਾਵੈ ਕਾਮੀ ਕ੍ਰੋਧੀ ਕਾਗ ਰੇ।
ਭੰਵਰਾ ਨਾ ਭਰਮੇਂ ਵਿਸ਼ ਕੇ ਬਣ ਮੇਂ ਚਲ ਬੇਗਮਪੁਰ ਬਾਗ ਰੇ। ਔਰ ਬਾਤ.....
ਸ਼ਬਦ ਸੈਨ ਸਤਿਗੁਰੂ ਜੀ ਪਹਿਚਾਨੀ ਪਾਇਆ ਅਟਲ ਸੁਹਾਗ ਰੇ।
ਨਿਤਾਨੰਦ ਮਹਿਬੂਬ ਗੁਮਾਨੀ ਪ੍ਰਗਟੇ ਪੂਰਣ ਭਾਗ ਰੇ। ਔਰ ਬਾਤ.........

(ਵਾਸਤਵ ਵਿੱਚ ਇਹ ਉੱਪਰ ਲਿੱਖਿਆ ਸ਼ਬਦ ਕਬੀਰ ਜੀ ਦਾ ਹੈ। ਫਿਰ ਵੀ ਅਸੀਂ ਗਿਆਨ ਪ੍ਰਾਪਤ ਕਰਨਾ ਹੈ।)

ਸ਼ਬਦਅਰਥ:-ਹੇ ਮਾਨਵ (ਇਸ਼ਤਰੀ/ ਪੁਰਸ਼) ! ਪ੍ਰਮਾਤਮਾ ਦੀ ਚਰਚਾ ਅਤੇ ਭਗਤੀ ਤੋਂ ਇਲਾਵਾ ਹੋਰ ਕੋਈ ਗੱਲ ਯਾਨਿ ਚਰਚਾ ਤੇਰੇ ਕੰਮ ਦੀ ਨਹੀਂ ਹੈ ਆਪਨੂੰ ਤੱਤਵਗਿਆਨ ਨਹੀਂ ਹੈ ਇਸਲਈ ਮੋਹ-ਮਮਤਾ ਅਤੇ ਆਗਿਆਨਤਾ ਦੀ ਨੀਂਦ ਵਿੱਚ ਸੋ ਰਿਹਾ ਹੈਂ ਯਾਨਿ ਪ੍ਰਮਾਤਮਾ ਨੂੰ ਭੁੱਲਿਆ ਹੈ। ਜਾਗ-ਜਾਗ ਯਾਨਿ ਸੰਭਲ ਜਾ ਅਤੇ ਸੰਤਾ ਤੋਂ ਸਤਿਸੰਗ ਸੁਣ ਕੇ ਆਤਮ ਕਲਿਆਣ ਕਰਵਾ। ਇਹ ਮਾਨਵ ਸਰੀਰ ਵਿੱਚ ਜੀਵ ਇੰਝ ਹੈ ਜਿਵੇਂ ਯਾਤਰੀ ਕਿਸੇ ਹੋਟਲ ਵਿੱਚ ਕਮਰਾ ਕਿਰਾਏ ਤੇ ਲੈ ਕੇ ਰਾਤ ਬਿਤਾਉਂਦਾ ਹੈ ਅਤੇ ਸਵੇਰੇ ਤਿਆਗ ਕੇ ਆਪਣੇ ਕੰਮ ਤੇ ਚੱਲਿਆ ਜਾਂਦਾ ਹੈ। ਇਸ ਤਰ੍ਹਾਂ ਇਸ ਸਰੀਰ ਰੂਪੀ ਹੋਟਲ ਵਿੱਚ ਜੀਵ ਯਾਤਰੀ ਦੇ ਸਮਾਨ ਹੈ। ਜਦੋਂ ਮੌਤ ਦਾ ਸਮਾਂ ਆਵੇਗਾ, ਤਦ ਸਵੇਰਾ ਹੋ ਜਾਵੇਗਾ ਯਾਨਿ ਸਰੀਰ ਰੂਪੀ

ਸਰਾਏ ਯਾਨਿ ਹੋਟਲ ਨੂੰ ਤਿਆਗਣ ਦਾ ਸਮਾਂ ਹੋ ਗਿਆ ਹੈ। ਆਪ ਸਰੀਰ ਤਿਆਗ ਕੇ ਭਗਤੀ ਨ ਕਰਕੇ ਖਾਲੀ ਹੱਥ ਜਾਉਗੇ।

❖ ਮਾਨਵ ਸਰੀਰ ਰੂਪੀ ਵਸਤਰ ਅਨਮੋਲ ਹੈ ਤੱਤਵਗਿਆਨ ਦੇ ਅਭਾਵ ਵਿੱਚ ਭਗਤੀ ਨ ਕਰਕੇ ਪਾਪ ਤੇ ਪਾਪ ਕਰਕੇ ਇਸ ਉੱਤੇ ਦਾਗ ਲਗਾ ਰਿਹਾ ਹੈ। ਇਸ ਸੰਸਾਰ ਵਿੱਚ ਜੀਵਨ ਜਿਆਦਾ ਨਹੀਂ ਹੈ। ਆਪਣੇ ਪਰਿਵਾਰ ਦੇ ਪੋਸ਼ਣ ਵਿੱਚ ਅਤੇ ਧੰਨ ਇੱਕਠਾ ਕਰਨ ਵਿੱਚ ਜੋ ਪ੍ਰੇਸ਼ਾਨੀ ਉਠਾ ਰਿਹਾ ਹੈ। ਪਾਪ ਕਰਕੇ ਧੰਨ ਜੋੜ ਰਿਹਾ ਹੈ। ਮੌਤ ਤੋਂ ਬਾਅਦ ਪਰਿਵਾਰ ਅਤੇ ਸੰਪਤੀ ਬਗਾਨੀ ਹੋ ਜਾਵੇਗੀ। ਇਸ ਨੂੰ ਜੋੜਨ ਵਿੱਚ ਕਿੱਤੇ ਪਾਪ ਤੈਨੂੰ ਨਰਕ ਵਿੱਚ ਜਲਾਉਣਗੇ। ਪਾਪ ਕਰਕੇ ਦੂਸਰੇ ਦੀ ਬਗਾਨੀ ਅੱਗ ਵਿੱਚ ਨਾ ਜੱਲ ਕੇ ਮਰ।

❖ ਸਤਸੰਗ ਸੁਣੇ ਬਿਨਾ ਪਾਪ-ਪੁੰਨ ਅਤੇ ਸ਼ਿਸਟਾਚਾਰ ਦਾ ਗਿਆਨ ਨਹੀਂ ਹੁੰਦਾ। ਮਾਨਵ ਸ਼ਰਾਰਤੀ ਬੁੱਧੀ ਦਾ ਹੋ ਜਾਂਦਾ ਹੈ। ਮਾਨਵਤਾ ਨੂੰ ਭੁੱਲ ਕੇ ਆਪਣੀ ਸ਼ਕਤੀ ਦੇ ਦੁਆਰਾ ਨਿਰਬਲ ਨੂੰ ਸਤਾਕੇ ਸੱਪ ਵਾਲਾ ਕੰਮ ਕਰ ਰਿਹਾ ਹੈ ਜੋ ਤੇਰੇ ਨਾਸ਼ ਦਾ ਕਾਰਨ ਬਣਦਾ ਹੈ। ਹੇ ਸੱਜਣ ਪੁਰਸ਼! ਇਹ ਗਿਆਨ ਹੈ ਜੋ ਬਿਨਾਂ ਪ੍ਰੇਮ ਅਤੇ ਸੱਚੀ ਲਗਨ ਨਾਲ ਸਤਿਸੰਗ ਸੁਣੇ ਬਿਨਾਂ ਨਹੀਂ ਹੰਦਾ।

❖ ਜੋ ਵਿਅਕਤੀ ਭਗਤੀ ਕਰਦਾ ਹੈ ਤਾ ਉਸਨੂੰ ਭਗਤ ਕਹਿੰਦੇ ਹਨ ਯਾਨਿ ਹੰਸ ਪੰਛੀ ਜਿਵੇਂ ਅਹਿੰਸਾਵਾਦੀ ਕਿਹਾ ਜਾਦਾ ਹੈ ਅਰਥਾਤ ਭਗਤ ਕਿਸੇ ਨੂੰ ਕਸ਼ਟ ਨਹੀਂ ਦਿੰਦਾ। ਹੰਸ ਪੰਛੀ ਵੀ ਸਰੋਵਰ ਦੀ ਮੱਛੀ ਅਤੇ ਕੀੜੇ ਨਹੀਂ ਖਾਂਦਾ। ਕੇਵਲ ਮੋਤੀ ਖਾਂਦਾ ਹੈ। ਕਾਗ ਪੰਛੀ ਸਵਾਰਥ ਵੱਸ ਜੀਵਤ ਪਸ਼ੂ-ਪੰਛੀਆ ਦਾ ਮਾਂਸ ਨੋਚ-ਨੋਚ ਕੇ ਖਾਂਦਾ ਹੈ, ਕਸ਼ਟ ਦਿੰਦਾ ਹੈ। ਇਸ ਤਰ੍ਹਾਂ ਸਤਿਸੰਗ ਨਾ ਸੁਣਨ ਵਾਲਾ ਵਿਅਕਤੀ ਅਧਿਆਤਮ ਗਿਆਨ ਦੇ ਅਭਾਵ ਨਾਲ ਸਵਾਰਥ ਵੱਸ ਹੋਰਾਂ ਤੋਂ ਧੰਨ ਲੁੱਟਦਾ ਹੈ। ਚੋਰੀ ਕਰਦਾ ਹੈ ਹੋਰ ਕਸ਼ਟ ਦਿੰਦਾ ਹੈ ਜੋ ਪਾਪ ਹੈ। ਹੇ ਜੀਵ ਰੂਪੀ ਭੰਵਰ! ਵਿਸ਼ੇ ਵਿਕਾਰਾ ਕਾਮ, ਕ੍ਰੋਧ, ਮੋਹ, ਲੋਭ ਰੂਪੀ ਜ਼ਹਿਰ ਦੇ ਜੰਗਲ ਵਿੱਚ ਨਾ ਭਟਕ। ਇਹ ਕਾਲ ਲੋਕ ਤਾਂ ਕਸ਼ਟ ਦਾ ਘਰ ਹੈ। ਉਸ ਬਿਨਾਂ ਕਸ਼ਟ ਵਾਲੇ ਸਤਲੋਕ ਵਿੱਚ ਚੱਲ, ਉਹ ਸੁੱਖ ਦਾਇਕ ਬਾਗ਼ ਹੈ।

❖ ਨਿਤਾਨੰਦ ਜੀ ਨੇ ਕਿਹਾ ਹੈ ਕਿ ਮੈਂ ਆਪਣੇ ਗੁਰੂ ਜੀ ਦਾ ਸਤਿਸੰਗ ਸੁਣਿਆ ਤੇ ਉਨ੍ਹਾਂ ਦਾ ਸੰਕੇਤ ਸਮਝ ਗਿਆ ਜੋ ਉੱਪਰ ਦੱਸਿਆ ਹੈ। ਆਪਣਾ ਜੀਵਨ ਧੰਨ ਕਰ ਲਿਆ। ਮੈਨੂੰ ਮੇਰੇ ਪਿਆਰੇ ਮਹਬੂਬ ਗੁਰੂ ਗੁਮਾਨੀ ਦਾਸ ਜੀ ਮਿਲੇ। ਇਹ ਮੇਰਾ ਪੂਰਵ ਜੰਨਮ ਦਾ ਸੋਭਾਗ ਸੀ।

**ਸ਼ਬਦ**

ਤਨ ਮਨ ਸ਼ੀਸ਼ ਈਸ਼ ਅਪਣੇ ਪੈ, ਪਹਲਮ ਚੋਟ ਚੜਾਵੈ।
ਜਬ ਕੋਇ ਰਾਮ ਭਗਤ ਗਤੀ ਪਾਵੈ, ਹੋ ਜੀ॥ਟੇਕ॥
ਸਤਿਗੁਰੂ ਤਿਲਕ ਅਜਪਾ ਮਾਲਾ, ਯੁਕਤ ਜਟਾ ਰਖਾਵੈ।
ਜਤ ਕੋਪੀਨ ਸਤਿ ਕਾ ਚੋਲਾ, ਭੀਤਰ ਭੇਖ ਬਨਾਵੈ॥1॥
ਲੋਕ ਲਾਜ ਮਰਿਆਦ ਜਗਤ ਕੀ, ਤ੍ਰਣ ਜਿਉਂ ਤੋੜ ਬਗਾਵੈ॥
ਕਾਮਿਨ ਕਨਕ ਜਹਰ ਕਰ ਜਾਨੈ, ਸ਼ਹਿਰ ਅਗਮਪੁਰ ਜਾਵੈ॥2॥
ਜਿਉਂ ਪਤੀ ਭ੍ਰਤਾ ਪਤੀ ਸੇ ਰਾਤੀ, ਆਣ ਪੁਰਸ਼ ਨਾ ਭਾਵੈ।
ਬਸੈ ਪੀਹਰ ਮੇਂ ਪ੍ਰੀਤ ਪ੍ਰੀਤਮ ਮੇਂ, ਨਿਉਂ ਕੋਈ ਧਿਆਨ ਲਗਾਵੈ॥3॥
ਨਿੰਦਾ ਸਤੁਤੀ ਮਾਨ ਬੜਾਈ, ਮਨ ਸੇ ਮਾਰ ਗਿਰਾਵੈ।
ਅਸ਼ਟ ਸਿੱਧੀ ਕੀ ਅਟਕ ਨਾ ਮਾਨੈ, ਆਗੈ ਕਦਮ ਬੜਾਵੈ॥4॥
ਆਸ਼ਾ ਨਦੀ ਉਲਟ ਕਰ ਡਾਟੈ, ਆਢਾ ਬੰਧ ਲਗਾਵੈ।

ਭਵਜਲ ਖਾਰ ਸਮੁੰਦਰ ਮੇਂ ਬਹੁਰ ਨਾ ਖੌੜ ਮਿਲਾਵੈ॥5॥
ਗਗਨ ਮਹਲ ਗੋਵਿੰਦ ਗੁਮਾਨੀ, ਪਲਕ ਮਾਂਹਿ ਪਹੁੰਚਾਵੈ।
ਨਿਤਾਨੰਦ ਮਾਟੀ ਕਾ ਮੰਦਿਰ, ਨੂਰ ਤੇਜ ਹੋ ਜਾਵੈ॥6॥

**ਸ਼ਬਦਅਰਥ:-**ਸੰਤ ਨਿਤਾਨੰਦ ਜੀ ਨੇ ਭਗਤੀ ਨੂੰ ਸਫਲ ਕਰਨ ਦੀ ਵਿਧੀ ਦੱਸੀ ਹੈ। ਕਿਹਾ ਹੈ ਕਿ ਗੁਰੂ ਜੀ ਤੋਂ ਦਿੱਖਿਆ ਲੈਣ ਤੋਂ ਬਾਅਦ ਪ੍ਰਮੇਸ਼ਵਰ ਨੂੰ ਪੂਰਨ ਰੂਪ ਸਮਰਪਿਤ ਹੋ ਜਾਣਾ ਚਾਹੀਦਾ ਹੈ ਅਤੇ ਤਨ-ਮਨ-ਧੰਨ ਆਪਣੇ ਪ੍ਰਮੇਸ਼ਵਰ ਨੂੰ ਪਹਿਲਮ ਚੋਟ ਚੜ੍ਹਾਵੇ ਯਾਨਿ ਸ਼ੁਰੂ ਤੋਂ ਹੀ ਕੁਰਬਾਨੀ ਦਾ ਭਾਵ ਬਣ ਜਾਵੇ। ਤਦ ਭਗਤ ਦੀ ਗਤੀ ਯਾਨਿ ਮੁਕਤੀ ਹੋਵੇਗੀ।

❖ ਵਾਣੀ ਨੰ. 1 :-ਕੁਝ ਸਾਧਕ ਬਾਹਰੀ ਭੇਸ਼ ਬਣਾਉਂਦੇ ਹਨ। ਉਹ ਮੱਥੇ ਤੇ ਤਿਲਕ ਲਗਾਉਂਦੇ ਹਨ। ਮਾਲਾ ਨਾਲ ਮੰਤਰ ਜਾਪ ਕਰਦੇ ਹਨ। ਸਿਰ ਤੇ ਵੱਡੇ-ਵੱਡੇ ਬਾਲ ਚੜ੍ਹਾ ਕੇ ਰੱਖਦੇ ਹਨ। ਕੱਛੇ ਦੇ ਸਥਾਨ ਤੇ ਕੇਵਲ ਕੋਪਿਨ (ਚਾਰ ਇੰਚ ਚੌੜਾ ਕਪੜਾ) ਬੰਨਦੇ ਹਨ ਅਤੇ ਸਰੀਰ ਤੇ ਲੰਬਾ ਕੁਰਤਾ ਜੋ ਗੋਡਿਆ ਤੋਂ ਵੀ ਨੀਚੇ ਤੱਕ ਲੰਬਾ ਹੰਦਾ ਹੈ, ਪਹਿਣ ਦੇ ਹਨ। ਇਸ ਬਾਹਰੀ ਦਿਖਾਵੇ ਦੇ ਸਥਾਨ ਤੇ ਆਪਣੇ ਗੁਰੂ ਨੂੰ ਸੰਮਾਨ ਦੇਵੋ। ਉਸ ਨੂੰ ਮਸਤਿਸ਼ਕ ਤੇ ਬਿਠਾਵੋ ਯਾਨਿ ਗੁਰੂ ਦਾ ਭਗਤ ਬਣ ਕੇ ਹਰੇਕ ਮਰਿਆਦਾ ਅਤੇ ਆਗਿਆ ਦਾ ਪਾਲਣ ਕਰਕੇ ਜਨਤਾ ਵਿੱਚ ਉਦਾਹਰਣ ਬਣੋ ਕਿ ਭਗਤ ਹੋਵੇ ਤਾ ਅਜਿਹਾ ਜਿਸ ਨਾਲ ਗੁਰੂ ਜੀ ਦੀ ਸ਼ਿੱਖਿਆ-ਦਿੱਖਿਆ ਦਾ ਪ੍ਰੀਣਾਮ ਦੂਰ ਤੋਂ ਦਿਖਾਈ ਦੇਵੇ ਜਿਵੇਂ ਮੱਥੇ ਤੇ ਤਿਲਕ ਦੂਰ ਤੋਂ ਦਿਖਾਈ ਦਿੰਦਾ ਹੈ ਜੋ ਭਗਤ ਦੀ ਪਹਿਚਾਣ ਹੈ। ਭਗਤ ਦੀ ਪਹਿਚਾਨਣ ਬਾਹਰੀ ਆਡੰਬਰ ਦੀ ਬਜਾਏ ਕਿਰਿਆ ਤੋਂ ਕਰਵਾਈ ਜਾਵੇ। ਸ਼ੁਭ ਕਰਮ ਕਰੋ, ਬੁਰਾਈ ਤੋਂ ਬਚੋ। ਸਵਾਸ ਦੇ ਜਾਪ ਦੀ ਮਾਲਾ ਸਵਾਸ-ਉਸਵਾਂਸ ਤੋਂ ਜਾਪ ਕਰੋ। ਸਿਰ ਤੇ ਵਦੇ ਵਾਲਾਂ ਦੀ ਜਟਾ ਦੇ ਸਥਾਨ ਤੇ ਸਤਿਗੁਰੂ ਦੁਆਰਾ ਦੱਸੀ ਭਗਤੀ ਦੀ ਯੁਕਤੀ ਨੂੰ ਦ੍ਰਿੜਤਾ ਨਾਲ ਅਪਣਾਓ। ਗੁਪਤ ਅੰਗ ਤੇ ਕੌਪਿਨ ਨਾਲ ਸਯੰਮ ਨਹੀਂ ਰਹਿੰਦਾ। ਸਯੰਮ ਰਹਿੰਦਾ ਹੈ ਜਤਿ ਭਾਵ ਅਪਣਾਉਣ ਤੋਂ, ਉਹ ਅਪਣਾਉ। ਯੁਵਾ ਇਸਤਰੀ ਨੂੰ ਦੇਖ ਕੇ ਮਨ ਵਿੱਚ ਦੋਸ਼ ਨਾ ਆਉਣ ਦੇਵੋ। ਸੱਚ ਵਚਨ ਬੋਲੋ। ਇਹ ਭਗਤ ਦਾ ਅਸਲੀ ਚੋਲਾ ਯਾਨਿ ਭਗਤ ਦਿਖਾਈ ਦੇਣ ਵਾਲਾ ਵਸਤਰ ਹੈ। ਸਤਿ ਗਿਆਨ ਨਾਲ ਪਤਾ ਲਗਦਾ ਹੈ ਇਹ ਸਤਿ ਭਗਤੀ ਕਰ ਰਿਹਾ ਹੈ ਜਾਂ ਆਪਣਾ ਜੀਵਨ ਗਲਤ ਸਾਧਨਾ ਵਿੱਚ ਨਸ਼ਟ ਕਰ ਰਿਹਾ ਹੈ।(1)

❖ ਸੰਸਾਰ ਦੇ ਵਿਅਕਤੀ ਦੇ ਵਿਯੰਗਾਂ ਜਾਂ ਲਾਜ (ਸ਼ਰਮ) ਦੇ ਕਾਰਨ ਭਗਤੀ ਵਿੱਚ ਰੁਕਾਵਟ ਨਾ ਆਉਣ ਦੇਵੋ। ਉਸ ਲੋਕ ਲਾਜ ਯਾਨਿ ਇਹ ਸ਼ਰਮ ਕਿ ਲੋਕ ਕੀ ਕਹਿਣਗੇ, ਮੈਂ ਸਤਿਸੰਗ ਵਿੱਚ ਜਾਦਾ ਹਾਂ, ਦੰਡਵਤ ਕਰਦਾ ਹਾਂ, ਪ੍ਰੰਪ੍ਰਾਗਤ ਭਗਤੀ ਤਿਆਗ ਦਿੱਤੀ ਹੈ। ਇਸ ਲੋਕ ਲਾਜ ਨੂੰ ਤਿਨਕੇ ਦੀ ਤਰ੍ਹਾਂ ਤੋੜ ਕੇ ਸੁੱਟ ਦੇਵੋ ਯਾਨਿ ਉਸਨੂੰ ਬਾਧਾ ਨ ਬਣਨ ਦੇਵੋ। ਕਨਕ ਯਾਨਿ ਸੋਨੇ ਅਤੇ ਕਾਮਿਨੀ ਯਾਨਿ ਸੁੰਦਰ ਯੁਵਤੀ ਨੂੰ ਦੇਖ ਕੇ ਆਪਣੀ ਨੀਅਤ ਵਿੱਚ ਦੋਸ਼ ਨ ਆਉਣ ਦੇਵੋ। ਉਸਨੂੰ ਜ਼ਹਿਰ ਦੇ ਬਰਾਬਰ ਸਮਝੋ। ਤਦ ਸਾਧਕ ਅਮਰ ਲੋਕ ਵਿੱਚ ਜਾ ਸਕੇਗਾ।(2)

❖ ਆਪਣੇ ਇਸ਼ਟਦੇਵ ਦੇ ਪ੍ਰਤਿ ਪਤਿਵਰਤਾ ਇਸ਼ਤਰੀ ਦੀ ਤਰ੍ਹਾਂ ਸਮਰਪਿਤ ਰਹੋ। ਜਿਵੇਂ ਪਤੀਵਰਤਾ ਇਸਤਰੀ ਆਪਣੇ ਪਤੀ ਤੋਂ ਇਲਾਵਾ ਹੋਰ ਕਿਸੇ ਪੁਰਸ਼ ਦੀ ਪਤੀ ਰੂਪ ਵਿੱਚ ਇੱਛਾ ਨਹੀਂ ਕਰਦੀ, ਚਾਹੇ ਕਿੰਨਾ ਹੀ ਸੋਹਣਾ ਅਤੇ ਧੰਨਵਾਨ ਹੋਵੇ। ਆਪਣੇ ਪ੍ਰਮਾਤਮਾ ਦੀ ਭਗਤੀ ਨੂੰ ਕਦੇ ਨ ਭੁਲੋ। ਲੋਕ ਦਿਖਾਵਾ ਨ ਕਰਕੇ ਹਿਰਦੈ ਤੋਂ ਮਨ-ਮਨ ਵਿੱਚ ਸਵਾਂਸ-ਉਸਵਾਂਸ ਨਾਲ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕਰਦਾ ਰਹੇ। (ਭਗਤ ਦਾ ਤਾਤਪਰ ਹੈ ਕਿ ਇਸਤਰੀ ਜਾਂ ਪੁਰਸ਼ ਕੋਈ ਵੀ ਹੋਵੇ) ਜਿਵੇਂ ਪਤੀਵਰਤਾ ਇਸਤਰੀ ਆਪਣੇ ਪੇਕੇ ਘਰ ਚਲੀ

ਜਾਂਦੀ ਹੈ ਤਾਂ ਉਹ ਪਰਿਵਾਰ ਨੂੰ ਪਤਾ ਲੱਗਣ ਨਹੀਂ ਦਿੰਦੀ ਕਿ ਉਹ ਆਪਣੇ ਪਤੀ ਨੂੰ ਯਾਦ ਕਰਦੀ ਹੈ। ਇਸ ਤਰ੍ਹਾਂ ਸਾਧਕ ਆਪਣਾ ਧਿਆਨ ਪ੍ਰਭੂ ਚਿੰਤਨ ਵਿੱਚ ਲਗਾਵੇ।(3)

❖ ਪੂਰਨ ਗੁਰੂ ਤੋਂ ਸਤਿਭਗਤੀ ਪ੍ਰਾਪਤ ਕਰਨ ਤੋਂ ਬਾਅਦ ਕੋਈ ਭਗਤ ਦੀ ਨਿੰਦਾ ਕਰਦਾ ਹੈ ਤਾਂ ਬੁਰਾ ਨ ਮੰਨੇ। ਜੇਕਰ ਕੋਈ ਪ੍ਰਸ਼ੰਸਾ ਕਰਦਾ ਹੈ ਤਾਂ ਪ੍ਰਭਾਵਿਤ ਨ ਹੋਵੇ। ਸਤਿ ਭਗਤੀ ਸ਼ਾਸਤਰ ਅਨੁਸਾਰ ਵਿਧੀ ਵਿਧਾਨ ਨਾਲ ਕਰਦੇ ਹਨ ਤਾਂ ਸਾਧਕ ਨੂੰ ਕੁਝ ਸਿੱਧੀਆਂ ਪ੍ਰਾਪਤ ਹੋ ਜਾਦੀਆਂ ਹਨ। ਜੋ ਮੋਖਸ਼ ਵਿੱਚ ਸਹਾਇਕ ਨਹੀਂ ਹੁੰਦੀਆਂ। ਉਹ ਸੰਖਿਆ ਵਿਚ ਅੱਠ ਹਨ। ਉਨ੍ਹਾਂ ਦੇ ਦੁਆਰਾ ਸਾਧਕ ਕਿਸੇ ਨੂੰ ਹਾਨੀ ਕਿਸੇ ਨੂੰ ਲਾਭ ਦੇ ਕੇ ਆਪਣੀ ਭਗਤੀ ਨਸ਼ਟ ਕਰਦਾ ਹੈ। ਉਹ ਚਮਤਕਾਰ ਦਿਖਾ ਕੇ ਪ੍ਰਸਿੱਧ ਤਾਂ ਹੋ ਜਾਦਾ ਹੈ ਪਰੰਤੂ ਉਸਦਾ ਭਵਿੱਖ ਨਰਕ ਬਣ ਜਾਦਾਂ ਹੈ। ਪਸੂ-ਪੰਛੀਆ ਦੀਆਂ ਯੂਨੀਆ ਨੂੰ ਪ੍ਰਾਪਤ ਕਰਦਾ ਹੈ। ਇਸਲਈ ਮੋਖਸ਼ ਪ੍ਰਾਪਤੀ ਦੀ ਇੱਛਾ ਕਰਦੇ ਹੋਏ ਸਾਧਕ ਇਨ੍ਹਾਂ ਅਸ਼ਟ ਸਿੱਧੀਆਂ ਵਾਲੀ ਫੋਕਟ ਪ੍ਰਭੂਤਾ ਵਿੱਚ ਨਾ ਅਟਕੇ। ਇਨ੍ਹਾਂ ਨੂੰ ਤਿਆਗ ਕੇ ਮੋਖਸ਼ ਪ੍ਰਾਪਤੀ ਦੇ ਉਦੇਸ਼ ਨਾਲ ਇਨ੍ਹਾਂ ਤੋਂ ਅਗੇ ਦੀ ਆਸ਼ਾ ਕਰੇ, ਅਗੇ ਨੂੰ ਵਧੇ।(4)

❖ ਇਸ ਪ੍ਰਿਥਵੀ ਲੋਕ ਦੇ ਧੰਨ-ਵੈਭਵ, ਰਾਜ, ਸੰਪਤੀ ਦੀ ਅਨੇਕਾਂ ਇਛਾਵਾਂ ਰੂਪੀ ਨਦੀ ਨੂੰ ਰੋਕੇ। ਆਢਾ ਬੰਦ ਲਗਾਉਣਾ ਯਾਨਿ ਦ੍ਰਿੜ ਨਿਸ਼ਚੈ ਰੂਪੀ ਮਜਬੂਤ ਬੰਨ੍ਹ ਲਗਾਵੇ। ਸੰਸਾਰ ਰੂਪੀ ਖਾਰੇ ਯਾਨਿ ਦੁੱਖਾ ਨਾਲ ਭਰੇ ਸਮੁੰਦਰ ਵਿੱਚ ਫਿਰ ਜੰਨਮ ਨਾ ਲਵੇ।(5)

❖ ਜਿਸ ਇਸ਼ਟ ਦੀ ਭਗਤੀ ਗੁਰੂ ਦੱਸਦਾ ਹੈ, ਉਹ ਗੁਰੂ ਆਪਣੇ ਅਨੁਆਈਆਂ ਨੂੰ ਉਸ ਇਸ਼ਟ ਦੇ ਧਾਮ ਵਿੱਚ ਜੋ ਆਕਾਸ਼ ਵਿੱਚ ਹੈ, ਪਹੁੰਚਾਉਣ ਵਿੱਚ ਪੂਰਾ ਸਹਿਯੋਗ ਕਰਦਾ ਹੈ। ਨਿਤਾਨੰਦ ਜੀ ਦੇ ਗੁਰੂ ਜੀ ਸ੍ਰੀ ਗੁਮਾਨੀ ਦਾਸ ਜੀ ਸ੍ਰੀ ਵਿਸ਼ਣੂ ਜੀ ਦੇ ਭਗਤ ਸਨ। ਨਿਤਾਨੰਦ ਜੀ ਨੇ ਉਸੇ ਦੀ ਪ੍ਰਾਪਤੀ ਦੀ ਮਹਿਮਾ ਦੱਸੀ ਹੈ ਅਤੇ ਕਿਹਾ ਹੈ ਕਿ ਆਪਣੀ ਸਾਧਨਾ ਦੀ ਸ਼ਕਤੀ ਨੂੰ ਸੁਰੱਖਿਅਤ ਰੱਖਣ ਨਾਲ ਸੂਖਸ਼ਮ ਸਰੀਰ ਜੋ ਸਥੂਲ ਸਰੀਰ ਦੇ ਅੰਦਰ ਹੈ, ਉਹ ਭਗਤੀ ਦੀ ਸ਼ਕਤੀ ਨਾਲ ਤੇਜੋਮਈ ਹੋ ਜਾਂਦਾ ਹੈ। ਜੇਕਰ ਭਗਤੀ ਨਹੀਂ ਕਰਦਾ ਤਾਂ ਉਹ ਸਰੀਰ ਮਿੱਟੀ ਦੇ ਸਮਾਨ ਸੀ। ਇਸ ਸ਼ਬਦ ਤੋਂ ਇਹ ਪ੍ਰਮਾਣਿਤ ਹੁੰਦਾ ਹੈ ਕਿ ਜਿਵੇਂ ਖਿਡਾਰੀ ਜ਼ਿਲ੍ਹਾ ਸੱਤ੍ਰਰ ਤੇ ਖੇਡਦਾ ਹੈ ਤਾਂ ਖੇਡ ਦੇ ਨਿਯਮ ਉਹੀ ਹੁੰਦੇ ਹਨ ਜੋ ਅੰਤਰਰਾਸ਼ਟਰੀ ਸੱਤ੍ਰਰ ਤੇ ਖੇਲ੍ਹਣ ਵਾਲੇ ਖੇਲ੍ਹ ਦੇ ਹੁੰਦੇ ਹਨ। ਨਿਤਾਨੰਦ ਜੀ ਤਾਂ ਰਾਜ ਸੱਤ੍ਰਰ ਤੇ ਖੇਡ ਖੇਡਿਆ ਕਰਦੇ ਸਨ। ਉਸ ਨੂੰ ਸਫਲ ਕੀਤਾ। ਅਸੀਂ ਪ੍ਰਮਾਤਮਾ ਕਬੀਰ ਜੀ ਨੂੰ ਇਸ਼ਟ ਮੰਨ ਕੇ ਭਗਤੀ ਕਰਦੇ ਹਾਂ, ਨਿਯਮ ਉਹੀ ਹਨ। ਅਸੀਂ ਅੰਤਰ ਰਾਸ਼ਟਰੀ ਸਤ੍ਰਰ ਦੇ ਖਿਡਾਰੀ ਹਾਂ।(6)

ਸੰਤ ਨਿੱਤਿਆਨੰਦ ਜੀ ਨੇ ਆਪਣੇ ਜੀਵਨ ਦੇ ਅੰਤਿਮ ਦਿਨ ਜਟੈਲਾ ਤਲਾਬ ਉੱਤੇ ਭਗਤੀ ਕਰਕੇ ਬਤੀਤ ਕੀਤੇ। ਜਟੈਲਾ ਤਾਲਾਬ ਭਿਵਾਨੀ ਜ਼ਿਲ੍ਹੇ ਦੀ ਤਿਹਸੀਲ ਦਾਦਰੀ ਵਿੱਚ ਕੋਈ ਪਿੰਡ ਦੀ ਸੀਮਾ ਉੱਤੇ ਬਣਿਆ ਹੈ। (ਪਿੰਡ-ਮਾਜਰਾ, ਬਿਗੋਵਾ, ਬਾਸ ਆਦਿ-2 ਦੀ ਸੀਮਾ ਉੱਤੇ ਹੈ।) ਸੰਤ ਨਿਤਿਆਨੰਦ ਜੀ ਸ੍ਰੀ ਵਿਸ਼ਣੂ (ਸ੍ਰੀ ਕ੍ਰਿਸ਼ਣ) ਜੀ ਦੀ ਭਗਤੀ ਕਰਦੇ ਸਨ। ਉਨ੍ਹਾਂ ਦੇ ਗੁਰੂ ਸ੍ਰੀ ਗੁਮਾਨੀ ਦਾਸ ਜੀ ਦਿੱਲੀ ਦੇ ਸੰਤ ਸ੍ਰੀ ਚਰਣ ਦਾਸ ਵੈਸ਼ਣਵ ਦੇ ਸ਼ਿਸ਼ ਸਨ। ਪਾਠਕਜਨ ਪੜ੍ਹੋ ਸ੍ਰਿਸ਼ਟੀ ਰਚਨਾ ਇਸੀ ਪੁਸਤਕ ਦੇ ਪ੍ਰਸ਼ਠ 254 ਉੱਤੇ। ਆਪ ਜੀ ਨੂੰ ਗਿਆਨ ਹੋਏਗਾ ਕਿ ਸੰਤ ਨਿਤਿਆਨੰਦ ਜੀ ਨੂੰ ਕਿਸ ਸ਼੍ਰੈਣੀ ਦਾ ਮੋਖਸ਼ ਹੋਇਆ ਹੈ। ਸੰਤ ਗਰੀਬਦਾਸ ਜੀ ਨੂੰ ਪ੍ਰਮਾਤਮਾ ਕਬੀਰ ਜੀ ਮਿਲੇ। ਉਨ੍ਹਾਂ ਨੇ ਸੰਤ ਗਰੀਬਦਾਸ ਜੀ ਨੂੰ ਦੱਸਿਆ ਕਿ ਸੰਤ-ਭਗਤ ਕਿਸੇ ਵੀ ਸਤਰ ਦੀ ਭਗਤੀ ਕਰ ਰਿਹਾ ਹੈ, ਉਹ ਆਦਰਣੀਏਂ ਹੈ। ਪ੍ਰੰਤੂ ਜਦ ਤੱਕ ਸਤਿਗੁਰੂ (ਪੂਰਣ ਗੁਰੂ) ਨਹੀਂ ਮਿਲੇਗਾ ਜੋ ਦੋ ਅੱਖਰ ਦਾ ਸੱਚਾ ਨਾਮ ਦੀਖਿਆ ਵਿੱਚ ਨਹੀਂ ਦਿੰਦਾ ਹੈ, ਤਦ ਤੱਕ ਨਾ ਤਾਂ ਉਸ ਗੁਰੂ ਦੀ ਮੁਕਤੀ ਹੈ ਅਤੇ ਨਾ ਸ਼ਿਸ਼ ਦੀ।

ਗਰੀਬ, ਸਾਧ ਸਭ ਨੇਕ ਹੈਂ, ਆਪ ਆਪਣੀ ਠੌਰ।

ਜੋ ਨਿਜ ਧਾਮ ਪਹੁੰਚਾਵਹੀਂ, ਸੋ ਸਾਧੂ ਕੋਈ ਔਰ॥
ਗਰੀਬ, ਸਾਧ ਹਮਾਰੇ ਸਗੇ ਹੈਂ, ਨਾ ਕਾਹੂ ਕੋ ਦੋਸ਼।
ਜੋ ਸਾਰਨਾਮ ਬਤਾਵਹੀਂ, ਸੋ ਸਾਧੂ ਸਿਰ ਪੋਸ਼॥

**ਸ਼ਬਦਅਰਥ:**-ਸੰਤ ਗਰੀਬਦਾਸ ਜੀ ਨੇ ਕਿਹਾ ਹੈ ਕਿ ਜੋ ਪ੍ਰਮਾਤਮਾ ਦਾ ਸੱਚਾ ਮਾਰਗ ਦੱਸਦੇ ਹਨ, ਉਹ ਸੰਤ ਚੰਗੀਆਂ ਆਤਮਾਵਾਂ ਹਨ। ਉਨ੍ਹਾਂ ਦਾ ਉਦੇਸ਼ ਗਲਤ ਨਹੀਂ ਹੈ। ਜੋ ਜਿੱਥੇ ਤੱਕ ਦਾ ਗਿਆਨ ਰੱਖਦਾ ਹੈ, ਉਹ ਉਸ ਥਾਂ ਤੱਕ ਠੀਕ ਹੈ ਯਾਨਿ ਜਿਵੇਂ ਕੋਈ ਵਿਸ਼ਨੂ ਦੀ ਸਾਧਨਾ ਦੱਸਦਾ ਹੈ, ਕੋਈ ਸ਼ਿਵ ਦੀ ਅਤੇ ਕੋਈ ਬ੍ਰਹਮਾ ਦੀ ਸਾਧਨਾ ਵੇਦਾਂ ਅਨੁਸਾਰ ਕਰਦਾ ਅਤੇ ਕਰਵਾਉਂਦਾ ਹੈ। ਉਹ ਉਸ ਸਥਿਤੀ ਤੱਕ ਤਾਂ ਠੀਕ ਹੈ, ਪ੍ਰੰਤੂ ਉਸ ਸਾਧਨਾ ਤੋਂ ਨਿੱਜ ਧਾਮ ਯਾਨਿ ਸਨਾਤਨ ਪਰਮ ਧਾਮ (ਸਤਿਲੋਕ) ਪ੍ਰਾਪਤ ਨਹੀਂ ਹੋ ਸਕਦਾ। ਜੋ ਸੰਤ ਸਤਿਲੋਕ ਪ੍ਰਾਪਤੀ ਦਾ ਮਾਰਗਦਰਸ਼ਨ ਕਰਦੇ ਹਨ, ਉਹ ਸੰਤ ਉਪਰਲੇ ਸੰਤਾਂ ਤੋਂ ਭਿੰਨ ਹਨ।

ਜੋ ਸੰਤ ਪ੍ਰਮਾਤਮਾ ਦੇ ਲਈ ਪ੍ਰਯਤਨਸ਼ੀਲ ਹਨ, ਉਹ ਸਭ ਸੰਤ ਸਾਡੇ ਸਗੇ ਯਾਨਿ ਰਿਸ਼ਤੇਦਾਰ ਹਨ। ਸਾਡੇ ਖਾਸ਼ ਸਾਥੀ ਹਨ। ਇਨਾਂ ਨੂੰ ਅਸੀ ਦੋਸ਼ ਨਹੀਂ ਦਿੰਦੇ ਕਿਉਂਕਿ ਇਨ੍ਹਾਂ ਨੂੰ ਪੂਰਨ ਮੋਖਸ਼ ਮੰਤਰ ਸਾਰਨਾਮ ਦਾ ਗਿਆਨ ਨਹੀਂ ਹੈ। ਇਨ੍ਹਾਂ ਸੰਤਾਂ ਦਾ ਸ਼ਿਸ਼ ਬਣਨ ਨਾਲ ਜੀਵ ਦਾ ਪੂਰਨ ਮੋਖਸ਼ ਨਹੀਂ ਹੁੰਦਾ, ਜੰਨਮ-ਮਰਨ ਬਣਿਆ ਰਹਿੰਦਾ ਹੈ। ਜੋ ਸੰਤ ਸਾਰਨਾਮ ਦੀ ਦਿੱਖਿਆ ਦਿੰਦੇ ਹਨ, ਉਹ ਸਾਡੇ ਸਿਰ ਦੇ ਤਾਜ ਹਨ। ਉਹ ਸਿਰ-ਮੱਥੇ ਉੱਪਰ ਰੱਖਣ ਯੋਗ ਹਨ ਅਰਥਾਤ ਵਿਸ਼ੇਸ ਆਦਰਣੀਏ ਹਨ ।

ਸ੍ਰੀ ਵਿਸ਼ਨੂ ਜੀ ਦਾ ਖੁਦ ਜੰਨਮ-ਮਰਨ ਰਹਿੰਦਾ ਹੈ ਤਾਂ ਉਪਾਸਕ ਨੂੰ ਉਹ ਮੋਖਸ਼ ਨਹੀਂ ਮਿਲ ਸਕਦਾ ਜੋ ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ ਕਿ "ਤੱਤਵਦਰਸ਼ੀ ਸੰਤ ਤੋਂ ਤੱਤਵਗਿਆਨ ਪ੍ਰਾਪਤੀ ਦੇ ਪਿੱਛੋਂ ਪ੍ਰਮੇਸ਼ਵਰ ਦੇ ਉਸ ਪਰਮਪਦ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਦੇ ਪਿੱਛੋਂ ਸਾਧਕ ਫਿਰ ਵਾਪਸ ਸੰਸਾਰ ਵਿੱਚ ਕਦੀ ਨਹੀਂ ਆਉਂਦਾ।" ਕੇਵਲ ਉਸ ਪ੍ਰਮੇਸ਼ਵਰ ਦੀ ਭਗਤੀ ਕਰੋ ਜਿਸਨੇ ਸੰਸਾਰ ਰੂਪੀ ਬ੍ਰਿਖ ਦੀ ਰਚਨਾ ਕੀਤੀ ਹੈ। ਸੰਸਾਰ ਦਾ ਵਿਸਥਾਰ ਜਿੰਨ੍ਹਾਂ ਤੋਂ ਹੋਇਆ ਹੈ।

ਹਿੰਦੂ ਸਮਾਜ ਦੇ ਗੁਰੂ ਜਨ ਕਹਿੰਦੇ ਹਨ ਕਿ ਗੀਤਾ ਜੀ ਦਾ ਗਿਆਨ ਸ੍ਰੀ ਕ੍ਰਿਸ਼ਣ ਜੀ ਨੇ ਅਰਜੁਨ ਨੂੰ ਸੁਣਾਇਆ। ਸ੍ਰੀ ਕ੍ਰਿਸ਼ਨ ਜੀ ਸ੍ਰੀ ਵਿਸ਼ਨੂ ਜੀ ਦਾ ਅਵਤਾਰ ਜਾਣੀ ਵਿਸ਼ਨੂ ਜੀ ਮੰਨੇ ਜਾਂਦੇ ਹਨ। ਸ੍ਰੀਮਦਭਗਵਤ ਗੀਤਾ ਜੀ ਅਧਿਆਏ 4 ਸਲੋਕ 5 ਵਿੱਚ ਗੀਤਾ ਬੋਲਣ ਵਾਲੇ ਨੇ ਕਿਹਾ ਹੈ ਕਿ ਹੇ ਅਰਜੁਨ! ਤੇਰੇ ਅਤੇ ਮੇਰੇ ਬੁਹਤ ਜੰਨਮ ਹੋ ਚੁੱਕੇ ਹਨ, ਤੂੰ ਨਹੀਂ ਜਾਣਦਾ ਮੈਂ ਜਾਣਦਾ ਹਾਂ। (ਇਸ ਤੋਂ ਸਪੱਸ਼ਟ ਹੈ ਕਿ ਸ੍ਰੀ ਵਿਸ਼ਨੂ ਜੀ ਨਾਸ਼ਵਾਨ ਹਨ, ਜੰਨਮ-ਮ੍ਰਿਤੂ ਹੁੰਦਾ ਰਹਿੰਦਾ ਹੈ।) ਸ੍ਰੀ ਦੇਵੀਪੁਰਾਣ ਦੇ ਤੀਸਰੇ ਸਕੰਦ ਵਿੱਚ ਖੁਦ ਵਿਸ਼ਨੂ ਜੀ ਨੇ ਕਿਹਾ ਹੈ ਕਿ ਮੈਂ (ਵਿਸ਼ਨੂ) ਤੇ ਤਿਰੋਭਾਵ (ਮ੍ਰਿਤੂ) ਹੋਇਆ ਕਰਦਾ ਹੈ। {ਇਸ ਤੋਂ ਵੀ ਸ਼ਪੱਸ਼ਟ ਹੈ ਕਿ ਸ੍ਰੀ ਵਿਸ਼ਨੂ ਜੀ ਅਵਿਨਾਸੀ ਨਹੀਂ ਹਨ। ਗੀਤਾ ਅਧਿਆਏ 2 ਸਲੋਕ 17, ਗੀਤਾ ਅਧਿਆਏ 15 ਸਲੋਕ 17 ਵਿੱਚ ਅਵਿਨਾਸ਼ੀ ਪ੍ਰਮਾਤਮਾ ਤਾਂ ਗੀਤਾ ਗਿਆਨਦਾਤਾ ਤੋਂ ਵੀ ਹੋਰ ਕਿਹਾ ਹੈ। ਫਿਰ ਗੀਤਾ ਅਧਿਆਏ 18 ਸਲੋਕ 62 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਕਿ "ਹੇ ਭਾਰਤ! ਸਰਵਭਾਵ ਨਾਲ ਤੂੰ ਉਸ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾ। ਉਸ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਹੀ ਤੂੰ ਪਰਮਸ਼ਾਂਤੀ ਨੂੰ ਤੇ ਸਨਾਤਨ ਪਰਮ ਧਾਮ ਨੂੰ ਪ੍ਰਾਪਤ ਹੋਏਂਗਾ।}

ਇਨ੍ਹਾਂ ਪ੍ਰਮਾਣਾਂ ਨਾਲ ਸਿਹਜੇ ਹੀ ਪਤਾ ਚਲਦਾ ਹੈ ਕਿ ਸ੍ਰੀ ਨਿੱਤਿਆਨੰਦ ਜੀ ਨੂੰ ਗੀਤਾ ਵਿੱਚ ਵਰਣਤ ਪੂਰਣ ਮੋਖਸ਼ ਪ੍ਰਾਪਤ ਨਹੀਂ ਹੋਇਆ। ਕਬੀਰ ਜੀ ਨੇ ਕਿਹਾ ਹੈ ਕਿ :-

ਜੋ ਜਾਕਿ ਸ਼ਰਣਾ ਬਸੈ, ਤਾਕੋ ਤਾਕੀ ਲਾਜ। ਜਲ ਸੌਂਹੀ ਮਛਲੀ ਚੜ੍ਹੇ, ਬਹ ਜਾਤੇ ਗਜਰਾਜ॥

ਭਾਵਅਰਥ :- ਜੋ ਭਗਤ ਜਿਸ ਵੀ ਦੇਵੀ-ਦੇਵ ਦੀ ਭਗਤੀ ਕਰਤਾ ਹੈ, ਉਹ ਇਸ਼ਟ ਅਪਣੇ ਭਗਤ ਨੂੰ ਰਾਹਤ ਜ਼ਰੂਰ ਦਿੰਦਾ ਹੈ ਜੋ ਆਮ ਵਿਅਕਤੀ ਦੇ ਲਈ ਅਣਹੋਣੀ ਦੇ ਸਮਾਨ ਹੁੰਦੀ ਹੈ। ਉਦਾਹਰਣ ਦੇ ਲਈ ਜੇਕਰ ਕਿਸੇ ਵਿਅਕਤੀ ਨੇ ਥਾਣੇਦਾਰ ਦੀ ਸੇਵਾ ਕਰ ਰੱਖੀ ਹੈ ਜਾਣੀ ਮਿੱਤਰਤਾ ਕਰ ਰੱਖੀ ਹੈ ਤਾਂ ਥਾਣੇਦਾਰ ਆਪਣੇ ਮਿੱਤਰ ਨੂੰ ਥਾਣੇ ਵਿੱਚ ਆਉਣ ਤੇ ਕੁਰਸੀ ਉੱਤੇ ਬੈਠਦਾ ਹੈ। ਚਾਹ-ਭੋਜਨ ਖਿਲਾਉਂਦਾ-ਪਿਲਾਉਂਦਾ ਹੈ ਜੋ ਆਮ ਵਿਅਕਤੀ ਦੇ ਲਈ ਸੰਭਵ ਨਹੀਂ ਹੈ। ਇਹ ਆਮ ਵਿਅਕਤੀ ਦੇ ਲਈ ਅਣਹੋਣੀ ਨਾਲ ਘੱਟ ਨਹੀਂ ਹੈ। ਜੇਕਰ ਕਿਸੇ ਨੇ ਪੁਲਿਸ ਅਧੀਅਕ (S.P.) ਨਾਲ ਪਹਿਚਾਣ ਬਣਾ ਰੱਖੀ ਹੈ ਤਾਂ ਉਸਨੂੰ ਅਤੇ ਜਿਆਦਾ ਲਾਭ ਹੁੰਦਾ ਹੈ। ਇਸ ਪ੍ਰਕਾਰ ਆਪਾਂ ਉੱਪਰ ਚੱਲੀਏ ਤਾਂ ਪ੍ਰਾਂਤ ਵਿੱਚ ਜੇਕਰ ਮੁੱਖਮੰਤਰੀ ਜੀ ਨਾਲ ਪਹਿਚਾਣ ਹੈ ਤਾਂ ਉਸਨੂੰ ਜੋ ਲਾਭ ਹੋਏਗਾ, ਉਹ ਨੀਚੇ ਵਾਲਿਆਂ ਦੀ ਤੁਲਣਾ ਵਿੱਚ ਅਣਹੋਣੀ ਹੋਏਗੀ। ਇਸੀ ਪ੍ਰਕਾਰ ਜੇਕਰ ਦੇਸ਼ ਦੇ ਪ੍ਰਧਾਨਮੰਤਰੀ ਜੀ ਨਾਲ ਮੇਲ ਹੋ ਜਾਏ ਤਾਂ ਲਾਭ ਦਾ ਵਾਰ-ਪਾਰ ਨਹੀਂ।

ਲੇਖਕ ਇਹ ਕਹਿਣਾ ਚਾਹੁੰਦਾ ਹੈ ਕਿ ਜੇਕਰ ਕੋਈ ਦੇਵੀ-ਦੇਵਤਿਆਂ ਦੀ ਭਗਤੀ ਕਰਦਾ ਹੈ ਤਾਂ ਲਾਭ ਤਾਂ ਉਨ੍ਹਾਂ ਨੂੰ ਵੀ ਮਿਲਦਾ ਹੈ, ਪ੍ਰੰਤੂ ਜੋ ਲਾਭ ਪੂਰਣ ਪ੍ਰਮਾਤਮਾ ਦੀ ਭਗਤੀ ਤੋਂ ਸਰਵ ਲਾਭ ਹੁੰਦਾ ਹੈ। ਜੇਕਰ ਪ੍ਰਧਾਨਮੰਤਰੀ ਦਾ ਵਿਅਕਤੀ ਹੈ ਤਾਂ ਉਸਦੇ ਨਾਲ ਦੇਸ਼ ਦੇ ਸਾਰੇ ਮੁੱਖਮੰਤਰੀ, ਮੰਤਰੀ ਤੇ ਹੋਰ ਅਧਿਕਾਰੀ-ਕਰਮਚਾਰੀ ਹੋ ਜਾਂਦੇ ਹਨ। ਸਭ ਉਸਦਾ ਸਹਿਯੋਗ ਕਰਦੇ ਹਨ। ਵਿਰੋਧ ਦਾ ਸਥਾਨ ਨਹੀਂ ਰਹਿੰਦਾ। ਇਸੀ ਪ੍ਰਕਾਰ ਪੂਰਣ ਪ੍ਰਮਾਤਮਾ ਦੀ ਭਗਤੀ ਕਰਨ ਵਾਲੇ ਭਗਤ ਦੇ ਨਾਲ ਵਿਸ਼ਵ ਦੇ ਸਭ ਦੇਵੀ-ਦੇਵਤਾ ਹੋ ਜਾਂਦੇ ਹਨ। ਉਹ ਉਸਦੀ ਹਰ ਸੰਭਵ ਸਹਾਇਤਾ ਕਰਦੇ ਹਨ, ਬਾਧਾ ਨਹੀਂ ਕਰਦੇ। ਜੇਕਰ ਕੋਈ ਭੂਤ-ਪਿੱਤਰ, ਪ੍ਰੇਤ, ਭੈਰਵ, ਬੇਤਾਲ ਪੂਰਣ ਪ੍ਰਮਾਤਮਾ ਦੇ ਭਗਤ ਨੂੰ ਹਾਨੀ ਕਰਨ ਦੀ ਸੋਚਦਾ ਵੀ ਹੈ ਤਾਂ ਦੇਵੀ-ਦੇਵਤਾ ਹੀ ਉਨ੍ਹਾਂ ਨੂੰ ਦੂਰ ਕਰ ਦਿੰਦੇ ਹਨ ਅਤੇ ਦੱਸਦੇ ਹਨ ਕਿ ਤੈਨੂੰ ਪਤਾ ਹੈ ਇਹ ਕਿਸਦੀ ਸ਼ਰਣ ਵਿੱਚ ਹੈ। ਫਿਰ ਉਹ ਸ਼ੈਤਾਨ ਸ਼ਕਤੀਆਂ ਭੈਅ ਮੰਨਕੇ ਕੋਈ ਹਾਨੀ ਕਰਨ ਦੀ ਹਿੰਮਤ ਨਹੀਂ ਕਰਦੇ। ਜੇਕਰ ਗਲਤੀ ਨਾਲ ਕਿਸ ਭੂਤ-ਪ੍ਰੇਤ ਨੇ ਕੁਝ ਛੇੜਛਾੜ ਪ੍ਰਮੇਸ਼ਵਰ ਦੇ ਭਗਤ ਨਾਲ ਕਰ ਦਿੱਤੀ ਤਾਂ ਉਸਨੂੰ ਪ੍ਰਮੇਸ਼ਵਰ ਦੇ ਗਣ ਪਕੜਕੇ ਲੈ ਜਾਂਦੇ ਹਨ ਅਤੇ ਪਿਟਾਈ ਕਰਕੇ ਸਲਾਖਾਂ ਦੇ ਅੰਦਰ ਬੰਦ ਕਰ ਦਿੰਦੇ ਹਨ। ਪ੍ਰਮਾਤਮਾ ਕਬੀਰ ਜੀ ਨੇ ਕਿਹਾ ਹੈ ਕਿ :-

ਏਕੇ ਸਾਧੈ ਸਭ ਸਾਧੈ, ਸਭ ਸਾਧੈਂ ਸਭ ਜਾਏ। ਮਾਲੀ ਸੀਂਚੈ ਮੂਲ ਕੋ, ਫੂਲੈ-ਫੂਲੈ ਅਧਾਏ॥

ਸ਼ਬਦਅਰਥ:-ਅੰਬ ਜਾਂ ਹੋਰ ਬ੍ਰਿਖ ਦੇ ਪੌਦੇ ਦੀ ਜੜ੍ਹ ਨੂੰ ਜ਼ਮੀਨ ਵਿੱਚ ਖੱਡਾ ਬਣਾਕੇ ਰੋਪਦੇ ਹਨ। ਜੜ੍ਹ ਦੀ ਸਿੰਚਾਈ ਕਰਦੇ ਹਨ। ਇੱਕ ਜੜ੍ਹ ਨੂੰ ਸਾਧਨੇ ਯਾਨਿ ਪੂਜਾ ਕਰਨ ਨਾਲ ਪੌਦੇ ਦੇ ਸਾਰੇ ਅੰਗ ਵਿਕਸਿਤ ਹੁੰਦੇ ਹਨ। ਪੌਦਾ ਚੰਗੀ ਤਰਾ ਫੱਲਦਾ-ਫੁੱਲਦਾ ਹੈ, ਪੌਦਾ ਰੁੱਖ ਬਣ ਕੇ ਛਾਇਆ, ਲਕੜੀ ਅਤੇ ਫਲ ਦਿੰਦਾ ਹੈ। ਜੇਕਰ ਉਸ ਪੌਦੇ ਦੀ ਸ਼ਾਖਾਵਾਂ ਨੂੰ ਜ਼ਮੀਨ ਵਿੱਚ ਖੱਡੇ ਵਿੱਚ ਰੋਪਕੇ ਸਭ ਸ਼ਾਖਾਵਾਂ ਦੀ ਸਿੰਚਾਈ ਕਰਾਂਗੇ ਅਤੇ ਮੂਲ ਦੀ ਸਿੰਚਾਈ ਨਹੀਂ ਕਰਾਂਗੇ ਤਾ ਸਭ ਕੁਝ ਨਸ਼ਟ ਹੋ ਜਾਵੇਗਾ। ਮਾਲੀ ਯਾਨਿ ਪੌਦਾ ਰੋਪਣ ਦਾ ਜਾਣਕਾਰ ਜਿਸ ਨੂੰ ਮਾਲੀ ਕਹਿੰਦੇ ਹਨ, ਉਹ ਮੂਲ ਦੀ ਤਰਫੋਂ ਪੌਦੇ ਨੂੰ ਜਮੀਨ ਵਿੱਚ ਲਗਾਉਂਦਾ ਹੈ, ਮੂਲ ਦੀ ) ਸੰਚਾਈ ਕਰਦਾ ਹੈ। ਲਾਭ ਲੈਂਦਾ ਹੈ । ਇਸ ਤਰ੍ਹਾਂ ਤੱਤਵਦਰਸ਼ੀ ਸੰਤ ਸੰਸਾਰ ਰੂਪੀ ਪੌਦੇ ਦੀ ਮੂਲ ਯਾਨਿ ਪਰਮ ਅੱਕਸ਼ਰ ਬ੍ਰਹਮ ਨੂੰ ਇਸ਼ਟ ਮੰਨ ਕੇ ਪੂਜਾ ਕਰਦਾ ਅਤੇ ਕਰਵਾਉਂਦਾ ਹੈ। ਉਹ ਉਸ ਇੱਕ ਦੀ ਪੂਜਾ ਕਰਕੇ ਸਾਰੇ ਦੇਵਤਿਆਂ ਨੂੰ ਸਾਧ ਲੈਂਦਾ ਹੈ। ਸਾਰੇ ਦੇਵਤਾ ਉਸੀ ਸਤਿ ਪੁਰਸ਼ ਦੀ ਆਗਿਆ ਵਿੱਚ ਚਲਦੇ ਹਨ। ਸਾਧਕ ਦਾ ਕਾਰਜ ਸਿੱਧ ਕਰਦੇ ਹਨ। ਜੇਕਰ ਸਾਰੇ ਦੇਵਤਿਆ ਦੀ ਸੇਵਾ ਕਰਾਂਗੇ ਤਾ ਸਤਿ ਪੁਰਸ਼ ਰੁਸ਼ਟ ਹੋ ਜਾਵੇਗਾ। ਉਸਦੀ ਆਗਿਆ ਦੇ ਬਿਨਾਂ ਦੇਵਤਾ ਕੁਝ ਨਹੀਂ ਕਰ ਸਕਦੇ ਯਾਨਿ ਸਾਧਕ ਦੀ ਸਾਧਨਾ ਸ਼ਾਸਤਰ ਦੇ ਵਿਰੁੱਧ ਹੋਣ ਦੇ ਕਾਰਨ ਕੁਝ ਲਾਭ ਨਹੀਂ ਮਿਲਦਾ।

ਇਸਲਈ ਪੂਰਣ ਪ੍ਰਮਾਤਮਾ ਦੀ ਭਗਤੀ ਕਰੋ। ਵਰਤਮਾਨ ਵਿੱਚ ਮੇਰੇ (ਰਾਮਪਾਲ ਦਾਸ) ਦੇ ਇਲਾਵਾ ਵਿਸ਼ਵ ਵਿੱਚ ਕਿਸੀ ਨੂੰ ਸਤਿ ਗਿਆਨ ਨਹੀਂ ਹੈ। ਆਪ ਆਉ ਦੀਖਿਆ ਲੈਕੇ ਆਪਣਾ ਤੇ ਪਰਿਵਾਰ ਦਾ ਕਲਿਆਣ ਕਰਾਵਓ।

# "ਮਨੀਰਾਮ ਕਥਾ ਵਾਚਕ ਪੰਡਤ ਦੀ ਕਰਨੀ"

ਮਨੀਰਾਮ ਨਾਮ ਦਾ ਕਥਾਵਾਚਕ ਪੰਡਤ ਪ੍ਰਸਿੱਧ ਸੀ। ਹਰਿਆਣਾ ਦੇ ਇੱਕ ਪਿੰਡ ਵਿੱਚ ਰਾਮਾਇਣ ਦੀ ਕਥਾ ਦਾ ਅਯੋਜਨ ਕੀਤਾ। ਰਾਮਾਇਣ ਦੀ ਕਥਾ ਜਿਆਦਾ ਗਿਆਰ੍ਹਾਂ (11) ਦਿਨ ਵਿੱਚ ਸੰਪੂਰਣ ਹੋ ਜਾਂਦੀ ਹੈ। ਮਨੀਰਾਮ ਪੰਡਤ ਜੀ ਨੇ ਤੀਹ ਦਿਨ ਵਿੱਚ ਸੰਪੂਰਣ ਕੀਤੀ। ਵਿਚਾਰ ਕੀਤਾ ਸੀ ਕਿ ਜਿਆਦਾ ਦਿਨ ਕਥਾ ਚਲੇਗੀ ਤਾਂ ਪ੍ਰਤੀਦਿਨ ਦਾਨ ਆਏਗਾ। ਇਸ ਪ੍ਰਕਾਰ ਜਿਆਦਾ ਦੱਖਸ਼ਣਾ ਪ੍ਰਾਪਤ ਹੋਏਗੀ। ਤੀਹ ਦਿਨ ਦੀ ਕਥਾ ਨਾਲ ਮਨੀਰਾਮ ਪੰਡਤ ਜੀ ਨੂੰ ਤੀਹ ਰੁਪਏ ਪ੍ਰਾਪਤ ਹੋਏ ਪਿੰਡ ਦੇ ਕੁਝ ਵਿਅਕਤੀਆਂ ਨੇ ਜਿਸ ਦਿਨ ਮਨੀਰਾਮ ਨੇ ਕਥਾ ਦਾ ਸਮਾਪਨ ਕਰਨਾ ਸੀ, ਉਸ ਦਿਨ ਉਸੀ ਸਮੇਂ ਦਿੱਲੀ ਤੋਂ ਨੱਚਣ-ਗਾਉਣ ਵਾਲੀ ਪ੍ਰਸਿੱਧ ਨ੍ਰਿਤਕਾ ਚੰਪਾਕਲੀ ਦਾ ਨਾਚ-ਗਾਣਾ ਕਰਵਾ ਦਿੱਤਾ। ਸਾਰਾ ਪਿੰਡ ਨਾਚ-ਗਾਣਾ ਦੇਖਣ-ਸੁਣਨ ਉਮੜ ਪਿਆ। ਦੋ ਘੰਟੇ ਵਿੱਚ ਚੰਪਾਕਲੀ ਨੂੰ ਪੰਜ ਸੌ ਰੁਪਏ ਮਿਲੇ। ਮਨੀਰਾਮ ਜੀ ਨੂੰ ਤੀਹ ਦਿਨ ਵਿੱਚ ਕੁਲ ਤੀਹ ਰੁਪਏ ਹੋਏ। ਪੰਡਤ ਜੀ ਦੇ ਦੁੱਖ ਦਾ ਵਾਰ-ਪਾਰ ਨਹੀਂ ਰਿਹਾ। ਰਸਤੇ 'ਚ ਪਿੰਡ ਛੁੜਾਨੀ ਸੀ। ਮਨੀਰਾਮ ਜੀ ਨੂੰ ਪਤਾ ਸੀ ਕਿ ਇੱਥੇ ਗਰੀਬਦਾਸ ਜੀ ਪਰਮ ਸੰਤ ਰਹਿੰਦੇ ਹਨ, ਉਨ੍ਹਾਂ ਨੂੰ ਮਿਲਕੇ ਚਲੂੰਗਾ। ਸੰਤ ਗਰੀਬਦਾਸ ਜੀ ਦੇ ਪਿੰਡ ਤੇ ਆਸਪਾਸ ਦੇ ਪਿੰਡਾਂ (ਗੁਆਂਢੀ) ਦੇ ਦਸ-ਬਾਰ੍ਹਾਂ ਭਗਤ ਬੈਠੇ ਸਨ। ਉਸੀ ਸਮੇਂ ਪੰਡਤ ਮਨੀਰਾਮ ਜੀ ਪਹੁੰਚ ਗਏ। ਸੰਤ ਗਰੀਬਦਾਸ ਜੀ ਨੂੰ ਰਾਮ-ਰਾਮ ਕੀਤਾ। ਸੰਤ ਗਰੀਬਦਾਸ ਜੀ ਨੇ ਵੀ ਰਾਮ-ਰਾਮ ਕੀਤਾ ਸੀ ਤੇ ਉਚਿਤ ਆਸਣ ਦੇਕੇ ਬੈਠਾਇਆ। ਕੁਸ਼ਲ-ਮੰਗਲ ਪੁੱਛਿਆ ਤਾਂ ਮਨੀਰਾਮ ਬੋਲੇ, ਹੇ ਮਹਾਰਾਜ ਜੀ! ਕਲਯੁੱਗ ਦਾ ਪਹਿਰਾ (ਸਮੇਂ) ਆ ਗਿਆ ਹੈ। ਧਰਮ ਦਾ ਨਾਸ਼ ਹੋ ਲਿਆ ਹੈ। ਜਾਣ ਗੇੜਾ ਆ ਲਿਆ ਹੈ ਅਰਥਾਤ ਜਨਤਾ ਦਾ ਧਰਮ ਦੇ ਪ੍ਰਤੀ ਭਾਵ ਸਮਾਪਤ ਹੋ ਚੁੱਕਾ ਹੈ। ਧਰਤੀ-ਆਸਮਾਨ ਫੱਟ ਜਾਣ ਤਾਂ ਵੀ ਹੈਰਾਨੀ ਦੀ ਗੱਲ ਨਹੀਂ ਹੈ। ਉਪਸਥਿਤ ਭਗਤਾਂ ਨੇ ਪੁੱਛਿਆ ਕਿ ਹੇ ਪੰਡਿਤ ਜੀ! ਅਜਿਹੀ ਕੀ ਗੱਲ ਹੋ ਗਈ? ਮਨੀਰਾਮ ਜੀ ਬੋਲੇ ਕਿ ਕੀ ਦੱਸਾਂ? ਸੰਤ ਗਰੀਬਦਾਸ ਜੀ ਤਾਂ ਸਭ ਜਾਣਦੇ ਹਨ। ਭਗਤਾਂ ਨੇ ਪੁੱਛਿਆ ਕਿ ਹੇ ਮਹਾਰਾਜ ਜੀ! ਐਸੀ ਕੀ ਗੱਲ ਹੋ ਗਈ ਜਿਸ ਤੋਂ ਪੰਡਿਤ ਜੀ ਨੂੰ ਠੇਸ ਲੱਗੀ ਹੈ? ਸੰਤ ਗਰੀਬਦਾਸ ਜੀ ਨੇ ਕਿਹਾ ਕਿ :-

ਗਰੀਬ, ਫੂਟੀ ਆਂਖ ਵਿਵੇਕ ਕੀ, ਅੰਧਾ ਹੈ ਜਗਦੀਸ਼।
ਚੰਪਾਕਲੀ ਕੋ ਪਾਂਚ ਸੌ, ਮਨੀਰਾਮ ਕੋ ਤੀਸ॥

ਭਾਵਅਰਥ :- ਜਿਸ ਜਗਦੀਸ਼ ਨਾਮ ਦੇ ਵਿਅਕਤੀ ਨੇ ਜਾਣ-ਬੁੱਝਕੇ ਸ਼ਰਾਰਤ ਕਰਕੇ ਮਨੀਰਾਮ ਜੀ ਦੀ ਕਥਾ ਦੇ ਭੋਗ ਲੱਗਣ ਵਾਲੇ ਦਿਨ ਨੱਚਣ-ਗਾਉਣ ਵਾਲੀ ਚੰਪਾਕਲੀ ਦਾ ਪ੍ਰੋਗਰਾਮ ਕਰਾਇਆ ਸੀ। ਉਹ ਗਿਆਨ ਨੇਤਰਹੀਨ ਅੰਨ੍ਹਾਂ ਹੈ। ਪਿੰਡ ਦੇ ਵਿਅਕਤੀਆਂ ਦਾ ਵੀ ਵਿਵੇਕ (ਸੋਚ-ਵਿਚਾਰ) ਦੀਆਂ ਅੱਖਾਂ ਫੁੱਟੀਆਂ ਹਨ ਜਾਣੀ ਉਨ੍ਹਾਂ ਨੇ ਵੀ ਵਿਚਾਰ ਨਹੀਂ ਕੀਤਾ ਕਿ ਧਰਮ ਕਥਾ ਚਲ ਰਹੀ ਹੈ। ਉਸਦਾ ਵਿਰੋਧ ਅਜਿਹੇ ਅਭੱਦਰ ਤਰੀਕੇ ਨਾਲ ਨਹੀਂ ਕਰਨਾ ਚਾਹੀਦਾ ਸੀ। ਹੇ ਭਗਤਾਂ! ਮਨੀਰਾਮ ਜੀ ਨੇ ਗਿਆਰਾਂ ਦਿਨ ਵਿੱਚ ਸੰਪੂਰਨ ਹੋਣ ਵਾਲੀ ਕਥਾ ਨੂੰ ਜਿਆਦਾ ਦੀਖਿਆ ਪ੍ਰਾਪਤ ਕਰਨ ਦੇ ਲਾਲਚਵੱਸ਼ ਤੀਹ ਦਿਨ ਤੱਕ ਖਿਚਿਆ।

ਪਿੰਡ ਦੇ ਕੁਝ ਸ਼ਰਾਰਤੀ ਵਿਅਕਤੀ ਵੀ ਮਨੀਰਾਮ ਜੀ ਦੇ ਉਦੇਸ਼ ਤੋਂ ਪ੍ਰੀਚਿਤ ਸਨ। ਜਿਸ ਕਾਰਨ ਉਨ੍ਹਾਂ ਨੇ ਪੰਡਿਤ ਜੀ ਨੂੰ ਸਬਕ ਸਿਖਾਉਣ ਦੇ ਲਈ ਨ੍ਰਿਤਕਾ ਨੂੰ ਬੁਲਾਕੇ ਮਹਾਂਪਾਪ ਕੀਤਾ ਹੈ। ਇਹ ਸਚਾਈ ਸੰਤ ਗਰੀਬਦਾਸ ਜੀ ਦੇ ਮੁੱਖ ਤੋਂ ਸੁਣਕੇ ਮਨੀਰਾਮ ਜੀ ਦੇ ਹੈਰਾਨੀ ਦਾ ਠਿਕਾਨਾ ਨਹੀਂ ਸੀ। ਉਹ ਸੋਚ ਰਿਹਾ ਸੀ ਕਿ ਅੱਜ 11:30 ਵਜੇ ਸਵੇਰੇ ਭੋਗ ਲਗਾਕੇ ਮੈਂ ਸਿੱਧਾ ਇੱਥੇ ਪਹੁੰਚਿਆ ਹਾਂ। ਸੰਤ ਗਰੀਬਦਾਸ ਜੀ ਨੂੰ ਕਿਵੇਂ ਪਤਾ ਚਲਿਆ? ਇਹ ਤਾਂ ਪ੍ਰਮਾਤਮਾ ਹਨ। ਇਹ ਸਭ ਜਾਣਦੇ ਹਨ। ਮਨੀਰਾਮ ਆਸਨ ਤੋਂ ਉੱਠਕੇ ਅਤੇ ਸੰਤ ਗਰੀਬਦਾਸ ਜੀ ਦੇ ਚਰਣਾਂ ਵਿੱਚ ਗਿਰ ਗਿਆ ਅਤੇ ਬੋਲਿਆ, ਪ੍ਰਭੂ ! ਆਪਨੇ ਸੱਚ ਕਿਹਾ ਹੈ ਕਿ ਮੈਂ ਵੀ ਲਾਲਚ ਵੱਸ ਕਥਾ ਨੂੰ ਲੰਬਾ ਖਿੱਚਿਆ ਸੀ। ਆਪ ਤਾਂ ਜਾਨੀਜਾਣ ਹੋ। ਹੇ ਪ੍ਰਭੂ ! ਧਰਮ-ਕਰਮ ਅਤੇ ਜੀਨੇ ਦੀ ਸੱਚੀ ਰਾਹ ਦਿਖਾਉ। ਤਦ ਸੰਤ ਗਰੀਬਦਾਸ ਜੀ ਨੇ ਸਤਿਸੰਗ ਕਰਕੇ ਉਸ ਪੁੰਨ ਆਤਮਾ ਮਨੀਰਾਮ ਜੀ ਨੂੰ ਦੱਸਿਆ ਕਿ :-

ਹੇ ਮਨੀਰਾਮ ਜੀ ! ਆਪ ਪਾਠ ਕਰਕੇ ਜਨਤਾ ਤੋਂ ਧੰਨ ਲੈਂਦੇ ਹੋ। ਇਹ ਆਪ ਉੱਤੇ ਰਿਣ ਬਣਦਾ ਹੈ। ਇਸਨੂੰ ਵਿਆਜ ਸਮੇਤ ਮੋੜਨਾ ਪੈਂਦਾ ਹੈ। ਆਪਨੂੰ ਯਥਾਰਥ ਅਧਿਆਤਮਿਕ ਗਿਆਨ ਨਹੀਂ ਹੈ। ਆਪ ਕਥਾ-ਪਾਠ ਤੇ ਸਤਿਸੰਗ ਕਰਨ ਦੇ ਅਧਿਕਾਰੀ ਵੀ ਨਹੀਂ ਹੋ। ਆਪ ਨੇ ਲੋਕਾਂ ਨੂੰ ਅਕ੍ਰਸ਼ਿਤ ਕਰਨ ਦੇ ਲਈ ਗਲੇ ਵਿੱਚ ਕੰਠੀ (ਇੱਕ ਤੁਲਸੀ ਦੇ ਮਣਕੇ ਨੂੰ ਡੋਰੇ ਵਿੱਚ ਪਾਕੇ ਗਲੇ ਵਿੱਚ ਪਾਉਂਦੇ ਹਨ ਜੋ ਵੈਸ਼ਣਵ ਪੰਥ ਦੀ ਪਹਿਚਾਣ ਹੁੰਦੀ ਹੈ) ਪਾ ਰੱਖੀ ਹੈ। ਇੱਕ ਮਾਲਾ 108 (ਇੱਕ ਸੌ ਅੱਠ) ਰੁਦਰਾਖਸ਼ ਦੇ ਮਣਕੇ ਦੀ ਪਾ ਰੱਖੀ ਹੈ ਜੋ ਮੰਤਰ ਜਾਪ ਦੇ ਲਈ ਹੁੰਦੀ ਹੈ ਜਿਸਨੂੰ ਸੰਤਜਨ ਸਿਮਰਨੀ ਕਹਿੰਦੇ ਹਨ। ਮਸਤਿਕ ਵਿੱਚ ਤਿਲਕ ਲਗਾਕੇ ਰੱਖਿਆ ਹੈ। ਪੀਲੇ ਵਸਤਰ ਧਾਰਣ ਕਰ ਰੱਖੇ ਹਨ। ਸੰਤ ਗਰੀਬਦਾਸ ਜੀ ਨੇ ਬਾਣੀ ਦੁਆਰਾ ਸਮਝਾਇਆ ਕਿ :-

ਕੰਠੀ ਮਾਲਾ ਸੁਮਰਣੀ, ਪਹਰੇ ਸੇ ਕਯਾ ਹੋਇ। ਉਪਰ ਡੂੰਡਾ ਸਾਧ ਦਾ, ਅੰਤਰ ਰਾਖਾ ਖੋਇ॥

ਭਾਵਅਰਥ :- ਹੇ ਮਨੀਰਾਮ ਜੀ ! ਉੱਪਰ ਦਿਖਾਵੇ ਨਾਲ ਤਾਂ ਆਪ ਸਾਧੂ ਲਗਦੇ ਹੋ ਜਾਣੀ ਬਾਰਹੀਂ ਅਡੰਬਰ ਦਾ ਤਾਂ ਡੂੰਡਾ-ਠਾ ਰੱਖਿਆ ਹੈ। ਆਪਦੀ ਵੇਸ਼ਭੂਸ਼ਾ ਨੂੰ ਦੇਖਕੇ ਤਾਂ ਭਗਤ ਸਮਾਜ ਕੱਟਕੇ ਮਰ ਜਾਏ। ਪ੍ਰੰਤੂ ਅੰਦਰ ਗੁਣ ਸਾਧੂ ਦੇ ਬਿਲਕੁਲ ਨਹੀਂ। ਲਾਲਚ ਦੇ ਕਾਰਨ ਅੰਤਰਮਨ ਮਲੀਣ ਬਣਾ ਰੱਖਿਆ ਹੈ। ਸਾਧੂਤਾ ਗੁਆ ਰੱਖੀ ਹੈ ਜਾਣੀ ਸੰਤ ਭਾਵ ਨਹੀਂ ਹੈ। ਇਸਲਈ ਕੰਠੀ-ਮਾਲਾ-ਸਿਮਰਨੀ ਨੂੰ ਗਲੇ ਵਿੱਚ ਪਾਉਣ ਨਾਲ ਸਾਧੂ ਨਹੀਂ ਬਣਦਾ। ਆਤਮ-ਕਲਿਆਣ ਦੇ ਲਈ ਪੂਰਣ ਸੰਤ ਤੋਂ ਦੀਖਿਆ ਲੈਕੇ ਆਜੀਵਨ ਮਰਿਆਦਾ ਵਿੱਚ ਰਹਿ ਕੇ ਭਗਤੀ ਕਰਨ ਨਾਲ ਕਲਿਆਣ ਹੁੰਦਾ ਹੈ। ਆਪ ਪਾਠ ਕਰਨ ਦੇ ਅਧਿਕਾਰੀ ਨਹੀਂ ਹੋ। ਅਧਿਕਾਰੀ ਬਿਨਾਂ ਪਾਠ ਕਰਨਾ ਯਜਮਾਨ ਨਾਲ ਧੋਖਾ ਹੈ। ਆਪ ਦੇ ਪੂਰਵਜ ਰਿਸ਼ੀਜਨ ਅਸਲ ਵਿੱਚ ਪੰਡਤ ਸਨ। ਵਿਦਵਾਨ ਪੁਰਸ਼ ਸਨ। ਉਹ ਅਜਿਹੀ ਗਲਤੀ ਨਹੀਂ ਕਰਦੇ ਸਨ। ਸੰਤ ਗਰੀਬਦਾਸ ਜੀ ਨੇ ਉਦਾਹਰਨ ਦੁਆਰਾ ਸਮਝਾਇਆ ਹੈ ਕਿ :-

## "ਰਾਜਾ ਪ੍ਰੀਖਸ਼ਤ ਦਾ ਉਦਾਰ"

ਜਿਸ ਰਾਜਾ ਪ੍ਰੀਖਸ਼ਤ ਨੂੰ ਰਿਸ਼ੀ ਦੇ ਸ਼ਰਾਪਵੱਸ਼ ਤੱਖਸ਼ਕ ਸਰਪ ਨੇ ਡੱਸਣਾ ਸੀ ਤਾਂ ਰਾਜਾ ਪ੍ਰੀਖਸ਼ਤ ਜੀ ਦੇ ਉਦਾਰ ਦੇ ਲਈ ਸ੍ਰੀਮਦ ਭਗਵਤ (ਸੁਧਾ ਸਾਗਰ) ਦੀ ਸੱਤ ਦਿਨ ਦੀ ਕਥਾ ਕਰਨੀ ਸੀ। ਪ੍ਰਿਥਵੀ ਦੇ ਸਰਵ ਰਿਸ਼ੀਆਂ ਤੇ ਪੰਡਤਾਂ ਤੋਂ ਸ੍ਰੀਮਦਭਗਵਤ ਜੀ ਦੀ ਕਥਾ ਪ੍ਰੀਖਸ਼ਤ ਨੂੰ ਸੁਣਾਉਣ ਦਾ ਆਗ੍ਰਿਹ ਕੀਤਾ ਗਿਆ। ਉਹ ਅਸਲ ਵਿੱਚ ਪੰਡਤ ਸਨ।ਉਹ ਪ੍ਰਮਾਤਮਾ ਦੇ ਵਿਧਾਨ ਨੂੰ ਜਾਣਦੇ ਸਨ। ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਸੱਤਵੇਂ ਦਿਨ ਪ੍ਰੀਣਾਮ ਆਏਗਾ। ਵਿਸ਼ਵ ਦੇ ਬੁੱਧੀਜੀਵੀ ਵਿਅਕਤੀਆਂ ਦੀ ਦ੍ਰਿਸ਼ਟੀ ਸੱਤਵੇਂ ਦਿਨ ਪ੍ਰੀਖਸ਼ਤ ਦਾ ਕੀ ਹੋਏਗਾ, ਇਸ ਉੱਤੇ ਟਿਕੀ ਸੀ। ਪ੍ਰਿਥਵੀ ਦੇ ਸਾਰੇ ਪੰਡਤਾਂ ਨੇ ਸ੍ਰੀਮਦ ਭਗਵਤ ਦੀ ਕਥਾ

ਸੁਣਾਉਣ ਤੋਂ ਮਨ੍ਹਾਂ ਕਰ ਦਿੱਤਾ ਤੇ ਕਿਹ ਦਿੱਤਾ ਕਿ ਅਸੀਂ ਅਧਿਕਾਰੀ ਨਹੀਂ ਹਾਂ। ਅਸੀਂ ਕਿਸੇ ਦੇ ਮਾਨਵ ਜੀਵਨ ਦੇ ਨਾਲ ਖਿਲਵਾੜ ਕਰਕੇ ਪਾਪ ਦੇ ਭਾਗੀ ਨਹੀਂ ਬਣਾਂਗੇ। ਜਿਸ ਵੇਦ ਬਿਆਸ ਜੀ ਨੇ ਸ੍ਰੀਮਦਭਗਵਤ ਨੂੰ ਲਿੱਖਿਆ ਸੀ ਉਸਨੇ ਵੀ ਕਥਾ ਸੁਣਾਉਣ ਤੋਂ ਇੰਨਕਾਰ ਕਰ ਦਿੱਤਾ। ਸਭ ਰਿਸ਼ੀਆਂ ਨੇ ਦੱਸਿਆ ਕਿ ਸਵਰਗ ਤੋਂ ਰਿਸ਼ੀ ਸੁੱਖਦੇਵ ਜੀ ਨੂੰ ਇਸ ਕਾਰਜ ਦੇ ਲਈ ਬੁਲਾਇਆ ਜਾਏ। ਉਹ ਕਥਾ ਸੁਣਾਉਣ ਦੇ ਅਧਿਕਾਰੀ ਹਨ। ਰਾਜਾ ਪ੍ਰੀਖਸ਼ਤ ਦੇ ਲਈ ਸਵਰਗ ਤੋਂ ਸੁੱਖਦੇਵ ਰਿਸ਼ੀ ਜੀ ਨੂੰ ਬੁਲਾਇਆ ਗਿਆ। ਕੁਝ ਸਮੇਂ ਨਰਕ ਭੋਗਕੇ ਯੁਧਿਸ਼ਟਰ ਸਵਰਗ ਵਿੱਚ ਪੁੰਨ ਫਲ ਭੋਗ ਰਿਹਾ ਹੈ। ਉਸਨੇ ਵੰਸ਼ ਦੇ ਮੋਹਵੱਸ਼ ਹੋਕੇ ਅਰਜੁਨ ਦੇ ਪੌਤਰ ਪ੍ਰੀਖਸ਼ਤ ਦੇ ਉਦਾਰ ਦੇ ਲਈ ਆਪਣੇ ਕੁਝ ਪੁੰਨਾਂ ਨੂੰ ਸੁੱਖਦੇਵ (ਸੁਕਦੇਵ) ਰਿਸ਼ੀ ਨੂੰ ਦਾਨ ਕੀਤਾ। ਉਸ ਪੁੰਨਾਂ ਦੀ ਕੀਮਤ ਨਾਲ ਸ੍ਰੀ ਸੁਖਦੇਵ ਰਿਸ਼ੀ ਜੀ ਵਿਮਾਨ ਵਿੱਚ ਬੈਠਾ ਕੇ ਪ੍ਰਿਥਵੀ ਉੱਤੇ ਪ੍ਰੀਖਸ਼ਤ ਰਾਜਾ ਨੂੰ ਸ੍ਰੀਮਦ ਭਗਵਤ ਦੀ ਕਥਾ ਸੁਣਾਉਣ ਆਏ। ਸੱਤ ਦਿਨ ਕਥਾ ਸੁਣਕੇ ਪ੍ਰੀਖਸ਼ਤ ਦਾ ਰਾਜ ਤੇ ਪਰਿਵਾਰ ਨਾਲ ਮੋਹ ਸਮਾਪਤ ਕੀਤਾ। ਤਖਸ਼ਕ ਸੱਪ ਨੇ ਪ੍ਰੀਖਸ਼ਤ ਨੂੰ ਕਥਾ ਦੌਰਾਨ ਡੱਸਿਆ। ਉਸ ਸਮੇਂ ਰਾਜਾ ਦੀ ਮ੍ਰਿਤੂ ਹੋ ਗਈ। ਪ੍ਰੰਤੂ ਕਥਾ ਸੁਣਨ ਨਾਲ ਪ੍ਰੀਖਸ਼ਤ ਦਾ ਧਿਆਨ ਸੰਸਾਰ ਤੋਂ ਹੱਟਕੇ ਸਵਰਗ ਦੇ ਸੁੱਖ ਵਿੱਚ ਲੀਨ ਸੀ। ਰਾਜਾ ਦੇ ਪਦ ਉੱਤੇ ਰਹਿੰਦੇ ਹੋਏ ਪ੍ਰੀਖਸ਼ਤ ਜੀ ਨੇ ਵੱਡੇ-ਵੱਡੇ ਧਰਮ ਯੱਗ ਕੀਤੇ ਸਨ। ਜਿਸ ਕਾਰਨ ਉਨ੍ਹਾਂ ਪੁੰਨਾਂ ਦਾ ਢੇਰ ਲੱਗਿਆ ਸੀ। ਬਾਣੀ ਵਿੱਚ ਪ੍ਰਮਾਤਮਾ ਵਿਧਾਨ ਦੱਸਿਆ ਹੈ ਕਿ

:- ਕਬੀਰ, ਜਹਾਂ ਆਸਾ ਤਹਾਂ ਵਾਸਾ ਹੋਈ। ਮਨ ਕਰਮ ਵਚਨ ਸੁਮਰਿਯੋ ਸੋਈ॥

ਗੀਤਾ ਅਧਿਆਏ 8 ਸਲੋਕ 6 ਵਿੱਚ ਇਹੀ ਪ੍ਰਮਾਣ ਹਨ ਕਿ "ਹੇ ਭਾਰਤ ! ਪ੍ਰਮਾਤਮਾ ਦਾ ਵਿਧਾਨ ਹੈ ਕਿ ਜੋ ਅੰਤ ਸਮੇਂ ਵਿੱਚ ਜਿਸ ਵਿੱਚ ਭਾਵ ਜਾਣੀ ਆਸਥਾ ਰੱਖਕੇ ਸਿਮਰਨ ਕਰਦਾ ਹੈ, ਉਹ ਉਸੇ ਨੂੰ ਪ੍ਰਾਪਤ ਹੁੰਦਾ ਹੈ।" ਇਸੇ ਵਿਧਾਨ ਅਨੁਸਾਰ ਰਾਜਾ ਪ੍ਰੀਖਸ਼ਤ ਦਾ ਜੀਵ ਸਥੂਲ ਸਰੀਰ ਤਿਆਗਕੇ (ਜੋ ਸੱਪ ਜ਼ਿਹਰ ਨਾਲ ਮਾਰਿਆ ਗਿਆ ਸੀ) ਸੂਖਸ਼ਮ ਸਰੀਰ ਯੁਕਤ ਸੁੱਖਦੇਵ ਰਿਸ਼ੀ ਦੇ ਨਾਲ ਵਿਮਾਨ ਵਿੱਚ ਬੈਠਕੇ ਸਵਰਗ ਵਿੱਚ ਚਲਾ ਗਿਆ।

ਸੰਤ ਗਰੀਬਦਾਸ ਜੀ (ਪਿੰਡ-ਛੁੜਾਨੀ, ਜ਼ਿਲ੍ਹਾ-ਝੱਜਰ) ਨੇ ਮਨੀਰਾਮ ਜੀ ਨੂੰ ਦੱਸਿਆ ਕਿ ਸੁਖਦੇਵ ਰਿਸ਼ੀ ਦੇ ਦੁਆਰਾ ਸੁਣਾਈ ਕਥਾ ਨਾਲ ਰਾਜਾ ਪ੍ਰੀਖਸ਼ਤ ਦਾ ਮਨ ਸੰਸਾਰ ਤੋਂ ਹੱਟਕੇ ਸਵਰਗ ਦੀ ਪ੍ਰਾਪਤੀ ਦੇ ਲਈ ਪ੍ਰੇਰਤ ਹੋ ਗਿਆ ਸੀ। ਜਿਸ ਕਾਰਨ ਨਾਲ ਮ੍ਰਿਤੂ ਦੇ ਉਪਰੰਤ ਉਸ ਜੰਨਮ ਵਿੱਚ ਰਾਜਾ ਦੇ ਦੌਰਾਨ ਕੀਤੇ ਪੁੰਨਾਂ ਦੇ ਫਲਸਵਰੂਪ ਸਵਰਗ ਚਲਾ ਗਿਆ। ਜੰਨਮ-ਮ੍ਰਿਤੂ ਦਾ ਚੱਕਰ ਅਜੇ ਬਾਕੀ ਹੈ। ਕਾਲ ਬ੍ਰਹਮ ਦੇ ਲੋਕ ਵਿੱਚ ਸਵਰਗ-ਮਹਾਂਸਵਰਗ (ਬ੍ਰਹਮਲੋਕ) ਪ੍ਰਾਪਤੀ ਨੂੰ ਹੀ ਉਦਾਰ ਮੰਨਦੇ ਹਨ ਜੋ ਸੰਪੂਰਣ ਅਧਿਆਤਮਿਕ ਗਿਆਨ ਦੇ ਟੋਟੇ ਦਾ ਨਤੀਜਾ ਹੈ। ਕਾਲ ਬ੍ਰਹਮ ਦੇ ਲੋਕ ਵਾਲਾ ਉਦਾਰ ਵੀ ਪ੍ਰਿਥਵੀ ਦੇ ਕਿਸੇ ਰਿਸੀ ਪੰਡਿਤ ਦੇ ਸਤਰ ਦਾ ਨਹੀਂ ਹੈ ਕਿਉਂਕਿ ਇਨ੍ਹਾਂ ਦਾ ਪਾਠ ਤੇ ਕਥਾ ਜਾਣੀ ਸਤਿਸੰਗ ਕਰਨ ਵਿੱਚ ਮਾਣ-ਵਡਿਆਈ ਉਦੇਸ਼ ਰਹਿੰਦਾ ਹੈ। ਇਕ ਦੂਸਰੇ ਰਿਸ਼ੀ ਦੇ ਪ੍ਰਤੀ ਪ੍ਰਸਿੱਧੀ ਦੀ ਚਾਹ ਵਿੱਚ ਈਰਖਾ ਰੋਗ ਵੀ ਲੱਗਿਆ ਰਹਿੰਦਾ ਹੈ। ਸੁੱਖਦੇਵ ਜੀ ਇੱਕ ਸੰਤ ਜਨਕ ਜੀ ਦੇ ਸ਼ਿਸ਼ ਸਨ। ਰਾਜਾ ਜਨਕ ਨੂੰ ਪੂਰਨ ਪ੍ਰਮਾਤਮਾ ਕਬੀਰ ਜੀ ਮਿਲੇ ਸਨ। ਉਨ੍ਹਾਂ ਨੂੰ ਸੋਹੰ ਜਾਪ ਦਿੱਤਾ ਸੀ। ਰਾਜਾ ਜਨਕ ਦੇ ਪ੍ਰਮੁੱਖ ਤੇ ਪਿਆਰਾ ਸ਼ਿਸ਼ ਸੁੱਖਦੇਵ ਜੀ ਸਨ। ਜਨਕ ਜੀ ਨੇ ਇਹ ਮੰਤਰ ਕੇਵਲ ਸੁੱਖਦੇਵ ਨੂੰ ਦਿੱਤਾ ਸੀ। ਜਿਸ ਕਾਰਨ ਸੁੱਖਦੇਵ ਦਾ ਸਵਰਗ ਸਮੇਂ ਜਿਆਦਾ ਹੈ। ਰਾਜਾ ਜਨਕ ਦੇ ਨਾਲ ਕਾਲ ਨੇ ਧੋਖਾ ਕੀਤਾ ਸੀ। ਉਨ੍ਹਾਂ ਨੇ ਆਪਣੇ ਅੱਧੇ ਪੁੰਨ ਬਾਰ੍ਹਾਂ ਕਰੋੜ ਨਰਕ ਭੋਗ ਰਹੇ ਜੀਵਾਂ ਨੂੰ ਦਾਨ ਕਰ ਦਿੱਤੇ ਸਨ। ਜਿਸ ਕਾਰਨ ਨਾਲ ਉਨ੍ਹਾਂ ਦਾ ਸਵਰਗ ਸਮੇਂ ਘੱਟ ਰਿਹ ਗਿਆ ਸੀ ਅਤੇ ਉਹ ਸੰਨ 1469 ਵਿੱਚ ਪੰਜਾਬ ਪ੍ਰਾਂਤ ਵਿੱਚ (ਭਾਰਤ ਦੇਸ਼ ਵਿੱਚ) ਸ੍ਰੀ ਕਾਲੂਰਾਮ ਮਿਹਤਾ (ਖੱਤਰੀ-ਅਰੋੜਾ) ਦੇ ਘਰ ਸ੍ਰੀ ਨਾਨਕ ਨਾਮ ਨਾਲ ਜੰਨਮੇਂ ਸਨ।

(ਵਰਤਮਾਨ ਵਿੱਚ ਪਾਕਿਸਤਾਨ ਵਿੱਚ ਦੇਸ਼ ਹੈ।) ਸੁੱਖਦੇਵ ਜੀ ਨੂੰ ਪ੍ਰਿਥਵੀ ਉੱਤੇ ਕੋਈ ਦੋਸ਼ ਤੇ ਈਰਖਾ ਜਾਂ ਮਾਣ-ਵਡਿਆਈ ਦੀ ਚਾਅ ਨਹੀਂ ਸੀ। ਉਨ੍ਹਾਂ ਦੇ ਦੁਆਰਾ ਸੁਣਾਈ ਕਥਾ ਦਾ ਪ੍ਰਭਾਵ ਪ੍ਰੀਖਸ਼ਤ ਦੇ ਮਨ ਉੱਤੇ ਪਿਆ। ਜਿਸ ਕਾਰਨ ਉਨ੍ਹਾਂ ਦਾ ਸਵਰਗਵਾਸ ਹੋਇਆ। ਉਨ੍ਹਾਂ ਨੂੰ ਪੁਨਰ ਜੰਨਮ ਪ੍ਰਿਥਵੀ ਉੱਤੇ ਹੁੰਦਾ। ਪੁੰਨਾਂ ਨੂੰ ਰਾਜਾ ਬਣਕੇ ਨਸ਼ਟ ਕਰਦਾ।

ਸੰਤ ਗਰੀਬਦਾਸ ਜੀ ਨੇ ਦੱਸਿਆ ਕਿ ਹੇ ਮਨੀਰਾਮ! ਜਦ ਤੱਕ ਜੀਵ ਦਾ ਜੰਨਮ-ਮਰਨ ਸਮਾਪਤ ਨਹੀਂ ਹੁੰਦਾ ਤਾਂ ਉਸਨੂੰ ਪਰਮਸ਼ਾਂਤੀ ਨਹੀਂ ਹੁੰਦੀ। ਫਿਰ ਰਾਜਾ ਬਣਕੇ ਰਾਜ ਦੀ ਹਾਨੀ-ਲਾਭ ਦੀ ਅੱਗ ਵਿੱਚ ਜਲਦਾ ਹੈ। ਨਿਰਧੰਨ ਬਣਕੇ ਕਸ਼ਟ ਉਠਾਉਂਦਾ ਹੈ। ਆਪ ਸ੍ਰੀ ਕ੍ਰਿਸ਼ਨ ਉਰਫ ਸ਼੍ਰੀ ਕ੍ਰਿਸ਼ਨ ਜੀ ਦੇ ਭਗਤ ਆਦਿ-ਆਦਿ ਦੇ ਸਰੀਰਾਂ ਵਿੱਚ ਕਸ਼ਟ ਉਠਾਉਂਦਾ ਹੈ। ਆਪ ਸ੍ਰੀ ਕ੍ਰਿਸ਼ਨ ਜੀ ਦੇ ਭਗਤ ਹੋ। (ਵੈਸ਼ਨਵ ਸਾਧੂ ਸ੍ਰੀ ਕ੍ਰਿਸ਼ਨ ਜੀ ਨੂੰ ਇਸ਼ਟ ਰੂਪ ਵਿੱਚ ਮੰਨਦੇ ਹਨ।) ਆਪ ਸ੍ਰੀ ਇਹ ਵੀ ਮੰਨਦੇ ਹੋ ਕਿ ਸ੍ਰੀ ਕ੍ਰਿਸ਼ਨ ਜੀ ਨੇ ਸ੍ਰੀਮਦਭਗਵਤ ਗੀਤਾ ਦਾ ਗਿਆਨ ਅਰਜੁਨ ਨੂੰ ਸੁਣਾਇਆ। ਗੀਤਾ ਗਿਆਨ ਸੁਣਨ ਵਾਲਾ ਗੀਤਾ ਅਧਿਆਏ 18 ਸਲੋਕ 62 ਵਿੱਚ ਸਪੱਸ਼ਟ ਕਰਦਾ ਹੈ ਕਿ ਮੇਰੇ ਤੋਂ ਹੋਰ ਕੋਈ ਪਰਮ ਈਸ਼ਵਰ ਹੈ। ਹੇ ਭਾਰਤ! ਤੂੰ ਸਰਵਭਾਵ ਨਾਲ ਉਸ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾ। ਉਸ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਹੀ ਤੂੰ ਪਰਮ ਸ਼ਾਂਤੀ ਨੂੰ ਤੇ ਸਨਾਤਨ ਪਰਮ ਧਾਮ (ਸਤਲੋਕ) ਨੂੰ ਪ੍ਰਾਪਤ ਹੋਏਂਗਾ।

ਗੀਤਾ ਅਧਿਆਏ 7 ਸਲੋਕ 29 'ਚ ਗੀਤਾ ਗਿਆਨਦਾਤਾ ਨੇ ਦੱਸਿਆ ਹੈ ਕਿ "ਜੋ ਸਾਧਕ ਜਰਾ (ਬ੍ਰਿਧ ਅਵਸਥਾ) ਤੇ ਮਰਨ(ਮ੍ਰਿਤੂ) ਤੋਂ ਛੁਟਕਾਰਾ ਜਾਣੀ ਮੋਖਸ਼ ਪ੍ਰਾਪਤੀ ਦੇ ਲਈ ਯਤਨਸ਼ੀਲ ਹਨ।"(ਕਾਲ ਲੋਕ ਦੇ ਰਾਜ ਤੇ ਸਵਰਗ-ਮਹਾਂਸਵਰਗ ਤੱਕ ਦੀ ਇੱਛਾ ਨਹੀਂ ਰੱਖਦੇ।) ਉਹ ਤੱਤ ਬ੍ਰਹਮ ਤੋਂ ਸੰਪੂਰਣ ਅਧਿਆਤਮ ਤੇ ਸਭ ਕਰਮਾਂ ਤੋਂ ਪ੍ਰੀਚਿਤ ਹਨ।

❖ ਗੀਤਾ ਅਧਿਆਏ 8 ਦੇ ਹੀ ਸਲੋਕ 1 ਵਿੱਚ ਅਰਜੁਨ ਨੇ ਗੀਤਾ ਗਿਆਨ ਦੇਣ ਵਾਲੇ ਤੋਂ ਪ੍ਰਸ਼ਨ ਕੀਤਾ ਕਿ ਜਿਸ ਤਤ ਬ੍ਰਹਮ ਦੇ ਵਿਸ਼ੈ ਵਿੱਚ ਅਧਿਆਏ 7 ਦੇ ਸਲੋਕ 29 ਵਿੱਚ ਕਿਹਾ ਹੈ ਕਿ ਉਹ ਤੱਤ ਬ੍ਰਹਮ ਕੀ ਹੈ? ਇਸਦਾ ਉੱਤਰ ਗੀਤਾ ਗਿਆਨ ਦਾਤਾ ਨੇ ਗੀਤਾ ਅਧਿਆਏ 8 ਸਲੋਕ 3 ਵਿੱਚ ਦਿੱਤਾ ਹੈ। ਦੱਸਿਆ ਹੈ ਕਿ ਉਹ ਪਰਮ ਅਕਸ਼ਰ ਬ੍ਰਹਮ ਹੈ।

ਗੀਤਾ ਅਧਿਆਏ 8 ਦੇ ਸਲੋਕ 5 ਤੇ 7 ਵਿੱਚ ਗੀਤਾ ਗਿਆਨ ਦਾਤਾ ਨੇ ਆਪਣੀ ਭਗਤੀ ਕਰਨ ਨੂੰ ਕਿਹਾ ਹੈ ਜਿਸ ਤੋਂ ਮੇਰੀ ਪ੍ਰਾਪਤੀ ਹੋਏਗੀ ਅਤੇ ਗੀਤਾ ਦੇ ਅਧਿਆਏ 8 ਦੇ ਸਲੋਕ 8, 9, 10 ਵਿੱਚ ਉਸ ਆਪਣੇ ਤੋਂ ਪਰਮ ਅਕਸ਼ਰ ਬ੍ਰਹਮ ਦੀ ਭਗਤੀ ਕਰਨ ਨੂੰ ਕਿਹਾ ਹੈ ਜਿਸ ਤੋਂ ਉਸਦੀ ਪ੍ਰਾਪਤੀ ਹੁੰਦੀ ਹੈ।

ਗੀਤਾ ਅਧਿਆਏ 2 ਸਲੋਕ 12, ਅਧਿਆਏ 4 ਸਲੋਕ 5, ਅਧਿਆਏ 10 ਸਲੋਕ 2 ਵਿੱਚ ਗੀਤਾ ਗਿਆਨ ਬੋਲਣ ਵਾਲੇ ਨੇ ਦੱਸਿਆ ਹੈ ਕਿ ਹੇ ਅਰਜੁਨ! ਤੇਰੇ ਅਤੇ ਮੇਰੇ ਬੁਹਤ ਜੰਨਮ ਹੋ ਚੁੱਕੇ ਹਨ। ਅੱਗੇ ਵੀ ਹੁੰਦੇ ਰਹਿਣਗੇ।

ਗੀਤਾ ਅਧਿਆਏ 2 ਸਲੋਕ 17 ਵਿੱਚ ਜੋ ਅਵਿਨਾਸ਼ੀ ਪ੍ਰਮਾਤਮਾ ਕਿਹਾ ਹੈ ਤੇ ਅਧਿਆਏ 15 ਸਲੋਕ 16-17 ਵਿੱਚ ਤਿੰਨ ਪੁਰਸ਼ (ਪ੍ਰਭੂ) ਦੱਸੇ ਹਨ। ਸਲੋਕ 16 ਵਿੱਚ ਛਰ ਪੁਰਸ਼ ਤੇ ਅਕਸ਼ਰ ਪੁਰਸ਼ ਦਾ ਵਰਣਨ ਹੈ। ਦੋਨੋਂ ਨਾਸ਼ਵਾਨ ਦੱਸੇ ਹਨ। ਫਿਰ ਅਧਿਆਏ 15 ਸਲੋਕ 17 ਵਿੱਚ ਅਵਿਨਾਸੀ ਪਰਮ ਅਕਸ਼ਰ ਬ੍ਰਹਮ ਦੀ ਜਾਣਕਾਰੀ ਦੱਸੀ ਹੈ। ਉਹ ਉਤਮ ਪੁਰਸ਼ ਜਾਣੀ ਸਰਵ ਸ੍ਰੇਸ਼ਟ ਪ੍ਰਮਾਤਮਾ ਕਿਹਾ ਹੈ। ਉਹੀ ਤਿੰਨੋਂ ਲੋਕਾਂ ਦਾ ਪਾਲਣ-ਪੋਸ਼ਣ ਕਰਦਾ ਹੈ, ਅਸਲ ਵਿੱਚ ਅਵਿਨਾਸ਼ੀ ਹੈ। ਗੀਤਾ ਅਧਿਆਏ 15 ਸਲੋਕ 4 ਵਿੱਚ ਗੀਤਾ ਗਿਆਨ ਦੇਣ

ਵਾਲੇ ਨੇ ਸਪੱਸ਼ਟ ਕੀਤਾ ਹੈ ਕਿ ਤੱਤਵਦਰਸ਼ੀ ਸੰਤ ਮਿਲਣ ਦੇ ਪਿੱਛੋਂ ਪ੍ਰਮੇਸ਼ਵਰ ਦੇ ਉਸ ਪਰਮਪਦ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਦੇ ਪਿੱਛੋਂ ਫਿਰ ਵਾਪਸ ਸਾਧਕ ਸੰਸਾਰ ਵਿੱਚ ਕਦੀ ਨਹੀਂ ਆਉਂਦੇ। ਉਸ ਪ੍ਰਮਾਤਮਾ ਦੀ ਹੀ ਭਗਤੀ ਕਰਨੀ ਚਾਹੀਦੀ ਹੈ ਜਿਸ ਨਾਲ ਸੰਸਾਰ ਰੂਪੀ ਬ੍ਰਿਖ ਦੀ ਪ੍ਰਵਿਰਤੀ ਵਿਸਤਾਰ ਨੂੰ ਪ੍ਰਾਪਤ ਹੋਈ ਜਾਣੀ ਜਿਸ ਪ੍ਰਮਾਤਮਾ ਨੇ ਵਿਸ਼ਵ ਦੀ ਰਚਨਾ ਕੀਤੀ ਹੈ। (ਗੀਤਾ ਦਾ ਉਲੇਖ ਸਮਾਪਤ)

ਸੰਤ ਗਰੀਬਦਾਸ ਜੀ ਨੇ ਮਨੀਰਾਮ ਨੂੰ ਦੱਸਿਆ ਕਿ ਪਰਮ ਅਖਸ਼ਰ ਬ੍ਰਹਮ ਜਾਣੀ ਤੱਤ ਬ੍ਰਹਮ ਦੀ ਭਗਤੀ ਮੇਰੇ (ਸੰਤ ਗਰੀਬਦਾਸ ਜੀ ਦੇ) ਕੋਲ ਹੈ। ਜੇਕਰ ਆਪ ਜੀ ਨੂੰ ਪੂਰਣ ਮੋਖਸ਼ ਕਰਵਾਉਣਾ ਹੈ ਤਾਂ ਦੀਖਿਆ ਲਓ ਅਤੇ ਕਲਿਆਣ ਕਰਵਾ ਲਓ। ਮਨੀਰਾਜ ਜੀ ਨੂੰ ਗੀਤਾ ਦੇ ਸਭ ਸਲੋਕ ਕੰਠਸਥ ਸਨ। ਤੁਰੰਤ ਸਮਝ ਗਏ ਅਤੇ ਦੀਖਿਆ ਲੈਕੇ ਪਾਖੰਡ ਤਿਆਗਕੇ ਕਲਿਆਣ ਕਰਵਾਇਆ।

## "ਪੰਡਤ ਦੀ ਪ੍ਰੀਭਾਸ਼ਾ"

ਪੰਡਤ ਕਹਿੰਦੇ ਹਨ ਵਿਦਵਾਨ ਨੂੰ। ਮੇਰੇ ਪੂਜਨੀਏਂ ਗੁਰੂ ਜੀ ਬ੍ਰਹਮਣ ਜਾਤੀ ਵਿੱਚ ਪਿੰਡ–ਵੱਡਾ ਪੈਂਤਾਵਾਸ, ਤਹਿਸੀਲ–ਚਰਖੀ ਦਾਦਰੀ, ਜ਼ਿਲ੍ਹਾ–ਭਿਵਾਨੀ (ਹਰਿਆਣਾ) ਵਿੱਚ ਜੰਨਮੇਂ ਸਨ। ਉਹ ਆਪਣੇ ਆਪਨੂੰ ਕਦੀ ਪੰਡਤ ਨਹੀਂ ਕਹਿੰਦੇ ਸਨ।

ਮੇਰੇ ਦਾਦਾ ਗੁਰੂ ਜੀ (ਮੇਰੇ ਗੁਰੂ ਜੀ ਦੇ ਗੁਰੂ ਜੀ) ਪਿੰਡ–ਛਾਵਲਾ (ਦਿੱਲੀ ਵਿੱਚ ਨਜਫਗੜ੍ਹ ਦੇ ਕੋਲ) ਦੇ ਜੱਟ ਸਨ। ਉਹ ਛੋਟੀ ਉਮਰ ਵਿੱਚ ਹੀ ਸੰਤ ਗੰਗੇਸ਼ਵਰਾਨੰਦ ਜੀ ਦੇ ਸਤਿਸੰਗ ਤੋਂ ਪ੍ਰਭਾਵਿਤ ਹੋਕੇ ਉਨ੍ਹਾਂ ਦੇ ਨਾਲ ਹਰਿਦੁਆਰ ਚਲੇ ਗਏ ਸਨ। ਸੰਤ ਗੰਗੇਸ਼ਵਰਨੰਦ ਜੀ ਨੇ ਉਨ੍ਹਾਂ ਨੂੰ ਕਾਸ਼ੀ ਵਿਦਿਆਪੀਠ ਵਿੱਚ ਪੜ੍ਹਨ ਦੇ ਲਈ ਛੱਡਿਆ। ਉਹ ਤੀਖਣ ਬੁੱਧੀ ਦੇ ਧਨੀ ਸਨ। ਚਾਰ ਵਿਸ਼ਿਆਂ ਵਿੱਚ ਆਚਾਰੀਆ ਦੀ ਡਿਗਰੀ ਪ੍ਰਾਪਤ ਕੀਤੀ। ਜਿਸ ਕਾਰਨ ਕਰਕੇ ਜੱਟ ਹੁੰਦੇ ਹੋਏ ਵੀ ਪੰਡਤ ਚਿਦਾਨੰਦ ਜੀ ਦੇ ਨਾਮ ਨਾਲ ਪੁਕਾਰੇ ਜਾਂਦੇ ਸਨ। ਪਿੰਡ ਗੋਪਾਲਪੁਰ (ਤਿਹਸੀਲ–ਖਰਖੋਦਾ, ਜ਼ਿਲ੍ਹਾ–ਸੋਨੀਪਤ, ਪ੍ਰਾਂਤ–ਹਰਿਆਣਾ) ਵਿੱਚ ਉਨ੍ਹਾਂ ਦਾ ਆਸ਼ਰਮ ਹੈ। ਉਸ ਉੱਤੇ ਬੋਰਡ ਲੱਗਿਆ ਹੈ, "ਪੰਡਤ ਚਿਦਾਨੰਦ ਜੀ (ਗਰੀਬਦਾਸੀ) ਆਸ਼ਰਮ, ਗੋਪਾਲਪੁਰ।" ਉਨ੍ਹਾਂ ਦਾ ਨਾਮ ਚਿਦਾਨੰਦ ਜੀ ਸੀ।" ਕੋਈ ਬ੍ਰਹਮਣ ਭਾਈ ਦੁੱਖ ਨਾ ਮੰਨੇ, ਇਸਲਈ ਪੰਡਤ ਦੀ ਪ੍ਰੀਭਾਸ਼ਾ ਦੱਸਣਾ ਜਰੂਰੀ ਸੀ, ਸੋ ਦੱਸੀ।

## "ਸੁਦਾਮਾ ਪੰਡਤ ਸਨ"

ਸੁਦਾਮਾ ਜੀ ਬ੍ਰਹਮਣ ਕੁਲ ਵਿੱਚ ਜੰਨਮੇਂ ਸਨ। ਨ੍ਰਿਧੰਨਤਾ ਚਰਮ 'ਤੇ ਸੀ। ਕਈ ਵਾਰ ਬੱਚੇ ਵੀ ਭੁੱਖੇ ਸੋ ਜਾਂਦੇ ਸਨ। ਸੁਦਾਮਾ ਜੀ ਦੀ ਧ੍ਰਮਪਤਨੀ ਨੂੰ ਪਤਾ ਸੀ ਕਿ ਦੁਆਰਕਾ ਦੇ ਰਾਜਾ ਸ੍ਰੀ ਕ੍ਰਿਸ਼ਣ ਜੀ ਨਾਲ ਸੁਦਾਮਾ ਦੀ ਚੰਗੀ ਮਿੱਤਰਤਾ ਰਹੀ ਹੈ। ਪਤਨੀ ਨੇ ਬੁਹਤ ਵਾਰ ਕਿਹਾ ਕਿ ਆਪ ਆਪਣੇ ਰਾਜਾ ਮਿੱਤਰ ਕ੍ਰਿਸ਼ਨ ਤੋਂ ਕੁਝ ਧੰਨ ਮੰਗ ਲਿਆਓ। ਸਾਦਾਮਾ ਕਹਿੰਦੇ ਸਨ ਕਿ ਪੰਡਤ ਦਾ ਕੰਮ ਮੰਗਣਾ ਨਹੀਂ ਹੁੰਦਾ। ਪ੍ਰਮਾਤਮਾ ਦੇ ਵਿਧਾਨ ਨੂੰ ਸਮਝਕੇ ਉਸਦੇ ਅਣਕੂਲ ਜੀਵਨ ਗਿਆਪਣ ਕਰਨਾ ਹੁੰਦਾ ਹੈ। ਗਰੀਬਦਾਸ ਜੀ ਨੇ ਵੀ ਕਿਹਾ ਹੈ ਕਿ:–

ਗਰੀਬ, ਨਟ, ਪੇਰਣਾ ਕਾਂਜਰ ਸਾਸੀ, ਮਾਗਤ ਹੈਂ ਭਠਿਆਰੇ।
ਜਿਨਕੀ ਭਗਤੀ ਮੇਂ ਲੌ ਲਾਗੀ, ਵੋ ਮੋਤੀ ਦੇਤ ਉਧਾਰੇ॥
ਗਰੀਬ, ਜੋ ਮਾਂਗੇ ਸੋ ਭੜੂਵਾ ਕਹੀਏ, ਦਰ–ਦਰ ਫਿਰੇ ਅਗਿਆਨੀ।
ਜੋਗੀ ਜੋਗ ਸੰਪੂਰਣ ਜਾਕਾ,ਮਾਂਗ ਨ ਪੀਵੇ ਪਾਣੀ॥

**ਸ਼ਬਦਅਰਥ:–**"ਨਟ" ਇਹ ਲੋਕ ਜਨਤਾ ਵਿੱਚ ਕੁਝ ਖੇਲ੍ਹ ਦਿਖਾਉਂਦੇ ਸੀ। ਜਿਵੇਂ ਲੰਬੇ ਬਾਂਸ ਨੂੰ ਬਿਨਾਂ ਧਰਤੀ ਵਿੱਚ ਗਾਡੇ ਉਸਦੇ ਉੱਪਰ ਚੜ੍ਹਨਾ ਜੋ ਅਨੋਖਾ ਅਤੇ ਮੁਸ਼ਕਿਲ

ਕੰਮ ਹੁੰਦਾ ਸੀ। ਉਸ ਖੇਲ੍ਹ ਦੇ ਖਤਮ ਹੋਣ ਤੇ ਕਟੋਰਾ ਲੈ ਕੇ ਤਮਾਸਾ (ਖੇਲ੍ਹ) ਦੇਖਣ ਦੇ ਲਈ ਮੌਜੂਦ ਭੀੜ ਤੋਂ ਰੁਪਏ-ਪੇਸੈ ਮੰਗਦੇ ਸਨ। ਇਸ ਤਰ੍ਹਾਂ ਹੋਰ ਜਾਤਿ ਦੇ ਵਿਅਕਤੀ ਕੰਜਰ, ਸਾਂਸੀ, ਭਠਿਆਰੇ ਆਪਣੀ ਕਲਾ ਦਿਖਾ ਕੇ ਰੁਪਏ ਜਾਂ ਕਣਕ (ਗੇਹੂ, ਬਾਜਰਾ, ਚਨਾ) ਮੰਗਦੇ ਸਨ। ਜੇਕਰ ਯੋਗੀ ਯਾਨਿ ਸਾਧਕ ਵੀ ਐਸੀ ਸਿੱਧੀਆਂ ਦਾ ਪ੍ਰਦਰਸ਼ਨ ਕਰਕੇ ਰੁਪਏ ਜਾਂ ਕਣਕ ਇੱਕਠੀ ਕਰਦਾ ਹੈ ਤਾ ਉਸਦੀ ਸਤਿ ਸਾਧਨਾ ਨਹੀਂ ਹੈ। ਜੇਕਰ ਸਤਿ ਸਾਧਕ ਹੁੰਦਾ, ਅਨੁਯਾਈਆਂ ਨੂੰ ਆਸ਼ੀਰਵਾਦ ਰੂਪੀ ਮੋਤੀ ਦੇ ਕੇ ਧੰਨੀ ਬਣਾਉਂਦਾ ਹੈ ਜੋ ਸਾਧਕ ਦੇ ਭਾਗ ਤੋਂ ਅਲੱਗ ਆਪਣੀ ਤਰਫੋਂ ਉਧਾਰ ਰੂਪ ਵਿੱਚ ਹੁੰਦਾ ਹੈ। ਜੇਕਰ ਸੰਤ ਦਰ-ਦਰ ਤੇ ਜਾ ਕੇ ਮਗਦਾ ਫਿਰਦਾ ਹੈ ਤਾਂ ਉਹ ਅਗਿਆਨੀ ਹੈ। ਉਸ ਦੇ ਕੋਲ ਸ਼ਾਸਤਰ ਅਨੁਸਾਰ ਸਾਧਨਾ ਨਹੀਂ, ਉਹ ਸੰਤ ਨਹੀਂ ਭੜਵਾ ਹੈ। ਭੜਵਾ ਦਾ ਅਰਥ ਇੱਥੇ ਬੇਸ਼ਰਮ ਹੈ। ਜੋਗੀ ਯਾਨਿ ਸਾਧਕ ਦੀ ਭਗਤੀ ਸੰਪੂਰਣ ਉਸ ਦੀ ਮੰਨੀ ਜਾਂਦੀ ਹੈ ਜੋ ਕਿਸੇ ਤੋਂ ਕੁਝ ਨ ਮੰਗੇ। ਉਸ ਦੇ ਉਦਾਹਰਣ ਵਿੱਚ ਕਿਹਾ ਹੈ ਉਹ ਸਾਧਕ ਔਰ ਵਸਤੂ ਤਾਂ ਛਡੋ, ਪਾਣੀ ਵੀ ਮੰਗ ਕੇ ਨਹੀਂ ਪੀਂਦਾ।

ਪ੍ਰੰਤੂ ਪਤਨੀ ਦੇ ਵਾਰ-ਵਾਰ ਆਗ੍ਰਹਿ ਕਰਨ ਉੱਤੇ ਵਿਪੁਰ ਸੁਦਾਮਾ ਜੀ ਆਪਣੇ ਮਿੱਤਰ ਸ੍ਰੀ ਕ੍ਰਿਸ਼ਣ ਜੀ ਦੇ ਕੋਲ ਚਲੇ ਗਏ। ਸ੍ਰੀ ਕ੍ਰਿਸ਼ਨ ਜੀ ਨੇ ਉਨ੍ਹਾਂ ਦਾ ਵਿਸ਼ੇਸ਼ ਸਤਿਕਾਰ ਕੀਤਾ। ਮੁੱਠੀਭਰ ਚਾਵਲ ਨਾਲ ਲੈਕੇ ਗਏ ਸਨ ਜੋ ਸ੍ਰੀ ਕ੍ਰਿਸ਼ਨ ਜੀ ਨੇ ਚਾਓ ਨਾਲ ਖਾਧੇ। ਚਰਨ ਤੱਕ ਧੋਤੇ ਕੇਸ਼ਲ-ਮੰਗਲ ਪੁਛਿਆ ਤਾਂ ਪੰਡਤ ਸੁਦਾਮਾ ਜੀ ਨੇ ਕਿਹਾ ਕਿ ਹੇ ਭਗਵਾਨ! ਮੈਨੂੰ ਕਿਸੇ ਵਸਤੂ ਦੀ ਜ਼ਰੂਰਤ ਨਹੀਂ ਹੈ। ਆਪਦੀ ਕ੍ਰਿਪਾ ਨਾਲ ਠੀਕ ਨਿਰਵਾਹ ਹੋ ਰਿਹਾ ਹੈ। ਇੱਕ ਸਪਤਾਹ ਸ੍ਰੀ ਕ੍ਰਿਸ਼ਣ ਜੀ ਦੇ ਕੋਲ ਰੁੱਕ ਕੇ ਸੁਦਾਮਾ ਜੀ ਘਰ ਨੂੰ ਚੱਲ ਪਏ। ਇੱਕ ਵਾਰ ਵੀ ਨਹੀਂ ਕਿਹਾ ਕਿ ਕੁਝ ਧੰਨ ਦੇ ਦੇਵੋ। ਉਹ ਜਾਣਦੇ ਸਨ ਕਿ :-

ਕਬੀਰ, ਬਿਨ ਮਾਂਗੇ ਮੋਤੀ ਮਿਲੇ, ਮਾਂਗੇ ਮਿਲੇ ਨ ਭੀਖ।
ਮਾਂਗਨ ਸੇ ਮਰਨਾ ਭਲਾ, ਯਹ ਸੱਤਗੁਰੂ ਕੀ ਸਿੱਖ॥

**ਸ਼ਬਦਅਰਥ:-**ਕਬੀਰ ਪ੍ਰਮਾਤਮਾ ਨੇ ਵੀ ਦੱਸਿਆ ਹੈ ਕਿ ਜੋ ਪੂਰਣ ਪ੍ਰਮਾਤਮਾ ਦੀ ਸਤਿ ਸਾਧਨਾ ਕਰਦਾ ਹੈ, ਉਸ ਨੂੰ ਮੰਗਨਾ ਨਹੀਂ ਚਾਹੀਦਾ। ਮੰਗਣ ਨਾਲ ਪ੍ਰਮਾਤਮਾ ਨਰਾਜ਼ ਹੋ ਜਾਂਦਾ ਹੈ। ਉਸਨੂੰ ਭੀਖ ਵੀ ਨਹੀਂ ਮਿਲਦੀ। ਉਹ ਸਾਧਕ ਪ੍ਰਮਾਤਮਾ ਤੇ ਵਿਸ਼ਵਾਸ ਰੱਖਕੇ ਨਹੀਂ ਮੰਗੇਗਾ ਤਾਂ ਪ੍ਰਮਾਤਮਾ ਉਸ ਦੀ ਇੱਛਾ ਪੂਰੀ ਕਰੇਗਾ ਯਾਨਿ ਮੋਤੀ ਜਿਹੇ ਮਹਿੰਗੀ ਵਸਤੂ ਵੀ ਦੇ ਦੇਵੇਗਾ। ਪੂਰਨ ਸਤਿਗੁਰੂ ਇਹੀ ਸਿੱਖਿਆ ਦਿੰਦੇ ਹਨ ਕਿ ਮੰਗਣ ਨਾਲੋਂ ਤਾਂ ਵਿਅਕਤੀ ਜੀਵਤ ਹੀ ਮਰ ਜਾਂਦਾ ਹੈ। ਮੰਗਣ ਨਾਲੋਂ ਤਾਂ ਮਰਨਾ ਭਲਾ। ਭਾਵਅਰਥ ਆਤਮ ਹੱਤਿਆ ਨਾਲ ਨਹੀਂ ਹੈ। ਇੱਥੇ ਆਪਣੀ ਇੱਛਾਵਾਂ ਦਾ ਦਮਨ ਕਰਕੇ ਮ੍ਰਿਤਕ ਬਣਕੇ ਰਹਿਣ ਨਾਲੋਂ ਹੈ।

ਸ੍ਰੀ ਕ੍ਰਿਸ਼ਨ ਜੀ ਰਾਜਾ ਸਨ। ਆਪਣੇ ਮਿੱਤਰ ਦੀ ਸਥਿਤੀ ਨੂੰ ਸਮਝਕੇ ਵਿਸ਼ਵਕਰਮਾ ਜੀ ਨੂੰ ਆਦੇਸ਼ ਦੇਕੇ ਇੱਕ ਸਪਤਾਹ ਵਿੱਚ ਸੁਦਾਮਾ ਜੀ ਦਾ ਮਹਿਲ ਬਣਵਾ ਦਿੱਤਾ ਤੇ ਬੁਹਤ ਸਾਰਾ ਧੰਨ ਦੇ ਦਿੱਤਾ। ਪੰਡਤ ਸੁਦਾਮਾ ਜੀ ਆਪਣੇ ਧਰਮ-ਕਰਮ ਉੱਤੇ ਡਟੇ ਰਹੇ। ਜਿਸ ਕਾਰਨ ਕਰਕੇ ਉਨ੍ਹਾਂ ਨੂੰ ਲਾਭ ਹੋਇਆ। ਇਸਨੂੰ ਪੰਡਤ ਕਹਿੰਦੇ ਹਨ। ਜੋ ਮੰਗੇ ਸੋ ਭੜਵਾ ਕਹਾਉਂਦਾ ਹੈ, ਪੰਡਤ ਦੀ ਇਹ ਪ੍ਰੀਭਾਸ਼ਾ ਹੈ।

ਪ੍ਰਸੰਗ ਚੱਲ ਰਿਹਾ ਹੈ :- ਦੀਖਿਆ (ਨਾਮ ਲੈਣ) ਦੇ ਪਿੱਛੋਂ ਭਗਤ ਦੀ ਆਸਥਾ ਸੰਸਾਰ ਤੇ ਪ੍ਰਮਾਤਮਾ ਵਿੱਚ ਕੈਸੀ ਹੋਣੀ ਚਾਹੀਦਾ ਹੈ। ਉਸ ਪ੍ਰਸੰਗ ਵਿੱਚ ਪਵਿੱਤਰ ਕਬੀਰ ਸਾਗਰ ਗ੍ਰੰਥ ਦੇ ਅਧਿਆਏ "ਅਨੁਰਾਗ ਸਾਗਰ" ਵਿੱਚ ਪ੍ਰਮੇਸ਼ਵਰ ਕਬੀਰ ਜੀ ਨੇ ਆਪਣੀ ਪਿਆਰੀ ਆਤਮਾ ਧਰਮਦਾਸ ਜੀ ਨੂੰ ਇਸ ਪ੍ਰਕਾਰ ਦੱਸਿਆ ਹੈ :-

# ਅਧਿਆਏ "ਅਨੁਰਾਗ ਸਾਗਰ" ਦਾ ਸਾਰਅੰਸ਼

ਅਨੁਰਾਗ ਸਾਗਰ ਪ੍ਰਸ਼ਠ 3 ਤੋਂ 5 ਤੱਕ ਦਾ ਸਾਰਅੰਸ਼ :-

ਪ੍ਰਸ਼ਠ 3 ਤੋਂ :- ਧਰਮਦਾਸ ਜੀ ਨੇ ਪ੍ਰਮੇਸ਼ਵਰ ਕਬੀਰ ਜੀ ਨੂੰ ਪ੍ਰਸ਼ਨ ਕੀਤਾ :-

ਪ੍ਰਸ਼ਨ :- ਪ੍ਰਭੂ! ਦੀਖਿਆ ਪ੍ਰਾਪਤੀ ਦੇ ਪਿੱਛੋਂ ਪ੍ਰਮੇਸ਼ਵਰ ਵਿੱਚ ਕਿਹੋ ਜਿਹੀ ਆਸਥਾ ਹੋਣੀ ਚਾਹੀਦੀ ਹੈ?

ਉੱਤਰ :- ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ ਜਿਵੇਂ ਮ੍ਰਿਗ (ਹਿਰਣ) ਸ਼ਬਦ ਉੱਤੇ ਅਸੱਕਤ ਹੁੰਦਾ ਹੈ, ਵੈਸੇ ਸਾਧਕ ਪ੍ਰਮਾਤਮਾ ਦੇ ਪ੍ਰਤੀ ਲਗਨ ਲਗਾਵੈ।

❖ ਹਿਰਣ (ਮ੍ਰਿਗ) ਫੜਣ ਵਾਲਾ ਇੱਕ ਯੰਤਰ ਨਾਲ ਵਿਸ਼ੇਸ਼ ਸ਼ਬਦ ਕਰਦਾ ਹੈ ਜੋ ਹਿਰਣ ਨੂੰ ਅਤੀਅੰਤ ਪਸੰਦ ਹੁੰਦਾ ਹੈ। ਜਦ ਉਹ ਸ਼ਬਦ ਬਜਾਇਆ ਜਾਂਦਾ ਹੈ ਤਾਂ ਹਿਰਣ ਉਸ ਵੱਲ ਚੱਲ ਪੈਂਦਾ ਹੈ। ਸ਼ਿਕਾਰੀ ਜੋ ਸ਼ਬਦ ਕਰ ਰਿਹਾ ਹੁੰਦਾ ਹੈ, ਉਸਦੇ ਸਾਹਮਣੇ ਬੈਠਕੇ ਮੁੱਖ ਜ਼ਮੀਨ ਉੱਤੇ ਰੱਖਕੇ ਸਮਰਪਿਤ ਹੋ ਜਾਂਦਾ ਹੈ। ਆਪਣੇ ਜੀਵਨ ਨੂੰ ਦਾਓ ਉੱਤੇ ਲੱਗਾ ਦਿੰਦਾ ਹੈ। ਇਸੀ ਪ੍ਰਕਾਰ ਉਪਦੇਸ਼ੀ ਨੂੰ ਪ੍ਰਮਾਤਮਾ ਦੇ ਪ੍ਰਤੀ ਸਮਰਪਿਤ ਹੋਣਾ ਚਾਹੀਦਾ ਹੈ। ਆਪਣਾ ਜੀਵਨ ਨਿਛਾਵਰ ਕਰ ਦੇਣਾ ਚਾਹੀਦਾ ਹੈ।

❖ ਦੂਸਰਾ ਉਦਾਹਰਣ :-

ਪਤੰਗ (ਪੰਖ ਵਾਲਾ ਕੀੜਾ) ਨੂੰ ਪ੍ਰਕਾਸ਼ ਬੁਹਤ ਪਿਆਰਾ ਹੈ। ਆਪਣੀ ਪਿਆਰੀ ਵਸਤੂ ਨੂੰ ਪ੍ਰਾਪਤ ਕਰਨ ਦੇ ਲਈ ਉਹ ਦੀਪਕ, ਮੋਮਬੱਤੀ, ਬਿਜਲੀ ਦੀ ਗਰਮ ਲਾਈਟ ਦੇ ਉੱਪਰ ਆਕ੍ਰਸ਼ਿਤ ਹੋਕੇ ਉਸਨੂੰ ਪ੍ਰਾਪਤ ਕਰਨ ਦੇ ਉਦੇਸ਼ ਨਾਲ ਉਸਦੇ ਉਤੇ ਡਿੱਗ ਜਾਂਦਾ ਹੈ ਅਤੇ ਮ੍ਰਿਤੂ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸ ਪ੍ਰਕਾਰ ਭਗਤ ਨੂੰ ਪ੍ਰਮਾਤਮਾ ਪ੍ਰਾਪਤੀ ਦੇ ਲਈ ਮਰ-ਮਿਟਣਾ ਚਾਹੀਦਾ ਹੈ।ਸਮਾਜ ਦੀ ਪ੍ਰੰਪਰਾਗਤ ਸਾਧਨਾ ਨੂੰ ਤੇ ਸ਼ਾਸਤਰ ਵਿਰੁੱਧ ਰੀਤੀ-ਰਿਵਾਜਾਂ ਨੂੰ ਤਿਆਗਣ ਤੇ ਸਤਿ ਸਾਧਨਾ ਕਰਨ ਵਿੱਚ ਕਠਿਨਾਈਆਂ ਆਉਂਦੀਆਂ ਹਨ। ਉਨ੍ਹਾਂ ਦਾ ਸਾਹਮਣਾ ਕਰਨਾ ਚਾਹੀਦਾ ਹੈ ਚਾਹੇ ਕੁਝ ਵੀ ਕੁਰਬਾਨੀ ਦੇਣੀ ਪਏ, ਪਿੱਛੇ ਨਹੀਂ ਹਟੇ।

❖ ਤੀਸਰਾ ਉਦਾਹਰਣ :-

ਪੁਰਾਣੇ ਸਮੇਂ ਵਿੱਚ ਪਤਨੀ ਤੋਂ ਪਹਿਲਾਂ ਜੇਕਰ ਪਤੀ ਦੀ ਮ੍ਰਿਤੂ ਹੋ ਜਾਂਦੀ ਸੀ ਤਾਂ ਪਤਨੀ ਆਪਣੇ ਪਤੀ ਤੋਂ ਇੰਨਾਂ ਪ੍ਰੇਮ ਕਰਦੀ ਸੀ ਕਿ ਉਹ ਆਪਣੇ ਮ੍ਰਿਤ ਪਤੀ ਦੇ ਨਾਲ ਉਸੀ ਚਿਤਾ ਵਿੱਚ ਜਲ ਕੇ ਮਰ ਜਾਂਦੀ ਸੀ। ਉਸ ਸਮੇਂ ਘਰ ਤੇ ਕੁਲ ਦੇ ਵਿਅਕਤੀ ਸਮਝਾਉਂਦੇ ਸਨ ਕਿ ਤੇਰੇ ਛੋਟੇ-ਛੋਟੇ ਬੱਚੇ ਹਨ। ਇਨ੍ਹਾਂ ਦਾ ਆਪਦੇ ਬਿਨਾਂ ਕੌਣ ਪਾਲਣ ਕਰੇਗਾ? ਚਾਚੇ-ਤਾਊ ਕਿਸੇ ਦੇ ਬੱਚਿਆਂ ਨੂੰ ਨਹੀਂ ਪਾਲਦੇ। ਜਦ ਤੱਕ ਮਾਤਾ-ਪਿਤਾ ਹੁੰਦੇ ਹਨ, ਤਦ ਤੱਕ ਕੁਲ ਦੇ ਵਿਅਕਤੀ ਪਿਆਰ ਦੀ ਓਪਚਾਰਿਕਤਾ ਕਰਦੇ ਹਨ। ਅਸਲ ਵਿੱਚ ਪ੍ਰੇਮ ਤਾਂ ਆਪਣਿਆਂ ਵਿੱਚ ਹੀ ਹੁੰਦਾ ਹੈ। ਆਪ ਇਨ੍ਹਾਂ ਛੋਟੇ-ਛੋਟੇ ਬੱਚਿਆਂ ਦੇ ਵੱਲ ਦੇਖੋ। ਬੱਚੇ ਪਿਤਾ ਦੇ ਵਿਯੋਗ ਵਿੱਚ ਰੋ ਰਹੇ ਹੁੰਦੇ ਹਨ। ਮਾਤਾ ਦਾ ਪਲੂ ਫੜਕੇ ਰੋਕਦੇ ਹਨ। ਉਸ ਇਸਤਰੀ ਨੂੰ ਉਸਦੇ ਸੌਨੇ ਦੇ ਅਭੂਸ਼ਣ ਵੀ ਦਿਖਾਏ ਜਾਂਦੇ ਹਨ। ਦੇਖ ਇਨ੍ਹਾਂ ਦਾ ਕੀ ਹੋਏਗਾ? ਕਿੰਨੇ ਸੁੰਦਰ ਤੇ ਬੁਹਮੁੱਲ ਅਭੂਸ਼ਣ ਹਨ। ਆਪ ਆਪਣੇ ਬੱਚਿਆਂ ਵਿੱਚ ਰਹੋ। ਪ੍ਰੰਤੂ ਉਹ ਇਸਤਰੀ ਪ੍ਰੇਮਵੱਸ਼ ਹੋਕੇ ਉਸੀ ਚਿੰਤਾ ਵਿੱਚ ਜਿੰਦਾ ਜਲਕੇ ਮਰ ਜਾਂਦੀ ਸੀ। ਪਿੱਛੇ ਕਦਮ ਨਹੀਂ ਹਟਾਉਂਦੀ ਸੀ। ਪਹਿਲਾਂ ਤਾਂ ਇਸ ਪ੍ਰਕਾਰ ਸਤੀ ਹੁੰਦੀਆਂ ਸੀ। ਕੋਈ ਇੱਕ-ਦੋ ਹੀ ਹੰਦੀ ਸੀ। ਬਾਅਦ ਵਿੱਚ ਇਹ ਰੀਤੀ-ਰਿਵਾਜ ਕੁਲ ਦੀ ਮਰਿਆਦਾ ਦਾ ਰੂਪ ਲੈ ਗਈ ਸੀ। ਪਤੀ ਦੀ ਮ੍ਰਿਤੂ ਦੇ ਪਿੱਛੇ ਇਸਤਰੀ ਨੂੰ ਜਬਰਨ ਉਸੀ ਚਿਤਾ ਵਿੱਚ ਜਲਾਇਆ ਜਾਣ ਲੱਗਾ ਸੀ ਜਿਸ ਤੋਂ ਸਤੀ ਪ੍ਰਥਾ ਦਾ ਜੰਨਮ ਹੋਇਆ। ਬਾਅਦ ਵਿੱਚ ਇਹ ਸੰਘਰਸ਼ ਦੇ ਪਿੱਛੋਂ ਸਮਾਪਤ ਹੋ ਗਈ।

ਇਸ ਕਥਾ ਦਾ ਸਾਰ ਅੰਸ਼ ਹੈ ਕਿ ਜਿਵੇਂ ਇੱਕ ਪਤਨੀ ਆਪਣੇ ਪਤੀ ਦੇ ਵੈਰਾਗ ਵਿੱਚ ਜ਼ਿੰਦਾ ਜਲਕੇ ਮਰ ਜਾਂਦੀ ਹੈ। ਮੁੱਖ ਤੋਂ ਰਾਮ-ਰਾਮ ਕਿਹਕੇ ਚਿਤਾ ਵਿੱਚ ਜਲ ਜਾਂਦੀ ਹੈ।

ਜਗਤ ਮੇਂ ਜੀਵਨ ਦਿਨ-ਚਾਰ ਕਾ, ਕੋਈ ਸਦਾ ਨਹੀਂ ਰਹੇ।
ਯਹ ਵਿਚਾਰ ਪਤੀ ਸੰਗ ਚਾਲੀ ਕੋਈ ਕੁਛ ਕਹੈ॥

**ਸ਼ਬਦਅਰਥ:**-ਬਹੁਤ ਪੁਰਾਣੇ ਸਮੇਂ ਵਿੱਚ ਇਸਤਰੀ ਆਪਣੇ ਮ੍ਰਿਤ ਪਤੀ ਦੇ ਨਾਲ ਜਲ ਕੇ ਮਰ ਜਾਂਦੀ ਸੀ। ਉਸ ਵੇਲੇ ਉਸਦੀ ਆਸਥਾ ਆਪਣੇ ਪਤੀ ਤੋਂ ਇਲਾਵਾ ਕਿਸੇ ਧੰਨ-ਸੰਪੱਤੀ, ਬੱਚਿਆ ਜਾਂ ਗਿਹਣਿਆਂ ਵਿੱਚ ਨਹੀਂ ਰਹਿੰਦੀ ਸੀ। ਉਹ ਵਿਚਾਰ ਕਰਦੀ ਸੀ ਕਿ ਸੰਸਾਰ ਵਿੱਚ ਅੱਜ ਨਹੀਂ ਤਾਂ ਕੁਝ ਦਿਨ ਬਾਅਦ ਮੌਤ ਹੋਵੇਗੀ। ਸੰਸਾਰ ਦੇ ਲੋਕ ਕੁਝ ਵੀ ਕਹਿਣ, ਉਹ ਕਿਸੇ ਦੀ ਪ੍ਰਵਾਹ ਨਹੀਂ ਕਰਦੀ ਸੀ। ਇਸ ਤਰ੍ਹਾਂ ਦਾ ਵਿਚਾਰ ਕਰਕੇ ਉਹ ਇਸਤਰੀ ਆਪਣੇ ਪਤੀ ਦੇ ਨਾਲ ਜਲਕੇ ਮਰਦੀ ਸੀ। ਇਹ ਕੁਰੀਤੀ ਸੀ, ਪ੍ਰੰਤੂ ਉਸ ਵੇਲੇ ਬਹੁਤ ਮਹੱਤਵ ਮੰਨਿਆ ਜਾਂਦਾ ਸੀ। ਹੁਣ ਸਿੱਖਿਅਤ ਸਮਾਜ ਨੇ ਇਸ ਕੁਰੀਤੀ ਜਾਂ ਜੁਲਮ ਦਾ ਅੰਤ ਕਰ ਦਿਤਾ ਹੈ। ਭਗਤੀ ਵਿੱਚ ਦ੍ਰਿੜ੍ਹਤਾ ਉਤਪੰਨ ਕਰਨ ਦੇ ਲਈ ਇਹ ਉਦਾਹਰਣ ਸਟੀਕ ਹੈ ਕਿ ਭਗਤ ਨੂੰ ਵੀ ਇੰਝ ਆਸਥਾ ਪ੍ਰਮਾਤਮਾ ਪ੍ਰਾਪਤੀ ਦੇ ਲਈ ਬਣਾਉਣੀ ਚਾਹੀਦੀ ਹੈ। ਸੰਸਾਰ ਦੇ ਵਿਅਕਤੀਆਂ ਦੀ ਸੰਸਾਰਿਕ ਗਲਾਂ ਤੇ ਧਿਆਨ ਨਾ ਦੇ ਕੇ ਆਪਣੇ ਉਦੇਸ਼ ਦੀ ਸਫਲਤਾ ਦੇ ਲਈ ਦ੍ਰਿੜ੍ਹਤਾ ਨਾਲ ਭਗਤੀ ਕਰੇ। ਮਰਿਆਦਾ ਦਾ ਪਾਲਣ ਕਰੇ। ਹੇਠਾਂ ਦਿੱਤੀਆਂ ਬਾਣੀਆਂ ਵਿੱਚ ਇਹੀ ਸਮਝਾਇਆ ਹੈ ਕਿ ਭਗਤ ਸਤਿਪੁਰਸ਼ ਦੀ ਪ੍ਰਾਪਤੀ ਦੇ ਲਈ ਇੰਝ ਹੀ ਲਗਨ ਲਗਾਏ। ਸੰਸਾਰ ਦੇ ਨਾਤੇ, ਸੰਪੱਤੀ ਨੂੰ ਭੁੱਲ ਜਾਏ ਅਤੇ ਕੇਵਲ ਪ੍ਰਮਾਤਮਾ ਵਿੱਚ ਧਿਆਨ ਲਗਾਏ।

ਹੇ ਧਰਮਦਾਸ! ਇਸੀ ਪ੍ਰਕਾਰ ਭਗਤ ਦਾ ਵਿਚਾਰ ਹੋਣਾ ਚਾਹੀਦਾ ਹੈ।

ਐਸੇ ਹੀ ਜੋ ਸਤਿਪੁਰਸ਼ ਲੌ ਲਾਵੈ। ਕੁਲ ਪਰਿਵਾਰ ਸਭ ਬਸਰਾਵੈ॥1॥
ਨਾਰੀ ਸੁਤ ਮੋਹੇ ਨਾ ਆਨੇ। ਜਗਤ ਰੂ ਜੀਵਨ ਸਵਪਨ ਕਰ ਜਾਨੇਂ॥2॥
ਜਗ ਮੇਂ ਜੀਵਨ ਥੌੜਾ ਭਾਈ। ਅੰਤ ਸਮੇਂ ਕੋਈ ਨਹੀਂ ਸਹਾਈ॥3॥
ਬਹੁਤ ਪਿਆਰੀ ਨਾਰੀ ਜਗ ਮਾਹੀਂ। ਮਾਤ-ਪਿਤਾ ਜਾ ਕੇ ਸਮ ਨਾਹੀਂ॥4॥
ਤੇਹੀ ਕਾਰਨ ਨਰ ਸ਼ੀਸ਼ ਜੋ ਦੇਹੀ। ਅੰਤ ਸਮੇਂ ਸੋ ਨਹੀਂ ਸੰਗ ਦੇਹੀ॥5॥
ਚਾਹੇ ਕੋਈ ਜਲੈ ਪਤੀ ਕੇ ਸੰਗਾ। ਫਿਰ ਦੋਨੋਂ ਬਣੇ ਕੀਟ-ਪਤੰਗਾ॥6॥
ਫਿਰ ਪਛੂ-ਪੰਛੀ ਜੰਨਮ ਪਾਵੇ। ਬਿਨ ਸਤਿਗੁਰੂ ਦੁੱਖ ਕੌਣ ਮਿਟਾਵੈ॥7॥
ਐਸੀ ਨਾਰੀ ਬਹੁਤੇਰੀ ਭਾਈ। ਪਤੀ ਮਰੈ ਤਬ ਰੁਧਨ ਮਚਾਈ॥8॥
ਕਾਮ ਪੂਰਤੀ ਕੀ ਹਾਨੀ ਵਿਚਾਰੈ। ਦਿਨ ਤੇਰਹ ਐਸੇ ਪੁਕਾਰੈ॥9॥
ਨਿਜ ਸਵਾਰਥ ਕੋ ਰੋਦਨ ਕਰਹੀਂ। ਤੁਰੰਤ ਹੀ ਖਸਮ ਦੂਸਰੋ ਕਰਹੀਂ॥10॥
ਸੁਤ ਪਰਿਜਨ ਧੰਨ ਸਵਪਨ ਸੁਨੇਹੀ। ਸਤਿਨਾਮ ਗਹੁ ਨਿਜ ਮਤਿ ਏਹੀ॥11॥
ਸਵ ਤਨ ਸਮ ਪ੍ਰਿਯ ਔਰ ਨਾ ਆਨਾ। ਸੋ ਭੀ ਸੰਗ ਨਹੀਂ ਚਲਤ ਨਿਦਾਨਾ॥12॥
ਐਸਾ ਕੋਈ ਨਾ ਦਿਖ ਭਾਈ। ਅੰਤ ਸਮੇਂ ਮੇਂ ਹੋਇ ਸਹਾਈ॥13॥
ਆਦਿ ਅੰਤ ਕਾ ਸਖਾਂ ਭੁਲਾਇਆ। ਝੂਠੈ ਜਗ ਨਾਤੋਂ ਮੇਂ ਫਿਰੈ ਉਮਾਇਆ॥14॥
ਅੰਤ ਸਮੇਂ ਜਮ ਦੂਤ ਗਲਾ ਦਬਾਵੇ। ਤਾ ਸਮੇਂ ਕਹੋ ਕੌਣ ਛੁਡਾਵੈ॥15॥
ਸਤਿਗੁਰੂ ਏਕ ਹੈ ਛੁਡਾਵਣ ਹਾਰਾ। ਨਿਸ਼ਚੈ ਕਰ ਮਾਨਹੂ ਕਹਾ ਹਮਾਰਾ॥16॥
ਕਾਲ ਜੀਤ ਹੰਸ ਲੇ ਜਾਹੀਂ। ਅਵਿਚਲ ਦੇਸ਼ ਜਹਾਂ ਪੁਰਸ਼ ਰਹਾਹੀ॥17॥
ਜਹਾਂ ਜਾਏ ਸੁੱਖ ਹੋਇ ਅਪਾਰਾ। ਬਹੁਰ ਨਾ ਆਵੈ ਇਸ ਸੰਸਾਰਾ॥18॥

ਐਸਾ ਦ੍ਰਿੜ੍ਹ ਮਤਾ ਕਰਹੀਂ। ਜੈਸੇ ਸੂਰਾ ਲੇਤ ਲੜਾਈ॥19॥
ਟੁੱਕ-ਟੁੱਕ ਹੋ ਮਰੈ ਰਣ ਕੇ ਮਾਹੀਂ। ਪੂਠਾ ਕਦਮ ਕਬਹੂੰ ਹਟਾਵੈ ਨਾਹੀਂ॥20॥
ਜੈਸੇ ਸਤੀ ਪਤੀ ਸੰਗ ਜਰਹੀਂ। ਐਸਾ ਦ੍ਰਿੜ੍ਹ ਨਿਸ਼ਚੈ ਜੋ ਕਰਹੀਂ ॥21॥
ਸਾਹਿਬ ਮਿਲੇ ਜਗ ਕੀਰਤੀ ਹੋਈ। ਵਿਸ਼ਵਾਸ਼ ਕਰ ਦੇਖੋ ਕੋਈ॥22॥
ਹਮ ਹੈਂ ਰਾਹ ਬਤਾਵਨ ਹਾਰਾ। ਮਾਨੈ ਵਚਨ ਸਭ ਉਤਰੈ ਪਾਰਾ॥23॥
ਛਲ ਕਪਟ ਹਮ ਨਹੀਂ ਕਰਾਹੀਂ। ਨਿਰਸਵਾਰਥ ਪਰਮਾਰਥ ਕਰੈਂ ਭਾਈ॥24॥
ਜੀਵ ਏਕ ਜੋ ਸ਼ਰਣ ਪੁਰਸ਼ ਕੀ ਜਾਵੈ। ਪ੍ਰਚਾਰਕ ਕੋ ਘਣਾ ਪੁੰਨ ਪਾਵੈ॥25॥
ਕੋਟਿ ਧੇਨੂ ਜੋ ਕਟਤ ਬਚਾਈ। ਏਤਾ ਧਰਮ ਮਿਲੇ ਪ੍ਰਚਾਰਕ ਤਾਂਹੀਂ॥26॥
ਲਾਵੈ ਗੁਰੂ ਸ਼ਰਣ ਦੀਖਿਆ ਦਿਲਾਵੈ। ਆਪਾ ਨਾ ਥਾਪੈ ਸਭ ਕੁਛ ਗੁਰੂ ਕੋ ਬਤਾਵੈ॥27॥
ਜੋ ਕੋਈ ਪ੍ਰਚਾਰਿਕ ਗੁਰੂ ਬਣੀ ਬੈਠੇ। ਪ੍ਰਮਾਤਮਾ ਰੂਠੈ ਕਾਲ ਕਾਨ ਏਠੈ॥28॥
ਲਾਖ ਅਠਾਈਸੀ ਭੂਠੈ ਗੁਰੂ ਰੋਵੈਂ। ਪੜੇ ਨਰਕ ਮੇਂ ਨਾ ਸੁੱਖ ਸੋਵੈਂ॥29॥
ਅਬ ਕਹੇ ਹੈਂ ਭੂਲ ਭਾਈ ਭਾਰੀ। ਹੇ ਸਤਿਗੁਰੂ ਸੁੱਧ ਲਾਵੋ ਹਮਾਰੀ॥30॥
ਬੋਏ ਬਬੂਲ ਆਮ ਕਹਾਂ ਖਾਈ। ਕੋਟਿ ਜੀਵਨ ਕੋ ਨਰਕ ਪਠਾਈ॥31॥
ਐਸੀ ਗਲਤੀ ਨਾ ਕਰਹੂੰ ਸੁਜਾਨਾ। ਸਤਿ ਵਚਨ ਮਾਨੋ ਪ੍ਰਮਾਨਾ॥32॥

**ਸ਼ਬਦ ਅਰਥ :- ਉਪਰੋਕਤ ਬਾਣੀਆਂ ਦਾ ਭਾਵਅਰਥ ਹੈ ਕਿ :-**

**ਜਦ ਲੜਕਾ ਯੁਵਾ ਹੁੰਦਾ ਹੈ ਤਾਂ ਉਸਦਾ ਵਿਆਹ ਹੋ ਜਾਂਦਾ ਹੈ। ਵਿਆਹ ਤੋਂ ਬਾਅਦ ਮਾਤਾ-ਪਿਤਾ ਤੋਂ ਵੀ ਅਧਿੱਕ ਲਗਾਓ ਪਤਨੀ ਵਿੱਚ ਹੋ ਜਾਂਦਾ ਹੈ। ਫਿਰ ਬੱਚਿਆਂ ਤੋਂ ਮਮਤਾ ਹੋ ਜਾਂਦੀ ਹੈ। ਜੇਕਰ ਪਤੀ ਦੀ ਮ੍ਰਿਤੂ ਹੋ ਜਾਂਦੀ ਹੈ ਤਾਂ ਪਤਨੀ ਨਾਲ ਨਹੀਂ ਜਾਂਦੀ। ਕੁਝ ਸਮੇਂ ਪਛਤਾਵਾ ਜਾਣੀ ਤੇਰ੍ਹਵੀਂ ਕ੍ਰਿਆ ਦੇ ਪਿੱਛੋਂ ਛੋਟੇ-ਵੱਡੇ ਪਤੀ ਦੇ ਭਾਈ ਦੇ ਨਾਲ ਸਗਾਈ-ਵਿਆਹ ਕਰ ਲੈਂਦੀ ਹੈ। ਪਤੀ ਨੂੰ ਪੂਰਣ ਰੂਪ 'ਚ ਭੁੱਲ ਜਾਂਦੀ ਹੈ। ਜੇ ਕੋਈ ਆਪਣੇ ਪਤੀ ਦੇ ਨਾਲ ਜਲ ਮਰਦੀ ਹੈ ਤਾਂ ਅਗਲੇ ਜੰਨਮ 'ਚ ਪਸ਼ੂ-ਪੰਛੀ ਜੂਨੀ 'ਚ ਦੋਨ੍ਹੋਂ ਭਟਕ ਰਹੇ ਹੋਣਗੇ।**

**ਜਿਸ ਪਤਨੀ ਦੇ ਲਈ ਪੁਰਸ਼ ਆਪਣੀ ਗਰਦਨ ਤੱਕ ਕਟਵਾ ਲੈਂਦਾ ਹੈ। ਜੇਕਰ ਕੋਈ ਕਿਸੇ ਦੀ ਪਤਨੀ ਨੂੰ ਬੁਰੀ ਨਜ਼ਰ ਨਾਲ ਦੇਖਦਾ ਹੈ, ਮਨ੍ਹਾਂ ਕਰਨ ਉੱਤੇ ਵੀ ਨਹੀਂ ਮੰਨਦਾ ਹੈ ਤਾਂ ਪਤੀ ਆਪਣੀ ਪਤਨੀ ਲਈ ਲੜ-ਮਰਦਾ ਹੈ। ਫਿਰ ਉਹੀ ਪਤਨੀ ਪਤੀ ਦੀ ਮ੍ਰਿਤੂ ਦੇ ਉਪਰੰਤ ਹੋਰ ਪੁਰਸ਼ ਨਾਲ ਮਿਲ ਜਾਂਦੀ ਹੈ। ਇਹ ਭਲੇ ਹੀ ਸਮੇਂ ਦੀ ਜ਼ਰੂਰਤ ਹੈ, ਪ੍ਰੰਤੂ ਭਗਤ ਦੇ ਲਈ ਠੋਸ ਸਿੱਖਿਆ ਹੈ।**

**ਇਸੀ ਪ੍ਰਕਾਰ ਕਿਸੇ ਵਿਅਕਤੀ ਦੀ ਪਤਨੀ ਦੀ ਮ੍ਰਿਤੂ ਹੋ ਜਾਂਦੀ ਹੈ ਤਾਂ ਉਹ ਕੁਝ ਸਮੇਂ ਉਪਰੰਤ ਦੂਸਰੀ ਪਤਨੀ ਲੈ ਆਉਂਦਾ ਹੈ। ਪਤਨੀ ਆਪਣੇ ਪਤੀ ਦੇ ਲਈ ਆਪਣਾ ਘਰ, ਭਾਈ-ਭੈਣ, ਮਾਤਾ-ਪਿਤਾ ਤਿਆਗਕੇ ਚਲੀ ਆਉਂਦੀ ਹੈ, ਪ੍ਰੰਤੂ ਪਤਨੀ ਦੀ ਮ੍ਰਿਤੂ ਦੇ ਉਪਰੰਤ ਸਵਾਰਥ ਦੇ ਕਾਰਨ ਰੋਂਦਾ ਹੈ। ਪ੍ਰੰਤੂ ਜਦ ਹੋਰ ਵਿਅਕਤੀ ਵਿਆਹ ਦੇ ਲਈ ਕਹਿੰਦੇ ਹਨ ਤਾਂ ਸਭ ਭੁੱਲਕੇ ਤਿਆਰ ਹੋ ਜਾਂਦਾ ਹੈ।**

**ਭਾਵਅਰਥ ਹੈ ਕਿ ਸਭ ਸਵਾਰਥ ਦਾ ਨਾਤਾ ਹੈ। ਇਸਲਈ ਸਤਿ ਭਗਤੀ ਕਰਕੇ ਉਸ ਸਤਿਲੋਕ ਵਿੱਚ ਚਲੋ ਜਿੱਥੇ ਜਰਾ (ਵਿਰਧਅਵਸਥਾ) ਤੇ ਮਰਣ (ਮ੍ਰਿਤੂ) ਨਹੀਂ ਹੈ।**

**ਅੱਗੇ ਚਿਤਾਵਨੀ ਦਿੱਤੀ ਹੈ ਕਿ ਹੇ ਭਗਤ! ਸਰੀਰ ਦੇ ਸਮਾਨ ਇਨਸਾਨ ਨੂੰ ਕੁਝ ਵੀ ਪਿਆਰਾ ਨਹੀਂ ਹੁੰਦਾ। ਆਪਣੇ ਸਰੀਰ ਦੀ ਰੱਖਿਆ ਲਈ ਲੱਖਾਂ ਰੁਪਏ ਇਲਾਜ (Treatment) ਵਿੱਚ ਖਰਚ ਕਰ ਦਿੰਦਾ ਹੈ ਇਹ ਵਿਚਾਰ ਕਰਕੇ ਕਿ ਜੇਕਰ ਜੀਵਨ ਬਚਿਆ ਤਾਂ ਮਹਿਨਤ-ਮਜ਼ਦੂਰੀ ਕਰਕੇ ਰੁਪਏ ਤਾਂ ਫਿਰ ਬਣਾ ਲਊਂਗਾ। ਜੇਕਰ ਰੁਪਏ ਨਹੀਂ**

ਹੁੰਦੇ ਤਾਂ ਸੰਪੱਤੀ ਨੂੰ ਵੀ ਵਿਚਾਰ ਕਰਕੇ ਵੇਚ ਦਿੰਦਾ ਹੈ ਅਤੇ ਆਪਣਾ ਸਰੀਰ ਬਚਾਉਂਦਾ ਹੈ। ਪ੍ਰਮੇਸ਼ਵਰ ਕਬੀਰ ਜੀ ਨੇ ਸਮਝਾਇਆ ਕਿ ਹੇ ਧਰਮਦਾਸ!

ਸਵ ਤਨੁ ਸਮ ਪ੍ਰਿਯ ਔਰ ਨ ਆਨਾ। ਸੋ ਵੀ ਸੰਗ ਨਾ ਚਲਤ ਨਿਦਾਨਾ॥

ਆਪਣੇ ਸਰੀਰ ਦੇ ਸਮਾਨ ਹੋਰ ਕੁਝ ਵਸਤੂ ਪਿਆਰੀ ਨਹੀਂ ਹੈ, ਉਹ ਸਰੀਰ ਵੀ ਆਪਦੇ ਨਾਲ ਨਹੀਂ ਜਾਏਗਾ। ਫਿਰ ਹੋਰ ਕਿਹੜੀ ਵਸਤੂ ਨੂੰ ਤੂੰ ਆਪਣਾ ਮੰਨਕੇ ਫੁੱਲਿਆ ਅਤੇ ਭਗਵਾਨ ਭੁੱਲੇ ਫਿਰ ਰਹੇ ਹੋ। ਸਰਵ ਸੰਪੱਤੀ ਤੇ ਪਰਿਵਾਰਜਨ ਇੱਕ ਸੁਪਨੇ ਜਿਹਾ ਨਾਲ ਹਨ। ਕਬੀਰ ਪ੍ਰਮੇਸ਼ਵਰ ਜੀ ਨੇ ਕਿਹਾ ਹੈ ਕਿ ਮੇਰੀ ਆਪਣੀ ਰਾਇ ਇਹ ਹੈ ਕਿ ਪੂਰਣ ਸੰਤ ਤੋਂ ਸਤਿਨਾਮ (ਸਤਿ ਸਾਧਨਾ ਮੰਤਰ) ਲੈਕੇ ਆਪਣੇ ਜੀਵ ਦਾ ਕਲਿਆਣ ਕਰਾਓ ਅਤੇ ਜਦ ਤੱਕ ਆਪ ਸੁਪਨੇ (ਸੰਸਾਰ) ਵਿੱਚ ਹੋ, ਤਦ ਤੱਕ ਸੁਪਨੇ ਦੇਖਦੇ ਹੋਏ ਪੂਰਣ ਸੰਤ ਦੀ ਸ਼ਰਣ ਵਿੱਚ ਜਾਕੇ ਸੱਚਾ ਨਾਮ ਪ੍ਰਾਪਤ ਕਰਕੇ ਆਪਣਾ ਮੋਖਸ਼ ਕਰਾਓ। ਸਾਰੇ ਪ੍ਰਾਣੀ ਜੀਵਨ ਰੂਪੀ ਰੇਲਗੱਡੀ (Train) ਵਿੱਚ ਸਫਰ ਕਰ ਰਹੇ ਹਨ। ਜਿਸ ਡੱਬੇ (Compartment) ਵਿੱਚ ਬੈਠੇ ਹੋ, ਉਹ ਆਪਦਾ ਨਗਰ ਹੈ। ਜਿਸ-ਜਿਸਦੀ ਯਾਤਰਾ ਪੂਰੀ ਹੋ ਜਾਏਗੀ, ਉਹ ਆਪਣੇ-ਆਪਣੇ ਸਟੇਸ਼ਨ ਉੱਤੇ ਉਤਰਦੇ ਜਾਣਗੇ। ਇਹੀ ਦਸ਼ਾ ਇਸ ਸੰਸਾਰ ਦੀ ਹੈ। ਜਿਵੇਂ ਯਾਤਰੀਆਂ ਨੂੰ ਪਤਾ ਹੁੰਦਾ ਹੈ ਕਿ ਅਸੀਂ ਕੁਝ ਦੇਰ ਦੇ ਸਾਥੀ ਹਾਂ। ਸੱਭਿਅਕ ਵਿਅਕਤੀ ਉਸ ਸਫਰ ਵਿੱਚ ਪਿਆਰ ਨਾਲ ਰਹਿੰਦੇ ਹਨ। ਇੱਕ-ਦੂਸਰੇ ਦਾ ਸਹਿਯੋਗ ਕਰਦੇ ਹਨ। ਇਸੀ ਪ੍ਰਕਾਰ ਆਪਣੇ ਸੁਪਨੇ ਵਾਲੇ ਮਾਨਵ ਜੀਵਨ ਦੇ ਸਮੇਂ ਨੂੰ ਬਤੀਤ ਕਰਨਾ ਹੈ। ਸਪਨਾ ਟੁੱਟੇਗਾ ਜਾਣੀ ਸਰੀਰ ਛੁੱਟੇਗਾ ਤਾਂ ਪਤਾ ਚੱਲੇਗਾ ਕਿ ਇਹ ਕੀ ਸੀ? ਉਹ ਪਰਿਵਾਰ ਤੇ ਸੰਪੱਤੀ ਕਿੱਥੇ ਹੈ ਜਿਸਨੂੰ ਸੰਗ੍ਰਹਿ ਕਰਨ ਵਿੱਚ ਅਨਮੋਲ ਜੀਵਨ ਨਸ਼ਟ ਕਰ ਦਿੱਤਾ। ਸੰਸਾਰ ਦੇ ਪ੍ਰਮਾਤਮਾ ਦੇ ਇਲਾਵਾ ਅਜਿਹਾ ਕੋਈ ਨਹੀਂ ਹੈ ਜੋ ਮ੍ਰਿਤੂ ਦੇ ਸਮੇਂ ਵਿੱਚ ਯਮ ਦੂਤ ਕੰਠ ਨੂੰ ਬੰਦ ਕਰਨਗੇ, ਉਸ ਸਮੇਂ ਆਪਦੀ ਸਹਾਇਤਾ ਕਰਨ। ਪ੍ਰਮੇਸ਼ਵਰ ਉਸੇ ਦੀ ਮੱਦਦ ਕਰਦਾ ਹੈ ਜਿਸਨੇ ਪੂਰਣ ਸੰਤ ਤੋਂ ਦੀਖਿਆ ਲੈ ਰੱਖੀ ਹੋਏਗੀ। ਪ੍ਰਮੇਸ਼ਵਰ ਉਸ ਸਤਿਗੁਰੂ ਦੇ ਰੂਪ ਵਿੱਚ ਉਪਦੇਸ਼ੀ ਦੀ ਸਹਾਇਤਾ ਕਰਦਾ ਹੈ ਇਸਲਈ ਸਤਿਗੁਰੂ ਜੀ ਦੀ ਸ਼ਰਣ ਵਿੱਚ ਆਉਣ ਤੋਂ ਬਾਅਦ ਗਿਆਨਵਾਨ ਸਾਧਕ ਪ੍ਰਮੇਸ਼ਵਰ ਵਿੱਚ ਅਜਿਹੀ ਲਗਨ ਲਗਾਉਣ ਜਿਵੇਂ 1. ਮ੍ਰਿਗ 2. ਪਤੰਗ 3. ਸਤੀ 4. ਸ਼ੂਰਵੀਰ ਲਗਾਉਂਦੇ ਹਨ। ਆਪਣੇ ਉਦੇਸ਼ ਤੋਂ ਪਿੱਛੋਂ ਨਹੀਂ ਹਟਦੇ। ਪੁਰਾਣਾਂ ਵਿੱਚ ਤੇ ਸ੍ਰੀਮਦਭਗਵਤ ਗੀਤਾ ਅਧਿਆਏ 2 ਸਲੋਕ 38 ਵਿੱਚ ਕਿਹਾ ਹੈ ਕਿ ਅਰਜੁਨ! ਜੇਕਰ ਸੈਨਿਕ ਯੁੱਧ ਵਿੱਚ ਮਾਰਿਆ ਜਾਂਦਾ ਹੈ। ਤਾਂ ਸਵਰਗ ਵਿੱਚ ਸੁੱਖ ਪ੍ਰਾਪਤ ਕਰਦਾ ਹੈ। ਭਗਤ ਭਗਤੀ ਮਾਰਗ ਵਿੱਚ ਸੰਘਰਸ਼ ਕਰਦੇ ਹੋਏ ਭਗਤੀ ਕਰਕੇ ਸਰੀਰ ਤਿਆਗ ਜਾਉਦਾਂ ਹੈ ਤਾਂ ਸਤਲੋਕ ਸੁੱਖਸਾਗਰ ਵਿੱਚ ਸਦਾ ਦੇ ਲਈ ਸੁੱਖੀ ਹੋ ਜਾਂਦਾ ਹੈ। ਜੰਨਮ-ਮਰਨ ਦਾ ਸੰਕਟ ਸਦਾ ਦੇ ਲਈ ਸਮਾਪਤ ਹੋ ਜਾਂਦਾ ਹੈ। ਜਿਵੇਂ ਸਾਡਾ ਜੰਨਮ ਪ੍ਰਿਥਵੀ ਉੱਤੇ ਹੋਇਆ। ਸਾਨੂੰ ਕੋਈ ਗਿਆਨ ਨਹੀਂ ਸੀ ਕਿ ਸਾਡਾ ਵਿਆਹ ਸੰਯੋਗ ਕਿਸ ਨਾਲ ਹੋਏਗਾ? ਇਹ ਵੀ ਗਿਆਨ ਨਹੀਂ ਸੀ ਕਿ ਸਾਡੇ ਘਰ ਬੇਟਾ ਜੰਨਮ ਲਏਗਾ ਜਾਂ ਬੇਟੀ? ਇਹ ਸਭ ਪੂਰਵ ਜੰਨਮ ਦੇ ਸੰਸਕਾਰਵੱਸ਼ ਹੁੰਦਾ ਚਲਾ ਗਿਆ। ਆਪਸ ਵਿੱਚ ਕਿੰਨਾ ਪਿਆਰ ਅਤੇ ਅਪਣਾਪਣ ਬਣ ਗਿਆ। ਸਦਾ ਨਾਲ ਰਹਿਣ ਦੀ ਇੱਛਾ ਰਿਹੰਦੀ ਹੈ। ਕੋਈ ਨਾ ਮਰੇ, ਇਹ ਕਾਮਨਾ ਕਰਦੇ ਰਹਿੰਦੇ ਹਨ। ਇਸ ਕਾਲ ਬ੍ਰਹਮ ਦੇ ਲੋਕ ਵਿੱਚ ਸਦਾ ਨਹੀਂ ਰਹੇਗਾ। ਇੱਕ-ਇੱਕ ਕਰਕੇ ਪਹਿਲੇ-ਪਿੱਛੇ ਸ਼ਭ ਮਰਦੇ ਜਾਣਗੇ। ਸਾਰੇ ਜੀਵਨ ਵਿੱਚ ਜੋ ਸੰਪੱਤੀ ਇਕੱਠੀ ਕੀਤੀ ਸੀ, ਉਹ

ਇੱਥੇ ਰਹਿ ਜਾਏਗੀ। ਜੀਵ ਖਾਲੀ ਹੱਥ ਜਾਏਗਾ। ਪ੍ਰੰਤੂ ਜੋ ਪੂਰਣ ਸੰਤ ਤੋਂ ਸੱਚੇ ਨਾਮ ਦੀ ਦੀਖਿਆ ਲੈਕੇ ਸਾਧਨਾ ਕਰੇਗਾ, ਉਹ ਸਤਿਲੋਕ ਚਲਾ ਜਾਏਗਾ। ਉੱਥੇ ਇਸ ਤਰ੍ਹਾਂ ਹੀ ਜੰਨਮ ਹੋਏਗਾ ਜਿਵੇਂ ਪ੍ਰਿਥਵੀ ਉੱਤੇ ਹੁੰਦਾ ਹੈ। ਉਸੀ ਪ੍ਰਕਾਰ ਪਰਿਵਾਰ ਬਣਦਾ ਚਲਿਆ ਜਾਏਗਾ। ਉੱਥੇ ਕੋਈ ਕਰਮ ਨਹੀਂ ਕਰਨਾ ਪੈਂਦਾ। ਸਾਰੇ ਖਾਦ ਪਦਾਰਥ ਭਰਪੂਰ ਮਾਤਰਾ ਵਿੱਚ ਸਤਲੋਕ ਵਿੱਚ ਹਨ। ਸਦਾਬਹਾਰ ਪੇੜ-ਪੌਦੇ, ਫੁਲਵਾੜੀ, ਮੇਵਾ (ਕਾਜੂ, ਕਿਸ਼ਮਿਸ਼, ਮੁਨੱਕਾ ਦਾਖ ਆਦਿ) ਦੁੱਧ ਦੇ ਸਮੁੰਦਰ (ਖੀਰ ਸਮੁੰਦਰ) ਹਨ। ਸਤਲੋਕ ਵਿੱਚ ਵਿਰਧ ਅਵਸ਼ਥਾ ਨਹੀਂ ਹੈ। ਮ੍ਰਿਤੂ ਵੀ ਨਹੀਂ ਹੈ। ਇਸਨੂੰ ਅਖਸ਼ਯ ਮੋਖਸ਼ ਕਹਿੰਦੇ ਹਨ। ਪੂਰਣ ਮੁਕਤੀ ਕਹਿੰਦੇ ਹਨ ਜੋ ਗੀਤਾ ਅਧਿਆਏ 18 ਸਲੋਕ 62 ਤੇ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ ਤੇ ਜਿਸ ਸਿੱਧੀ ਮੋਖਸ਼ ਸ਼ਕਤੀ ਨੂੰ "ਨਸ਼ਕ੍ਰਮਯ" ਸਿੱਧੀ ਕਿਹਾ ਜਾਂਦਾ ਹੈ ਜਿਸਦਾ ਵਰਣਨ ਗੀਤਾ ਅਧਿਆਏ 3 ਸਲੋਕ 4, ਅਧਿਆਏ 18 ਸਲੋਕ 49 ਤੋਂ 62 ਵਿੱਚ ਹੈ। ਇਸ ਕਾਲ ਬ੍ਰਹਮ ਜਾਣੀ ਜੋਤੀ ਨਿਰੰਜਨ ਦੇ ਇੱਕੀਵੇਂ ਬ੍ਰਹਿਮੰਡਾਂ ਦੇ ਖੇਤਰ ਵਿੱਚ ਸਰਵ ਪ੍ਰਾਣੀ ਕਰਮ ਕਰਕੇ ਆਹਾਰ ਪ੍ਰਾਪਤੀ ਕਰਦੇ ਹਨ। ਸਤਲੋਕ ਵਿੱਚ ਅਜਿਹਾ ਨਹੀਂ ਹੈ। ਉੱਥੇ ਬਿਨਾਂ ਕਰਮ ਕੀਤੇ ਸਾਰੇ ਸੁੱਖ ਪਦਾਰਥ ਪ੍ਰਾਪਤ ਹੁੰਦੇ ਹਨ। ਜਿਵੇਂ ਬਾਗ ਵਿੱਚ ਫਲਾਂ ਨਾਲ ਲਦਪਦ ਬ੍ਰਿਖ ਤੇ ਬੇਲ ਹੁੰਦੇ ਹਨ। ਫਲ ਤੋੜੋ ਅਤੇ ਖਾਓ। ਸਾਰੇ ਪ੍ਰਕਾਰ ਦੇ ਅਨਾਜ ਵੀ ਐਸੇ ਹੀ ਉੱਗਿਆ ਰਹਿੰਦਾ ਹੈ। ਸਦਾ ਬਹਾਰ ਹਨ। ਜੋ ਇੱਛਾ ਹੈ, ਬਣਾਓ ਅਤੇ ਖਾਓ। ਇੱਥੇ ਖਾਣਾ ਬਣਾਉਣਾ ਪੈਂਦਾ ਹੈ। ਭੋਜਨਆਲੇ ਵਿੱਚ ਰੱਖੋ ਜੋ ਖਾਣਾ ਚਾਹੁੰਦੇ ਹੋ, ਆਪਣੇ ਆਪ ਤਿਆਰ ਹੋ ਜਾਂਦਾ ਹੈ। ਇਹ ਸਭ ਪ੍ਰਮੇਸ਼ਵਰ ਦੀ ਸ਼ਕਤੀ ਤੋਂ ਹੁੰਦਾ ਹੈ। ਉਸ ਸਤਲੋਕ (ਸ਼ਾਸਵਤ ਸਥਾਨ) ਨੂੰ ਪ੍ਰਾਪਤ ਕਰਨ ਦੇ ਲਈ ਆਪ ਜੀ ਨੂੰ ਸਤੀ ਤੇ ਸੂਰਮਾ ਦੀ ਤਰ੍ਹਾਂ ਕੁਰਬਾਨ ਹੋਣਾ ਪਵੇਗਾ। ਭਾਵਅਰਥ ਹੈ ਕਿ ਆਪਣੇ ਉਦੇਸ਼ ਜਾਣੀ ਪੂਰਣ ਮੋਖਸ਼ ਪ੍ਰਾਪਤੀ ਦੇ ਲਖਸ਼ ਨੂੰ ਪ੍ਰਾਪਤ ਕਰਨ ਦੇ ਲਈ ਸੰਸਾਰ ਦੇ ਸਰਵ ਲੋਭ-ਲਾਭ ਤਿਆਗਣੇ ਪੈਣ ਤਾਂ ਵਿਚਾਰਨ ਦੀ ਜ਼ਰੂਰਤ ਨਹੀਂ ਹੈ। ਤੁਰੰਤ ਛੱਡ ਅਤੇ ਆਪਣੇ ਸਿਮਰਨ ਧਿਆਨ ਵਿੱਚ ਮਗਨ ਰਹੋ। ਜੇਕਰ ਸਤਿਗੁਰੂ ਦੀ ਸ਼ਰਣ ਗ੍ਰਹਿਣ ਨਹੀਂ ਕੀਤੀ ਤਾਂ ਜਿਸ ਸਮੇਂ ਅੰਤ ਸਮੇਂ ਆਏਗਾ, ਤਦ ਭਗਤੀਹੀਣ ਪ੍ਰਾਣੀ ਦੇ ਕੰਠ ਨੂੰ ਯਮਦੂਤ ਬੰਦ ਕਰਦੇ ਹਨ। ਉਨ੍ਹਾਂ ਯਮਦੂਤਾਂ ਤੋਂ ਪਰਿਵਾਰ ਦਾ ਕੋਈ ਵਿਅਕਤੀ ਨਹੀਂ ਛੁਟਵਾ ਸਕਦਾ। ਕੇਵਲ ਸਤਿਗੁਰੂ ਜੀ ਉਸ ਅਪੱਤੀ ਦੇ ਸਮੇਂ ਸਹਾਇਤਾ ਕਰਦੇ ਹਨ। ਇਸਲਈ ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਹੈ ਕਿ :-

ਅੰਤ ਸਮਯ ਜਮ ਦੂਤ ਗਲਾ ਦਬਾਵੈਂ। ਤਾ ਸਮਯ ਕਹੋ ਕੌਣ ਛੁਡਾਵੈ॥
ਸਤਿਗੁਰੂ ਏਕ ਛੁਡਾਵਨ ਹਾਰਾ। ਨਿਸ਼ਚੈ ਕਰ ਮਾਨਹੁ ਕਹਾ ਹਮਾਰਾ॥

ਸ਼ਬਦ ਅਰਥ ਉੱਪਰ ਕਰ ਦਿੱਤਾ ਹੈ।

ਜੇਕਰ ਕੋਈ ਭਗਤ ਸਮਝਕੇ ਦੀਖਸ਼ਿਤ ਹੋਕੇ ਹੋਰ ਭੋਲੇ-ਭਾਲੇ ਜੀਵਾਂ ਨੂੰ ਗਿਆਨ ਚਰਚਾ ਕਰਕੇ ਸਤਿ ਗਿਆਨ ਪ੍ਰਚਾਰ ਦੁਆਰਾ ਸਤਿਗੁਰੂ ਸ਼ਰਣ ਵਿੱਚ ਲਿਆਕੇ ਦੀਖਿਆ ਦਿਲਾਉਂਦਾ ਹੈ ਤਾਂ ਉਸਨੂੰ ਇੱਕ ਜੀਵ ਨੂੰ ਸਤਿ ਭਗਤੀ ਮਾਰਗ ਦੱਸਕੇ ਗੁਰੂ ਤੋਂ ਦੀਖਿਆ ਦਿਵਾਉਣ ਦਾ ਇੰਨਾਂ ਪੁੰਨ ਹੁੰਦਾ ਹੈ ਜਿੰਨਾ ਇੱਕ ਕਰੋੜ ਗਊਆਂ ਨੂੰ ਕੱਟਣ ਨਾਲ ਕਸਾਈ ਤੋਂ ਬਚਾਉਣ ਦਾ ਮਿਲਦਾ ਹੈ। ਇੱਕ ਮਾਨਵ ਦਾ ਜੀਵਨ ਇੰਨਾ ਬੁਹਮੁੱਲਾ ਤੇ ਇੰਨੇ ਪੁੰਨਾਂ ਨੂੰ ਪ੍ਰਾਪਤ ਹੁੰਦਾ ਹੈ। ਜੇਕਰ ਕੋਈ ਮੂਰਖ ਪ੍ਰਚਾਰਕ ਮਾਣ-ਵਡਿਆਈ ਦੇ ਵੱਸ਼ ਹੋਕੇ ਖੁਦ ਦੀਖਿਆ ਦਿੰਦਾ ਹੈ, ਖੁਦ ਗੁਰੂ ਬਣ ਬੈਠਦਾ ਹੈ ਤਾਂ ਉਹ ਮਹਾਂ ਅਪਰਾਧੀ ਹੁੰਦਾ ਹੈ। ਉਸ ਤੋਂ ਪ੍ਰਮੇਸ਼ਵਰ ਰੁਸ਼ਟ ਹੋ ਜਾਂਦਾ ਹੈ ਤੇ ਕਾਲ ਉਸਨੂੰ ਕੰਨ ਫੜਕੇ ਘਸੀਟਕੇ ਲੈ ਜਾਂਦਾ ਹੈ। ਜਿਵੇਂ ਖਟਿਕ (ਕਸਾਈ) ਬੱਕਰੇ-ਬੱਕਰੀ ਲੈ ਜਾਂਦਾ ਹੈ। ਕਬੀਰ ਸਾਗਰ ਦੇ ਅਧਿਆਏ "ਅੰਬੁਸਾਗਰ" ਪ੍ਰਸ਼ਠ 48 ਉੱਤੇ ਪ੍ਰਮਾਣ ਹਨ ਕਿ :-

ਤਬ ਦੇਖਿਆ ਦੂਤਨ ਕਹੰ ਜਾਈ। ਚੌਰਾਸੀ ਤਹਾਂ ਕੁੰਡ ਬਨਾਈ॥
ਕੁੰਡ-ਕੁੰਡ ਬੈਠੇ ਯਮਦੂਤਾ। ਦੇਵ ਜੀਵਨ ਕਹੰ ਕਸ਼ਟ ਬਹੁਤਾ॥
ਤਹਾਂ ਜਾਯ ਹਮ ਠਾਡ (ਖੜੇ) ਰਹਾਵਾ। ਦੇਖਤ ਜੀਵ ਬਿਨੈ ਬੁਹਤ ਲਾਵਾ॥

**"ਝੂਠੇ ਕੜਿਹਾਰ (ਨਕਲੀ ਸਤਿਗੁਰੂ) ਦੀ ਦਸ਼ਾ"**

ਪੜੈ ਮਾਰ ਜੀਵ ਕਰੇਂ ਬਹੁ ਸ਼ੌਰਾ। ਬਾਂਧ-ਬਾਂਧ ਕੁੰਡਨ ਮੇਂ ਬੋਰਾ॥
ਲਾਖ ਅਠਾਈਸੀ ਪੜੇ ਕੜਿਹਾਰਾ। ਬਹੁਤ ਕਸ਼ਟ ਤਹਾਂ ਕਰਤ ਪੁਕਾਰਾ॥
ਹਮ ਭੂਲੇ ਸਵਾਰਥ ਸੰਗੀ। ਅਬ ਹਮਰੇ ਨਾਹੀਂ ਅਰਧੰਗੀ॥
ਹਮ ਤੋ ਜਰਤ ਹੈ ਅਗਨੀ ਮੰਝਾਰਾ। ਅੰਗ ਅੰਗ ਸਭ ਜਰਤ ਹਮਾਰਾ॥
ਕੌਣ ਪੁਰਸ਼ ਅਬ ਰਾਖੇ ਭਾਈ। ਕਰਤ ਗੁਹਾਰ ਚਖੁ ਢਲ ਜਾਈ॥

**"ਗਿਆਨੀ (ਕਬੀਰ ਜੀ) ਵਚਨ"**

ਕਰੂਣਾ ਦੇਖ ਦਯਾ ਦਿਲ ਆਵਾ। ਅਰੇ ਦੂਤ ਤ੍ਰਾਸ ਭਾਸ ਦਿਖਾਵਾ॥

**ਇਹ ਬਾਣੀ ਬਣਾਵਟੀ ਹੈ, ਵਾਸਤਵਿਕ ਬਾਣੀ ਨੀਚੇ ਹੈ।**

ਦੁਦਸ਼ਾ ਦੇਖ ਦਯਾ ਦਿਲ ਆਵਾ। ਅਰੇ ਦੂਤ ਤੁਮ ਜੀਵਨ ਭ੍ਰਮਾਵਾ॥
ਜੀਵ ਤੋ ਅਚੇਤ ਅਗਿਆਨਾ। ਵਾਕੋ ਕਾਲ ਜਾਲ ਤੁਮ ਬੰਧਾਨਾ॥
ਚੌਰਾਸੀ ਦੂਤਨ ਕਹ ਬਾਂਧਾ। ਸ਼ਬਦ ਡੋਰ ਚੌਦਹ ਯਮ ਸਾਂਧਾ॥
ਤਬ ਹਮ ਸਬਹਨ ਕਹੈਂ ਮਾਰਾ। ਤੁਮ ਹੋ ਜਾਲਿਮ ਬਟਪਾਰਾ॥
ਹਮਰੇ ਭਗਤਨ ਕੋ ਤੁਮ ਭ੍ਰਮਾਵਾ। ਪਲ ਪਲ ਸੁਰਤੀ ਜੀਵਨ ਡਿਗਾਵਾ॥
ਗਹਿ ਚੋਟਿ ਦੂਤ ਘਸਿਯਾਏ। ਯਮ ਰੂ ਦੂਤ ਵਿਨਯ ਤਬ ਲਾਏ॥

**"ਦੂਤ (ਜੋ ਨਕਲੀ ਗੁਰੂ ਬਣੇ ਸਨ) ਵਚਨ"**

ਚਕੁ ਹਮਾਰੀ ਛਮਾ ਕਰ ਦੀਜੈ। ਮਨ ਮਾਨੇ ਤਸ ਆਗਿਆ ਕੀਜੈ॥
ਹਮ ਤੋ ਧਨੀ (ਕਾਲ) ਕਹਯੋ ਜਸ ਕੀਨ੍ਹਾਂ। ਸੋ ਵਚਨ ਮਾਨ ਹਮ ਲੀਨ੍ਹਾਂ॥
ਅਬ ਨਹੀਂ ਜੀਵ ਤੁੰਮ੍ਹਾਰਾ ਭ੍ਰਮਾਵੈਂ। ਹਮ ਨਹੀਂ ਕਬਹੂੰ ਗੁਰੂ ਕਹਾਵੈਂ॥

**"ਗਿਆਨੀ (ਕਬੀਰ ਜੀ) ਵਚਨ"**

ਸੁਨ ਗਿਆਨੀ ਬਹੁਤੇ ਹੰਸਾਈ। ਦੂਤਨ ਦੁਸ਼ਟ ਬੰਧ ਨਾ ਛੋਡੋ ਜਾਈ॥
ਪਲ ਇਕ ਜੀਵਨ ਸੁੱਖ ਦੀਨ੍ਹਾਂ। ਤਬ ਸੰਸਾਰ ਗਮਨ ਹਮ ਕੀਨ੍ਹਾਂ॥

**ਭਾਵਅਰਥ :- ਕਬੀਰ ਪ੍ਰਮੇਸ਼ਵਰ ਜੀ ਨੇ ਦੱਸਿਆ ਕਿ ਜੋ ਝੂਠੇ ਸਤਿਗੁਰੂ ਬਣਕੇ ਮਾਣ-ਵਡਿਆਈ ਦੇ ਵੱਸ਼ ਹੋਕੇ ਕਾਲ ਪ੍ਰੇਰਣਾ ਨਾਲ ਭੋਲੇ ਜੀਵਾਂ ਨੂੰ ਭ੍ਰਮਾਇਆ ਕਰਦੇ ਸਨ। ਉਨ੍ਹਾਂ ਨੂੰ ਵੀ ਦੰਡ ਮਿਲਦਾ ਹੈ। ਉਨ੍ਹਾਂ ਨੂੰ ਵੀ ਨਰਕ ਵਿੱਚ ਪਾਕੇ ਯਾਤਨਾਵਾਂ ਦਿਤੀਆਂ ਜਾਂਦੀਆਂ ਹਨ। ਉਨ੍ਹਾਂ ਦੇ ਸ਼ਿਸ਼ ਵੀ ਉਸੇ ਨਰਕ ਵਿੱਚ ਡਿੱਗਦੇ ਹਨ। ਜਦ ਮੈਂ ਉਸ ਨਰਕ ਦੇ ਕੋਲ ਗਿਆ ਜਿਸ ਵਿੱਚ ਉਹ ਮਾਨ-ਵਡਿਆਈ ਦੇ ਭੁੱਖੇ ਨਕਲੀ ਕੜਿਹਾਰ (ਸੰਸਾਰ ਤੋਂ ਕਾਢਣੇ ਵਾਲੇ ਜਾਣੀ ਸਤਿਗੁਰੂ) ਬਣ ਕੇ ਮਹਿਮਾ ਬਣਾਏ ਹੋਏ ਸਨ। ਲੱਖਾਂ ਜੀਵਾਂ ਨੂੰ ਸ਼ਿਸ਼ ਬਣਾਕੇ ਨਰਕ ਵਿੱਚ ਆਪਣੇ ਨਾਲ ਲੈ ਗਏ। ਫਿਰ ਪ੍ਰਮੇਸ਼ਵਰ ਦੇ ਵਿਧਾਨ ਅਨੁਸਾਰ ਉਹ ਵੀ ਅਪਰਾਧੀ ਹੋਣ ਦੇ ਕਾਰਨ ਨਰਕ ਵਿੱਚ ਪਏ ਸਨ। ਉਸ ਨਰਕ ਖੇਤਰ ਵਿੱਚ ਕੁੰਢ ਬਣੇ ਹਨ। ਹਰੇਕ ਕੁੰਢ ਵਿੱਚ ਜੀਵ ਪਏ ਹਨ ਤੇ ਯਮਦੂਤ ਸਤਾ ਰਹੇ ਹਨ। ਉਹ ਅਠਾਸੀ ਲੱਖ ਨਕਲੀ ਸਤਿਗੁਰੂਆਂ ਨੇ ਮੈਨੂੰ ਦੇਖਕੇ ਅਰਜੀ ਲਗਾਈ ਕਿ ਸਾਨੂੰ ਬਚਾ ਲਓ ਪ੍ਰਭੂ ! ਕਾਰਨ ਇਹ ਸੀ ਕਿ ਜੋ ਯਮਦੂਤ ਉਨ੍ਹਾਂ ਨੂੰ ਨਰਕ ਵਿੱਚ ਮਾਰ-ਪੀਟ ਕਰ ਰਹੇ ਸਨ, ਉਹ ਸਭ ਪ੍ਰਮੇਸ਼ਵਰ**

ਕਬੀਰ ਜੀ ਦੀ ਸ਼ਕਤੀ ਦੇ ਸਾਹਮਣੇ ਕੰਬਣ ਲੱਗੇ। ਇਸ ਕਾਰਨ ਨਾਲ ਉਨ੍ਹਾਂ ਨਕਲੀ ਸਤਿਗੁਰੂਆਂ ਨੂੰ ਲਗਾ ਕਿ ਇਹ ਕੋਈ ਪਰਮ ਸ਼ਕਤੀ ਵਾਲੇ ਦੇਵ ਹਨ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਤੁਸੀਂ ਭੋਲੇ ਜੀਵਾਂ ਨੂੰ ਭ੍ਰਮਿਤ ਕੀਤਾ। ਅਪਣੇ ਆਪਨੂੰ ਪੂਰਣ ਸਤਿਗੁਰੂ ਸਿੱਧ ਕੀਤਾ। ਤੈਨੂੰ ਪਤਾ ਵੀ ਸੀ ਕਿ ਤੇਰੇ ਕੋਲ ਨਾਮ ਦੀਖਿਆ ਦਾ ਅਧਿਕਾਰ ਨਹੀਂ। ਤੈਨੂੰ ਪੂਰਣ ਮੋਖਸ਼ ਦਾ ਗਿਆਨ ਨਹੀਂ। ਆਪਣੇ ਸਵਾਰਥਵੱਸ਼ ਲੱਖਾਂ ਮਨੁੱਖਾਂ ਦੇ ਅਨਮੋਲ ਜੀਵਨ ਦਾ ਨਾਸ਼ ਕਰ ਦਿੱਤਾ। ਉਹ ਕਾਲ ਜਾਲ ਵਿੱਚ ਫਸੇ ਰਹਿ ਗਏ। ਫਿਰ ਮੈਂ ਉਨ੍ਹਾਂ ਦੂਤਾਂ (ਕਾਲ ਦੇ ਬਣਾਏ ਕੜਿਹਾਰੇ) ਨੂੰ ਤੇ ਹੋਰ ਯਮਦੂਤਾਂ ਨੂੰ ਮਾਰਿਆ, ਚੋਟੀ ਫੜਕੇ ਘਸੀਟਿਆਂ। ਫਿਰ ਨਕਲੀ ਸਤਿਗੁਰੂਆਂ ਨੇ ਕਿਹਾ ਕਿ ਅਸੀਂ ਤਾਂ ਆਪਣੇ ਧਨੀ ਜਾਣੀ ਮਾਲਿਕ ਕਾਲ ਬ੍ਰਹਮ ਦੀ ਆਗਿਆ ਦਾ ਪਾਲਣ ਕੀਤਾ ਹੈ। ਹੁਣ ਆਪ ਜਿਵੇਂ ਕਹੋਗੇ, ਅਸੀਂ ਉਵੇਂ ਕਰਾਂਗੇ। ਮੈਂ ਕਿਹਾ ਕਿ ਹੁਣ ਤੈਨੂੰ ਛੱਡਿਆ ਨਹੀਂ ਜਾਏਗਾ। ਜੋ ਜੀਵ ਉਨ੍ਹਾਂ ਨਕਲੀਆਂ ਗੁਰੂਆਂ ਦੇ ਸ਼ਿਸ਼ ਬਣਕੇ ਜੀਵਨ ਨਸ਼ਟ ਕਰ ਗਏ ਸਨ। ਉਹ ਵੀ ਉੱਥੇ ਉਨ੍ਹਾਂ ਦੇ ਨਾਲ ਨਰਕ ਵਿੱਚ ਪਏ ਸਨ। ਜਦ ਤਕ ਮੈਂ (ਕਬੀਰ ਪ੍ਰਮੇਸ਼ਵਰ ਜੀ) ਉੱਥੇ ਰਿਹਾ, ਉਨ੍ਹਾਂ ਜੀਵਾਂ ਨੂੰ ਨਰਕ ਦਾ ਕਸ਼ਟ ਨਹੀਂ ਹੋ ਰਿਹਾ ਸੀ। ਇਸ ਪ੍ਰਕਾਰ ਉਨ੍ਹਾਂ ਨੂੰ ਕੁਝ ਸਮੇਂ ਦਾ ਸੁੱਖ ਦੇਕੇ ਉੱਥੇ ਤੋਂ ਚੱਲਕੇ ਸੰਸਾਰ ਵਿੱਚ ਆਇਆ। ਮੇਰੇ ਆਉਣ ਦੇ ਪਿੱਛੋਂ ਉਹ ਨਕਲੀ ਗੁਰੂਆਂ ਤੇ ਉਨ੍ਹਾਂ ਦੇ ਭੋਂਦੂ ਸ਼ਿਸ਼ਾਂ ਨੂੰ ਫਿਰ ਤੋਂ ਨਰਕ ਦੀਆਂ ਯਾਤਨਵਾਂ ਸ਼ੁਰੂ ਹੋ ਗਈਆਂ। ਇਸਲਈ ਪੂਰਵਕਤ ਬਾਣੀ ਵਿੱਚ ਕਿਹਾ ਹੈ ਕਿ ਜੇਕਰ ਕੋਈ ਪ੍ਰਚਾਰਕ ਖੁਦ ਗੁਰੂ ਬਣ ਬੈਠਾ ਤਾਂ ਪ੍ਰਮੇਸ਼ਵਰ ਰੁਸ਼ਟ ਹੋ ਜਾਏਗਾ ਅਤੇ ਕਾਲ ਕੰਨ ਏਂਠੇਗਾ ਅਰਥਾਤ ਕਸ਼ਟ ਦੇਵੇਗਾ। ਇਸਲਈ ਹੇ ਸੱਜਣ ਪੁਰਸ਼! ਕਦੀ ਅਜਿਹੀ ਗਲਤੀ ਨਾ ਕਰਨਾ। ਮੇਰੇ ਵਚਨ ਨੂੰ ਪ੍ਰਮਾਣਿਤ ਮੰਨਣਾ।

## "ਭਗਤ ਦਾ ਸੁਭਾਓ ਕੈਸਾ ਹੋਵੇ?"

**(ਅਨੁਰਾਗ ਸਾਗਰ ਦੇ ਪ੍ਰਸ਼ਠ 6 ਤੋਂ ਬਾਣੀ ਨੰ 7 ਤੋਂ 17)**

### ਧਰਮਦਾਸ ਵਚਨ

ਮ੍ਰਿਤਕ ਭਾਵ ਪ੍ਰਭੂ ਕਹੋ ਬੁਝਾਈ॥ ਜਾਤੇ ਮਨਕੀ ਤਪਨਿ ਨਸਾਈ॥
ਕੇਹਿ ਵਿਧੀ ਮ੍ਰਤਕ ਹੋ ਯਹ ਜੀਵਨ। ਕਹੋ ਵਿਲੋਯ ਨਾਥ ਅੰਮ੍ਰਿਤਧੰਨ॥

### ਕਬੀਰ ਵਚਨ-ਮ੍ਰਿਤਕ ਦੇ ਦ੍ਰਿਸ਼ਟਾਂਤ (ਉਦਾਹਰਣ)

ਧਰਮਦਾਸ ਯਹ ਕਠਿਨ ਕਹਾਣੀ। ਗੁਰੂਗਮ ਤੇ ਕੋਈ ਬਿਰਲੇ ਜਾਨੀ॥

### ਭ੍ਰੰਗੀ ਦਾ ਦ੍ਰਿਸ਼ਟਾਂਤ (ਉਦਾਹਰਣ)

ਮ੍ਰਤਕ ਹੋਯ ਕੇ ਖੋਜਹਿ ਸੰਤਾ। ਸ਼ਬਦ ਵਿਚਾਰਿ ਗਹੈਂ ਮਗੁ ਅੰਤਾ॥
ਜੈਸੇ ਭ੍ਰਗ ਕੀਟ ਕੇ ਪਾਸਾ। ਕੀਟ ਗਹੋ ਭ੍ਰਿੰਗ ਸ਼ਬਦ ਕੀ ਆਸ਼ਾ॥
ਸ਼ਬਦ ਘਾਤਕਰ ਤੇਹੀ ਮਹੈਂ ਡਾਰੇ। ਭ੍ਰਿੰਗ ਸ਼ਬਦ ਕੀਟ ਜੋ ਧਾਰੇ॥
ਤਬ ਲੈਗੌਂ ਭ੍ਰਿੰਗ ਨਿਜ ਗੇਹਾ। ਸਵਾਤੀ ਦੇਹ ਕੀਨ੍ਹੋਂ ਸਮਦੇਹਾ॥
ਭ੍ਰਿੰਗ ਸ਼ਬਦ ਕੀਟ ਜੋ ਮਾਨਾ। ਵਰਣ ਫੇਰ ਆਪਨ ਕਰਜਾਨਾ॥
ਬਿਰਲਾ ਕੀਟ ਜੋ ਹੋਇ ਸੁੱਖਦਾਈ। ਪ੍ਰਥਮ ਅਵਾਜ ਗਹੇ ਚਿਤਲਾਈ॥
ਕੋਈ ਦੂਜੇ ਕੋਈ ਤੀਜੈ ਮਾਨੈ। ਤਨ ਮਨ ਰਹਿਤ ਸ਼ਬਦ ਹਿਤ ਜਾਨੈ॥
ਭ੍ਰਿੰਗ ਸ਼ਬਦ ਕੀਟ ਗਹਈ। ਤੌਂ ਪੁਨੀ ਕੀਟ ਆਸਰੇ ਰਹਾਈ॥
ਇਕ ਦਿਨ ਕੀਟ ਗਹੇਸੀ ਭ੍ਰਿੰਗ ਭਾਸ਼ਾ। ਵਰਣ ਬਦਲੈ ਪੂਰਵੈ ਆਸ਼ਾ॥

# "ਮ੍ਰਿਤਕ ਦੇ ਵੱਲ ਦ੍ਰਿਸ਼ਟਾਂਤ"

**(ਅਨੁਰਾਗ ਸਾਗਰ ਦੇ ਪ੍ਰਸ਼ਠ 7 ਤੋਂ ਬਾਣੀ ਨੰ 7 ਤੋਂ 20)**

ਸੁਨਹੁ ਸੰਤ ਯਹ ਮ੍ਰਿਤਕ ਸਭਾਊ। ਬਿਰਲਾ ਜੀਵ ਪੀਵ ਮਗ ਧਾਊ॥
ਔਰੇ ਸੁਨਹੂੰ ਮ੍ਰਿਤਕ ਕਾ ਭੇਵਾ। ਮ੍ਰਿਤਕ ਹੋਇ ਸਤਿਗੁਰੂ ਪਦ ਸੇਵਾ॥
ਮ੍ਰਿਤਕ ਛੋਹ ਤਜੈ ਸ਼ਬਦ ਉਰਧਾਰੈ। ਛੋਹ ਤਜੈ ਤੋ ਜੀਵ ਉਬਾਰੇ॥

## ਪ੍ਰਿਥਵੀ ਦ੍ਰਿਸ਼ਟਾਂਤ

ਜਸ ਪ੍ਰਿਥਵੀ ਦੇ ਗੰਜਨ ਹੋਈ। ਚਿਤ ਅਨੁਮਾਨ ਗਹੇ ਗੁਣ ਸੋਈ॥
ਕੋਈ ਚੰਦਨ ਕੋਈ ਵਿਸ਼ਟਾ ਡਾਰੇ। ਕੋਈ ਕੋਈ ਕ੍ਰਿਸ਼ੀ ਅਨੁਸਾਰੇ॥
ਗੁਣ ਔਗੁਣ ਤਿਨ ਸਮਕਰ ਜਾਨਾ। ਤਜ ਵਿਰੋਧ ਅਧਿੱਕ ਸੁੱਖਮਾਨਾ॥

## ਊਖ ਦਾ ਦ੍ਰਿਸ਼ਟਾਂਤ

ਔਰੋਂ ਮ੍ਰਿਤਕ ਭਾਵ ਸੁਨਿ ਲੇਹੁ। ਨਿਰਖਿ ਪਰਖਿ ਗੁਰੂ ਮਗੁ ਪਗੁ ਦੇਹੁ॥
ਜੈਸੇ ਈਖ ਕਿਸਾਨ ਉਗਾਵੈ। ਰਤੀ-ਰਤੀ ਕਰ ਦੇਹ ਕਟਾਵੇ।।
ਕੋਲਹੂ ਮਹ ਪੁਨਿ ਤਾਹੀ ਪਿਰਾਵੈ। ਪੁਨਿ ਕੜਾਹ ਮੇਂ ਖੂਬ ਉਂਟਾਂਵੈ॥
ਨਿਜ ਤਨੁ ਦਾਹੇ ਗੁੜ ਤਬ ਹੋਈ। ਬਹੁਰਿ ਤਾਵ ਦੇ ਖਾਂਡ ਵਿਲੋਈ॥
ਤਾਹੁ ਮਾਂਹਿ ਤਾਵ-ਪੁਨਿ ਦੀਨ੍ਹਾਂ। ਚੀਨੀ ਤਬੈ ਕਹਾਵਨ ਲੀਨ੍ਹਾਂ॥
ਚੀਨੀਂ ਹੋਇ ਬਹੁਰਿਤ ਤਨ ਜਾਰਾ। ਤਾਤੇ ਮਿਸਰੀ ਹੈ ਅਨੁਸਾਰਾ॥
ਮਿਸਰੀਤੇ ਜਬ ਕੰਦ ਕਹਾਵਾ। ਕਹੈ ਕਬੀਰ ਸਭਕੇ ਮਨ ਭਾਵਾ॥
ਯਹੀ ਵਿਧਿਤੇ ਜੋ ਸ਼ਿਸ਼ ਕਰਹੀਂ। ਗੁਰੂ ਕ੍ਰਿਪਾ ਸਹਜੇ ਭਵ ਤਰਹੀਂ॥

**ਭਾਵਅਰਥ :- ਅਨੁਰਾਗ ਸਾਗਰ ਪ੍ਰਸ਼ਠ 6 ਉੱਤੇ ਲਿਖੀ ਪੰਕਤੀ ਨੰ. 7 ਤੋਂ 17 ਤੱਕ ਦਾ ਭਾਵਅਰਥ ਹੈ ਕਿ ਧੰਨੀ ਧਰਮਦਾਸ ਜੀ ਨੇ ਪ੍ਰਮੇਸ਼ਵਰ ਕਬੀਰ ਜੀ ਨੂੰ ਬਿਨੈ ਪੂਰਵਕ ਪ੍ਰਸ਼ਨ ਕੀਤਾ ਕਿ ਹੇ ਪ੍ਰਭੂ ! ਮੈਨੂੰ ਮ੍ਰਿਤਕ ਦਾ ਸੁਭਾਓ ਸਮਝਾਓ ਕੈਸਾ ਹੁੰਦਾ ਹੈ? ਕਿਸ ਪ੍ਰਕਾਰ ਜੀਵਤ ਮਰਨਾ ਹੁੰਦਾ ਹੈ। ਹੇ ਅਮਰ ਪ੍ਰਮਾਤਮਾ ! ਹੇ ਸਵਾਮੀਂ ! ਕ੍ਰਿਪਾ ਬਿਲੋਯ ਅਰਥਾਤ ਨਿਸ਼ਕਰਸ਼ ਕੱਢਕੇ ਉਹ ਅੰਮ੍ਰਿਤ ਧੰਨ ਅਰਥਾਤ ਅਮਰ ਹੋਣ ਦਾ ਮਾਰਗ ਦੱਸੋ।**

## "ਪ੍ਰਮੇਸ਼ਵਰ ਕਬੀਰ ਵਚਨ = ਮ੍ਰਿਤਕ ਦੇ ਦ੍ਰਿਸ਼ਟਾਂਤ"

**ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਹੇ ਧਰਮਦਾਸ ! ਇਹ ਜੋ ਪ੍ਰਸ਼ਨ ਆਪਨੇ ਕੀਤਾ ਇਹ ਜਟਿਲ ਕਥਾ ਪ੍ਰਸੰਗ ਹੈ। ਸਤਿਗੁਰੂ ਸ਼ਰਣ ਵਿੱਚ ਰਹਿ ਕੇ ਗਿਆਨ ਦਾ ਇੱਛੁਕ ਹੀ ਇਸਨੂੰ ਸਮਝਕੇ ਖਰਾ ਉਤਰਦਾ ਹੈ।**

## "ਭ੍ਰਿੰਗੀ ਦਾ ਦ੍ਰਿਸ਼ਟਾਂਤ"

**ਸੰਤ-ਸਾਧਕਜਨ ਜੀਵਤ ਮ੍ਰਿਤਕ ਹੋਕੇ ਪ੍ਰਮਾਤਮਾ ਨੂੰ ਖੋਜਦੇ ਹਨ। ਸ਼ਬਦ ਵਿਚਾਰ ਜਾਣੀ ਯਥਾਰਥ ਨਾਮ ਮੰਤਰਾਂ ਨੂੰ ਸਮਝ ਵਿਚਾਰ ਕਰਕੇ ਉਸ ਮਾਰਗ ਦੇ ਅੰਤ ਜਾਣੀ ਅੰਤਿਮ ਛੋਰ ਤੱਕ ਪਹੁੰਚਦੇ ਹਨ ਅਰਥਾਤ ਪੂਰਣ ਮੋਖਸ਼ ਪ੍ਰਾਪਤ ਕਰਦੇ ਹਨ।**

**ਜਿਸੇ ਇੱਕ ਭ੍ਰਿੰਗ (ਪੰਖਾ ਵਾਲਾ ਨੀਲੇ ਰੰਗ ਦਾ ਕੀੜਾ) ਹੁੰਦਾ ਹੈ ਜਿਸੇ ਭੰਭੀਰੀ ਕਹਿੰਦੇ ਹਨ ਜਿਸਨੂੰ ਇੰਜਨਹਾਰੀ ਆਦਿ-ਆਦਿ ਨਾਵਾਂ ਨਾਲ ਜਾਣਿਆਂ ਜਾਂਦਾ ਹੈ ਜੋ ਭੀਂ-ਭੀਂ ਦੀ**

ਆਵਾਜ ਕਰਦੀ ਰਹਿੰਦੀ ਹੈ। ਉਹ ਆਪਣਾ ਪਰਿਵਾਰ ਨਰ-ਮਾਦਾ ਦੇ ਮਿਲਨ ਵਾਲੀ ਵਿਧੀ ਤੋਂ ਉਤਪੰਨ ਨਹੀਂ ਕਰਦੀ। ਉਹ ਇੱਕ ਕੀਟ (ਕੀੜੇ) ਵਿਸ਼ੇਸ਼ ਦੇ ਕੋਲ ਜਾਂਦੀ ਹੈ। ਉਸਦੇ ਕੋਲ ਆਪਣੀ ਭੀਂ-ਭੀਂ ਦੀ ਅਵਾਜ਼ ਕਰਦੀ ਹੈ। ਜੋ ਕੀੜਾ ਉਸਦੀ ਅਵਾਜ਼ ਤੋਂ ਪ੍ਰਭਾਵਿਤ ਹੋ ਜਾਂਦਾ ਹੈ। ਉਸਨੂੰ ਉਠਾਕੇ ਪਹਿਲੇ ਤੋਂ ਤਿਆਰ ਕੀਤਾ ਮਿੱਟੀ ਦੇ ਘਰ ਵਿੱਚ ਲੈ ਜਾਂਦੀ ਹੈ। ਉਹ ਗੋਲ ਆਕਾਰ ਦਾ ਦੋ ਇੰਚ ਪ੍ਰੀਧੀ ਦਾ ਇੱਕ-ਦੋ ਮੁੱਖ ਵਾਲਾ ਗਾਰੇ ਦਾ ਬਣਿਆ ਹੁੰਦਾ ਹੈ। ਫਿਰ ਦੂਸਰਾ-ਤੀਸਰਾ ਲੈ ਜਾਂਦੀ ਹੈ। ਫਿਰ ਉਨ੍ਹਾਂ ਦੇ ਉੱਪਰ ਆਪਣੀ ਭੀਂ-ਭੀਂ ਦੀ ਆਵਾਜ਼ ਕਰਦੀ ਰਹਿੰਦੀ ਹੈ। ਫਿਰ ਔਸ ਦੇ ਜਲ ਨੂੰ ਆਪਣੇ ਮੁੱਖ ਵਿੱਚ ਲੈਕੇ ਉਨ੍ਹਾਂ ਕੀਟਾਂ ਦੇ ਮੁੱਖ ਵਿੱਚ ਪਾਉਂਦੀ ਹੈ। ਉਸ ਭੰਬੀਰੀ ਜਾਣੀ ਭ੍ਰਿੰਗ ਦੀ ਵਾਰ-ਵਾਰ ਅਵਾਜ਼ ਨੂੰ ਸੁਣਕੇ ਉਹ ਕੀਟ ਉਸੀ ਰੰਗ ਦਾ ਹੋ ਜਾਂਦਾ ਹੈ ਤੇ ਉਸੀ ਤਰ੍ਹਾਂ ਪੰਖ ਨਿੱਕਲ ਆਉਂਦੇ ਹਨ। ਉਹ ਅਵਾਜ਼ ਵੀ ਉਸੇ ਦੀ ਤਰ੍ਹਾਂ ਭੀਂ-ਭੀਂ ਕਰਨ ਲਗਦਾ ਹੈ। ਭੰਬੀਰੀ ਹੀ ਬਣ ਜਾਂਦੀ ਹੈ। ਇਸ ਪ੍ਰਕਾਰ ਪੂਰਣ ਸੰਤ ਆਪਣੇ ਗਿਆਨ ਨੂੰ ਭੰਬੀਰੀ ਦੀ ਤਰ੍ਹਾਂ ਵਾਰ-ਵਾਰ ਬੋਲਕੇ ਸਮਾਨ ਵਿਅਕਤੀ ਨੂੰ ਵੀ ਭਗਤ ਬਣਾ ਲੈਂਦਾ ਹੈ। ਫਿਰ ਉਹ ਭਗਤ ਵੀ ਸਤਿਗੁਰੂ ਤੋਂ ਸੁਣੇ ਗਿਆਨ ਨੂੰ ਹੋਰ ਵਿਅਕਤੀਆਂ ਨੂੰ ਸੁਣਾਉਣ ਲਗਦਾ ਹੈ। ਸੰਸਾਰ ਦੀ ਰੀਤੀ-ਰਿਵਾਜਾਂ ਨੂੰ ਤਿਆਗ ਦੇਣ ਤੋਂ ਹੋਰ ਵਿਅਕਤੀ ਕਹਿੰਦੇ ਹਨ ਕਿ ਇਸਦਾ ਰੰਗ-ਢੰਗ ਬਦਲ ਗਿਆ ਹੈ। ਇਹ ਤਾਂ ਭਗਤ ਬਣ ਗਿਆ ਹੈ। ਜਿਵੇਂ ਭ੍ਰੰਗ (ਭੰਬੀਰੀ) ਕੀਟਾਂ ਨੂੰ ਆਪਣੀ ਆਵਾਜ਼ ਸੁਣਾਉਂਦੀ ਹੈ ਤਾਂ ਕੋਈ ਸ਼ੀਘਰ ਸਕ੍ਰਿਆ ਹੋ ਜਾਂਦਾ ਹੈ, ਕੋਈ ਦੂਸਰੀ, ਕੋਈ ਤੀਸਰੀ-ਵਾਰ ਕੋਸ਼ਿਸ਼ ਕਰਨ ਨਾਲ ਮੰਨਦਾ ਹੈ। ਇਸੀ ਪ੍ਰਕਾਰ ਜਦ ਸਤਿਗੁਰੂ ਕੁਝ ਵਿਅਕਤੀਆਂ ਨੂੰ ਆਪਣਾ ਸਤਿਸੰਗ ਰਹਿ-ਰਹਿ ਕੇ ਸੁਣਾਉਂਦੇ ਹਾਂ ਤਾਂ ਕੋਈ ਸੰਸਕਾਰ ਵਾਲਾ ਤਾਂ ਜਲਦੀ ਮੰਨ ਜਾਂਦਾ ਹੈ, ਕੋਈ ਇੱਕ-ਦੋ ਵਾਰ ਫਿਰ ਸਤਿਸਗ ਮਾਰਗ ਗ੍ਰਹਿਣ ਕਰ ਲੈਂਦਾ ਹੈ, ਦੀਖਿਆ ਲੈ ਲੈਂਦਾ ਹੈ। ਕੁਝ ਕੀਟ ਅਜਿਹੇ ਹੁੰਦੇ ਹਨ, ਕਈ ਦਿਨਾਂ ਦੇ ਪਿੱਛੋਂ ਆਪਣਾ ਸੁਭਾਅ ਬਦਲਦੇ ਹਨ। ਜੇਕਰ ਉਹ ਕੀਟ ਭ੍ਰੰਗੀ ਨਹੀਂ ਬਣਿਆ ਹੈ ਅਤੇ ਉਸ ਭ੍ਰਿੰਗ ਕੀਟ ਦੀ ਸ਼ਰਣ ਵਿੱਚ ਰਹਿ ਰਿਹਾ ਹੈ ਤਾਂ ਜ਼ਰੂਰ ਇੱਕ ਦਿਨ ਪ੍ਰਵਰਤਨ ਹੋਵੇਗਾ ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਹੇ ਧਰਮਦਾਸ! ਜੇਕਰ ਸ਼ਿਸ਼ ਇਸੀ ਪ੍ਰਕਾਰ ਗੁਰੂ ਦੇ ਵਿਚਾਰਾਂ ਨੂੰ ਸੁਣਦਾ ਰਹੇਗਾ ਤਾਂ ਉਸ ਭ੍ਰਿੰਗ ਕੀਟ ਦੀ ਤਰ੍ਹਾਂ ਪ੍ਰਭਾਵਿਤ ਹੋਕੇ ਸੰਸਾਰਿਕ ਹੋਕੇ ਸੰਸਾਰਿਕ ਭਾਵ ਬਦਲਕੇ ਭਗਤ ਬਣਕੇ ਹੰਸ ਨੂੰ ਪ੍ਰਾਪਤ ਹੋਏਗਾ।

ਪ੍ਰਸ਼ਠ 7 ਤੋਂ ਪੰਕਤੀ 7 ਤੋਂ 20 ਤੱਕ ਦਾ ਭਾਵਅਰਥ :-

ਕਬੀਰ ਜੀ ਨੇ ਕਿਹਾ ਕਿ ਹੇ ਸੰਤੋ! ਸੁਣੋਂ ਇਹ ਮ੍ਰਤਕ ਦਾ ਸੁਭਾਅ। ਇਸ ਪ੍ਰਕਾਰ ਵਿਰਲਾ ਜੀਵ ਹੀ ਅਨੁਸਰਣ ਕਰਦਾ ਹੈ। ਉਹ ਪੀਵ ਜਾਣੀ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਦਾ ਮਗ ਜਾਣੀ ਮਾਰਗ ਪ੍ਰਾਪਤ ਕਰਦਾ ਹੈ। ਉਪਰੋਕਤ ਜਾਣੀ ਭਿੰਗ ਵਾਲੇ ਉਦਾਹਰਣ ਦੇ ਅਤੀਰਿਕਤ ਔਰ ਸੁਣੋ ਮ੍ਰਿਤਕ ਦਾ ਭਾਵ ਜਿਸ ਨਾਲ ਮ੍ਰਿਤਕ ਜਾਣੀ ਜੀਵਤ ਮ੍ਰਿਤਕ ਹੋਕੇ ਸਤਿਗੁਰੂ ਦੇ ਪਦ (ਪਦਤੀ) ਦੇ ਅਨੁਸਾਰ ਸਾਧਨਾ ਕਰਦਾ ਹੈ।

## "ਪ੍ਰਿਥਵੀ ਦਾ ਉਦਾਹਰਣ"

ਜਿਵੇਂ ਪ੍ਰਿਥਵੀ ਵਿੱਚ ਸਿਹਣਸ਼ੀਲਤਾ ਹੁੰਦੀ ਹੈ। ਇਸੀ ਪ੍ਰਕਾਰ ਪ੍ਰਿਥਵੀ ਵਾਲੇ ਗੁਣ ਨੂੰ ਜੋ ਗ੍ਰਹਿਣ ਕਰੇਗਾ, ਉਹ ਜੀਵਤ ਮ੍ਰਿਤਕ ਹੈ ਉਹੀ ਸਫਲ ਹੁੰਦਾ ਹੈ। ਪ੍ਰਿਥਵੀ ਦੇ ਉੱਤੇ ਕੋਈ ਵਿਸ਼ਟਾ (ਟੱਟੀ) ਕਰਦਾ ਹੈ। ਡਾਲਦਾ ਹੈ, ਕੋਈ ਖੇਤੀ ਕਰਦਾ ਹੈ ਤਾਂ ਚੀਰਫਾੜ ਕਰਦਾ ਹੈ। ਕੋਈ-ਕੋਈ ਧਰਤੀ ਪੂਜਣ ਕਰਦਾ ਹੈ। ਪ੍ਰਿਥਵੀ ਗਣ-ਅਵਗੁਣ ਨਹੀਂ ਦੇਖਦੀ। ਜਿਸਦੀ ਜੈਸੀ ਭਾਵਨਾ ਹੈ, ਉਹ ਵੈਸਾ ਹੀ ਕਰਦਾ ਹੈ। ਇਹ ਵਿਚਾਰ ਕਰਕੇ ਧਰਤੀ ਵਿਰੋਧ ਨਾ ਕਰਕੇ ਸੁੱਖੀ ਰਹਿੰਦੀ ਹੈ।

ਭਾਵਅਰਥ ਹੈ ਕਿ ਜਿਵੇਂ ਜ਼ਮੀਨ ਸਹਿਣਸ਼ੀਲ ਹੈ, ਵੈਸੇ ਹੀ ਭਗਤ-ਸੰਤ ਦਾ ਸੁਭਾਅ ਹੋਣਾ ਚਾਹੀਦਾ ਹੈ। ਚਾਹੇ ਕੋਈ ਗਲਤ ਕਹੇ ਕਿ ਇਹ ਕੀ ਕਰ ਰਹੇ ਹੋ ਜਾਣੀ ਅਪਮਾਣ ਕਰੇ, ਚਾਹੇ ਕੋਈ ਸਨਮਾਨ ਕਰੇ, ਆਪਣੇ ਉਦੇਸ਼ ਉੱਤੇ ਦ੍ਰਿੜ੍ਹ ਰਹਿ ਕੇ ਭਗਤ ਸਫਲਤਾ ਪ੍ਰਾਪਤ ਕਰਦਾ ਹੈ।

## "ਉਖ (ਈਂਖ ਜਾਣੀ ਗੰਨੇ) ਦਾ ਦ੍ਰਿਸ਼ਟਾਂਤ"

ਜਿਵੇਂ ਕਿਸਾਨ ਈਂਖ ਬੀਜ਼ਦਾ ਹੈ ਉਸ ਸਮੇਂ ਗੰਨੇ ਦੇ ਇੱਕ-ਇੱਕ ਫੁੱਟ ਦੇ ਟੁਕੜੇ ਕਰਕੇ ਧਰਤੀ ਵਿੱਚ ਦਬਾ ਦਿੰਦਾ ਹੈ। ਈਂਖ ਗੰਨਾ ਬਣਨ ਦੇ ਪਿੱਛੋਂ ਕੋਹਲੂੰ ਵਿੱਚ ਪੀੜਿਆ ਜਾਂਦਾ ਹੈ। ਫਿਰ ਰਸ ਨੂੰ ਕੜਾਹੇ ਵਿੱਚ ਅੱਗਨੀ ਦੀ ਆਂਚ ਵਿੱਚ ਉਬਾਲਿਆ ਜਾਂਦਾ ਹੈ। ਤਦ ਗੁੜ ਬਣਦਾ ਹੈ। ਜੇਕਰ ਜਿਆਦਾ ਤਾਵ ਗੰਨੇ ਦੇ ਰਸ ਨੂੰ ਦਿੱਤਾ ਜਾਂਦਾ ਹੈ ਤਾਂ ਉਹ ਖੰਡ ਬਣ ਜਾਂਦਾ ਹੈ ਜੋ ਗੁੜ ਤੋਂ ਵੀ ਸਵਾਦਿਸ਼ਟ ਹੁੰਦੀ ਹੈ। ਅਤੇ ਜਿਆਦਾ ਤਾਵ ਦੇਣ ਨਾਲ ਚੀਨੀ ਬਣ ਜਾਂਦੀ ਹੈ। ਹੋਰ ਵੀ ਜਿਆਦਾ ਗਰਮ ਕੀਤਾ ਜਾਂਦਾ ਹੈ ਤਾਂ ਮਿਸ਼ਰੀ ਬਣ ਜਾਂਦਾ ਹੈ। ਫਿਰ ਮਿਸ਼ਰੀ ਤੋਂ ਕੰਦ ਬਣ ਜਾਂਦਾ ਹੈ ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਹੈ ਕਿ ਹੇ ਧਰਮਦਾਸ! ਇਸ ਪ੍ਰਕਾਰ ਜੇਕਰ ਸ਼ਿਸ਼ ਭਗਤੀ ਮਾਰਗ ਵਿੱਚ ਕਠਿਨਾਈਆਂ ਸਿਹਣ ਕਰਦਾ ਹੈ ਤਾਂ ਉਨਾ ਹੀ ਪ੍ਰਮਾਤਮਾ ਦਾ ਪਿਆਰਾ ਹੁੰਦਾ ਜਾਂਦਾ ਹੈ।

(८) 132 अनुरागसागर

मृतकभाव कौन धारण कर सकता है! छन्द

मिरतक भाव है कठिन धर्मनि, लहे विरलशूरहो ॥
कादर सुनतेहि तनमन दहै,पाछे न चितवतकूरहो॥
ऐसे शिष्य आप सम्हारे, नाव सही गुरुज्ञानको ॥
लहै भेदी भेद निश्चय, जाय दीप अमानको ॥६॥

मृतक ही साधु होता है

सोरठा–मृतक हो सो साधु, सो सतगुरुको पावई॥
मेटे सकल उपाध, तासु देव आसा करें ॥ ६ ॥

साधु किसे कहते हैं

साधूमार्ग कठिन धर्मदासा । रहनी रहे सो साधु सुबासा ॥
पांचों इन्द्री सम करि राखे ।नाम अमीरसनिशिदिन चाखे॥

चक्षुर्वशीकरण

प्रथमहिं चक्षु इन्द्री कहँ साधे। गुरु गम पंथ नाम अवराधे ॥
सुन्दर रूप चक्षुकी पूजा । रूप कुरूप न भावे दूजा ॥
रूप कुरूपहिं सम करजाने । दरस विदेह सदा सुख माने ॥

श्रवणवशीकरण

इन्द्री श्रवण वचन शुभ चाहै । उत्कट वचन सुनत चित दाहै॥
बोल कुबोल दोउ सह लेखे । हृदय शुद्ध गुरुज्ञान विशेखे ॥

नासिकावशीकरण

नासिका इन्द्री बास अधीना । यहि सम राखै संत प्रवीना॥

जिह्वावशीकरण

जिभ्या इन्द्री चाहै स्वादा । खट्टा मीठा मधुर सवादा ॥
सहज भावमें जो कछु आवै । रूखा फीका नहिं विलगावे ॥
जो कोई पंचामृत लै आवै । ताहि देख नहिं हरष चढ़ावै॥
तजे न रूखा साग अलूना । अधिक प्रेमसौ पावैं दूना ॥

अनुरागसागर 133 (९)

शिश्नवशीकरण

इन्द्री दुष्ट महा अपराधी ।कुटिलकाम होई विरलेसाधी॥
कामिनि रूप कालकी खानी । तजहु तासु सँग हो गुरुज्ञानी॥

कामवशीकरण

जबही काम उमंग तन आवै । ताहि समय जो आप जुगावै॥
शब्द विदेह सुरत लै राखे । गहिमन मौन नामरसचाखे॥
जब निहतत्त्वमें जाय समाई । तबहीं काम रहे मुरझाई ॥

कामदेव लुटेरा है । छन्द

काम परबल अति भयंकर, महा दारुण काल हो॥
सुरदेव मुनिगणयक्षगंधर्व,सबहि कीन्ह विलास हो॥
सबहिं लूटे विरल छूटे, ज्ञान गुण निज दृढ गहे ॥
गुरुज्ञान दीप समीप सतगुरु,भेदमारग तिन लहे॥७॥

कामलुटेरेसे बचने का उपाय

सोरठा–दीपक ज्ञान प्रकाश,भवन उजेरा करि रहो॥
सतगुरुशब्द विलास,भाज चोर अँजोरा जब॥७॥

अनलपक्षिका दृष्टान्त

गुरू कृपासों साधु कहावै । अनलपच्छ है लोक सिधावै॥
धर्मदास यह परखो बानी ।अनलपच्छ गम कहों बखानी॥
अनलपच्छ जो रहै अकाशा ।निशि दिन रहै पवनकी आशा॥
दृष्टिभाव तिनरति विधिठानी ।यहविधिगरभ रहेतिहिजानी॥
अंडप्रकाश कीन्ह पुनि तहवां । निराधार आलंबहिं जहवां ॥
मारग माहिं पुष्ट भो अंडा । मारग माहिं त्रिरह नौखण्डा॥
मारग माहिं चक्षु तिन पावा । मारग माहि पंख पर भावा॥
महि ढिग आवा सुधि भइताहीं। इहां मोर आश्रम नहिं आहीं॥
सुरति सम्हार चले पुनि तहवां ।मात पिताको आश्रम जहवां॥

ਅਨੁਰਾਗ ਸਾਗਰ ਦੇ ਪ੍ਰਸ਼ਠ 8 ਤੇ 9 ਦਾ ਸਾਰ ਅੰਸ਼ ਹੈ ਕਿ ਸਾਧਕ ਉਹੀ ਹੈ ਜੋ ਆਪਣੀ ਸਰਵ ਇੰਦਰੀਆਂ ਨੂੰ ਸੰਜਮ ਵਿੱਚ ਰੱਖਦਾ ਹੈ। ਜੈਸਾ ਮਿਲ ਜਾਏ, ਉਸੀ ਵਿੱਚ ਸੰਤੋਸ਼ ਕਰੇ। ਰੂਪ ਦੇਖਕੇ ਉਸ ਉੱਤੇ ਅਕ੍ਰਸ਼ਿਤ ਨਾ ਹੋਵੇ। ਕਰੂਪ ਨੂੰ ਦੇਖਕੇ ਘ੍ਰਿਣਾ ਨਾ ਕਰੇ।

ਦੋਨ੍ਹੋਂ ਨੂੰ ਦਿੱਭ ਗਿਆਨ ਦੀਆਂ ਨਜ਼ਰਾਂ ਨਾਲ ਦੇਖੇ ਕਿ ਉੱਪਰ ਦਾ ਚਮ ਗੋਰਾ-ਕਾਲਾ ਹੈ, ਸਰੀਰ ਵਿੱਚ ਹੱਡ-ਮਾਸ ਸਭ ਇੱਕ ਜਿਹਾ ਹੈ ਤੇ ਜਰਾ-ਜਿੰਨਾ ਰੋਗ ਹੋਣ ਤੇ ਗਲ ਜਾਂਦਾ ਹੈ, ਸੰੜਾਂਦ (ਬਦਬੂ) ਮਾਰਨ ਲਗਦੀ ਹੈ। ਇਸ ਪ੍ਰਕਾਰ ਵਬੇਕ ਨਾਲ ਭਗਤੀ ਕਰੋ। ਜੇਕਰ ਕੋਈ ਸਨਮਾਨ ਕਰਦਾ ਹੈ, ਪਿਆਰ ਨਾਲ ਬੋਲਦਾ ਹੈ ਤਾਂ ਖੁਸ਼ੀ ਮਹਿਸੂਸ ਨਾ ਕਰੇ। ਜੇਕਰ ਕੋਈ ਕੁਬੋਲ (ਕੁਵਚਨ) ਕਹਿੰਦਾ ਹੈ ਤਾਂ ਦੁੱਖ ਨਾ ਮੰਨੇ। ਉਨ੍ਹਾਂ ਦੀ ਬੁੱਧੀ ਸਤਰ ਨੂੰ ਜਾਣਕੇ ਸ਼ਾਂਤ ਰਹੋ। ਜੇਕਰ ਕੋਈ ਚੰਗਾ ਭੋਜਨ ਖੀਰ-ਖੰਡ, ਹਲਵਾ-ਪੂਰੀ ਖਿਲਾਉਂਦਾ ਹੈ ਤਾਂ ਉਸੀ ਕਾਰਨ ਉਸ ਤੋਂ ਪ੍ਰਭਾਵਿਤ ਨਾ ਹੋਵੋ। ਉਸਨੂੰ ਉਸਦਾ ਕਰਮ ਦਾ ਫਲ ਮਿਲੇਗਾ। ਜੇਕਰ ਕੋਈ ਰੁੱਖਾ-ਸੁੱਕਾ ਭੋਜਨ ਖਿਲਾਏ ਤਾਂ ਉਸਨੂੰ ਜਿਆਦਾ ਭਾਵ ਨਾਲ ਪ੍ਰੇਮ ਨਾਲ ਖਾਣਾ ਚਾਹੀਦਾ ਹੈ।ਕਾਮ ਵਾਸਨਾ (Sex) ਨੂੰ ਮਹੱਤਵ ਨਾ ਦੇਵੋ, ਉਹੀ ਭਗਤ ਅਸਲ ਵਿੱਚ ਪ੍ਰਮੇਸ਼ਵਰ ਪ੍ਰਾਪਤੀ ਕਰ ਸਕਦਾ ਹੈ। ਜੇਕਰ ਕਾਮ ਵਾਸਨਾ ਪ੍ਰੇਸ਼ਾਨ ਕਰੇ ਤਾਂ ਉਸਨੂੰ ਭਗਤੀ ਸਿਮਰਨ ਵਿੱਚ ਲਗਾਕੇ ਆਨੰਦ ਪ੍ਰਾਪਤ ਕਰੋ। ਉਸੀ ਸਮੇਂ ਕਾਮ ਵਾਸ਼ਨਾ ਮੁਰਝਾ ਜਾਂਦੀ ਹੈ।ਕਾਮ ਵਾਸਨਾ ਦਾ ਨਾਸ਼ ਕਰਨ ਦਾ ਤਰੀਕਾ :-

ਕਬੀਰ, ਪਰਨਾਰੀ ਕੋ ਦੇਖਿਯੇ, ਭੈਣ ਬੇਟੀ ਦਾ ਭਾਵ।
ਕਿਹ ਕਬੀਰ ਕਾਮ ਨਾਸ਼ ਦਾ, ਯਹੀ ਸਹਜ ਉਪਏ॥

## "ਮੋਖਸ਼ ਪ੍ਰਾਪਤੀ ਦਾ ਹੋਰ ਭਾਵ "ਅਨਲ (ਅਲਲ) ਪੰਛੀ ਜਿਹਾ ਭਾਵ"

ਜਿਵੇਂ ਇੱਕ ਅਨਲ ਪੰਛੀ (ਅਲਲ ਪੰਖ) ਆਕਾਸ਼ ਵਿੱਚ ਰਹਿੰਦਾ ਸੀ। ਇਹ ਪੰਛੀ ਹੁਣ ਲੁਪਤ ਹੋ ਚੁੱਕਾ ਹੈ। ਇਸਦੇ ਚਾਰ ਪੈਰ ਹੁੰਦੇ ਸਨ। ਅੱਗੇ ਵਾਲੇ ਛੋਟੇ ਅਤੇ ਪਿੱਛੇ ਵਾਲੇ ਵੱਡੇ। ਇਸਦਾ ਆਕਾਰ ਬੂਹਤ ਵੱਡਾ ਸੀ। ਲੰਬੇ-ਲੰਬੇ ਪੰਖ ਹੁੰਦੇ ਸਨ। ਪੂਰਾ ਪੰਛੀ ਜਾਣੀ ਯੁਵਾ ਪੰਛੀ ਚਾਰ ਹਾਥੀਆਂ ਨੂੰ ਇੱਕੋ ਵੇਲੇ ਚੁੱਕ ਕੇ ਆਕਾਸ਼ ਵਿੱਚ ਆਪਣੇ ਪਰਿਵਾਰ ਦੇ ਕੋਲ ਲੈ ਜਾਂਦਾ ਸੀ।

ਅਨਲ ਪੰਛੀ (ਅਲਲ ਪੰਛੀ) ਉੱਪਰ ਵਾਯੂ ਵਿੱਚ ਰਹਿੰਦਾ ਸੀ। ਉਥੇ ਤੋਂ ਮਾਦਾ ਅਨਲ ਅੰਡੇ ਉਤਪੰਨ ਕਰ ਦਿੰਦੀ ਸੀ। ਉਹ ਅੰਡੇ ਉਸ ਸਥਾਨ ਉੱਪਰ ਛੱਡਦੀ ਸੀ ਜਿੱਥੇ ਕੇਲੇ ਦਾ ਵਣ ਹੁੰਦਾ ਸੀ। ਕੇਲੇ ਇੱਕ-ਦੂਸਰੇ ਵਿੱਚ ਫਸ ਕੇ ਗਹਿਰਾ ਵਣ ਬਣਾ ਲੈਂਦੇ ਸਨ। ਹਾਥੀਆਂ ਦਾ ਝੁੰਡ (ਸਮੂਹ) ਜਾਣੀ ਸੈਂਕੜੇ ਹਾਥੀ ਵੀ ਕੇਲੇ ਦੇ ਵਣ ਵਿੱਚ ਰਹਿੰਦੇ ਸੀ ਕਿਉਂਕਿ ਹਾਥੀ ਕੇਲੇ ਦੇ ਪੇੜ ਖਾ ਜਾਂਦਾ ਹੈ ਤੇ ਕੇਲੇ ਦੇ ਪੇੜਾਂ ਉੱਤੇ ਹੀ ਲੇਟ ਜਾਂਦਾ ਹੈ। ਮਸਤੀ ਕਰਦਾ ਰਹਿੰਦਾ ਹੈ। ਅਲਲ ਪੰਛੀ ਦਾ ਅੰਡਾ ਵਾਯੂਮੰਡਲ ਤੋਂ ਗੁਜਰਕੇ ਨੀਚੇ ਪ੍ਰਿਥਵੀ ਤੱਕ ਆਉਣ ਵਿੱਚ ਹਵਾ ਦੇ ਘਿਛੜਣ ਨਾਲ ਪੱਕਕੇ ਬੱਚਾ ਤਿਆਰ ਹੋ ਜਾਂਦਾ ਸੀ। ਉਹ ਅੰਡਾ ਕੇਲੇ ਦੇ ਪੇੜਾਂ ਦੇ ਉਪਰ ਗਿਰਦਾ ਸੀ। ਕੇਲੇ ਦੇ ਪੇੜਾਂ ਦੀ ਸੰਘਣਤਾ ਦੇ ਕਾਰਨ ਉਹ ਅੰਡਾ ਛਤੀਗ੍ਰਸਤ ਨਹੀਂ ਹੁੰਦਾ ਸੀ। ਕੇਵਲ ਇੰਨੀ ਗਤੀ ਨਾਲ ਕੇਲੇ ਦੇ ਪੇੜਾਂ ਨੂੰ ਤੋੜ ਕੇ ਪ੍ਰਿਥਵੀ ਉੱਤੇ ਗਿਰਦਾ ਸੀ ਕਿ ਅੰਡਾ ਫੁੱਟ ਜਾਂਏ। ਅੰਡਾ ਦਾ ਆਕਰ ਬੁਹਤ ਵੱਡਾ ਹੁੰਦਾ ਸੀ। ਉਸਦਾ ਕਵਰ ਵੀ ਸ਼ਖਤ ਮਜਬੂਤ ਹੁੰਦਾ ਸੀ। ਬੱਚੇ ਦੇ ਬਚਾਓ ਦੇ ਲਈ ਅੰਡੇ ਦੇ ਕਵਰ ਤੇ ਬੱਚੇ ਦੇ ਵਿਚ ਗੱਦੇਦਾਰ ਪਦਾਰਥ ਹੁੰਦਾ ਸੀ ਜੋ ਪ੍ਰਿਥਵੀ ਤੇ ਗਿਰਦੇ ਸਮੇਂ ਬੱਚੇ ਨੂੰ ਚੋਟ ਲੱਗਣ ਤੋਂ ਬਚਾਉਂਦਾ ਸੀ। ਅਨਲ ਪੰਛੀ ਦਾ ਬੱਚਾ ਪ੍ਰਿਥਵੀ ਉੱਤੇ ਹੋਰ ਪੰਛੀਆਂ ਦੇ ਬੱਚਿਆ ਦੇ ਨਾਲ ਰਹਿੰਦਾ ਸੀ। ਉਨ੍ਹਾਂ ਨਾਲ ਮਿਲਕੇ ਉੱਡਦਾ ਰਹਿੰਦਾ ਸੀ, ਪ੍ਰੰਤੂ ਉਸਦੀ ਅੰਤਰਆਤਮਾ ਇਹ ਜਾਣਦੀ ਸੀ ਕਿ ਉਹ ਮੇਰਾ ਘਰ-ਪਰਿਵਾਰ ਨਹੀਂ ਹੈ, ਮੇਰਾ ਪਰਿਵਾਰ ਤਾਂ ਉੱਪਰ ਹੈ। ਮੈਂ ਉੱਪਰ ਆਪਣੇ ਪਰਿਵਾਰ ਵਿੱਚ ਜਾਣਾ ਹੈ। ਇਹ ਮੇਰਾ ਸੰਸਾਰ ਨਹੀਂ ਹੈ। ਉਹ ਜਦ ਯੁਵਾ ਹੋ ਜਾਂਦਾ ਤਾਂ

ਹਾਥੀਆਂ ਦੇ ਝੁੰਡ ਉੱਤੇ ਝਪੱਟਾ ਮਾਰਦਾ ਸੀ। ਚਾਰ ਹਾਥੀਆਂ ਨੂੰ ਚਾਰਾਂ ਪੰਜਿਆਂ ਨਾਲ ਉਠਾਉਂਦਾ ਸੀ ਤੇ ਇੱਕ ਹਾਥੀ ਨੂੰ ਚੁੰਝ ਨਾਲ ਫੜਕੇ ਉੱਡ ਜਾਂਦਾ ਸੀ। ਆਪਣੇ ਪਰਿਵਾਰ ਦੇ ਕੋਲ ਜਾਂਦਾ ਸੀ। ਨਾਲੇ ਉਨ੍ਹਾਂ ਦੇ ਆਹਾਰ ਦੇ ਲਈ ਵੀ ਲੈ ਜਾਂਦਾ ਸੀ।

ਕਬੀਰ ਪ੍ਰਮੇਸ਼ਵਰ ਜੀ ਨੇ ਸਟੀਕ ਉਦਾਹਰਣ ਦੱਸਕੇ ਭਗਤੀ ਨੂੰ ਮਾਰਗ ਦਰਸ਼ਨ ਕੀਤਾ ਹੈ ਕਿ ਆਪ ਇਸ ਸੰਸਾਰ ਦੇ ਸਥਾਈ ਵਾਸੀ ਨਹੀਂ ਹੋ। ਆਪਨੂੰ ਇਹ ਛੱਡਕੇ ਜਾਣਾ ਹੈ। ਆਪਦਾ ਪਰਿਵਾਰ ਉੱਪਰ ਸਤਿਲੋਕ ਵਿੱਚ ਹੈ। ਆਪ ਇਸ ਪ੍ਰਿਥਵੀ ਦੇ ਉੱਤੇ ਗਿਰੇ ਹੋ। ਤੱਤਵਗਿਆਨ ਪ੍ਰਾਪਤ ਭਗਤ ਦੇ ਮਨ ਦੀ ਦਸ਼ਾ ਉਸ ਅਨਲ (ਅਲਲ) ਪੰਛੀ ਦੇ ਬੱਚੇ ਜਿਹੀ ਹੋਣੀ ਚਾਹੀਦੀ ਹੈ। ਜਦ ਤੱਕ ਸਤਿਲੋਕ ਜਾਣ ਦਾ ਸਮੇਂ ਨਹੀਂ ਆਉਂਦਾ ਤਾਂ ਸੰਸਾਰਿਕ ਵਿਅਕਤੀਆਂ ਦੇ ਨਾਲ ਮਿਲਕੇ ਸ਼ਿਸ਼ਟਾਚਾਰ ਨਾਲ ਰਹੋ। ਚਲਦੇ ਸਮੇਂ ਇਨ੍ਹਾਂ ਵਿੱਚ ਕੋਈ ਲਗਾਵ ਨਹੀਂ ਰਹਿਣਾ ਚਾਹੀਦਾ ਹੈ। ਆਪਣੀ ਨਾਮ-ਸਿਮਰਣ ਦੀ ਕਮਾਈ ਤੇ ਪੁੰਨ ਧਰਮ ਦੀ ਕਮਾਈ ਨਾਲ ਲੈਕੇ ਉੱਡ ਜਾਣਾ ਹੈ। ਆਪਣੇ ਪਰਿਵਾਰ ਦੇ ਕੋਲ ਆਪਣੇ ਨਿੱਜ ਘਰ ਸਤਿਲੋਕ ਵਿੱਚ ਜਾਣਾ ਹੈ।

ਅਨੁਰਾਗ ਸਾਗਰ ਦੇ ਪ੍ਰਸ਼ਠ 152 ਦਾ ਸਾਰਅੰਸ਼ :-

ਇਸ ਪ੍ਰਸ਼ਠ ਉੱਤੇ ਪ੍ਰਮੇਸ਼ਵਰ ਨੇ ਸਰੀਰ ਦੇ ਅੰਦਰ ਗੁਪਤ ਭੇਦ ਦੱਸਿਆ ਹੈ। ਇਸ ਮਾਨਵ ਸਰੀਰ ਵਿੱਚ 72 ਨਾੜੀਆਂ ਹਨ। ਉਨ੍ਹਾਂ ਵਿੱਚ ਤਿੰਨ (ਈਰੜਾ, ਪਿੰਗਲਾ, ਸ਼ੁਸ਼ਮਣਾ) ਮੁੱਖ ਹਨ। ਫਿਰ ਇੱਕ ਵਿਸ਼ੇਸ਼ ਨਾੜੀ ਹੈ "ਬ੍ਰਹਮ ਰੰਦਰ"

ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ ਧਰਮਦਾਸ! ਮਨ ਹੀ ਜੋਤੀ ਨਿਰੰਜਨ ਹੈ। ਇਸਨੇ ਜੀਵ ਨੂੰ ਅਜਿਹੇ ਨਾਚ ਨਚਾ ਰੱਖੇ ਹਨ ਜਿਵੇਂ ਬਾਜੀਗਰ ਮਰਕਟ (ਬੰਦਰ) ਨੂੰ ਨਚਾਉਂਦਾ ਹੈ। ਇਸ ਸਰੀਰ ਵਿੱਚ 5 ਤੱਤਵ 25 ਪ੍ਰਕ੍ਰਿਤੀਆਂ ਤਥਾ ਤਿੰਨ ਗੁਣ ਕਾਲ ਦੇ ਤਿੰਨ ਏਜੰਟ ਹਨ। ਜੀਵ ਨੂੰ ਧੋਖੇ ਵਿੱਚ ਰੱਖਦੇ ਹਨ। ਇਸ ਸਰੀਰ ਵਿੱਚ ਕਾਲ ਨਿਰੰਜਨ ਤੇ ਜੀਵ ਦੋਨ੍ਹਾਂ ਦੀ ਮੁੱਖ ਭੂਮਿਕਾ ਹੈ। ਕਾਲ ਨਿਰੰਜਨ ਮਨ ਰੂਪ ਵਿੱਚ ਸਭ ਪਾਪ ਕਰਵਾਉਂਦਾ ਹੈ। ਪਾਪ ਜੀਵ ਦੇ ਸਿਰ ਰੱਖ ਦਿੰਦਾ ਹੈ।

ਅਨੁਰਾਗ ਸਾਗਰ ਦੇ ਪ੍ਰਸ਼ਠ 153 ਦਾ ਸਾਰਅੰਸ਼ :-

ਕਾਲ ਜਾਲ ਐਸਾ ਧੋਖਾ ਕਰ ਰੱਖਿਆ ਹੈ ਕਿ ਜੀਵ ਪ੍ਰਮੇਸ਼ਵਰ ਨੂੰ ਭੁੱਲ ਗਿਆ ਹੈ।

## "ਮਨ ਕਿਵੇਂ ਪਾਪ-ਪੁੰਨ ਕਰਵਾਉਂਦਾ ਹੈ"

ਮਨ ਹੀ ਕਾਲ-ਕਰਾਲ ਹੈ ਇਹ ਜੀਵ ਨੂੰ ਨਚਾਉਂਦਾ ਹੈ। ਸੁੰਦਰ ਇਸਤਰੀ ਨੂੰ ਦੇਖਕੇ ਉਸ ਨਾਲ ਭੋਗ-ਵਿਲਾਸ ਕਰਨ ਦੀ ਉਮੰਗ ਮਨ ਵਿੱਚ ਕਰਦਾ ਹੈ। ਇਸਤਰੀ ਭੋਗਕੇ ਆਨੰਦ ਮਨ (ਕਾਲ ਨਿਰੰਜਨ) ਨੇ ਲਿਆ, ਪਾਪ ਜੀਵ ਦੇ ਸਿਰ ਰੱਖ ਦਿੰਦਾ।

{ਵਰਤਮਾਨ ਵਿੱਚ ਸਰਕਾਰ ਨੇ ਸਖਤ ਕਾਨੂਨ ਬਣਾ ਰੱਖਿਆ ਹੈ ਜੇਕਰ ਕੋਈ ਪੁਰਸ਼ ਕਿਸੇ ਇਸਤਰੀ ਨਾਲ ਬਲਾਤਕਾਰ ਕਰਦਾ ਹੈ ਤਾਂ ਉਸਨੂੰ ਦਸ ਸਾਲ ਦੀ ਸਜ਼ਾ ਹੁੰਦੀ ਹੈ। ਜੇਕਰ ਨਾਬਾਲਿਕ ਨਾਲ ਬਲਾਤਕਾਰ ਕਰਦਾ ਹੈ ਤਾਂ ਆਜੀਵਨ ਕਾਰਾਗਾਰ ਦੀ ਸਜਾ ਹੁੰਦੀ ਹੈ। ਆਨੰਦ ਦੋ ਮਿੰਟ ਦਾ ਮਨ ਦੀ ਪ੍ਰੇਰਣਾ ਨਾਲ ਤੇ ਦੁੱਖ ਪਹਾੜ ਦੇ ਸਮਾਨ। ਇਸਲਈ ਪਹਿਲਾਂ ਹੀ ਮਨ ਨੂੰ ਗਿਆਨ ਦੀ ਲਗਾਮ ਨਾਲ ਰੋਕਣਾ ਹਿੱਤਕਾਰੀ ਹੈ।}

ਅਨੁਰਾਗ ਸਾਗਰ ਦੇ ਪ੍ਰਸ਼ਠ 154 ਦਾ ਸਾਰਅੰਸ਼ :-

ਪਰਾਏ ਧੰਨ ਨੂੰ ਦੇਖਕੇ ਮਨ ਉਸ ਨੂੰ ਹੜੱਪਣ ਦੀ ਪ੍ਰੇਰਨਾ ਕਰਦਾ ਹੈ। ਚੋਰੀ ਕਰ ਜੀਵ ਨੂੰ ਦੰਡ ਦਿਲਾਉਂਦਾ ਹੈ। ਪਰਨਿੰਦਾ, ਪਰਧੰਨ ਹੜਪਣਾ ਇਹ ਪਾਪ ਹੈ। ਕਾਲ ਇਸ ਤਰ੍ਹਾਂ ਜੀਵ

ਨੂੰ ਕਰਮਾਂ ਦੇ ਬੰਧਨ ਵਿੱਚ ਫਸਾਕੇ ਰੱਖਦਾ ਹੈ। ਸੰਤ ਨਾਲ ਵਿਰੋਧ ਤੇ ਗੁਰੂਧ੍ਰੋਹ ਇਹ ਮਨ ਰੂਪ ਨਾਲ ਕਾਲ ਹੀ ਕਰਵਾਉਂਦਾ ਹੈ ਜੋ ਘੋਰ ਅਪਰਾਧ ਹੈ।

"ਨਿਰੰਜਨ ਚਰਿੱਤਰ = ਕਾਲ ਜਾਲ"

ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ ਧਰਮਦਾਸ! ਮੈਂ ਤੈਨੂੰ ਧਰਮ (ਧਰਮਰਾਏ-ਕਾਲ) ਦਾ ਜਾਲ ਸਮਝਾਉਂਦਾ ਹਾਂ। ਕਾਲ ਨਿਰੰਜਨ ਨੇ ਸ੍ਰੀ ਕ੍ਰਿਸ਼ਣ ਵਿੱਚ ਪ੍ਰਵੇਸ਼ ਕਰਕੇ ਗੀਤਾ ਦਾ ਗਿਆਨ ਦਿੱਤਾ। ਉਸਨੂੰ ਕਰਮਯੋਗ ਉਤਮ ਦੱਸਕੇ ਯੁੱਧ ਕਰਾਇਆ। ਗਿਆਨ ਯੋਗ ਨਾਲ ਉਸਨੂੰ ਭ੍ਰਮਿਤ ਕੀਤਾ। ਅਰਜੁਨ ਤਾਂ ਪਹਿਲਾਂ ਹੀ ਨੇਕ ਭਾਸ਼ਾ ਬੋਲ ਰਿਹਾ ਸੀ, ਜੋ ਗਿਆਨ ਸੀ। ਕਹਿ ਰਿਹਾ ਸੀ ਕਿ ਯੁੱਧ ਕਰਕੇ ਆਪਣੇ ਹੀ ਕੁੱਲ ਦੇ ਭਤੀਜੇ, ਭਾਈ, ਸਾਲੇ, ਸੁਹਰੇ, ਚਾਚੇ-ਤਾਊ ਨੂੰ ਮਾਰਨ ਨਾਲੋਂ ਚੰਗਾ ਤਾਂ ਭੀਖ ਮੰਗਕੇ ਨਿਰਵਾਹ ਕਰ ਲਵਾਂਗੇ। ਮੈਨੂੰ ਅਜਿਹੇ ਰਾਜ ਦੀ ਜ਼ਰੂਰਤ ਨਹੀਂ ਜੋ ਪਾਪ ਨਾਲ ਪ੍ਰਾਪਤ ਹੋਵੇ। ਉਸਨੂੰ ਡਰਾ-ਧਮਕਾਕੇ ਯੁੱਧ ਕਰਵਾਕੇ ਨਰਕ ਦਾ ਭਾਗੀ ਬਣਾ ਦਿੱਤਾ। ਗਿਆਨ ਯੋਗ ਦਾ ਬਹਾਨਾ ਕਰ ਕਰਮ ਉੱਤੇ ਜੋਰ ਦੇਕੇ ਮਹਾਂਪਾਪ ਕਰਵਾ ਦਿੱਤਾ।

ਅਨੁਰਾਗ ਸਾਗਰ ਦੇ ਪ੍ਰਸ਼ਠ 155 ਦਾ ਸਾਰਅੰਸ਼ :-

ਧਰਮਰਾਏ ਜੀ ਨੇ ਪ੍ਰਸ਼ਨ ਕੀਤਾ ਕਿ ਹੇ ਪ੍ਰਭੂ! ਆਪਨੇ ਕਾਲ-ਜਾਲ ਸਮਝਾਇਆ, ਹੁਣ ਇਹ ਦੱਸਣ ਦੀ ਕ੍ਰਿਪਾ ਕਰੋ ਕਿ ਜੀਵ ਨੂੰ ਆਪਦੀ ਪ੍ਰਾਪਤੀ ਦੇ ਲਈ ਕੀ ਕਰਨਾ ਚਾਹੀਦਾ?

"ਸਤਿਗੁਰੂ (ਕਬੀਰ ਜੀ) ਵਚਨ"

## "ਭਗਤ ਦੇ 16 ਗੁਣ (ਅਭੂਛਣ)"

ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਹੇ ਧਰਮਦਾਸ! ਭਵਸਾਗਰ ਜਾਣੀ ਕਾਲ ਲੋਕ ਤੋਂ ਨਿੱਕਲਣ ਦੇ ਲਈ ਭਗਤੀ ਦੀ ਸ਼ਕਤੀ ਜ਼ਰੂਰੀ ਹੁੰਦੀ ਹੈ। ਪ੍ਰਮਾਤਮਾ ਪ੍ਰਾਪਤੀ ਦੇ ਲਈ ਜੀਵ ਵਿੱਚ ਸੋਲ੍ਹਾਂ (16) ਲੱਛਣ ਜ਼ਰੂਰੀ ਹਨ। ਇਨ੍ਹਾਂ ਨੂੰ ਆਤਮਾ ਦੇ ਸੋਲ੍ਹਾਂ ਸ਼ਿੰਗਾਰ (ਆਭੂਸ਼ਣ) ਕਿਹਾ ਜਾਂਦਾ ਹੈ।

1. ਗਿਆਨ. 2. ਵਿਵੇਕ. 3. ਸਤਿ 4. ਸੰਤੋਸ਼ 5. ਪ੍ਰੇਮ ਭਾਵ 6. ਧੀਰਜ 7. ਨਿਰਧੋਖਾ (ਧੋਖਾ ਰਹਿਤ) 8. ਦਯਾ 9. ਖਿਮਾ 10. ਸ਼ੀਲ 11. ਨਿਸ਼ਕਰਮਾ 12. ਤਿਆਗ 13. ਵੈਰਾਗ 14. ਸ਼ਾਂਤੀ ਨਿੱਜ ਧਰਮਾ 15. ਭਗਤੀ ਕਰ ਨਿੱਜ ਜੀਵ ਉਭਾਰੈ 16. ਮਿੱਤਰ ਸਮ ਸਭਨੂੰ ਚਿੱਤ ਧਾਰੈ।

ਭਾਵ ਅਰਥ :- ਪ੍ਰਮਾਤਮਾ ਪ੍ਰਾਪਤੀ ਦੇ ਲਈ ਭਗਤ ਵਿੱਚ ਕੁਝ ਲੱਛਣ ਹੋਣੇ ਚਾਹੀਦੇ ਹਨ। ਇਹ 16 ਅਭੂਸ਼ਣ ਜ਼ਰੂਰੀ ਹਨ।

1. ਤੱਤਵਗਿਆਨ 2. ਵਿਵੇਕ 3. ਸਤਿ ਭਾਸ਼ਣ 4. ਪ੍ਰਮਾਤਮਾ ਦੇ ਦਿੱਤੇ ਵਿੱਚ ਸੰਤੋਸ਼ ਕਰੇ ਉਸਨੂੰ ਪ੍ਰਮੇਸਵਰ ਦੀ ਇੱਛਾ ਜਾਣੇ। 5. ਪ੍ਰੇਮ ਭਾਵ ਨਾਲ ਭਗਤੀ ਕਰੇ ਤੇ ਹੋਰ ਨਾਲ ਵੀ ਮਧੁਰ ਭਾਸ਼ਾ ਵਿੱਚ ਗੱਲ ਕਰੇ 6. ਧੀਰਜ ਰੱਖੇ, ਸਤਿਗੁਰੂ ਨੇ ਜੋ ਗਿਆਨ ਦਿੱਤਾ ਹੈ, ਉਸਦੀ ਸਫਲਤਾ ਦੇ ਲਈ ਹੌਂਸਲਾ ਰੱਖੇ ਫਲ ਦੀ ਜਲਦੀ ਨਾ ਕਰੇ 7. ਕਿਸੇ ਦੇ ਨਾਲ ਦਗਾ (ਧੋਖਾ) ਨਹੀਂ ਕਰੇ। 8. ਦਇਆ ਭਾਵ ਰੱਖੇ 9. ਭਗਤ ਤੇ ਸੰਤ ਦਾ ਅਭੂਸ਼ਣ ਖਿਮਾ ਵੀ ਹੈ। ਸ਼ਤਰੂ ਨੂੰ ਵੀ ਖਿਮਾ ਕਰ ਦੇਣਾ ਚਾਹੀਦਾ ਹੈ 10. ਸ਼ੀਲ ਸਭਾਓ ਹੋਣਾ ਚਾਹੀਦਾ ਹੈ। ਭਗਤੀ ਨੂੰ ਨਿਸ਼ਕਾਮ ਭਾਵ ਨਾਲ ਕਰੇ, ਸੰਸਾਰਕ ਲਾਭ ਪ੍ਰਾਪਤੀ ਦੇ ਉਦੇਸ਼ ਨਾਲ ਨਹੀਂ ਕਰੇ 12. ਤਿਆਗ ਭਾਵਨਾ ਬੁਹਤ ਜ਼ਰੂਰੀ ਹੈ। 13. ਵੈਰਾਗ ਹੋਣਾ ਚਾਹੀਦਾ ਹੈ। ਸੰਸਾਰ ਨੂੰ ਅਸਾਰ ਤੇ ਆਪਣੇ ਜੀਵਨ ਨੂੰ ਅਸਥਾਈ ਜਾਣਕੇ ਪ੍ਰਮਾਤਮਾ ਦੇ ਪ੍ਰਤੀ ਵਿਸ਼ੇਸ਼ ਲਗਾਵ ਹੋਣਾ ਮੋਖਸ਼ ਵਿੱਚ ਅਤਿ ਜ਼ਰੂਰੀ ਹੈ। 14. ਭਗਤ ਦਾ ਵਿਸ਼ੇਸ਼ ਗੁਣ ਸ਼ਾਂਤੀ ਹੁੰਦੀ ਹੈ, ਇਹ ਵੀ ਜ਼ਰੂਰੀ ਹੈ 15. ਭਗਤੀ ਕਰਨਾ ਜਾਣੀ ਭਗਤੀ ਕਰਕੇ ਆਪਣੇ ਜੀਵ ਦਾ ਕਲਿਆਣ ਕਰਾਓ 16. ਹਰੇਕ ਵਿਅਕਤੀ ਦੇ ਨਾਲ ਮਿੱਤਰ ਦੇ ਸਮਾਨ ਵਿਵਹਾਰ ਕਰਨਾ ਚਾਹੀਦਾ ਹੈ।

ਇਹ ਉਪਰੋਕਤ ਗੁਣ ਹੋਣ ਦੇ ਪਿੱਛੋਂ ਸਤਿਲੋਕ ਜਾਇਆ ਜਾਏਗਾ। ਇਨ੍ਹਾਂ ਦੇ ਇਲਾਵਾ ਗੁਰੂ ਦੀ ਸੇਵਾ, ਗੁਰੂ ਪੱਧਤੀ ਵਿੱਚ ਵਿਸ਼ਵਾਸ਼ ਰੱਖੋ। ਪ੍ਰਮਾਤਮਾ ਅਤੇ ਸੰਤ ਸਮਾਗਮ ਕਰਨਾ ਜ਼ਰੂਰੀ ਹੈ।

ਅਨੁਰਾਗ ਸਾਗਰ ਦੇ ਪ੍ਰਸ਼ਠ 156 ਤੇ ਪ੍ਰਸ਼ਠ 157 ਦਾ ਸਾਰਅੰਸ਼ :-

ਇਨ੍ਹਾਂ ਪ੍ਰਸ਼ਠਾਂ ਉੱਤੇ ਇਹੀ ਗਿਆਨ ਹੈ ਅਤੇ ਵਿਸ਼ੈ-ਵਿਕਾਰ ਤਿਆਗਣ ਚਾਹੀਦੇ, ਤਦ ਭਗਤੀ ਸਫਲ ਹੋਏਗੀ।

ਅਨੁਰਾਗ ਸਾਗਰ ਦੇ ਪ੍ਰਸ਼ਠ 158-159 ਦਾ ਸਾਰਅੰਸ਼ :-

ਪ੍ਰਮੇਸ਼ਵਰ ਨੇ ਦੱਸਿਆ ਹੈ ਕਿ ਉਪਦੇਸ਼ੀ ਨੂੰ ਚਾਹੀਦਾ ਹੈ ਕਿ 15ਵੇਂ ਦਿਨ ਕੋਈ ਧਾਰਮਿਕ ਅਨੁਸ਼ਠਾਨ ਜਾਣੀ ਪਾਠ ਕਰਾਉਣਾ ਚਾਹੀਦਾ ਹੈ। ਜੇਕਰ 15ਵੇਂ ਦਿਨ ਵਿੱਚ ਕਰਾ ਨਹੀਂ ਸਕਦਾ ਤਾਂ ਮਹੀਨੇ ਵਿੱਚ ਜ਼ਰੂਰ ਕਰਾਏ। ਨਿਰਧੰਨ ਦੇ ਲਈ ਕਿਹਾ ਹੈ ਕਿ ਜੇਕਰ ਕੋਈ ਰੰਕ ਹੋਵੇ ਤਾਂ ਸਾਲ ਵਿੱਚ ਦੋ ਵਾਰ ਕਰਾਏ ਜਾਂ ਸਾਲ ਵਿੱਚ ਇੱਕ ਵਾਰ ਜ਼ਰੂਰ ਕਰਾਏ। ਜੇਕਰ ਸਾਲ ਵਿੱਚ ਨਹੀਂ ਕਰਾਏਗਾ ਤਾਂ ਉਹ ਭਗਤ ਸਾਕਟ (ਭਗਤੀਹੀਣ) ਕਹਾਏਗਾ। ਇੱਕ ਸਾਲ ਵਿੱਚ ਵੀ ਪਾਠ ਕਰਵਾਓ ਤਾਂ ਉਸਦੇ ਜੀਵ ਨੂੰ ਮੋਖਸ਼ ਵਿੱਚ ਧੋਖਾ ਨਹੀਂ।

ਕਬੀਰ ਨਾਮ ਸ਼ਰਧਾ ਨਾਲ ਜਪੇ ਜਾਣੀ ਗਰਵ ਦੇ ਨਾਲ ਕਬੀਰ ਜੀ ਦਾ ਨਾਮ ਲਵੇ। ਸ਼ਰਮ ਨਹੀਂ ਕਰੇ ਕਿ ਇਹ ਵੀ ਕੋਈ ਪ੍ਰਮਾਤਮਾ ਦਾ ਨਾਮ ਹੈ। ਅਜਿਹੇ ਕਹਿਣ ਵਾਲਿਆਂ ਤੋਂ ਡਰੇ ਨਹੀਂ, ਸ਼ਰਮਾਵੇ ਨਹੀਂ ਅਤੇ ਇਸਦੇ ਨਾਲ-ਨਾਲ ਤੇਰਾ (ਧਰਮਦਾਸ) ਨਾਮ ਵੀ ਆਦਰ ਨਾਲ ਕਹੇ।

ਭਾਵਅਰਥ ਹੈ ਕਿ ਆਦਰਣੀਏਂ ਧਰਮਦਾਸ ਦੇ ਨਾਲ ਪ੍ਰਮਾਤਮਾ ਰਹੇ, ਉਨ੍ਹਾਂ ਨੂੰ ਸਤਿਲੋਕ ਲੈਕੇ ਗਏ, ਆਪਣਾ ਯਥਾਰਥ ਪ੍ਰੀਚੈ ਦਿੱਤਾ। ਧਰਮਦਾਸ ਜੀ ਨੇ ਆਪਣੇ ਅੱਖੀਂ ਦੇਖਿਆ, ਕੰਨੀ ਪ੍ਰਮੇਸ਼ਵਰ ਤੋਂ ਸੁਣਿਆਂ ਅਧਿਆਤਮਿਕ ਗਿਆਨ ਕਬੀਰ ਸਾਗਰ, ਕਬੀਰ ਬਾਣੀ, ਕਬੀਰ ਬੀਜਕ, ਕਬੀਰ ਸ਼ਬਦਾਬਲੀ ਨੂੰ ਲਿਖਕੇ ਮਾਨਵ ਸਮਾਜ ਉੱਤੇ ਮਹਾਨ ਉਪਕਾਰ ਕੀਤਾ ਹੈ। ਇਸਲਈ ਧਰਮਦਾਸ ਜੀ ਦੀ ਮਹਿਮਾ ਵੀ ਕਰਨੀ ਚਾਹੀਦੀ ਹੈ।

ਭਗਤ ਨੂੰ ਚਾਹੀਦਾ ਹੈ ਕਿ ਭਗਤੀ-ਸਾਧਨਾ ਤੇ ਮਰਿਆਦਾ ਦਾ ਪਾਲਣ ਅੰਤਿਮ ਸੁਆਂਸ ਤੱਕ ਕਰੇ। ਜਿਵੇਂ ਸੂਰਵੀਰ ਯੁੱਧ ਦੇ ਮੈਦਾਨ ਵਿੱਚ ਜਾਂ ਤਾਂ ਮਾਰ ਦਿੰਦਾ ਹੈ ਜਾਂ ਵੀਰਗਤੀ ਨੂੰ ਪ੍ਰਾਪਤ ਹੋ ਜਾਂਦਾ ਹੈ। ਉਹ ਪਿੱਛੇ ਕਦਮ ਨਹੀਂ ਹਟਾਉਂਦਾ। ਸੰਤ ਤੇ ਭਗਤ ਦਾ ਰਣਖੇਤਰ ਭਗਤੀ ਮੰਤਰ ਜਾਪ ਤੇ ਮਰਿਆਦਾ ਹੈ। ਜੋ ਸ਼ਿਸ਼ ਗੁਰੂ ਤੋਂ ਬੇ-ਮੁੱਖ ਹੋ ਜਾਂਦਾ ਹੈ। ਨਾਮ ਖੰਡਿਤ ਕਰ ਦਿੰਦਾ ਹੈ ਤਾਂ ਸੁਭਾਵਿਕ ਹੀ ਉਹ ਗੁਰੂ ਵਿੱਚ ਕੁਝ ਦੋਸ਼ ਕੱਢੇਗਾ। ਜਿਸ ਕਾਰਨ ਕਰਕੇ ਨਰਕ ਵਿੱਚ ਅਗਨੀ ਕੁੰਡ ਵਿੱਚ ਗਿਰੇਗਾ। ਜੇਕਰ ਗੁਰੂ ਬੇ-ਮੁੱਖ ਹੋਕੇ ਛੱਡ ਦਿੰਦਾ ਹੈ ਤਾਂ ਉਸਨੂੰ ਵੀ ਬੂਹਤ ਹਾਨੀ ਹੁੰਦੀ ਹੈ।

ਉਦਾਹਰਣ :- ਜਿਵੇਂ ਇੰਵਰਟਰ ਨੂੰ ਚਾਰਜਿੰਗ ਉੱਤੇ ਲਗਾ ਰੱਖਿਆ ਹੈ, ਉਹ ਚਾਰਜ ਹੋ ਰਿਹਾ ਹੈ। ਜੇਕਰ ਵਿਚਕਾਰੋਂ ਚਾਰਜਰ ਕੱਢ ਲਿਆ ਜਾਏ ਤਾਂ ਉਹ ਇੰਨਵਰਟਰ ਜਿੰਨਾਂ ਚਾਰਜ ਹੋ ਗਿਆ ਸੀ, ਉਨੀਂ ਦੇਰ ਲਾਭ ਦੇਵੇਗਾ। ਫਿਰ ਅਚਾਨਕ ਸਰਵ ਸੁਵਿਧਾਵਾਂ ਬੰਦ ਹੋ ਜਾਣਗੀਆਂ। ਇਸੀ ਪ੍ਰਕਾਰ ਉਸ ਸ਼ਿਸ਼ ਦੀ ਦਸ਼ਾ ਜਾਣੋਂ। ਗੁਰੂ ਸ਼ਰਣ ਵਿੱਚ ਰਿਹ ਕੇ ਮਰਿਆਦਾ ਵਿੱਚ ਰਹਿੰਦੇ ਹੋਏ ਜਿੰਨੇ ਦਿਨ ਭਗਤੀ ਕੀਤੀ ਉਹ ਸ਼ਕਤੀ ਆਤਮਾ ਵਿੱਚ ਜਮ੍ਹਾ ਹੋ ਗਈ, ਉਨੀਂ ਆਤਮਾ ਚਾਰਜ ਹੋ ਗਈ। ਜਿਸ ਦਿਨ ਗੁਰੂ ਜੀ ਤੋਂ ਬੇ-ਮੁੱਖ ਹੋ ਗਿਆ, ਉਸੀ ਦਿਨ ਤੋਂ ਭਗਤੀ ਦੀ ਸ਼ਕਤੀ ਆਉਣੀ ਬੰਦ ਹੋ ਜਾਂਦੀ ਹੈ। ਜੇਕਰ ਗੁਰੂ ਬੇ-ਮੁੱਖ (ਗੁਰੂ ਤੋਂ ਵਿਰੁੱਧ ਕਰਕੇ ਗੁਰੂ ਤਿਆਗ ਦੇਣਾ) ਹੋਕੇ ਵੀ ਉਸੀ ਗੁਰੂ ਦੁਆਰਾ ਦੱਸੀ ਗਈ ਸਾਧਨਾ ਮੰਤਰ ਆਦਿ ਕਰਦਾ ਹੈ ਤਾਂ ਕੋਈ ਲਾਭ ਨਹੀਂ ਹੁੰਦਾ। ਜਿਵੇਂ ਕੁਨੈੱਕਸ਼ਨ ਕੱਟ ਜਾਣ ਦੇ ਬਾਅਦ ਪੱਖੇ, ਮੋਟਰ, ਬਲਬ ਦੇ ਸਵਿੱਚ (ਬਟਨ) ਦਬਾਉਂਦੇ ਰਹੋ, ਨਾ ਪੱਖਾ ਚਲੇਗਾ ਨਾ

ਬਲਬ ਜਲੇਗਾ। ਇਹੀ ਦਸ਼ਾ ਗੁਰੂ ਬੇ-ਮੁੱਖ ਸਾਧਕ ਦੀ ਹੋਏਗੀ। ਫਿਰ ਨਰਕ ਦਾ ਭਾਗੀ ਹੋਏਗਾ। ਕਬੀਰ ਪ੍ਰਮੇਸ਼ਵਰ ਜੀ ਨੇ ਕਿਹਾ ਹੈ ਕਿ :-

ਕਬੀਰ, ਮਨੁਸ਼ ਜੰਨਮ ਪਾਕਰ ਖੋਵੈ, ਸਤਿਗੁਰੂ ਵਿਮੁੱਖਾਂ ਯੁੱਗ-ਯੁੱਗ ਰੋਵੈ॥
ਕਬੀਰ, ਗੁਰੂ ਵਿਮੁੱਖ ਜੀਵ ਕਤਹੂ ਨਾ ਬਚੈ। ਅਗਨੀ ਕੁੰਡ ਮੇਂ ਜਰ-ਬਰ ਨਾਚੈ॥
ਕੋਟੀ ਜੰਨਮ ਵਿਸ਼ਧਰ ਕੋ ਪਾਵੈ। ਵਿਸ਼ ਜਵਾਲਾ ਸਹੀ ਜੰਨਮ ਗਮਾਵੈ॥
ਬਿਸ਼ਟਾ (ਟੱਟੀ) ਮਾਂਹੀਂ ਕ੍ਰਮੀ ਜੰਨਮ ਧਰਾਈ। ਕੋਟੀ ਜੰਨਮ ਨਰਕ ਹੀ ਪਰਹੀਂ॥

ਭਾਵਅਰਥ:- ਗੁਰੂ ਨੂੰ ਤਿਆਗ ਦੇਣ ਵਾਲਾ ਜੀਵ ਬਿਲਕੁਲ ਨਹੀਂ ਬਚੇਗਾ। ਨਰਕ ਸਥਾਨ ਉੱਤੇ ਅਗਨੀ ਦੇ ਕੁੰਡਾ ਵਿੱਚ ਜਲ-ਬਲ (ਉੱਬਲ-ਉੱਬਲ) ਕੇ ਕਸ਼ਟ ਪਾਏਗਾ। ਉੱਥੇ ਅਗਨੀ ਦੇ ਕਸ਼ਟ ਨਾਲ ਨਚੇਗਾ ਜਾਣੀ ਉਛਲ-ਉਛਲਕੇ ਅਗਨੀ ਵਿੱਚ ਗਿਰੇਗਾ।

ਫਿਰ ਕਰੋੜਾਂ ਜੰਨਮ ਵਸ਼ੈਲਾ (ਸੱਪ) ਦੀ ਜ਼ੂਨੀ (ਸਰੀਰ) ਪ੍ਰਾਪਤ ਕਰੇਗਾ। ਸੱਪ ਦੇ ਆਪਣੇ ਅੰਦਰ ਵਿਸ਼ ਦੀ ਗਰਮੀਂ ਬੁਹਤ ਪ੍ਰੇਸ਼ਾਨ ਕਰਦੀ ਹੈ। ਗਰਮੀਂ ਦੇ ਮੌਸਮ ਵਿੱਚ ਸੱਪ ਉਸ ਵਿਸ਼ ਦੀ ਊਛਣਤਾ ਤੋਂ ਬਚਣ ਦੇ ਲਈ ਸ਼ੀਤਲਤਾ ਪ੍ਰਾਪਤ ਕਰਨ ਦੇ ਲਈ ਚੰਦਨ ਦੇ ਬ੍ਰਿਖ ਉੱਪਰ ਲਿਪਟੇ ਰਹਿੰਦੇ ਹਨ। ਫਿਰ ਉਹੀ ਗੁਰੂ ਬੇਮੁੱਖ ਜਾਣੀ ਗੁਰੂ ਧ੍ਰੋਹੀ ਬਿਸ਼ਟਾ (ਟੱਟੀ-ਗ੍ਰਹਿ) ਵਿੱਚ ਕੀੜੇ ਦਾ ਜੰਨਮ ਪ੍ਰਾਪਤ ਕਰਦਾ ਹੈ। ਇਸ ਪ੍ਰਕਾਰ ਗੁਰੂ ਤੋਂ ਦੂਰ ਗਿਆ ਪ੍ਰਾਣੀ ਮਹਾਂਕਸ਼ਟ ਉਠਾਉਂਦਾ ਹੈ। ਜੇਕਰ ਗੁਰੂ ਨਕਲੀ ਹੈ ਤਾਂ ਉਸਨੂੰ ਤਿਆਗਕੇ ਪੂਰਣ ਗੁਰੂ ਦੀ ਸ਼ਰਣ ਵਿੱਚ ਚਲੇ ਜਾਣ ਨਾਲ ਕੋਈ ਪਾਪ ਨਹੀਂ ਲਗਦਾ।

ਕਬੀਰ ਗੁਰੂ ਦਿਆਲ ਤਾਂ ਪੁਰਸ਼ ਦਿਆਲ। ਜੇਹਿ ਗੁਰੂ ਵਰਤ ਛੂਏ ਨਹੀਂ ਕਾਲ॥

ਭਾਵਅਰਥ:- ਹੇ ਧਰਮਦਾਸ! ਜੇਕਰ ਗੁਰੂ ਸ਼ਿਸ਼ ਦੇ ਪ੍ਰਤੀ ਦਿਆਲ ਹੈ ਜਾਣੀ ਗੁਰੂ ਦੇ ਦਿਲ ਵਿੱਚ ਸ਼ਿਸ਼ ਦੀ ਅੱਛੀ ਛਵੀ ਹੈ, ਮਰਿਆਦਾ ਵਿੱਚ ਰਹਿੰਦਾ ਹੈ ਤਾਂ ਪ੍ਰਮਾਤਮਾ ਵੀ ਉਸ ਭਗਤ ਦੇ ਉੱਪਰ ਪ੍ਰਸੰਨ ਹੈ। ਨਹੀਂ ਤਾਂ ਉਪਰੋਕਤ ਕਸ਼ਟ ਸ਼ਿਸ਼ ਨੂੰ ਭੋਗਣੇ ਪੈਣਗੇ।

ਪ੍ਰਸ਼ਠ 160 ਦਾ ਸਾਰਅੰਸ਼ :-

ਇਸ ਪ੍ਰਸ਼ਠ ਉੱਤੇ ਕੁਝ ਗੁਰੂ ਮਹਿਮਾ ਹੈ ਤੇ ਕੋਇਲ ਚਾਣਕਯ ਨੀਤੀ ਦਾ ਗਿਆਨ ਹੈ।

## "ਕਾਲ ਦਾ ਜੀਵ ਸਤਿਗੁਰੂ ਗਿਆਨ ਨਹੀਂ ਮੰਨਦਾ"

"ਕੋਇਲ-ਕਾਗ" ਦਾ ਉਦਾਹਰਣ :- ਕੋਇਲ ਪੰਛੀ ਕਦੀ ਆਪਣਾ ਭਿੰਨ ਆਲ੍ਹਣਾ ਬਣਾਕੇ ਅੰਡੇ-ਬੱਚੇ ਪੈਦਾ ਨਹੀਂ ਕਰਦੀ। ਕਾਰਨ ਇਹ ਹੈ ਕਿ ਕੋਇਲ ਅੰਡਿਆਂ ਨੂੰ ਕਾਂ (Crow) ਖਾ ਜਾਂਦਾ ਹੈ। ਇਸਲਈ ਕੋਇਲ ਨੂੰ ਅਜਿਹੀ ਨੀਤੀ ਯਾਦ ਆਈ ਕਿ ਜਿਸ ਨਾਲ ਉਸਦੇ ਅੰਡਿਆਂ ਨੂੰ ਹਾਨੀ ਨਾ ਹੋ ਸਕੇ। ਕੋਇਲ ਜਦ ਅੰਡੇ ਉਤਪੰਨ ਕਰਦੀ ਹੈ ਤਾਂ ਉਹ ਧਿਆਨ ਰੱਖਦੀ ਹੈ ਕਿ ਕਿੱਥੇ ਕਾਉਣੀ (Female Crow)ਆਪਣੇ ਆਲ੍ਹਣੇ ਵਿੱਚ ਅੰਡੇ ਉਤਪੰਨ ਕਰ ਰੱਖੇ ਹਨ। ਜਿਸ ਸਮੇਂ ਕਉਣੀ ਪੰਛੀ ਭੋਜਨ ਦੇ ਲਈ ਦੂਰ ਚਲੀ ਜਾਂਦੀ ਹੈ ਤਾਂ ਪਿੱਛੇ ਤੋਂ ਕੋਇਲ ਉਸ ਕਉਣੀ ਦੇ ਆਲ੍ਹਣੇ ਵਿੱਚ ਅੰਡੇ ਪੈਦਾ ਕਰ ਦਿੰਦੀ ਹੈ ਅਤੇ ਦੂਰ ਬ੍ਰਿਖ ਉੱਤੇ ਬੈਠ ਜਾਂਦੀ ਹੈ ਜਾਂ ਆਸ-ਪਾਸ ਰਹੇਗੀ। ਜਿਸ ਸਮੇਂ ਕਾਉਣੀ ਆਲ੍ਹਣੇ ਵਿੱਚ ਆਉਂਦੀ ਹੈ ਤਾਂ ਉਹ ਦੋ ਦੇ ਸਥਾਨ ਉੱਤੇ ਚਾਰ ਅੰਡੇ ਦੇਖਦੀ ਹੈ। ਉਹ ਨਹੀਂ ਪਹਿਚਾਣ ਪਾਉਂਦੀ ਕਿ ਤੇਰੇ ਅੰਡੇ ਕਿਹੜੇ ਹਨ, ਹੋਰ ਦੇ ਕਿਹੜੇ ਹਨ? ਇਸ ਲਈ ਉਹ ਚਾਰਾਂ ਅੰਡਿਆਂ ਨੂੰ ਪੋਸ਼ਣ ਕਰਕੇ ਬੱਚੇ ਕੱਢ ਦਿੰਦੀ ਹੈ। ਕੋਇਲ ਵੀ ਆਸ-ਪਾਸ ਰਹਿੰਦੀ ਹੈ। ਹੁਣ ਕੋਇਲ ਵੀ ਆਪਣੇ ਬੱਚਿਆਂ ਨੂੰ ਨਹੀਂ ਪਹਿਚਾਣਦੀ ਹੈ ਕਿਉਂਕਿ ਸਭ ਬੱਚਿਆਂ ਦਾ ਇੱਕੋ ਜਿਹਾ ਰੰਗ (ਕਾਲਾ ਰੰਗ) ਹੁੰਦਾ ਹੈ। ਜਿਸ ਸਮੇਂ ਬੱਚੇ ਉਡਣ ਲੱਗਦੇ ਹਨ, ਤਦ ਕੋਇਲ ਨਿਕਟ ਦੇ ਹੋਰ ਬ੍ਰਿਖ ਉੱਤੇ ਬੈਠਕੇ ਕੂਹੂ-ਕੂਹੂ ਦੀ ਆਵਾਜ਼ ਲਗਾਉਂਦੀ ਹੈ। ਕੋਇਲ ਬੋਲੀ ਕੋਇਲ ਦੇ ਬੱਚਿਆਂ ਨੂੰ

ਪ੍ਰਭਾਵਿਤ ਕਰਦੀ ਹੈ, ਕਾਂ ਵਾਲੇ ਮਸਤ ਰਹਿੰਦੇ ਹਨ। ਕੋਇਲ ਦੀ ਆਵਾਜ਼ ਸੁਣਕੇ ਕੋਇਲ ਦੇ ਬੱਚੇ ਉੱਡਕੇ ਕੋਇਲ ਵੱਲ ਚੱਲ ਪੈਂਦੇ ਹਨ। ਕੋਇਲ ਕੂਹੂ-ਕੂਹੂ ਕਰਦੀ ਹੋਈ ਦੂਰ ਨਿੱਕਲ ਜਾਂਦੀ ਹੈ, ਨਾਲ ਹੀ ਕੋਇਲ ਦੇ ਬੱਚੇ ਵੀ ਆਵਾਜ਼ ਤੋਂ ਪ੍ਰਭਾਵਿਤ ਹੋਏ ਕੋਇਲ ਦੇ ਪਿੱਛੇ-ਪਿੱਛੇ ਦੂਰ ਚਲੇ ਜਾਂਦੇ ਹਨ। ਕਾਉਣੀ ਵਿਚਾਰ ਕਰਦੀ ਹੈ ਕਿ ਉਹ ਤਾਂ ਗਏ, ਜੋ ਆਲ੍ਹਣੇ ਵਿੱਚ ਹਨ ਉਨ੍ਹਾਂ ਨੂੰ ਸੰਭਾਲਦੀ ਹਾਂ ਕਿ ਕਿਤੇ ਕੋਈ ਪੰਛੀ ਹਾਨੀ ਨਾ ਕਰ ਦੇਵੇ। ਇਹ ਵਿਚਾਰ ਕਰਕੇ ਕਾਉਣੀ ਵਾਪਸ ਆ ਜਾਂਦੀ ਹੈ ਇਸ ਪ੍ਰਕਾਰ ਕੋਇਲ ਦੇ ਬੱਚੇ ਆਪਣੇ ਕੁੱਲ ਪਰਿਵਾਰ ਵਿੱਚ ਮਿਲ ਜਾਂਦੇ ਹਨ।

ਪ੍ਰਮੇਸ਼ਵਰ ਕਬੀਰ ਜੀ ਨੇ ਧਰਮਦਾਸ ਨੂੰ ਸਮਝਾਇਆ ਹੈ ਕਿ ਧਰਮਦਾਸ! ਤੇਰਾ ਪੁੱਤਰ ਨਾਰਾਇਣ ਦਾਸ ਕਾਗ ਜਾਣੀ ਕਾਲ ਦਾ ਬੱਚਾ ਹੈ। ਉਸਦੇ ਉੱਪਰ ਮੇਰੇ ਪ੍ਰਵਚਨਾਂ ਦਾ ਪ੍ਰਭਾਵ ਨਹੀਂ ਪੈਂਦਾ। ਆਪ ਦਿਆਲ (ਕਰੁਣਾਮਈ ਸਤਿਪੁਰਸ਼) ਦੇ ਅੰਸ਼ ਹੋ। ਆਪਦੇ ਉੱਪਰ ਮੇਰੀ ਹਰੇਕ ਬਾਣੀ ਦਾ ਪ੍ਰਭਾਵ ਹੋਇਆ ਅਤੇ ਆਪ ਖਿੱਚੇ ਚੱਲੇ ਆਏ। ਕਾਲ ਦੇ ਅੰਸ਼ ਨਾਰਾਇਣ ਦਾਸ ਉੱਤੇ ਕੋਈ ਅਸਰ ਨਹੀਂ ਹੋਇਆ। ਇਹੀ ਕਹਾਣੀ ਹਰੇਕ ਪਰਿਵਾਰ ਵਿੱਚ ਘੱਟਿਤ ਹੁੰਦੀ ਹੈ। ਜੋ ਅੰਕੁਰੀ ਹੰਸ ਜਾਣੀ ਪੂਰਵ ਜੰਨਮ ਦੇ ਭਗਤੀ ਸੰਸਕਾਰੀ ਜੋ ਕਿਸੇ ਜੰਨਮ ਵਿੱਚ ਸਤਿਗੁਰੂ ਕਬੀਰ ਜੀ ਦੇ ਸਤਿ ਕਬੀਰ ਪੰਥ ਵਿੱਚ ਦੀਖਿਆ ਪ੍ਰਾਪਤ ਹੋਏ ਸਨ, ਪ੍ਰੰਤੂ ਮੁਕਤ ਨਹੀਂ ਹੋ ਸਕੇ। ਉਹ ਕਿਸੇ ਪਰਿਵਾਰ ਵਿੱਚ ਜੰਨਮੇਂ ਹਨ, ਸਤਿਗੁਰੂ ਦੀ ਕਬੀਰ ਜੀ ਦੀ ਬਾਣੀ ਸੁਣਦੇ ਹੀ ਤੜਫ ਜਾਂਦੇ ਹਨ। ਅਕਰਸ਼ਿਤ ਹੋਕੇ ਦੀਖਿਆ ਪ੍ਰਾਪਤ ਕਰਕੇ ਸ਼ਿਸ਼ ਬਣਕੇ ਆਪਣਾ ਕਲਿਆਣ ਕਰਾਉਂਦੇ ਹਨ। ਉਸੀ ਪਰਿਵਾਰ ਵਿੱਚ ਕੁਝ ਅਜਿਹੇ ਵੀ ਹੁੰਦੇ ਹਨ ਜੋ ਬਿਲਕੁਲ ਨਹੀਂ ਮੰਨਦੇ। ਹੋਰ ਜੋ ਦੀਖਿਆ ਪ੍ਰਾਪਤ ਮੈਂਬਰ ਹਨ, ਉਨ੍ਹਾਂ ਦਾ ਵੀ ਵਿਰੋਧ ਤੇ ਮਜਾਕ ਕਰਦੇ ਹਨ। ਉਹ ਕਾਲ ਦੇ ਅੰਸ਼ ਹਨ। ਉਹ ਵੀ ਨਾਰਾਇਣ ਦਾਸ ਦੀ ਤਰ੍ਹਾਂ ਕਾਲ ਦਾ ਦੁਆਰਾ ਪ੍ਰਚਿਲਤ ਸਾਧਨਾ ਕਰਦੇ ਹਨ।

ਪਸ਼ਠ 161 ਅਨੁਰਾਗ ਸਾਗਰ ਦਾ ਅੰਸ਼ :-

ਕਬੀਰ ਪ੍ਰਮਾਤਮਾ ਨੇ ਕਿਹਾ ਕਿ ਹੇ ਧਰਮਦਾਸ! ਜਿਸ ਪ੍ਰਕਾਰ ਸੂਰਵੀਰ ਤੇ ਕੋਇਲਿ ਦੇ ਸੁਤ (ਬੱਚੇ) ਚਲਨੇ ਦੇ ਪਿੱਛੋਂ ਨਹੀਂ ਮੁੜਦੇ ਇਸ ਪ੍ਰਕਾਰ ਜੇਕਰ ਕੋਈ ਮੇਰੀ ਸ਼ਰਣ ਵਿੱਚ ਇਸ ਪ੍ਰਕਾਰ ਧਾਏ (ਦੌੜਕੇ) ਸਭ ਰੁਕਾਵਟਾਂ ਨੂੰ ਤੋੜਕੇ ਪਰਿਵਾਰ ਮੋਹ ਛੱਡਕੇ ਮਿਲਦਾ ਹੈ ਤਾਂ ਉਸਦੀ ਇੱਕ ਸੌ ਇੱਕ ਪੀੜ੍ਹੀਆਂ ਨੂੰ ਪਾਰ ਕਰ ਦਊਂਗਾ।

ਕਬੀਰ, ਭਗਤੀ ਬੀਜ਼ ਹੋਇ ਜੋ ਹੰਸਾ। ਤਾਰੂੰ ਤਾਸ ਦੇ ਏਕੋਤਰ ਵੰਸ਼ਾ॥
ਕਬੀਰ, ਕੋਇਲ ਸੁਤ ਜੈਸੇ ਸ਼ੂਰਾ ਹੋਈ। ਜਹੀ ਵਿਧੀ ਧਾਏ ਮਿਲੈ ਮੋਹੇ ਕੋਈ॥
ਨਿਜ ਘਰ ਕੀ ਸੁਰਤੀ ਕਰੈ ਜੋ ਹੰਸਾ। ਤਾਰੋਂ ਤਾਸ ਕੇ ਏਕੋਤਰ ਵੰਸ਼ਾਂ॥

## "ਹੰਸ (ਭਗਤ) ਲੱਛਣ"

ਕਾਗ ਜਿਹੀ ਗੰਦੀ ਵਿਰਤੀ ਨੂੰ ਤਿਆਗ ਦਿੰਦਾ ਹੈ ਤਾਂ ਉਹ ਹੰਸ ਜਾਣੀ ਭਗਤ ਬਣਦਾ ਹੈ। ਕਾਂ (ਕਊਆ) ਨਿੱਜ ਸਵਾਰਥ ਪੂਰਤੀ ਦੇ ਲਈ ਦੂਸਰਿਆਂ ਦਾ ਅਹਿੱਤ ਕਰਦਾ ਹੈ। ਕਿਸੇ ਪਸ਼ੂ ਦੇ ਸਰੀਰ ਉੱਤੇ ਜਖਮ ਹੋ ਜਾਂਦਾ ਹੈ ਤਾਂ ਕਾਂ ਉਸ ਜਖਮ ਨੂੰ ਨੌਚ-ਨੌਚਕੇ ਮਾਸ ਖਾਦਾ ਹੈ, ਪਸ਼ੂ ਦੀਆਂ ਅੱਖਾਂ ਤੋਂ ਹਝੂੰ ਢਲਕਦੇ ਰਹਿੰਦੇ ਹਨ। ਕਾਂ ਦੀ ਬੋਲੀ ਵੀ ਆਪ੍ਰੀਏ ਹੁੰਦੀ ਹੈ। ਹੰਸ (ਭਗਤ) ਨੂੰ ਚਾਹੀਦਾ ਹੈ ਕਿ ਆਪਣੀ ਕਾਂ ਵਾਲਾ ਸੁਭਾਓ ਤਿਆਗੇ। ਨਿੱਜ ਸਵਾਰਥ ਵੱਸ਼ ਕਿਸੇ ਨੂੰ ਕਸ਼ਟ ਨਾ ਦੇਵੇ। ਕੋਇਲ ਦੀ ਤਰ੍ਹਾਂ ਮਧੁਰ ਭਾਸ਼ਾ ਬੋਲੇ। ਇਹ ਲੱਛਣ ਭਗਤ ਦੇ ਹੁੰਦੇ ਹਨ।

## "ਗਿਆਨੀ ਜਾਣੀ ਸਤਿਸੰਗੀ ਦੇ ਲੱਛਣ"

ਸਤਿਗੁਰੂ ਦਾ ਗਿਆਨ ਤੇ ਦੀਖਿਆ ਪ੍ਰਾਪਤ ਕਰਕੇ ਜੇਕਰ ਸ਼ਿਸ਼ ਜਗਤ ਭਾਵ ਵਿੱਚ ਚਲਦਾ ਹੈ, ਉਹ ਮੂਰਖ ਹੈ। ਉਹ ਭਗਤੀ ਲਾਭ ਤੋਂ ਵੰਚਿਤ ਰਹਿ ਜਾਂਦਾ ਹੈ। ਉਹ ਭਗਤੀ ਵਿੱਚ ਅੱਗੇ ਨਹੀਂ ਵਧ ਪਾਉਂਦੇ। ਉਹ ਸਾਰ ਸ਼ਬਦ ਪ੍ਰਾਪਤੀ ਯੋਗ ਨਹੀਂ ਬਣ ਪਾਉਂਦੇ। ਜੇਕਰ ਵਿਅਕਤੀ ਦਾ ਪੈਰ ਵਿਸ਼ਟਾ (ਟੱਟੀ) ਜਾਂ ਗੋਬਰ ਉੱਤੇ ਰੱਖਿਆ ਜਾਂਦਾ ਹੈ ਤਾ ਉਸਦਾ ਕੋਈ ਮਜ਼ਾਕ ਨਹੀਂ ਕਰਦਾ। ਕੋਈ ਉਸਦੀ ਹੰਸੀ ਨਹੀਂ ਕਰਦਾ। ਜੇਕਰ ਅੱਖਾਂ ਵਾਲਾ ਜਾਣੀ ਭਗਤ ਕਠੋਰ (ਗਲਤ ਸਥਾਨ ਉੱਤੇ) ਜਾਂਦਾ ਹੈ (ਪਰਨਾਰੀ ਗਮਨ, ਚੋਰੀ ਕਰਨਾ, ਮਰਿਆਦਾ ਤੋੜਨਾ, ਵਰਜਿਤ ਵਸਤੂ ਤੇ ਸਾਧਨਾ ਦਾ ਪ੍ਰਯੋਗ ਕਰਨਾ ਕਠੋਰ ਕਿਹਾ ਹੈ।) ਤਾਂ ਨਿੰਦਾ ਦਾ ਪਾਤਰ ਹੁੰਦਾ ਹੈ।

**ਅਨੁਰਾਗ ਸਾਗਰ ਦੇ ਪ੍ਰਸ਼ਠ 162 ਤੇ 163 ਦਾ ਸਾਰਅੰਸ਼:-**

## "ਭਗਤ ਪ੍ਰਮਾਰਥੀ ਹੋਣਾ ਚਾਹੀਦਾ ਹੈ"

ਜਿਵੇਂ ਗਊ ਖੁਦ ਤਾਂ ਜੰਗਲ ਵਿੱਚ ਖੇਤਾਂ ਵਿੱਚ ਘਾਹ ਖਾਕੇ ਆਉਂਦੀ ਹੈ। ਖੁਦ ਜਲ ਪੀਂਦੀ ਹੈ। ਮਾਨਵ ਨੂੰ ਅੰਮ੍ਰਿਤ ਦੁੱਧ ਪਿਲਾਉਂਦੀ ਹੈ। ਉਸਦੇ ਦੁੱਧ ਤੋਂ ਘੀ ਬਣਦਾ ਹੈ। ਗਊ ਸੁਤ ਜਾਣੀ ਗਊ ਦਾ ਬੱਛਾ ਹਲ ਵਿੱਚ ਜਾਂਦਾ ਹੈ। ਇੰਨਸਾਨ ਦਾ ਪੋਸ਼ਣ ਕਰਦਾ ਹੈ। ਗਊ ਦਾ ਗੋਬਰ ਵੀ ਮਨੁੱਖ ਦੇ ਕੰਮ ਆਉਂਦਾ ਹੈ। ਮ੍ਰਿਤੂ ਉਪਰੰਤ ਗਾਂ ਦੇ ਸਰੀਰ ਦੇ ਚਮੜੇ ਨਾਲ ਜੁੱਤੀ ਬਣਦੀ ਹੈ ਜੋ ਮਾਨਵ ਦੇ ਪੈਰਾਂ ਨੂੰ ਕੰਡੇ-ਕੰਕਰਾਂ ਤੋਂ ਰੱਖਿਆ ਕਰਦੀ ਹੈ। ਮਾਨਵ ਜੰਨਮ ਪ੍ਰਾਪਤ ਪ੍ਰਾਣੀ ਪ੍ਰਮਾਰਥ ਨਾ ਕਰਕੇ ਭਗਤੀ ਤੋਂ ਵੰਚਿਤ ਰਹਿ ਕੇ ਪਾਪ ਕਰਨ ਵਿੱਚ ਅਣਮੋਲ ਜੀਵਨ ਨਸ਼ਟ ਕਰ ਜਾਂਦਾ ਹੈ। ਮਾਸਾਹਾਰੀ ਨਰ ਰਾਖਸ਼ਸ਼ ਦੀ ਤਰ੍ਹਾਂ ਗਾਂ ਨੂੰ ਮਾਰਕੇ ਉਸਦੇ ਮਾਸ ਨੂੰ ਖਾਹ ਜਾਂਦਾ ਹੈ। ਮਹਾਂਪਾਪ ਦਾ ਭਾਗੀ ਬਣਦਾ ਹੈ। ਇਸ ਸੰਬੰਧ ਦੀ ਪ੍ਰਮੇਸ਼ਵਰ ਕਬੀਰ ਜੀ ਦੀ ਨਿਮਨ ਬਾਣੀ ਪੜ੍ਹੋ :-

### "ਪਰਮਾਰਥੀ ਗਊ ਦਾ ਦ੍ਰਿਸ਼ਟਾਂਤ"

ਗਊਕੋ ਜਾਨੂ ਪਰਮਾਰਥ ਖਾਨੀ। ਗਊ ਚਾਲ ਗੁਣ ਪਰਖਹੁ ਗਿਆਨੀ॥
ਆਪਨ ਚਰੇ ਤ੍ਰਣ ਉਧਾਨਾ। ਓਂਚਵੇ ਜਲ ਦੇ ਖੀਰ ਨਿਦਾਨਾ॥
ਤਾਸੁ ਖੀਰ ਘ੍ਰਤ ਦੇਵ ਅਘਾਹੀਂ। ਗੌ ਸੁਤ ਨਰ ਕੇ ਪੋਸ਼ਕ ਆਹੀਂ॥
ਵਿਸ਼ਠਾ ਤਾਸੁ ਕਾਜ ਨਰ ਆਵੇ। ਨਰ ਅਘ ਕਰਮੀਂ ਜੰਨਮ ਗਮਾਵੈ॥
ਟੀਕਾ ਪੁਰੇ ਤਬ ਗੌ ਤਨ ਨਾਸਾ। ਨਰ ਰਾਖਸ਼ ਗੋਤਨ ਲੇਤ ਗ੍ਰਾਸਾ॥
ਚਾਮ ਤਾਸੂ ਤਨ ਅਤਿ ਸੁੱਖਦਾਈ। ਏਤਿਕ ਗੁਣ ਇਕ ਗੋਤਨ ਭਾਈ॥

### "ਪ੍ਰਮਾਰਥੀ ਸੰਤ ਲੱਛਣ"

ਗੌ ਸਮ ਸੰਤ ਗਹੈ ਯਹ ਬਾਨੀ। ਤੋ ਨਹੀਂ ਕਾਲ ਕਰੈ ਜਿਬਹਾਨੀ॥
ਨਰਤਨ ਲਹੀ ਅਸ ਬੁੱਧੀ ਹੋਈ। ਸਤਿਗੁਰੂ ਮਿਲੇ ਅਮਰ ਹੈ ਸੋਈ॥
ਸੁਨੀ ਧਰਮਨੀ ਪਰਮਾਰਥ ਬਾਨੀ। ਪ੍ਰਮਾਰਥਤੇ ਹੋਇ ਨਾ ਹਾਨੀ॥
ਪਦ ਪਰਮਾਰਥ ਸੰਤ ਅਧਾਰਾ। ਗੁਰੂ ਸਮ ਲੋਈ ਸੋ ਓਤਰੇ ਪਾਰਾ॥
ਸਤਿ ਸ਼ਬਦ ਕੋ ਪਰਿਚੈ ਪਾਵੈ। ਪਰਮਾਰਥ ਪਦ ਲੋਕ ਸਿਧਾਵੈ॥
ਸੇਵਾ ਕਰੇ ਵਿਸਾਰੇ ਆਂਪਾ। ਆਪਾ ਥਾਪ ਅਧਿੱਕ ਸੰਤਾਪਾ॥
ਇਹ ਨਰ ਅੰਸ ਚਾਤੁਰ ਬੁੱਧੀਮਾਨਾ। ਗੁਨ ਸੁਭ ਕਰਮ ਕਹੈ ਹਮ ਠਾਨਾ॥

ਊਂਚਾ ਕਰਮ ਆਪਣੇ ਸਿਰ ਲੀਨ੍ਹਾਂ। ਅਵਗੁਣ ਕਰਮ ਪਰ ਸਿਰ ਦੀਨ੍ਹਾਂ॥
ਤਾਂਤ ਹੋਇ ਸ਼ੁਭ ਕਰਮ ਵਿਨਾਸ਼ਾ। ਧਰਮਦਾਸ ਪਦ ਗਹੋ ਵਿਸ਼ਵਾਸ਼ਾ॥
ਆਸ਼ਾ ਏਕ ਨਾਮਕੀ ਰਾਖੇ। ਨਿਜ ਸ਼ੁਭਕਰਮ ਪ੍ਰਗਟ ਨਹੀਂ ਭਾਖੇ॥
ਗੁਰੂਪਦ ਰਹੇ ਸਦਾ ਲੌ ਲੀਨ੍ਹਾਂ। ਜੈਸੇ ਜਲਹੀ ਨਾ ਵਿਸਰਿਤ ਮੀਨਾ॥
ਗੁਰੂ ਕੇ ਸ਼ਬਦ ਸਦਾ ਲੌ ਲਾਵੈ। ਸਤਿਨਾਮ ਨਿਸ਼ਦਿਨ ਗੁਣਗਾਵੇ॥
ਜੈਸੇ ਜਲਹੀ ਨਾ ਵਿਸਰੇ ਮੀਨਾ। ਐਸੇ ਸ਼ਬਦ ਗਹੇ ਪਰਵੀਨਾ॥
ਪੁਰਸ਼ ਨਾਮਕੋ ਅਸ ਪਰਭਾਊਂ। ਹੰਸਾ ਬਹੁਰ ਨਾ ਜਗਮਹੇਂ ਆਊ॥
ਨਿਸ਼ਚੈ ਜਾਯ ਪੁਰਸ਼ ਕੇ ਪਾਸਾ। ਕੁਰਮਕਲਾ ਪਰਖਹੁ ਧਰਮਦਾਸਾ॥

**ਭਾਵਅਰਥ :-** ਪ੍ਰਮੇਸ਼ਵਰ ਕਬੀਰ ਜੀ ਨੇ ਧਰਮਦਾਸ ਜੀ ਦੇ ਮਾਨਵ ਮਾਤਰ ਨੂੰ ਸੰਦੇਸ਼ ਦਿੱਤਾ ਵ ਨਿਰਦੇਸ਼ ਦਿੱਤਾ ਹੈ। ਕਿਹਾ ਹੈ ਕਿ ਮਾਨਵ ਨੂੰ ਗਾਂ ਦੀ ਤਰ੍ਹਾਂ ਪ੍ਰਮਾਰਥੀ ਹੋਣਾ ਚਾਹੀਦਾ ਹੈ। ਜਿੰਨ੍ਹਾਂ ਨੂੰ ਸਤਿਗੁਰੂ ਮਿਲ ਗਿਆ, ਉਹ ਤਾਂ ਅਮਰ ਹੋ ਜਾਣਗੇ। ਘੋਰ ਅੰਨ੍ਹਿਆ (ਪਾਪਾਂ) ਤੋਂ ਬਚ ਜਾਣਗੇ, ਸੇਵਾ ਕਰਨ ਤਾਂ ਆਪਣੀ ਮਹਿਮਾ ਦੀ ਆਸ਼ਾ ਨਾ ਕਰਨ। ਜੇਕਰ ਆਪਣੇ ਆਪਨੂੰ ਥਾਪ (ਮਾਣ-ਵਡਾਈ ਦੇ ਲਈ ਆਪਨੂੰ ਮਹਿਮਾਵਾਨ ਮਾਣ) ਲਏਗਾ ਤਾਂ ਉਸਨੂੰ ਜ਼ਿਆਦਾ ਕਸ਼ਟ ਹੋਏਗਾ। ਸ਼ੁੱਭ ਕਰਮ ਨਸ਼ਟ ਹੋ ਜਾਣਗੇ।

ਉਪਦੇਸ਼ੀ ਕੇਵਲ ਇੱਕ ਨਾਮ ਦੀ ਆਸ਼ਾ ਰੱਖੇ। ਮਾਣ-ਵਡਿਆਈ ਦੀ ਚਾਹ ਹਿਰਦੈ ਤੋਂ ਤਿਆਗ ਦੇਵੇ। ਆਪਣੇ ਸ਼ੁੱਭ ਕਰਮ (ਦਾਨ ਜਾਂ ਹੋਰ ਸੇਵਾ) ਕਿਸੇ ਦੇ ਸਾਹਮਣੇ ਨਾ ਦੱਸੇ। ਗੁਰੂ ਜੀ ਦੇ ਪਦ (ਚਰਨ) ਜਾਣੀ ਗੁਰੂ ਦੀ ਸ਼ਰਣ ਵਿੱਚ ਇਸ ਤਰ੍ਹਾਂ ਰਹੇ ਜਿਵੇਂ ਮੀਨ ਰਹਿੰਦੀ ਹੈ। ਮਛਲੀ ਇੱਕ ਪਲ ਵੀ ਪਾਣੀ ਦੇ ਬਿਨਾਂ ਨਹੀਂ ਰਹਿ ਸਕਦੀ। ਤੁਰੰਤ ਮਰ ਜਾਂਦੀ ਹੈ। ਐਸੇ ਗੁਰੂ ਦੀ ਸ਼ਰਣ ਨੂੰ ਮਹੱਤਵ ਦੇਵੋ। ਗੁਰੂ ਜੀ ਦੁਆਰਾ ਦਿੱਤੇ ਸ਼ਬਦ ਜਾਣੀ ਜਾਪ ਮੰਤਰ (ਸਤਿਗੁਰੂ ਸ਼ਬਦ) ਜੋ ਸਤਿਨਾਮ ਹੈ ਜਾਣੀ ਅਸਲ ਭਗਤੀ ਮੰਤਰ ਵਿੱਚ ਸਦਾ ਲੀਣ ਰਹੇ ਜੋ ਪੁਰਸ਼ (ਪ੍ਰਮਾਤਮਾ) ਦਾ ਭਗਤੀ ਮੰਤਰ ਹੈ, ਉਸਦਾ ਅਜਿਹਾ ਪ੍ਰਭਾਵ ਹੈ, ਉਸ ਵਿੱਚ ਇੰਨੀ ਸ਼ਕਤੀ ਹੈ ਕਿ ਸਾਧਕ ਪੁਨਰ ਸੰਸਾਰ ਵਿੱਚ ਜੰਨਮ-ਮਰਨ ਦੇ ਚੱਕਰ ਵਿੱਚ ਨਹੀਂ ਆਉਂਦਾ। ਉਹ ਉੱਥੇ ਚਲਾ ਜਾਂਦਾ ਹੈ ਜੋ ਸਨਾਤਨ ਪਰਮ ਧਾਮ, ਜਿੱਥੇ ਪਰਮ ਸ਼ਾਂਤੀ ਹੈ। ਜਿੱਥੇ ਜਾਣ ਦੇ ਪਿੱਛੋਂ ਸਾਧਕ ਕਦੀ ਵਾਪਿਸ ਸੰਸਾਰ ਵਿੱਚ ਨਹੀਂ ਆਉਂਦਾ।

ਇਹੀ ਪ੍ਰਮਾਣ ਸ੍ਰੀਮਦਭਗਵਤ ਗੀਤਾ ਅਧਿਆਏ 18 ਸਲੋਕ 62 ਵਿੱਚ ਹੈ। ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਹੇ ਅਰਜੁਨ! ਤੂੰ ਸਰਵਭਾਵ ਤੋਂ ਉਸ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾ, ਉਸ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਹੀ ਤੂੰ ਪਰਮ ਸ਼ਾਂਤੀ ਨੂੰ ਤੇ ਸਨਾਤਨ ਪਰਮ ਧਾਮ (ਸ਼ਾਸ਼ਵਤ ਸਥਾਨਮ) ਨੂੰ ਪ੍ਰਾਪਤ ਹੋਏਗਾ। (ਅਧਿਆਏ 18 ਸਲੋਕ 62)

ਗੀਤਾ ਅਧਿਆਏ 15 ਸਲੋਕ 4 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਤੱਤਵਗਿਆਨ ਪ੍ਰਾਪਤੀ ਦੇ ਪਿੱਛੋਂ ਪ੍ਰਮੇਸ਼ਵਰ ਦੇ ਉਸ ਪਰਮ ਪਦ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਦੇ ਮਗਰੋਂ ਸਾਧਕ ਵਾਪਸ ਕਦੀ ਸੰਸਾਰ ਵਿੱਚ ਨਹੀਂ ਆਉਂਦਾ। ਜਿਸ ਪ੍ਰੇਮਸ਼ਵਰ ਨੇ ਸੰਸਾਰ ਰੂਪੀ ਬ੍ਰਿਖ ਦੀ ਰਚਨਾ ਕੀਤੀ ਹੈ, ਉਸੀ ਦੀ ਭਗਤੀ ਕਰੋ। (ਅ: 15 ਸਲੋਕ 4)

ਗੀਤਾ ਗਿਆਨ ਦਾਤਾ ਨੇ ਆਪਣੀ ਨਾਸ਼ਵਾਨ ਅਰਥਾਤ ਜੰਨਮ-ਮਰਨ ਦੀ ਸਥਿਤੀ ਗੀਤਾ ਅਧਿਆਏ 2 ਸਲੋਕ 12, ਅਧਿਆਏ 4 ਸਲੋਕ 5, 9 ਵਿੱਚ ਤੇ ਅਧਿਆਏ 10 ਸਲੋਕ 2 ਵਿੱਚ ਸਪੱਸ਼ਟ ਹੀ ਰੱਖੀ ਹੈ ਕਿ ਅਰਜੁਨ! ਤੇਰੇ ਅਤੇ ਮੇਰੇ ਬੁਹਤ ਜੰਨਮ ਹੋ ਚੁੱਕੇ ਹਨ, ਤੂੰ ਨਹੀਂ ਜਾਣਦਾ, ਮੈਂ ਜਾਣਦਾ ਹਾਂ। ਪਾਠਕਜਨੋਂ! ਗੀਤਾ ਤੋਂ ਸਪੱਸ਼ਟ ਹੋਇਆ ਕਿ ਗੀਤਾ ਗਿਆਨ ਦਾਤਾ (ਕਾਲ ਬ੍ਰਹਮ ਹੈ ਜੋ ਸ੍ਰੀ ਕ੍ਰਿਸ਼ਣ ਜੀ ਦੇ ਸਰੀਰ ਵਿੱਚ ਪ੍ਰਵੇਸ਼ ਕਰਕੇ ਬੋਲ ਰਿਹਾ ਸੀ) ਨਾਸ਼ਵਾਨ ਹੈ, ਜੰਨਮ-ਮਰਨ ਦੇ ਚੱਕਰ ਵਿੱਚ ਹੈ ਤਾਂ ਉਸਦੇ ਉਪਾਸਕ ਦੀ ਵੀ ਇੱਥੇ ਸਥਿਤੀ ਹੁੰਦੀ ਹੈ। ਇਸਲਈ ਗੀਤਾ ਅਧਿਆਏ 18 ਸਲੋਕ 62 ਤੇ ਅਧਿਆਏ

15 ਸਲੋਕ 4 ਵਿੱਚ ਵਰਣਿਤ ਲਾਭ ਪ੍ਰਾਪਤ ਨਹੀਂ ਹੋ ਸਕਦਾ। ਦੂਸਰੀ ਗੱਲ ਇਹ ਸਿੱਧ ਹੁੰਦੀ ਹੈ ਕਿ ਗੀਤਾ ਗਿਆਨ ਦਾਤਾ ਕੋਈ ਹੋਰ ਸਮਰੱਥ ਤੇ ਸਰਵ ਲਾਭਦਾਇਕ ਪ੍ਰਮੇਸ਼ਵਰ ਹੈ ਜਿਸ ਦੀ ਸ਼ਰਣ ਵਿੱਚ ਜਾਣ ਦੇ ਲਈ ਗੀਤਾ ਗਿਆਨ ਦਾਤਾ ਜਾਣੀ ਕਾਲ ਬ੍ਰਹਮ ਨੇ ਕਿਹਾ ਹੈ। ਉਹ ਪ੍ਰਮੇਸ਼ਵਰ ਕਬੀਰ ਬੰਦੀਛੋੜ ਜੀ ਹਨ। ਉਨ੍ਹਾਂ ਨੇ ਆਪਣੀ ਮਹਿਮਾ ਖੁਦ ਹੀ ਕਹੀ ਹੈ ਜੋ ਆਪ ਜੀ ਕਬੀਰ ਸਾਗਰ ਵਿੱਚ ਪੜ੍ਹ ਰਹੇ ਹਨ। ਪ੍ਰਮੇਸ਼ਵਰ ਨੇ ਅਨੁਰਾਗ ਸਾਗਰ ਪ੍ਰਸ਼ਠ 13 ਉੱਤੇ ਕਿਹਾ ਸਤਿ ਪੁਰਸ਼ ਦੁਆਰਾ ਰਚੀ ਸ੍ਰਿਸ਼ਟੀ ਦੇ ਵਿਸ਼ੇ ਵਿੱਚ ਦੱਸੀ ਕਥਾ ਦਾ ਸਾਖਸੀ ਕਿਸਨੂੰ ਬਣਾਵਾਂ ਕਿਉਂਕਿ ਸਭ ਦੀ ਉਤਪੱਤੀ ਬਾਅਦ ਵਿੱਚ ਹੋਈ ਹੈ। ਪਹਿਲਾਂ ਇਕੱਲੇ ਸਤਿਪੁਰਸ਼ ਸਨ। ਇੱਥੇ ਵਿਵੇਕ ਕਰਨ ਦੀ ਗੱਲ ਇਹ ਹੈ ਕਿ ਕਬੀਰ ਜੀ ਨੂੰ ਗਿਆਨ ਕਿੱਥੇ ਤੋਂ ਹੋਇਆ? ਜਦ ਸ੍ਰਿਸ਼ਟੀ ਰਚਨਾ ਦੇ ਸਮੇਂ ਕੋਈ ਨਹੀਂ ਸੀ। ਇਸਤੋਂ ਸਵੈਂ ਸਿੱਧ ਹੈ ਕਿ ਇਹ ਖੁਦ ਪੂਰਨ ਪ੍ਰਮਾਤਮਾ ਸ੍ਰਿਸ਼ਟੀ ਦੇ ਸ੍ਰਿਜਨਹਾਰ ਹਨ। ਜਿੰਨ੍ਹਾਂ ਮਹਾਨ ਆਤਮਾਵਾਂ ਨੂੰ ਪ੍ਰਮੇਸ਼ਵਰ ਕਬੀਰ ਜੀ ਮਿਲੇ ਹਨ, ਉਨ੍ਹਾਂ ਨੇ ਵੀ ਇਹੀ ਸਾਖਸ਼ ਦਿੱਤਾ ਹੈ ਕਿ :-

ਗਰੀਬ, ਅਨੰਤ ਕੋਟਿ ਬ੍ਰਹਿਮੰਡ ਕਾ, ਏਕ ਰਤੀ ਨਹੀਂ ਭਾਰ।
ਸਤਿਗੁਰੂ ਪੁਰਸ਼ ਕਬੀਰ ਹੈਂ, ਕੁਲ ਕੇ ਸਿਰਜਨਹਾਰ॥

ਭਾਵਅਰਥ ਇਸ ਬਾਣੀ ਨਾਲ ਹੀ ਸਪੱਸ਼ਟ ਹੈ।

"ਕਰਮ ਕਲਾ ਪਰਖੋ ਧਰਮਦਾਸਾ" ਦਾ ਭਾਵਅਰਥ ਹੈ ਕਿ ਜਿਵੇਂ ਕੂਰਮ ਜਾਣੀ ਕਛੂਆ ਆਪੱਤੀ ਦੇ ਸਮੇਂ ਆਪਣੇ ਮੁੱਖ ਤੇ ਪੈਰਾਂ ਨੂੰ ਆਪਣੇ ਅੰਦਰ ਛੁਪਾ ਕੇ ਨਿਸ਼ਕ੍ਰਿਆ ਹੋ ਜਾਂਦਾ ਹੈ। ਬਿਪਤਾ ਟੱਲਣ ਦੇ ਤੁਰੰਤ ਪਿੱਛੋਂ ਮਾਰਗ ਉੱਤੇ ਚੱਲ ਦਿੰਦਾ ਹੈ। ਇਸੀ ਪ੍ਰਕਾਰ ਭਗਤ ਨੂੰ ਚਾਹੀਦਾ ਹੈ ਕਿ ਜੇਕਰ ਸੰਸਾਰਿਕ ਵਿਅਕਤੀ ਆਪਦੇ ਭਗਤੀ ਮਾਰਗ ਵਿੱਚ ਰੁਕਾਵਟ ਉਤਪੰਨ ਕਰੇ ਤਾਂ ਉਸਨੂੰ ਉਲਟਾਕੇ ਜਬਾਵ ਨਾ ਦੇਕੇ ਆਪਣੀ ਭਗਤੀ ਨੂੰ ਛੁਪਾਕੇ ਸੁਰੱਖਿਅਤ ਰਖੋ। ਆਮ ਸਥਿਤੀ ਹੁੰਦੇ ਹੀ ਫਿਰ ਉਸੀ ਗਤੀ ਨਾਲ ਸਾਧਨਾ ਕਰੋ। ਇਸ ਪ੍ਰਕਾਰ ਕਰਨ ਨਾਲ "ਨਿਸ਼ਚੈ ਜਾਏ ਪੁਰਸ਼ ਕੇ ਪਾਸਾ" ਉਹ ਸਾਧਕ ਪ੍ਰਮਾਤਮਾ ਦੇ ਕੋਲ ਜ਼ਰੂਰ ਚਲਾ ਜਾਏਗਾ।

ਅਨੁਰਾਗ ਸਾਗਰ ਪ੍ਰਸ਼ਠ 163 (281) ਉੱਤੇ :-

ਸੋਰਠਾ :-ਹੰਸ ਤਹਾਂ ਸੁੱਖ ਬਿਲਸਹੀਂ, ਆਨੰਦ ਧਾਮ ਅਮੋਲ।
ਪੁਰਸ਼ ਤਨੁ ਛਵਿ ਨਿਰਖਹਿੰ, ਹੰਸ ਕਰੇਂ ਕਲੋਲ॥

ਭਾਵਅਰਥ :- ਉਪਰੋਕਤ ਗਿਆਨ ਦੇ ਆਧਾਰ ਨਾਲ ਸਾਧਨਾ ਕਰਕੇ ਸਾਧਕ ਅਮਰ ਧਾਮ ਵਿੱਚ ਚਲਿਆ ਜਾਂਦਾ ਹੈ। ਉੱਥੇ ਆਨੰਦ ਭੋਗਦਾ ਹੈ। ਉਹ ਸਤਲੋਕ ਬੇਹੱਦ-ਕੀਮਤੀ ਹੈ। ਉੱਥੇ ਸਤਿਪੁਰਸ਼ ਦੇ ਸਰੀਰ ਦੀ ਸੋਭਾ ਦੇਖਕੇ ਆਨੰਦ ਮੰਨਾਉਂਦੇ ਹਨ।

## ❖ ਦੀਖਿਆ ਲੈਕੇ ਨਾਮ ਦਾ ਸਿਮਰਨ ਕਰਨਾ ਜ਼ਰੂਰੀ ਹੈ :-

ਅਧਿਆਏ "ਬੀਰ ਬੋਧ" ਪ੍ਰਸ਼ਠ 123 ਉੱਤੇ :-

ਰਾਜਾ ਬੀਰ ਸਿੰਘ ਦੀ ਇੱਕ ਛੋਟੀ ਰਾਣੀ ਸੁੰਦਰਦੇਈ ਸੀ। ਉਸਨੇ ਵੀ ਪ੍ਰਮੇਸ਼ਵਰ ਕਬੀਰ ਜੀ ਤੋਂ ਦੀਖਿਆ ਲੈ ਰੱਖੀ ਸੀ। ਉਸਨੇ ਸਤਿਸੰਗ ਬੁਹਤ ਸੁਣੇ ਸਨ। ਵਿਸ਼ਵਾਸ਼ ਘੱਟ ਸੀ, ਨਾਮ ਦੀ ਕਮਾਈ ਜਾਣੀ ਸਾਧਨਾ ਨਹੀਂ ਕਰਦੀ ਸੀ। ਜਦ ਰਾਣੀ ਦਾ ਅੰਤਿਮ ਸਮੇਂ ਆਇਆ ਤਾਂ ਯੰਮ ਦੇ ਦੂਤ ਰਾਜਭਵਨ ਵਿੱਚ ਪ੍ਰਵੇਸ਼ ਕਰ ਗਏ। ਫਿਰ ਯੰਮਦੂਤ ਰਾਣੀ ਦੇ ਸਰੀਰ ਵਿੱਚ ਪ੍ਰਵੇਸ਼ ਕਰ ਗਏ ਅਤੇ ਅੰਤਿਮ ਸਾਹ ਦਾ ਇੰਤਜਾਰ ਕਰਨ ਲੱਗੇ। ਉਸ ਸਮੇਂ ਰਾਣੀ ਦੇ ਸਰੀਰ ਵਿੱਚ ਬੇਚੈਨੀ ਹੋ ਗਈ। ਯੰਮਦੂਤ ਦਿਖਾਈ ਦੇਣ ਲੱਗੇ। ਰਾਜਾ ਨੇ ਰਾਣੀ ਤੋਂ ਪੁੱਛਿਆ ਕਿ ਕੀ ਗੱਲ ਹੈ? ਰਾਣੀ ਨੇ ਕਿਹਾ ਕਿ ਮੈਨੂੰ ਰਾਜਪਾਟ, ਮਹਲ, ਗਿਹਣੇ, ਕੁਝ ਵੀ

ਅੱਛਾ ਨਹੀਂ ਲੱਗ ਰਿਹਾ ਹੈ। ਰਾਣੀ ਨੇ ਕਿਹਾ ਕਿ ਸਾਧੂ-ਭਗਤਾਂ ਨੂੰ ਬੁਲਾਕੇ ਪ੍ਰਮਾਤਮਾ ਦੀ ਚਰਚਾ ਕਰਾਓ। ਸਾਧੂ ਤੇ ਭਗਤ ਆਕੇ ਪ੍ਰਮਾਤਮਾ ਦੀ ਚਰਚਾ ਕਰਨ ਲੱਗੇ। ਉਸ ਨਾਲ ਕੋਈ ਲਾਭ ਨਹੀਂ ਹੋਇਆ। ਰਾਣੀ ਦੇ ਸਰੀਰ ਵਿੱਚ ਕਸ਼ਟ ਹੋਰ ਵਧ ਗਿਆ। ਅਰਧ-ਅਰਧ ਜਾਣੀ ਅੱਧਾ ਸੁਆਂਸ ਚਲਨ ਲੱਗਿਆ। ਸੁਆਂਸ ਖਿੱਚ-ਖਿੱਚਕੇ ਆਉਣ-ਜਾਣ ਲੱਗਾ। ਹਿਰਦੈ ਨੂੰ ਤਿਆਗਕੇ ਜੀਵ ਭੈਅ-ਭੀਤ ਹੋਕੇ ਤ੍ਰਿਕੁੱਟੀ ਦੇ ਵੱਲ ਭੱਜਿਆ। ਯੰਮ ਦੂਤਾਂ ਨੇ ਚਾਰੋਂ ਤਰਫ ਤੋਂ ਘੇਰ ਲਿਆ। ਚਾਰੋਂ ਯੰਮਦੂਤਾਂ ਨੇ ਜੀਵ ਨੂੰ ਘੇਰਕੇ ਕਿਹਾ ਕਿ ਤੁਸੀਂ ਚਲੋ! ਹਰਿ ਪ੍ਰਭੂ ਨੇ ਤੁਹਾਨੂੰ ਬੁਲਾਇਆ ਹੈ। ਤਦ ਰਾਣੀ ਦੇ ਜੀਵ ਨੂੰ ਸਤਿਸੰਗ ਵਚਨ ਯਾਦ ਆਏ। ਉਸਨੇ ਯੰਮਦੂਤਾਂ ਨੂੰ ਕਿਹਾ ਕਿ ਹੇ ਬਟਪਾਰ! ਹੇ ਜਾਲਿਮੋਂ! ਆਪ ਇੱਥੇ ਕਿਵੇਂ ਆ ਗਏ? ਸਾਡਾ ਸਤਿਗੁਰੂ ਸਾਡਾ ਮਾਲਿਕ ਹੈ। ਆਪ ਸਾਨੂੰ ਨਹੀਂ ਲੈ ਜਾ ਸਕਦੇ। ਮੇਰੇ ਸਤਿਗੁਰੂ ਧੰਨੀ (ਮਾਲਿਕ) ਨੇ ਮੈਨੂੰ ਨਾਮ ਦਿੱਤਾ ਹੈ। ਮੇਰੇ ਗੁਰੂ ਜੀ ਆਉਣਗੇ ਤਾਂ ਮੈਂ ਜਾਊਂਗੀ। ਇਹ ਗੱਲ ਸੁਣਕੇ ਯੰਮ ਦੇ ਦੂਤ ਬੋਲੇ ਕਿ ਜੇਕਰ ਕੋਈ ਖਸ਼ਮ (ਧੰਨੀ) ਹੈ ਤਾਂ ਉਸਨੂੰ ਬੁਲਾਓ, ਨਹੀਂ ਤਾਂ ਸਾਡੇ ਨਾਲ ਪ੍ਰਮਾਤਮਾ ਦੇ ਦਰਬਾਰ ਵਿੱਚ ਚਲੋ। ਜੀਵ ਨੇ ਕਿਹਾ ਕਿ :-

ਧਰਨੀ (ਪ੍ਰਿਥਵੀ) ਆਕਾਸ਼ ਸੇ ਨਗਰ ਨਿਆਰਾ। ਤਹਾਂ ਨਿਵਾਜੈ ਧਨੀ ਹਮਾਰਾ॥
ਅਗਮ ਸ਼ਬਦ ਜਬ ਭਾਖੈ ਨਾਊਂ। ਤਬ ਜੀਵ ਕੇ ਨਿਕਟ ਨਹੀਂ ਆਊਂ॥

ਭਾਵਅਰਥ :- ਪਹਿਲਾਂ ਤਾਂ ਰਾਣੀ ਨੂੰ ਵਿਸ਼ਵਾਸ਼ ਨਹੀਂ ਹੋ ਰਿਹਾ ਸੀ ਕਿ ਜੋ ਸਤਿਗੁਰੂ ਜੀ ਸਤਿਸੰਗ ਗਿਆਨ ਸੁਣਾ ਰਹੇ ਹਨ, ਉਹਸਤਿ ਹੈ। ਉਹ ਸੋਚਦੀ ਸੀ ਕਿ ਇਹ ਕੇਵਲ ਕਹਾਣੀਆਂ ਹਨ ਕਿਉਂਕਿ ਸਭ ਨੌਕਰ-ਨੌਕਰਾਣੀਆਂ ਆਗਿਆ ਮਿਲਦੇ ਹੀ ਦੌੜੇ ਆਉਂਦੇ ਸਨ। ਮਨਮਰਜ਼ੀ ਦਾ ਖਾਣਾ ਖਾਂਦੀ ਸੀ, ਸੁੰਦਰ ਵਸਤਰ, ਆਭੂਸ਼ਣ ਪਹਿਣਦੀ ਸੀ। ਇਹ ਤਾਂ ਪੂਰਵ ਜੰਨਮ ਦੀ ਬੈਟਰੀ ਚਾਰਜ ਸੀ। ਵਰਤਮਾਨ ਵਿੱਚ ਚਾਰਜਰ ਮਿਲਿਆ (ਨਾਮ ਮਿਲਿਆ) ਤਾਂ ਚਾਲੂ ਨਹੀਂ ਕੀਤਾ ਜਾਣੀ ਸਾਧਨਾਂ ਨਹੀਂ ਕੀਤੀ। ਜਦ ਬੈਟਰੀ ਦੀ ਚਾਰਜਿੰਗ ਸਮਾਪਤ ਹੋ ਜਾਂਦੀ ਹੈ, ਬੈਟਰੀ ਡਾਊਨ ਹੋ ਜਾਂਦੀ ਹੈ ਤਾਂ ਸਾਰੀਆਂ ਸੁਵਿਧਾਵਾਂ ਬੰਦ ਹੋ ਜਾਂਦੀਆਂ ਹਨ। ਫਿਰ ਨਾ ਪੱਖਾ ਚਲਦਾ ਹੈ, ਨਾ ਬਲਬ ਜਗਦਾ ਹੈ। ਬਟਨ ਦਬਾਉਂਦੇ ਰਹੋ, ਕੋਈ ਕ੍ਰਿਆ ਨਹੀਂ ਹੁੰਦੀ। ਇਸੀ ਪ੍ਰਕਾਰ ਜੀਵ ਦਾ ਪੂਰਵ ਜੰਨਮ ਦੀ ਭਗਤੀ ਦਾ ਧੰਨ ਜਾਣੀ ਚਾਰਜਿੰਗ ਸਮਾਪਤ ਹੋ ਜਾਂਦੀ ਹੈ ਤਾਂ ਸਾਰੀਆਂ ਸੁਵਿਧਾਵਾਂ ਖੋਹ ਲਈਆਂ ਜਾਂਦੀਆਂ ਹਨ। ਜੀਵ ਨੂੰ ਨਰਕ ਵਿੱਚ ਪਾ ਦਿੱਤਾ ਜਾਂਦਾ ਹੈ, ਤਦ ਉਸਨੂੰ ਅਕਲ ਆਉਂਦੀ ਹੈ। ਉਸ ਸਮੇਂ ਵਖਤ ਹੱਥ ਤੋਂ ਨਿੱਕਲ ਚੁੱਕਾ ਹੁੰਦਾ ਹੈ। ਕੇਵਲ ਪਛਤਾਵਾ ਅਤੇ ਰੋਣਾ ਰਹਿ ਜਾਂਦਾ ਹੈ। ਰਾਣੀ ਸੁੰਦਰਦੇਈ ਨੇ ਸਤਿਸੰਗ ਸੁਣ ਰੱਖਿਆ ਸੀ। ਪੂਰਣ ਸਤਿਗੁਰੂ ਤੋਂ ਦੀਖਿਆ ਲੈ ਰੱਖੀ ਸੀ। ਨਾਮ ਦੀ ਕਮਾਈ ਨਹੀਂ ਕੀਤੀ ਸੀ। ਉਹ ਗੁਰੂਧ੍ਰੋਹੀ ਨਹੀਂ ਹੋਈ ਸੀ। ਗੁਰੂ ਨਿੰਦਾ ਨਹੀਂ ਕਰਦੀ ਸੀ। ਰਾਣੀ ਨੇ ਸਤਿਗੁਰੂ ਨੂੰ ਯਾਦ ਕੀਤਾ ਕਿ ਹੇ ਸਤਿਗੁਰੂ! ਹੇ ਮੇਰੇ ਧੰਨੀ! ਮੈਨੂੰ ਯੰਮਦੂਤਾਂ ਨੇ ਘੇਰ ਰੱਖਿਆ ਹੈ। ਮੁਝ ਦਾਸੀ ਨੂੰ ਛਡਵਾਓ। ਮੈਂ ਆਪਦੀ ਦੀਖਿਆ ਲੈ ਰੱਖੀ ਹੈ। ਅੱਜ ਮੈਨੂੰ ਪਤਾ ਚੱਲਿਆ ਕਿ ਅਜਿਹੀ ਬਿਪਤਾ ਵਿੱਚ ਨਾ ਪਤੀ, ਨਾ ਪਤਨੀ, ਨਾ ਬੇਟਾ-ਬੇਟੀ, ਭਾਈ-ਭੈਣ, ਰਾਜਾ-ਪ੍ਰਜਾ ਕੋਈ ਸਹਾਇਕ ਨਹੀਂ ਹੁੰਦਾ। ਰਾਣੀ ਦੇ ਜੀਵ ਨੇ ਹਿਰਦੈ ਤੋਂ ਸਤਿਗੁਰੂ ਨੂੰ ਪੁਕਾਰਿਆ। ਤੁਰੰਤ ਸਤਿਗੁਰੂ ਕਬੀਰ ਜੀ ਉਪਸਥਿਤ ਹੋ ਗਏ। ਰਾਣੀ ਨੇ ਦੌੜਕੇ ਸਤਿਗੁਰੂ ਦੇਵ ਜੀ ਦੇ ਚਰਣ ਲਏ। ਉਸੀ ਸਮੇਂ ਯੰਮਦੂਤ ਦੌੜਕੇ ਹਰਿ ਜਾਣੀ ਧਰਮਰਾਜ ਕੋਲ ਗਏ ਅਤੇ ਦੱਸਿਆ ਕਿ ਉਸਦਾ ਸਤਿਗੁਰੂ ਆਇਆ ਤਾਂ ਉੱਥੇ ਪ੍ਰਕਾਸ਼ ਹੋ ਗਿਆ। ਜੀਵ ਨੇ ਸਤਿਸੁਕ੍ਰਿਤ ਨਾਮ ਜਪਿਆ ਸੀ। ਉਸ ਨੂੰ ਇੰਨਾ ਹੀ ਯਾਦ ਸੀ। ਇਸ ਕਾਰਨ ਕਰਕੇ ਉਸਨੂੰ ਯੰਮਦੂਤਾਂ ਤੋਂ ਛਡਵਾਇਆ ਤੇ ਪੁਨ ਜੀਵਨ ਵਧਾਇਆ। ਤਦ ਰਾਣੀ ਨੇ ਦਿਲ ਤੋਂ ਭਗਤੀ ਕੀਤੀ। ਫਿਰ ਸਤਿਗੁਰੂ ਕਬੀਰ ਜੀ ਨੇ ਪੁਨਰ ਸਤਿਨਾਮ, ਸਾਰਨਾਮ ਦਿੱਤਾ, ਉਸਦੀ ਕਮਾਈ ਕੀਤੀ।

ਸੰਸਾਰ ਅਸਾਰ ਦਿਖਾਈ ਦੇਣ ਲੱਗਾ। ਰਾਜ, ਧੰਨ, ਪਰਿਵਾਰ ਪਰਾਇਆ ਦਿਖਾਈ ਦੇ ਰਿਹਾ ਸੀ। ਜਾਣ ਦਾ ਸਮਾਂ ਨਿਕਟ ਲੱਗ ਰਿਹਾਸੀ। ਇਸ ਕਰਕੇ ਰਾਣੀ ਤਨ-ਮਨ-ਧੰਨ ਸਤਿਗੁਰੂ ਚਰਨਾਂ ਵਿੱਚ ਸਮਰਪਿੱਤ ਕਟਕੇ ਭਗਤੀ ਕੀਤੀ ਤਾਂ ਸਤਿਲੋਕ ਵਿੱਚ ਗਈ। ਉੱਥੇ ਪ੍ਰਮੇਸ਼ਵਰ (ਸਤਿਪੁਰਸ਼) ਨੇ ਰਾਣੀ ਦੇ ਜੀਵ ਦੇ ਸਾਹਮਣੇ ਆਪਣੇ ਹੀ ਦੂਸਰੇ ਰੂਪ ਸਤਿਗੁਰੂ ਤੋਂ ਪ੍ਰਸ਼ਨ ਕੀਤਾ ਕਿ ਹੇ ਕੜਿਹਾਰ! (ਤਾਰਣਹਾਰ) ਮੇਰੇ ਜੀਵ ਨੂੰ ਯਮਦੂਤਾਂ ਨੇ ਕਿਵੇਂ ਰੋਕ ਲਿਆ? ਸਤਿਗੁਰੂ ਰੂਪ ਵਿੱਚ ਕਬੀਰ ਜੀ ਨੇ ਕਿਹਾ ਕਿ ਹੇ ਪ੍ਰਮੇਸ਼ਵਰ! ਇਸਨੇ ਦੀਖਿਆ ਲੈਕੇ ਭਗਤੀ ਨਹੀਂ ਕੀਤੀ। ਇਸ ਕਾਰਨ ਇਸਨੂੰ ਯੰਮਦੂਤਾਂ ਨੇ ਘੇਰ ਲਿਆ ਸੀ। ਮੈਂ ਛਡਵਾਇਆ। ਪ੍ਰਮੇਸ਼ਵਰ ਕਬੀਰ ਨੇ ਜੀਵ ਨੂੰ ਕਿਹਾ ਕਿ ਆਪਨੇ ਭਗਤੀ ਕਿਉਂ ਨਹੀਂ ਕੀਤੀ? ਸਤਿਲੋਕ ਵਿੱਚ ਕਿਵੇਂ ਆ ਗਈ?

ਸਿਰ ਨੀਚਾ ਕਰਕੇ ਜੀਵ ਨੇ ਕਿਹਾ ਕਿ ਪਹਿਲਾਂ ਮੈਨੂੰ ਵਿਸ਼ਵਾਸ਼ ਨਹੀਂ ਸੀ। ਫਿਰ ਯੰਮਦੂਤਾਂ ਦੀ ਯਾਤਨਾ ਦੇਖਕੇ ਮੈਨੂੰ ਆਪਦੀ ਯਾਦ ਆਈ। ਆਪਦਾ ਗਿਆਨ ਸਤਿ ਲੱਗਿਆ। ਆਪਨੂੰ ਪੁਕਾਰਿਆ। ਆਪਨੇ ਮੇਰੀ ਰੱਖਿਆ ਕੀਤੀ। ਫਿਰ ਮੈਨੂੰ ਵਾਪਸ ਜੀਵਨ ਦਿੱਤਾ ਗਿਆ। ਤਦ ਮੈਂ ਦਿਲੋਜਾਨ ਨਾਲ ਆਪਦੀ ਭਗਤੀ ਕੀਤੀ। ਪੂਰਣ ਦੀਖਿਆ ਪ੍ਰਾਪਤ ਕਰਕੇ ਆਪਦੀ ਹੀ ਕ੍ਰਿਪਾ ਨਾਲ ਗੁਰੂ ਜੀ ਦੇ ਸਹਿਯੋਗ ਨਾਲ ਮੈਂ ਇੱਥੇ ਆਪਦੇ ਚਰਨਾਂ ਵਿੱਚ ਪਹੁੰਚ ਪਾਈ ਹਾਂ। ਸਤਲੋਕ ਵਿੱਚ ਜਾਕੇ ਭਗਤ ਹੋਰ ਭਗਤਾਂ ਦੇ ਕੋਲ ਭੇਜ ਦਿਤਾ ਜਾਂਦਾ ਹੈ। ਸੁੰਦਰ ਸਰੀਰ ਮਿਲਦਾ ਹੈ। ਬੁਹਤ ਆਵਾਸ ਮਹਿਲ ਮਿਲਦਾ ਹੈ। ਵਿਮਾਨ ਆਂਗਨ ਵਿੱਚ ਖੜ੍ਹਾ ਹੈ। ਸਿੱਧੀਆਂ ਆਦੇਸ਼ ਦਾ ਇੰਤਜਾਰ ਕਰਦੀਆਂ ਹਨ। ਤੁਰੰਤ ਵਿਧੁਤ ਦੀ ਤਰ੍ਹਾਂ ਸਿਕ੍ਰਿਆ ਦੀ ਤਰ੍ਹਾਂ ਹੁੰਦੀਆਂ ਹਨ ਜਿਵੇਂ ਬਿਜਲੀ ਦਾ ਬਟਨ (Switch) ਦਬਾਉਂਦੇ ਹੀ ਚੱਲਣ ਵਾਲਾ ਯੰਤਰ ਤੁਰੰਤ ਕਰਨ ਲਗਦਾ ਹੈ। ਅਜਿਹੇ ਉੱਥੇ ਵਚਨ ਦਾ ਬਟਨ (Switch) ਹੈ। ਜੋ ਵਸਤੂ ਚਾਹੀਦੀ ਹੈ ਬੋਲੋ। ਵਸਤੂ-ਪਦਾਰਥ ਆਪਦੇ ਕੋਲ ਉਪਸਥਿਤ ਹੋਏਗਾ। ਜਿਵੇਂ ਭੋਜਨ ਖਾਣ ਦੀ ਇੱਛਾ ਹੁੰਦੇ ਹੀ ਆਪਦੇ ਭੋਜਨਸਥਲ ਉੱਤੇ ਗਤੀਵਿਧੀ ਆਰੰਭ ਹੋ ਜਾਏਗੀ, ਥਾਲੀ-ਗਿਲਾਸ ਰੱਖੇ ਜਾਣਗੇ। ਕੁਝ ਦੇਰ ਵਿੱਚ ਖਾਣ ਦੀ ਇੱਛਾ ਬਣੀ ਤਾਂ ਸਿੱਧੀ ਉਠਕੇ ਰਸੋਈ ਵਿੱਚ ਰੱਖੇ ਜਾਣਗੇ। ਮਿੰਟ ਪਿਛੋਂ ਇੱਛਾ ਹੋਈ ਤਾਂ ਵੀ ਉਸੀ ਸਮੇਂ ਵਿਵਸਥਾ ਹੋ ਜਾਏਗੀ। ਘੁੰਮਣ ਦੀ ਇੱਛਾ ਹੋਈ ਤਾਂ ਵਿਮਾਨ ਵਿੱਚ ਗਤੀਵਿਧੀ ਮਹਿਸੂਸ ਹੋਏਗੀ। ਵਿਮਾਨ ਦੇ ਨਿਕਟ ਜਾਂਦੇ ਹੀ ਦੁਆਰ ਖੁਲ੍ਹ ਜਾਏਗਾ। ਵਿਮਾਨ ਸਟਾਰਟ ਹੋ ਜਾਏਗਾ। ਜਿੱਥੇ ਜਿਸ ਦੀਪ ਵਿੱਚ ਜਾਣ ਦੀ ਇੱਛਾ ਹੋਏਗੀ, ਵਿਚਾਰ ਕਰਨ ਉੱਤੇ ਵਿਮਾਨ ਉਸੀ ਵੱਲ ਉੱਡ ਚਲੇਗਾ। ਇੱਛਾ ਕਰਦੇ ਹੀ ਤਾਜੇ-ਤਾਜੇ ਫਲ ਬ੍ਰਿਖਾਂ ਤੋਂ ਤੋੜਕੇ ਲਿਆਕੇ ਆਪਦੇ ਸਨਮੁੱਖ ਰੱਖ ਦਿੱਤੇ ਜਾਣਗੇ। ਸਤਲੋਕ ਦੀ ਨਕਲ ਇਹ ਕਾਲ ਲੋਕ ਹੈ। ਇਸੀ ਤਰ੍ਹਾਂ ਇਸਤਰੀ-ਪੁਰਸ਼ ਪਰਿਵਾਰ ਹਨ। ਸਤਲੋਕ ਵਿੱਚ ਦੋ ਤਰ੍ਹਾਂ ਤੋਂ ਸੰਤਾਂਨਾ ਦੀ ਉਤਪੱਤੀ ਹੁੰਦੀ ਹੈ। ਸ਼ਬਦ ਤੋਂ ਤੇ ਮੈਥੁਨ ਤੋਂ। ਉਹ ਹੰਸ ਉੱਤੇ ਨਿਰਭਰ ਕਰਦਾ ਹੈ। ਵਚਨ ਤੋਂ ਸੰਤਾਨ ਉੱਤਪੱਤੀ ਵਾਲਾ ਖੇਤਰ ਸਤਿਪੁਰਸ਼ ਦੇ ਸਿੰਘਾਸ਼ਣ ਦੇ ਚਾਰੋਂ ਤਰਫ ਹੈ। ਨਰ-ਨਾਰੀ ਨਾਲ ਪਰਿਵਾਰ ਵਾਲਾ ਖੇਤਰ ਉਸਦੇ ਬਾਅਦ ਵਿੱਚ ਹੈ। ਵਚਨ ਨਾਲ ਸੰਤਾਨ ਉਤਪੰਨ ਕਰਨ ਵਾਲੇ ਕੇਵਲ ਨਰ ਹੀ ਉਤਪੰਨ ਕਰਦੇ ਹਨ। ਸਤਲੋਕ ਵਿੱਚ ਵਿਰਧ ਅਵਸਥਾ ਨਹੀਂ ਹੈ। ਨਰ-ਨਾਰੀ ਵਾਲੇ ਖੇਤਰ ਵਿੱਚ ਲੜਕੇ ਤੇ ਲੜਕੀਆਂ ਦੋਨ੍ਹੋਂ ਪੈਦਾ ਕਰਦੇ ਹਨ। ਵਿਆਹ ਕਰਦੇ ਹਨ ਕੇਵਲ ਵਚਨ ਨਾਲ। ਜੋ ਬੱਚੇ ਉਤਪੰਨ ਹੁੰਦੇ ਹਨ, ਕਾਲ ਲੋਕ ਤੋਂ ਮੁਕਤ ਹੋਏ ਜੀਵ ਜੰਨਮ ਲੈਂਦੇ ਹਨ। ਫਿਰ ਕਦੀ ਨਹੀਂ ਮਰਦੇ, ਨਾ ਹੀ ਬਿਰਧ ਹੁੰਦੇ ਹਨ। ਜੋ ਸਤਲੋਕ ਵਿੱਚ ਮੁਕਤ ਹੋਕੇ ਜਾਂਦੇ ਹਨ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਸਤਿਪੁਰਸ਼ ਜੀ ਦੇ ਦਰਸ਼ਨ ਕਰਾਏ ਜਾਂਦੇ ਹਨ। ਉਸ ਸਮੇਂ ਉਸਦਾ ਉਹੀ ਸਰੂਪ ਰਹਿੰਦਾ ਹੈ ਜਿਵੇਂ ਉਹ ਪ੍ਰਿਥਵੀ ਤੋਂ ਆਉਂਦਾ ਹੈ, ਪ੍ਰੰਤੂ ਵਿਰਧ ਨੀਚੇ ਤੋਂ ਗਿਆ ਹੈ ਤਾਂ ਸਤਿਪੁਰਸ਼ ਦੇ ਸਾਹਮਣੇ ਉਸੀ ਅਵਸਥਾ ਤੇ ਸਵਰੂਪ ਵਿੱਚ ਜਾਂਦਾ ਹੈ। ਉਸਦਾ ਪ੍ਰਕਾਸ਼ ਸੋਲ੍ਹਾਂ ਸੂਰਜਾਂ ਦੇ ਪ੍ਰਕਾਸ਼ ਜਿੰਨ੍ਹਾਂ ਹੋ ਜਾਂਦਾ ਹੈ। ਉਸਦੇ ਪਿੱਛੋਂ ਉਸਨੂੰ ਉਸ ਸਥਾਨ ਉੱਤੇ ਭੇਜਿਆ

ਜਾਂਦਾ ਹੈ ਜੋ ਸਭ ਤੋਂ ਭਿੰਨ ਹੈ। ਜਿੱਥੇ ਜਾਂਦੇ ਹੀ ਉਸਦਾ ਸਵਰੂਪ ਤਾਂ ਵੈਸਾ ਹੀ ਰਹਿੰਦਾ ਹੈ, ਲੇਕਿਨ ਉਸਦੇ ਸਰੀਰ ਦਾ ਪ੍ਰਕਾਸ਼ ਸੋਲ੍ਹਾ ਸੂਰਜਾਂ ਜਿਹਾ ਹੋ ਜਾਂਦਾ ਹੈ, ਪ੍ਰੰਤੂ ਜੇਕਰ ਵਿਰਧ ਨੀਚੇ ਤੋਂ ਗਿਆ ਹੈ ਤਾਂ ਜੁਵਾ ਅਵਸਥਾ ਹੋ ਜਾਂਦੀ ਹੈ। ਜਵਾਨ ਹੈ ਤਾਂ ਜਵਾਨ ਰਹਿੰਦਾ ਹੈ, ਬਾਲਕ ਹੈ ਤਾਂ ਬਾਲਕ ਹੀ ਰਹਿੰਦਾ ਹੈ। ਉੱਥੇ ਕੁਝ ਨੂੰ ਸਤਿਪੁਰਸ਼ ਦੇ ਵਚਨ ਨਾਲ ਇਸਤਰੀ-ਪੁਰਸ਼ ਦਾ ਸਰੀਰ ਮਿਲਦਾ ਹੈ। ਕੁਝ ਬੀਜ ਰੂਪ ਵਿੱਚ ਸਤਿਪੁਰਸ਼ ਦੁਆਰਾ ਬਣਾਏ ਜਾਂਦੇ ਹਨ ਜਿੰਨ੍ਹਾਂ ਦਾ ਫਿਰ ਇੱਕ ਵਾਰ ਕਿਸੀ ਦੇ ਘਰ ਸਤਲੋਕ ਵਿੱਚ ਜੰਨਮ ਹੋਏਗਾ, ਪਰਿਵਾਰ ਬਣੇਗਾ। ਉਸ ਸਥਾਨ ਉੱਤੇ ਉਹ ਹੰਸ ਇੱਕ ਵਾਰ ਜੰਨਮ ਲੈਣਗੇ ਜੋ ਕਾਲ ਲੋਕ ਤੇ ਅਕਸ਼ਰ ਲੋਕ ਤੋਂ ਮੁਕਤ ਹੋਕੇ ਜਾਂਦੇ ਹਨ। ਏਕਾਂਤ ਸਥਾਨ ਉੱਤੇ ਰੱਖੇ ਜਾਂਦੇ ਹਨ। ਉਹ ਦੋਨ੍ਹਾਂ ਖੇਤਰਾਂ ਵਿੱਚ ਜੰਨਮ ਲੈਂਦੇ ਹਨ। (ਵਚਨ ਨਾਲ ਉਤਪੰਨ ਹੋਣ ਵਾਲੇ ਤੇ ਇਸਤਰੀ-ਪੁਰਸ਼ ਤੋਂ ਜੰਨਮ ਲੈਣ ਵਾਲੇ ਵਿੱਚ) ਇਸਤਰੀ-ਪੁਰਸ਼ ਤੋਂ ਉਤਪੱਤੀ ਦੀ ਔਸਤ ਜਿਆਦਾ ਹੁੰਦੀ ਹੈ। ਇਹ ਔਸਤ 10/90 ਹੁੰਦੀ ਹੈ। ਇਹ 10% ਵਚਨ ਤੋਂ ਉਤਪੱਤੀ, 90% ਵਿਆਹ ਰੀਤੀ ਨਾਲ ਉਤਪੱਤੀ ਹੁੰਦੀ ਹੈ।

ਸਤਿਲੋਕ ਵਿੱਚ ਇਸਤਰੀ ਅਤੇ ਨਰ ਦੇ ਸਰੀਰ ਦਾ ਪ੍ਰਕਾਸ਼ ਸੋਲ੍ਹਾਂ ਸੂਰਜਾਂ ਦੇ ਪ੍ਰਕਾਸ਼ ਦੇ ਸਮਾਨ ਹੁੰਦਾ ਹੈ। ਮਿੰਨੀ ਸਤਲੋਕ, ਮਾਨਸਰੋਵਰ ਪਹਿਲੇ ਹਨ। ਉੱਥੇ ਦੋਨ੍ਹਾਂ ਦੇ ਸਰੀਰ ਦਾ ਪ੍ਰਕਾਸ਼ ਚਾਰ ਸੂਰਜਾਂ ਦੇ ਸਮਾਨ ਹੁੰਦਾ ਹੈ। ਫਿਰ ਅੱਗੇ ਜਾਂਦੇ ਹਨ। ਜਦ ਪਰਬ੍ਰਹਮ ਦੇ ਲੋਕ ਵਿੱਚ ਬਣੇ ਅਸ਼ਟ ਕਮਲ ਕੋਲ ਪਹੁੰਚਦੇ ਹਾਂ ਤਾਂ ਹੰਸ ਤੇ ਹੰਸਨੀ ਜਾਣੀ ਨਰ-ਨਾਰੀ ਦੇ ਸਰੀਰ ਦਾ ਪ੍ਰਕਾਸ਼ 12 ਸੂਰਜਾਂ ਦੇ ਪ੍ਰਕਾਸ਼ ਦੇ ਸਮਾਨ ਹੋ ਜਾਂਦਾ ਹੈ। ਫਿਰ ਸਤਿਲੋਕ ਵਿੱਚ ਬਣੀ ਭੰਵਰ ਗੁਫਾ ਦੇ ਹਰੇਕ ਦੇ ਸਰੀਰ ਦਾ ਪ੍ਰਕਾਸ਼ ਸੋਲ੍ਹਾਂ ਸੂਰਜਾਂ ਦੇ ਸਮਾਨ ਹੋ ਜਾਂਦਾ ਹੈ।

ਪ੍ਰਮਾਣ ਕਬੀਰ ਸਾਗਰ ਅਧਿਆਏ "ਮੋਹੰਮਦ ਬੋਧ" ਪ੍ਰਸ਼ਠ 20, 21 ਤੇ 22 ਉੱਤੇ ਦਸ਼ ਮੁਕਾਮੀ ਰੇਖਤਾ :-

## "ਦਸ਼ ਮੁਕਾਮੀ ਰੇਖਤਾ"

**ਪ੍ਰਸ਼ਠ 21 ਤੋਂ ਕੁਝ ਅੰਸ਼ ਲਿਖਦਾ ਹਾਂ :-**

ਭਯਾ ਆਨੰਦ ਫੰਦ ਸਭ ਛੋੜਿਆ ਪਹੁੰਚਿਆ ਜਹਾਂ ਸਤਿਲੋਕ ਮੇਰਾ॥
{ਹੰਸਨੀ (ਨਾਰੀ ਰੂਪ ਪੁੰਨ ਆਤਮਾਵਾਂ) ਹੰਸ (ਨਰ ਰੂਪ ਪੁੰਨ ਆਤਮਾਵਾਂ)}

ਹੰਸਨੀ ਹੰਸ ਸਭ ਗਾਏ ਬਜਾਏ ਕੇ ਸਾਜਿ ਕੇ ਕਲਸ਼ ਮੋਹੇ ਲੇਨ ਆਏ॥
ਯੁਗਨ ਯੁਗਨ ਕੇ ਵਿਛੜੇ ਮਿਲੇ ਤੁਮ ਆਏ ਕੈ ਪ੍ਰੇਮ ਕਰਿ ਅੰਗ ਸੇ ਅੰਗ ਲਾਏ॥
ਪੁਰਸ਼ ਦਰਸ਼ ਜਬ ਦੀਨ੍ਹਾਂ ਹੰਸ ਕੋ ਤਪਤ ਬਹੁ ਜੰਨਮ ਕੀ ਤਬ ਨਸ਼ਾਏ॥
ਪਲਿਟ ਕਰ ਰੂਪ ਜਦ ਏਕ ਸਾ ਕੀਨ੍ਹਾਂ ਮਾਨੋਂ ਤਦ ਮਾਨੂ ਛੋੜਸ਼ (16) ਉਗਾਏ॥
ਪਹੁਪ ਦੇ ਦੀਪ ਪਯੂਸ਼ (ਅੰਮ੍ਰਿਤ) ਭੋਜਨ ਕਰੇਂ ਸ਼ਬਦ ਕੀ ਦੇਹ ਸਭ ਹੰਸ ਪਾਈ॥
ਪੁਸ਼ਪ ਕਾ ਸੇਹਰਾ ਹੰਸ਼ ਔਰ ਹੰਸਨੀ ਸੱਚੀਦਾਨੰਦ ਸਿਰ ਛਤਰ ਛਾਏ॥
ਦੀਪੈਂ ਬਹੁ ਦਾਮਿਨੀ ਦਮਕ ਬਹੂ ਭਾਂਤੀ ਕੀ ਜਹਾਂ ਘਣ ਸ਼ਬਦ ਕੋ ਘਮੋੜ ਲਾਈ॥
ਲਗੈ ਜਹਾਂ ਬਰਸਨੇ ਘਣ ਘੋਰ ਕੈ ਉਠਤ ਤਹਾਂ ਸ਼ਬਦ ਧੁਨੀ ਅਤੀ ਸੋਹਾਈ॥
ਸੁੰਨ ਸੋਹੈਂ ਹੰਸ-ਹੰਸਨੀ ਯੁਤਥ (ਜੋੜੇ-ਝੁੰਡ) ਹੈ, ਏਕਹੀ ਨੂਰ ਇੱਕ ਰੰਗ ਰਾਗੈ॥
ਕਰਤ ਬਿਹਾਰ (ਸੈਰ) ਮਨ ਭਵਾਨੀ ਮੁਕਤੀ ਮੇਂ ਕਰਮ ਔਰ ਭ੍ਰਮ ਸਭ ਦੂਰ ਭਾਗੈ॥
ਰੰਕ ਔਰ ਭੂਪ (ਰਾਜਾ) ਕੋਈ ਪਰਖ ਆਵੈਂ ਨਹੀਂ ਕਰਤ ਕੋਲਾਹਲ ਬਹੁਤ ਪਾਗੇ॥
ਕਾਮ ਔਰ ਕ੍ਰੋਧ ਮਧਲੋਭ ਅਭਿਮਾਨੀ ਸਭ ਛਾੜਿ ਪਾਖੰਡ ਸਤਿ ਸ਼ਬਦ ਲਾਗੈ॥

ਪੁਰਸ਼ ਕੇ ਬਦਨ (ਸਰੀਰ)ਕੌਨ ਮਹਿਮਾ ਕਹੂੰ ਜਗਤ ਮੇਂ ਉਪਮਾ ਕਛੂ ਨਾਹੀਂ ਪਾਈ॥
ਚੰਦ ਔਰ ਸੂਰ (ਸੂਰਜ) ਗਣ ਜੋਤੀ ਲਾਗੈ ਨਹੀਂ ਇਕ ਹੀ ਨਖ (ਨਾਖੁਨ) ਪ੍ਰਕਾਸ਼ਭਾਈ॥
ਪਰਵਾਨਾ ਜਿਨ ਨਾਦ ਵੰਸ਼ ਕਾ ਪਾਈਯਾ ਪਹੁੰਚਿਆ ਪੁਰਸ਼ ਕੇ ਲੋਕ ਜਾਈ॥
ਕਿਹ ਕਬੀਰ ਯਹੀ ਭਾਂਤੀ ਸੋ ਪਾਈਓ ਸਤਿ ਪੁਰਸ਼ ਦੀ ਰਾਹ ਸੋ ਪ੍ਰਕਟ ਗਾਈ॥

**ਭਾਵਅਰਥ :** ਇਸ ਅੰਮ੍ਰਿਤਬਾਣੀ ਵਿੱਚ ਸਪੱਸ਼ਟ ਹੈ ਕਿ ਪ੍ਰਮੇਸ਼ਵਰ ਕਬੀਰ ਜੀ ਸਤਿਗੁਰੂ ਰੂਪ ਵਿੱਚ ਪ੍ਰਿਥਵੀ ਤੋਂ ਧਰਮਦਾਸ ਜੀ ਨੂੰ ਲੈਕੇ ਸਤਿਲੋਕ ਨੂੰ ਚਲੇ ਤਾਂ ਰਸਤੇ ਵਿੱਚ 9 ਸਥਾਨ ਆਏ ਜਿਵੇਂ ਨਾਸੂਤ, ਮਲਕੂਤ ਇਹ ਫਾਰਸੀ ਵਿੱਚ ਸ਼ਬਦ ਹੈ। ਇਨ੍ਹਾਂ ਸੱਤ ਆਸਮਾਨਾਂ ਦੇ ਪਾਰ ਅਚਿੰਤ, ਵਿਸ਼ਣੂ ਲੋਕ ਆਦਿ ਦੇ ਪਾਰ ਜਦ ਸਤਲੋਕ ਵਿੱਚ ਪਹੁੰਚਿਆ ਤਾਂ ਧਰਮਦਾਸ ਜੀ ਕਿਹ ਰਹੇ ਸਨ ਕਿ ਮੈਨੂੰ ਸਤਿਕਾਰ ਦੇ ਨਾਲ ਲੈਣ ਨੂੰ ਸਤਿਲੋਕ ਦੇ ਹੰਸ (ਨਰ) ਹੰਸਨੀ (ਨਾਰੀ) ਗਾਉਂਦੇ-ਨੱਚਦੇ ਢੋਲ ਆਦਿ ਸਾਜ-ਬਾਜ ਬਜਾਉਂਦੇ ਹੋਏ ਇਸਤਰੀਆਂ ਸਿਰ ਦੇ ਉੱਪਰ ਕਲਸ਼ ਰੱਖਕੇ ਲੈਣ ਆਏ। ਉਨ੍ਹਾ ਦੇ ਸਰੀਰ ਦੇ ਪ੍ਰਕਾਸ਼ ਦੇ ਸਮਾਨ 16 ਸੂਰਜਾਂ ਦੇ ਸਮਾਨ ਹੋ ਗਿਆ।

ਜੋ ਪ੍ਰਿਥਵੀ ਲੋਕ ਤੋਂ ਮੋਕਸ਼ ਪ੍ਰਾਪਤ ਕਰੇ ਹੰਸ ਜਾਂਦਾ ਹੈ। ਉਹ ਪੁਹਪ ਦੀਪ ਵਿੱਚ ਲੈ ਜਾਇਆ ਜਾਂਦਾ ਹੈ। ਉੱਥੇ ਸਰਵ ਸੁੱਖ ਹੈ, ਉਹ ਸਤਲੋਕ ਦਾ ਹਿੱਸਾ ਹੈ। ਪ੍ਰੰਤੂ ਸਭ ਤੋਂ ਪਹਿਲਾ ਨੀਚੇ ਤੋਂ ਗਏ ਮੋਖਸ਼ ਪ੍ਰਾਪਤ ਜੀਵ ਨੂੰ ਪੋਹਪ ਦਵੀਪ ਵਿੱਚ ਰੱਖਿਆ ਜਾਂਦਾ ਹੈ। ਜਿੱਥੇ ਦਾ ਦ੍ਰਿਸ਼ ਦੱਸਿਆ ਜਾ ਰਿਹਾ ਹੈ। ਜਿੱਥੇ ਤੋਂ ਇਸਦਾ ਜੰਨਮ ਹੋਰ ਸਥਾਨਾਂ ਵਿੱਚ ਪਰਿਵਾਰ ਵਿੱਚ ਹੁੰਦਾ ਹੈ। ਇਸਦੇ ਪਿੱਛੋਂ ਉਸ ਸਥਾਨ ਦਾ ਵਰਣਨ ਹੈ ਜਿੱਥੇ ਨਰ-ਨਾਰੀ ਤੋਂ ਉਤਪੱਤੀ ਹੋਕੇ ਪਰਿਵਾਰ ਬਣਦਾ ਹੈ। ਜਿੱਥੇ ਨਰ-ਨਾਰੀ ਦੇ ਜੋੜਾਂ ਦੇ ਸਮੂਹ ਸੁੱਖ ਨਾਲ ਬੈਠੇ ਗੱਲਾਂ ਕਰਦੇ ਹਨ। ਬਦਲ ਗਰਜਦੇ ਹਨ, ਫਵਾਰ ਪੈਂਦੀ ਹੈ। ਇਹ ਭਿੰਨ ਸਥਾਨ ਹੈ ਜਿੱਥੇ ਸਤਲੋਕ ਪਿਕਨਿਕ ਕੇ ਲਈ ਜਾਂਦੇ ਹਨ। ਕੁਝ ਸਥਾਨ ਅਜਿਹੇ ਹਨ ਜਿੱਥੇ ਨਾ ਬੱਦਲ ਦਿਖਾਈ ਦਿੰਦਾ ਹੈ, ਵਰਖਾ ਹੋ ਰਹੀ ਹੁੰਦੀ ਹੈ।

❖ ਦੀਖਿਆ ਦੇ ਪਿੱਛੇ ਸਾਧਕ ਨੂੰ ਕੀ ਕਰਨਾ ਚਾਹੀਦਾ ਹੈ? ਉਸਦੀ ਜਾਣਕਾਰੀ ਪਵਿੱਤਰ ਕਬੀਰ ਸਾਗਰ ਦੇ ਅਧਿਆਏ "ਧਰਮ ਬੋਧ" ਵਿੱਚ ਵੀ ਹੈ।

ਕ੍ਰਿਪਾ ਪੜ੍ਹੋ ਅਧਿਆਏ "ਧਰਮ ਬੋਧ" ਦਾ ਸਾਰਅੰਸ਼ :-

ਕਬੀਰ ਸਾਗਰ ਵਿੱਚ 33ਵਾਂ ਅਧਿਆਏ "ਧਰਮ ਬੋਧ" ਪ੍ਰਸ਼ਠ 177 (1521) ਉੱਤੇ ਹੈ। ਇਸ ਅਧਿਆਏ ਵਿੱਚ ਪ੍ਰਮੇਸ਼ਵਰ ਕਬੀਰ ਜੀ ਨੇ ਧਰਮ ਕਰਨ ਦਾ ਵਿਸ਼ੇਸ਼ ਗਿਆਨ ਦੱਸਿਆ ਹੈ। ਇਹ ਵੀ ਸਪੱਸ਼ਟ ਕੀਤਾ ਹੈ ਕਿ ਕਬੀਰ ਪ੍ਰਮੇਸ਼ਵਰ ਦੇ ਸੱਚੇ ਪੰਥ ਦਿਨ ਵਿੱਚ ਤਿੰਨ ਵਾਰ ਸੰਧਿਆ ਕੀਤੀ ਜਾਂਦੀ ਹੈ। ਸੰਧਿਆ ਦਾ ਅਰਥ ਹੈ ਦੋ ਵਖਤ ਦਾ ਮਿਲਨ। ਇੱਕ ਸੰਧਿਆ ਸਵੇਰੇ ਉਸ ਨਾਲ ਦਿਨ ਅਤੇ ਰਾਤਰੀ ਦਾ ਮਿਲਨ ਹੁੰਦਾ ਹੈ, ਰਾਤਰੀ ਵਿਦਾ ਹੁੰਦੀ ਹੈ, ਦਿਨ ਦਾ ਸ਼ੁਭ ਆਰੰਭ ਹੁੰਦਾ ਹੈ। ਦੂਸਰੀ ਸੰਧਿਆ ਦਿਨ ਦੇ ਬਾਰ੍ਹਾਂ ਵਜੇ ਹੁੰਦੀ ਹੈ। ਉਸ ਸਮੇਂ ਚੜ੍ਹਦੇ ਦਿਨ ਦਾ ਦੁਪਹਿਰ ਪੂਰਾ ਹੁੰਦਾ ਹੈ, ਢਲਦੇ ਦਿਨ ਦੀ ਸ਼ੁਰੂਆਤ ਹੁੰਦੀ ਹੈ। ਉਸ ਸਮੇਂ ਦਿਨ ਅਤੇ ਰਾਤਰੀ ਦਾ ਮਿਲਨ ਹੁੰਦਾ ਹੈ। ਵੈਸੇ ਆਮ ਜਨ ਸ਼ਾਮ ਨੂੰ ਸੰਧਿਆ ਕਹਿੰਦੇ ਹਨ। ਸੰਧਿਆ ਦਾ ਅਰਥ ਪ੍ਰਮਾਤਮਾ ਦੀ ਉਸਤੱਤੀ ਕਰਨਾ ਵੀ ਹੁੰਦਾ ਹੈ।

ਵੇਦਾਂ ਵਿੱਚ ਪ੍ਰਮਾਣ ਹੈ ਕਿ ਜੋ ਜਗਤ ਤਾਰਣਹਾਰ ਹੋਏਗਾ, ਉਹ ਤਿੰਨ ਵਾਰ ਦੀ ਸੰਧਿਆ ਕਰਦਾ ਤੇ ਕਰਵਾਉਂਦਾ ਹੈ ਸਵੇਰੇ ਸ਼ਾਮ ਪੂਰਣ ਪ੍ਰਮਾਤਮਾ ਦੀ ਉਸਤੱਤੀ-ਆਰਤੀ ਤੇ ਮੱਧਦਿਨ ਵਿੱਚ ਵਿਸ਼ਵ ਦੇ ਸਾਰੇ ਦੇਵਤਾਂਵਾਂ ਦੀ ਉਸਤੱਤੀ ਕਰਨ ਨੂੰ ਕਹਿੰਦਾ ਹੈ।

**ਪ੍ਰਮਾਣ:- ਰਿੱਗਵੇਦ ਮੰਡਲ ਨੰ. 8 ਸੁਕਤ 1 ਮੰਤਰ 29 ਵਿੱਚ ਅਤੇ ਯਜੁਰਵੇਦ ਅਧਿਆਏ 19 ਮੰਤਰ 26 ਵਿੱਚ ਕਿਹਾ ਹੈ।**

**ਕਬੀਰ ਸਾਗਰ ਵਿੱਚ ਧਰਮ ਬੋਧ ਅਧਿਆਏ ਦੇ ਪ੍ਰ:177 ਉੱਤੇ ਵੀ ਇਹੀ ਪ੍ਰਮਾਣ ਹੈ।**

ਸਾਂਝ ਸਕਾਰ ਮਧਹ ਸੰਧਯਾ ਤੀਨੋਂ ਕਾਲ।
ਧਰਮ ਕਰਮ ਤਤਪਰ ਸਦਾ ਕੀਜੈ ਸੁਰਤੀ ਸੰਭਾਲ॥

**ਭਾਵਅਰਥ :- ਭਗਤਜਨਾਂ ਨੂੰ ਚਾਹੀਦਾ ਹੈ ਕਿ ਤਿੰਨੋਂ ਕਾਲ (ਸਮੇਂ) ਦੀ ਸੰਧਿਆ ਕਰਨ। ਸਾਂਝ ਜਾਣੀ ਸ਼ਾਮ ਨੂੰ ਸਾਕਾਰ ਜਾਣੀ ਸੁਬਹ ਤੇ ਮੱਧਾਹਮ ਜਾਣੀ ਦੁਪਿਹਰ (ਦਿਨ ਦੇ ਮੱਧ) ਵਿੱਚ ਸੰਧਿਆ ਕਰਦੇ ਸਮੇਂ ਸੁਰਤੀ ਜਾਣੀ ਧਿਆਨ ਆਰਤੀ ਵਿੱਚ ਬੋਲੀ ਗਈ ਬਾਣੀ ਵਿੱਚ ਰਹੇ ਅਤੇ ਧਰਮ ਦੇ ਕਾਰਜ ਵਿੱਚ ਸਦਾ ਤਿਆਰ ਰਹੇ, ਆਲਸ ਨਹੀਂ ਕਰੇਂ।**

**ਧਰਮ ਬੋਧ ਪ੍ਰਸ਼ਠ 178 (1522) ਉੱਤੇ**

ਕਬੀਰ, ਕੋਟਿਨ ਕੰਟਕ ਘੇਰਿ ਜਿਉਂ ਨਿੱਤ ਕ੍ਰਿਆ ਨਿੱਜ ਕੀਂਨ੍ਹ।
ਸੁਮਰਿਨ ਭਜਨ ਏਕਾਂਤ ਮੇਂ ਚੰਚਲ ਗਹ ਲੀਨ॥

**ਭਾਵਅਰਥ :- ਭਗਤਜਨ ਦੇ ਉੱਪਰ ਚਾਹੇ ਕਰੋੜਾਂ ਕਸ਼ਟ ਪੈਣ, ਪ੍ਰੰਤੂ ਆਪਣੀ ਨਿੱਤ ਦੀ ਕ੍ਰਿਆ (ਤਿੰਨੋਂ ਸਮੇਂ ਦੀ ਸੰਧਿਆ) ਜ਼ਰੂਰ ਕਰਨੀ ਚਾਹੀਦੀ ਹੈ ਤੇ ਚੰਚਲ ਮਨ ਨੂੰ ਰੋਕਕੇ ਏਕਾਂਤ ਵਿੱਚ ਪ੍ਰਮਾਤਮਾ ਦੀ ਦੀਖਿਆ ਵਾਲੇ ਨਾਮ ਦਾ ਜਾਪ ਕਰਨ।**

ਕਬੀਰ, ਭਗਤੋਂ ਅਰੂ ਗੁਰੂ ਕੀ ਸੇਵਾ ਸ਼ਰਧਾ ਪ੍ਰੇਮ ਸਹਿਤ।
ਪਰਮ ਪ੍ਰਭੁ (ਸਤਿ ਪੁਰਸ਼) ਧਯਾਵਹੀਂ ਕਰਿ ਅਤਿਸ਼ਯ ਮਨ ਪ੍ਰੀਤ॥

**ਭਾਵਅਰਥ :- ਆਪਣੇ ਗੁਰੂਦੇਵ ਤੇ ਸਤਿਸੰਗ ਵਿੱਚ ਜਾਂ ਘਰ ਆਏ ਭਗਤਾਂ ਦੀ ਸਦਾ ਆਦਰ ਦੇ ਨਾਲ ਸੇਵਾ ਕਰੋ। ਸ਼ਰਧਾ ਤੇ ਪ੍ਰੇਮ ਨਾਲ ਸੇਵਾ ਕਰਨੀ ਚਾਹੀਦੀ ਹੈ। ਪਰਮ ਪ੍ਰਭੂ ਜਾਣੀ ਪਰਮ ਅਖਸ਼ਰ ਪੁਰਸ਼ ਦੀ ਭਗਤੀ ਅਤਿਅਧਿੱਕ ਪ੍ਰੇਮ ਨਾਲ ਕਰੋ।**

## "ਭਗਤ ਜਤੀ ਤੇ ਸਤੀ ਹੋਣਾ ਚਾਹੀਦਾ ਹੈ"

## "ਜਤੀ ਦੇ ਲੱਛਣ"

ਪੁਰਸ਼ ਯਤਿ (ਜਤੀ) ਸੋ ਜਾਣੀਏਂ, ਨਿਜ ਤ੍ਰਿਯਾ ਤਕ ਵਿਚਾਰ।
ਮਾਤਾ ਭੈਣ ਪੁੱਤਰੀ ਸਕਲ ਔਰ ਜਗ ਕੀ ਨਾਰ॥

**ਭਾਵਅਰਥ :- ਜਤੀ ਪੁਰਸ਼ ਉਸਨੂੰ ਕਹਿੰਦੇ ਹਨ ਜੋ ਆਪਣੀ ਇਸਤਰੀ ਦੇ ਇਲਾਵਾ ਹੋਰ ਇਸਤਰੀ ਵਿੱਚ ਪਤੀ-ਪਤਨੀ ਵਾਲਾ ਭਾਵ ਨਾ ਰੱਖੇ। ਪਰਇਸਤਰੀ ਨੂੰ ਉਮਰ ਅਨੁਸਾਰ ਮਾਤਾ, ਭੈਣ ਜਾਂ ਬੇਟੀ ਦੇ ਭਾਵ ਨਾਲ ਜਾਣੋਂ।**

## "ਸਤੀ ਇਸਤਰੀ ਦੇ ਲੱਛਣ"

ਇਸਤਰੀ ਸੋ ਜੋ ਪਤੀਵਰਤ ਧਰਮ ਧਰੈ, ਨਿਜ ਪਤੀ ਸੇਵਤ ਜੋਇ॥
ਅੰਨਯ ਪੁਰਸ਼ ਸਭ ਜਗਤ ਮੇਂ ਪਿਤਾ ਭ੍ਰਾਤ ਸੁਤ ਹੋਇ॥
ਅਪਨੇ ਪਤੀ ਕੀ ਆਗਿਆ ਮੇਂ ਰਹੈ, ਨਿਜ ਤਨ ਮਨ ਸੇ ਲਾਗ॥
ਪੀਆ ਵਿਪਰੀਤ ਨਾ ਕੁਛ ਕਰੈ, ਤਾ ਤ੍ਰਿਯਾ ਕੋ ਬੜ ਭਾਗ॥

**ਭਾਵਅਰਥ :- ਸਤੀ ਇਸਤਰੀ ਉਸਨੂੰ ਕਹਿੰਦੇ ਹਨ ਜੋ ਆਪਣੇ ਪਤੀ ਤੋਂ ਲਗਾਵ ਰੱਖੇ। ਆਪਣੇ ਪਤੀ ਦੇ ਇਲਾਵਾ ਸੰਸਾਰ ਦੇ ਹੋਰ ਪੁਰਸ਼ਾਂ ਨੂੰ ਉਮਰ ਅਨੁਸਾਰ ਪਿਤਾ, ਭਾਈ ਤੇ ਪੁੱਤਰ ਦੇ ਨਾਲ ਭਾਵ ਨਾਲ ਦੇਖੇ ਜਾਣੇ ਵਰਤੇ। ਆਪਣੇ ਪਤੀ ਦੀ ਆਗਿਆ ਵਿੱਚ ਰਹੇ। ਮਨ-ਤਨ ਨਾਲ ਸੇਵਾ ਕਰੇ, ਕੋਈ ਕਾਰਜ ਪਤੀ ਦੇ ਵਿਪਰੀਤ ਨਾ ਕਰੇ।**

## "ਦਾਨ ਕਰਨਾ ਕਿੰਨਾ ਜ਼ਰੂਰੀ ਹੈ"

ਕਬੀਰ, ਮਨੋਕਾਮਨਾ ਵਿਹਾਯ ਕੇ ਹਰਸ਼ ਸਹਿਤ ਕਰੇ ਦਾਨ।
ਤਾਕਾ ਤਨ ਮਨ ਨਿਰਮਲ ਹੋਇ, ਹੋਇ ਪਾਪ ਕੀ ਹਾਨ॥
ਕਬੀਰ, ਯੱਗ ਦਾਨ ਬਿਨ ਗੁਰੂ ਕੇ, ਨਿਸ਼ ਦਿਨ ਮਾਲਾ ਫੇਰ।
ਨਿਸ਼ਫਲ ਬਹ ਕਰਨੀ ਸਕਲ, ਸਤਿਗੁਰੂ ਭਾਖੈ ਟੇਰ॥
ਪ੍ਰਥਮ ਗੁਰੂ ਸੇ ਪੂਛੀਏ, ਕੀਜੈ ਕਾਜ ਬਹੋਰ।
ਸੋ ਸੁੱਖਦਾਇਕ ਹੋਤਿ ਹੈ, ਮਿਟੈ ਜੀਵ ਕਾ ਖੋਰ॥

**ਭਾਵਅਰਥ :-** ਕਬੀਰ ਪ੍ਰਮੇਸ਼ਵਰ ਜੀ ਨੇ ਦੱਸਿਆ ਹੈ ਕਿ ਬਿਨਾਂ ਕਿਸੇ ਮਨੋਕਾਮਨਾ ਦੇ ਜੋ ਦਾਨ ਕੀਤਾ ਜਾਂਦਾ ਹੈ, ਉਹ ਦਾਨ ਦੋਨੋਂ ਫਲ ਦਿੰਦਾ ਹੈ। ਵਰਤਮਾਨ ਜੀਵਨ ਵਿੱਚ ਕਾਰਜ ਦੀ ਸਿੱਧੀ ਵੀ ਹੋਏਗੀ ਤੇ ਭਵਿੱਖ ਦੇ ਲਈ ਪੁੰਨ ਜਮਾ ਹੋਏਗਾ ਅਤੇ ਜੋ ਮਨੋਕਾਮਨਾ ਪੂਰਤੀ ਦੇ ਲਈ ਕੀਤਾ ਜਾਂਦਾ ਹੈ। ਉਹ ਕਾਰਜ ਸਿੱਧੀ ਦੇ ਪਿੱਛੋਂ ਸਮਾਪਤ ਹੋ ਜਾਂਦਾ ਹੈ। ਬਿਨਾਂ ਮਨੋਕਾਮਨਾਂ ਪੂਰਤੀ ਦੇ ਲਈ ਕੀਤਾ ਗਿਆ ਦਾਨ ਆਤਮਾ ਨੂੰ ਨਿਰਮਲ ਕਰਦਾ ਹੈ, ਪਾਪ ਦਾ ਨਾਸ਼ ਕਰਦਾ ਹੈ।

❖ ਪਹਿਲਾਂ ਗੁਰੂ ਧਾਰਣ ਕਰੋ, ਫਿਰ ਗੁਰੂਦੇਵ ਜੀ ਦੇ ਨਿਰਦੇਸ਼ ਅਨੁਸਾਰ ਦਾਨ ਕਰਨਾ ਚਾਹੀਦਾ ਹੈ। ਬਿਨਾਂ ਗੁਰੂ ਦੇ ਕਿੰਨਾਂ ਹੀ ਦਾਨ ਕਰੋ ਅਤੇ ਕਿੰਨਾਂ ਹੀ ਨਾਮ-ਸਿਮਰਨ ਦੀ ਮਾਲਾ ਫੇਰੋ, ਸਭ ਵਿਅਰਥ ਯਤਨ ਹੈ। ਇਹ ਸਤਿਗੁਰੂ ਪੁਕਾਰ-ਪੁਕਾਰ ਕੇ ਕਹਿੰਦਾ ਹੈ।

❖ ਪਹਿਲਾਂ ਗੁਰੂ ਦੀ ਆਗਿਆ ਲਵੋ, ਤਦ ਆਪਣਾ ਨਵਾਂ ਕਾਰਜ ਕਰਨਾ ਚਾਹੀਦਾ ਹੈ। ਉਹ ਕਾਰਜ ਸੁੱਖਦਾਇਕ ਹੁੰਦਾ ਹੈ ਤੇ ਮਨ ਦੀ ਸਭ ਚਿੰਤਾ ਮਿਟਾ ਦਿੰਦਾ ਹੈ।

ਕਬੀਰ, ਅਭਿਯਾਗਤ ਆਗਮ ਨਿਰਖਿ, ਆਦਰ ਮਾਨ ਸਮੇਤ।
ਭੋਜਨ ਛਾਜਨ, ਬਿਨ ਯਥਾ, ਸਦਾ ਕਾਲ ਜੋ ਦੇਤ॥

**ਭਾਵਅਰਥ :-** ਆਪਦੇ ਘਰ ਕੋਈ ਅਤਿਥੀ ਆ ਜਾਏ ਤਾਂ ਆਦਰ ਦੇ ਨਾਲ ਭੋਜਨ ਤੇ ਵਿਛਾਵਨਾ ਆਪਣੀ ਵਿੱਤੀ ਸਥਿਤੀ ਦੇ ਅਨੁਸਾਰ ਸਦਾ ਸਮੇਂ ਦੇਣਾ ਚਾਹੀਦਾ ਹੈ।

ਸੋਈ ਮਛੇਲ ਸਮ ਜਾਨੀਏ, ਗ੍ਰਿਹੀ ਜੋ ਦਾਨ ਵਹੀਨ।
ਯਹੀ ਕਾਰਨ ਨਿਤ ਦਾਨ ਕਰੇ, ਜੋ ਨਰ ਚਤੁਰ ਪ੍ਰਵੀਨ॥

**ਭਾਵਅਰਥ :-** ਜੋ ਗ੍ਰਹਿਸਥੀ ਵਿਅਕਤੀ ਦਾਨ ਨਹੀਂ ਕਰਦਾ, ਉਹ ਤਾਂ ਨੈਸ਼ ਜਾਣੀ ਦੁਸ਼ਟ ਵਿਅਕਤੀ ਦੇ ਸਮਾਨ ਹੈ। ਇਸਲਈ ਹੇ ਬੁੱਧੀਮਾਨ! ਨਿੱਤ (ਸਦਾ) ਦਾਨ ਕਰੋ।

ਪਾਤਰ ਕੁਪਾਤ੍ਰ ਵਿਚਾਰ ਕੇ ਤਬ ਦੀਜੈ ਤਹਿ ਦਾਨ।ਦੇਤਾ ਲੇਤਾ ਸੁੱਖ ਲਹ ਅੰਤ ਹੋਇ ਨਹੀਂ ਹਾਨ॥

**ਭਾਵਅਰਥ :-** ਦਾਨ ਕੁਪਾਤਰ ਨੂੰ ਨਹੀਂ ਦੇਣਾ ਚਾਹੀਦਾ ਹੈ। ਸੁਪਾਤਰ ਨੂੰ ਦਾਨ ਹਰਸ਼ਪੂਰਵਕ ਦੇਣਾ ਚਾਹੀਦਾ ਹੈ। ਸੁਪਾਤਰ ਗੁਰੂਦੇਵ ਦੱਸਿਆ ਹੈ। ਫਿਰ ਕੋਈ ਭੁੱਖਾ ਹੈ, ਉਸਨੂੰ ਭੋਜਨ ਦੇਣਾ ਚਾਹੀਦਾ ਹੈ। ਰੋਗੀ ਦਾ ਉਪਚਾਰ ਆਪਣੇ ਵਿੱਤ ਸਾਮਨੇ ਧੰਨ ਦੇਕੇ ਕਰਨਾ, ਹੜ੍ਹ ਪੀੜ੍ਹਤਾਂ ਨੂੰ, ਭੂਕੰਪ ਪੀੜ੍ਹਤਾਂ ਨੂੰ ਸਮੂਹ ਬਣਾਕੇ ਭੋਜਨ-ਕੱਪੜੇ ਆਪਣੇ ਹੱਥੀਂ ਦੇਣਾਂ ਸੁਪਾਤਰ ਨੂੰ ਦਿੱਤਾ ਦਾਨ ਕਿਹਾ ਹੈ। ਇਸ ਨਾਲ ਕੋਈ ਹਾਨੀ ਨਹੀਂ ਹੁੰਦੀ।

## "ਧਰਮ ਬੋਧ ਪ੍ਰਸ਼ਠ 179 ਦਾ ਸਾਰ ਅੰਸ਼"

ਕਬੀਰ , ਫਲ ਕਾਰਨ ਸੇਵਾ ਕਰੈ, ਨਿਸ਼ਦਿਨ ਯਾਚੈ ਰਾਮ।
ਕਿਹ ਕਬੀਰ ਸੇਵਾ ਨਹੀਂ, ਜੋ ਚਾਹੈ ਚੌਗੁਣੈ ਦਾਮ॥

**ਭਾਵਅਰਥ :-** ਜੋ ਕਿਸੀ ਕਾਰਜ ਦੀ ਰਿੱਧੀ ਸਿੱਧੀ ਦੇ ਲਈ ਸੇਵਾ (ਪੂਜਾ) ਕਰਦਾ ਹੈ, ਦਿਨ-ਰਾਤ ਪ੍ਰਮਾਤਮਾ ਤੋਂ ਮੰਗਦਾ ਰਹਿੰਦਾ ਹੈ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਹੈ ਕਿ ਉਹ ਸੇਵਾ ਨਹੀਂ ਜੋ ਚਾਰ ਗੁਣਾ ਧੰਨ ਸੇਵਾ ਦੇ ਬਦਲੇ ਇੱਛਾ ਕਰਦਾ ਹੈ।

ਕਬੀਰ, ਸੱਜਨ ਸਗੇ ਕੁਟੰਭ ਹਿਤੁ, ਜੋ ਕੋਈ ਦੁਆਰੇ ਆਵ।
ਕਬਹੁੰ ਨਿਰਾਦਰ ਨਾ ਕੀਜੀਏ, ਰਾਖੈ ਸਭ ਕਾ ਭਾਵ॥

**ਭਾਵਅਰਥ :-ਭਦ੍ਰ ਪੁਰਸ਼ਾਂ, ਸਗੇ ਜਾਣੀ ਰਿਸ਼ਤੇਦਾਰਾਂ, ਕੁਟੰਭ ਜਾਣੀ ਪਰਿਵਾਰ ਜਨਾਂ ਤੇ ਹਿਤੁ ਜਾਣੀ ਆਪਦੇ ਹਿਤੈਸ਼ੀਆਂ ਦਾ ਆਪਦੇ ਦੁਆਰ ਉੱਤੇ ਆਉਣਾ ਤਾਂ ਕਦੀ ਅਨਾਦਰ ਨਹੀਂ ਕਰਨਾ ਚਾਹੀਦਾ ਹੈ। ਸਭਦਾ ਭਾਵ ਰੱਖਣਾ ਚਾਹੀਦਾ ਹੈ।**

ਕਬੀਰ, ਕੋਡੀ-ਕੋਡੀ ਜੋੜੀ ਕਰ ਕੀਨੇ ਲਾਖ ਕਰੋਰ।
ਪੈਸਾ ਏਕ ਨਾ ਸੰਗ ਚਲੈ, ਕੇਤੇ ਦਾਮ ਬਟੋਰ॥

**ਭਾਵਅਰਥ :- ਦਾਨ ਧਰਮ ਉੱਤੇ ਪੈਸਾ ਖਰਚ ਕੀਤਾ ਨਹੀਂ, ਲੱਖਾਂ-ਕਰੋੜਾਂ ਰੁਪਏ ਜਮ੍ਹਾਂ ਕਰ ਲਏ। ਸੰਸਾਰ ਛੱਡਕੇ ਜਾਂਦੇ ਸਮੇਂ ਇੱਕ ਪੈਸਾ ਵੀ ਨਾਲ ਨਹੀਂ ਚਲੇਗਾ ਚਾਹੇ ਕਿੰਨਾ ਵੀ ਧੰਨ ਸੰਗ੍ਰਹਿ ਕਰ ਲਵੋ।**

ਜੋ ਧੰਨ ਹਰਿਕੇ ਹੇਤ, ਧਰਮ ਰਾਹ ਨਹੀਂ ਲਗਾਤ।
ਸੋ ਧੰਨ ਚੋਰ ਲਬਾਰ ਗਹ, ਧਰ ਪਰ ਲਾਤ॥

**ਭਾਵਅਰਥ :- ਜੋ ਧੰਨ ਪ੍ਰਮਾਤਮਾ ਦੇ ਨਿਮਿਤ ਖਰਚ ਨਹੀਂ ਹੁੰਦਾ, ਕਦੀ ਧਰਮ ਕਰਮ ਵਿੱਚ ਨਹੀਂ ਲਗਦਾ, ਉਸਦੇ ਧੰਨ ਨੂੰ ਡਾਕੂ, ਚੋਰ, ਲੁਟੇਰੇ ਛਾਤੀ ਉੱਤੇ ਲੱਤ ਧਰਕੇ ਜਾਣੀ ਡਰਾ-ਧਮਕਾਕੇ ਖੋਹ ਲੈ ਜਾਂਦੇ ਹਨ।**

ਸੰਤ ਕਾ ਸੌਦਾ ਜੋ ਕਰੈ, ਦੰਭ ਛਲ ਛਿਦ੍ਰ ਤਿਆਗੈ।
ਅਪਨੇ ਭਾਗ ਕਾ ਧੰਨ ਲਹੈ, ਪਰਧੰਨ ਵਿਸ਼ ਸਮ ਲਾਗੈ॥

**ਭਾਵਅਰਥ :-ਆਪਣੇ ਜੀਵਨ ਵਿੱਚ ਪ੍ਰਮਾਤਮਾ ਤੋਂ ਡਰਕੇ ਸਤਿ ਦੇ ਆਧਾਰ ਨਾਲ ਸਾਰੇ ਕਰਮ ਕਰਨੇ ਚਾਹੀਦੇ ਹਨ ਜੋ ਆਪਣੇ ਭਾਗ ਵਿੱਚ ਧੰਨ ਲਿਖਿਆ ਹੈ, ਉਸੀ ਵਿੱਚ ਸੰਤੋਖ ਕਰਨਾ ਚਾਹੀਦਾ ਹੈ। ਪਰਧੰਨ ਨੂੰ ਵਿਸ਼ ਦੇ ਸਮਾਨ ਸਮਝੋ।**

ਭੂਖਾ ਜਾਹੀ ਘਰ ਤੇ ਫਿਰੈ, ਤਾਕੋ ਲਾਗੈ ਪਾਪ। ਭੂਖੋਂ ਭੋਜਨ ਜੋ ਦੇਤ ਹੈ, ਕਟੈਂ ਕੋਟਿ ਸੰਤਾਪ॥

**ਭਾਵਅਰਥ :- ਜਿਸ ਘਰ ਤੋਂ ਕੋਈ ਭੁੱਖਾ ਵਾਪਸ ਜਾਂਦਾ ਹੈ, ਉਸਨੂੰ ਪਾਪ ਲਗਦਾ ਹੈ। ਭੁਖਿਆਂ ਨੂੰ ਭੋਜਨ ਦੇਣ ਵਾਲਿਆਂ ਦੇ ਕਰੋੜਾਂ ਵਿਘਨ ਟਲ ਜਾਂਦੇ ਹਨ।**

ਪ੍ਰਥਮ ਸੰਤ ਕੋ ਜੀਮਾਈਏ। ਪੀਛੇ ਭੋਜਨ ਭੋਗ। ਐਸੇ ਪਾਪ ਕੋ ਟਾਲੀਏ, ਕਟੇ ਨਿੱਤ ਕਾ ਰੋਗ॥

**ਭਾਵਅਰਥ :- ਜੇਕਰ ਆਪਦੇ ਘਰ ਕੋਈ ਸੰਤ (ਭਗਤ) ਆ ਜਾਏ ਤਾਂ ਪਹਿਲਾਂ ਉਸਨੂੰ ਭੋਜਨ ਕਰਾਉਣਾ ਚਾਹੀਦਾ ਹੈ, ਪਿੱਛੇ ਆਪ ਭੋਜਨ ਖਾਣਾ ਚਾਹੀਦਾ ਹੈ। ਇਸ ਪ੍ਰਕਾਰ ਆਪਣੇ ਸਿਰ ਉੱਤੇ ਨਿੱਤ ਆਉਣ ਵਾਲੇ ਪਾਪ ਦੇ ਕਾਰਨ ਕਸ਼ਟ ਟਾਲਣਾ ਚਾਹੀਦਾ ਹੈ।**

**ਧਰਮ ਬੋਧ ਪ੍ਰਸ਼ਠ 180 ਦਾ ਸਾਰਅੰਸ਼ :-**

ਕਬੀਰ, ਯਧਪੀ ਉਤਮ ਕਰਮ ਕਰੀ, ਰਹੈ ਰਹਿਤ ਅਭਿਮਾਨ।
ਸਾਧੂ ਦੇਖੀ ਸਿਰ ਨਾਵਤੇ, ਕਰਤੇ ਆਦਰ ਮਾਨ॥

**ਭਾਵਅਰਥ :- ਅਭਿਮਾਨ ਤਿਆਗਕੇ ਸ਼੍ਰੇਸ਼ਟ ਕਰਮ ਕਰਨੇ ਚਾਹੀਦੇ ਹਨ। ਸੰਤ, ਭਗਤ ਨੂੰ ਆਉਂਦਾ ਦੇਖਕੇ ਸ਼ੀਸ਼ ਝੁਕਾਕੇ ਪ੍ਰਣਾਮ ਤੇ ਸਨਮਾਨ ਕਰਨਾ ਚਾਹੀਦਾ ਹੈ।**

ਕਬੀਰ, ਵਾਰ-ਵਾਰ ਨਿੱਜ ਛ੍ਰਵਣਤੇਂ, ਸੁਣੇ ਜੋ ਧਰਮ ਪੁਰਾਣ।
ਕੋਮਲ ਚਿਤ ਉਦਾਰ ਨਿੱਤ, ਹਿੰਸਾ ਰਹਿਤ ਬਖਾਨ॥

**ਭਾਵਅਰਥ :- ਭਗਤ ਨੂੰ ਚਾਹੀਦਾ ਹੈ ਕਿ ਉਹ ਵਾਰ-ਵਾਰ ਧਰਮ-ਕਰਮ ਦੇ ਵਿਸ਼ੈ ਵਿੱਚ ਸਤਿਸੰਗ ਗਿਆਨ ਸੁਣੇ ਅਤੇ ਆਪਣਾ ਚਿੱਤ ਕੋਮਲ ਰੱਖੇ। ਅਹਿੰਸਾ ਪਰਮ ਧਰਮ ਹੈ। ਅਜਿਹੇ ਅਹਿੰਸਾ ਸੰਬੰਧੀ ਪ੍ਰਵਚਨ ਸੁਣਨੇ ਚਾਹੀਦੇ ਹਨ।**

ਕਬੀਰ, ਨਿਆਏਂ ਧਰਮਯੁਕਤ ਕਰਮ ਸਭ ਕਰੈਂ, ਨਾ ਕਰਨਾ ਕਬਹੂੰ ਅਨਯਾਏ।
ਜੋ ਅਨਿਆਈ ਪੁਰਸ਼ ਹੈਂ, ਬੰਧੇ ਯਮਪੁਰ ਜਾਏਂ॥

**ਭਾਵਅਰਥ :-** ਸਦਾ ਨਿਆਂਯੁਕਤ ਕਰਮ ਕਰਨੇ ਚਾਹੀਦੇ ਹਨ। ਕਦੀ ਵੀ ਅਨਿਆਂ ਨਹੀਂ ਕਰਨਾ ਚਾਹੀਦਾ ਹੈ। ਜੋ ਅਨਿਆਂ ਕਰਦੇ ਹਨ, ਉਹ ਯਮਰਾਜ ਦੇ ਲੋਕ ਵਿੱਚ ਨਰਕ ਵਿੱਚ ਜਾਂਦੇ ਹਨ।

**ਧਰਮ ਬੋਧ ਪ੍ਰਸ਼ਠ 181 ਦਾ ਸਾਰਅੰਸ਼ :-**

ਕਬੀਰ, ਗ੍ਰਹਿ ਕਾਰਨ ਮੇਂ ਪਾਪ ਬਹੁ, ਨਿੱਤ ਲਾਗੈ ਸੁਣ ਲੋਇ।
ਤਾਹਿਤੇ ਦਾਨ ਅਵਸ਼ਯ ਹੈ, ਦੂਰ ਤਾਹਿਤੇ ਹੋਇ॥
ਕਬੀਰ, ਚੱਕੀ ਚੌਂਕੈ ਚੂਲ੍ਹ ਮੇਂ, ਝਾੜੂ ਅਰੂ ਜਲਪਾਨ।
ਗ੍ਰਿਹ ਆਸ਼ਰਮੀ ਕੋ ਨਿੱਤ ਯਹ, ਪਾਪ ਪਾਂਚੈ ਵਿਧੀ ਜਾਨ॥

**ਭਾਵਅਰਥ :- ਗ੍ਰਹਿਸਥੀ ਨੂੰ ਚੱਕੀ ਤੋਂ ਆਟਾ ਪੀਹਣੇ ਵਿੱਚ, ਖਾਣਾ ਬਣਾਉਣ ਵਿੱਚ ਚੁੱਲ੍ਹੇ ਵਿੱਚ ਅਗਨੀ ਜਲਾਈ ਜਾਂਦੀ ਹੈ। ਚੌਂਕਾ ਅਰਥਾਤ ਸਥਾਨ ਲਿੱਪਣ ਵਿੱਚ ਤੇ ਝਾੜੂ ਲਗਾਉਣ ਤੇ ਖਾਣਾ ਤੇ ਪੀਣ ਵਿੱਚ ਪੰਜ ਪ੍ਰਕਾਰ ਨਾਲ ਪਾਪ ਲਗਦੇ ਹਨ। ਉਹ ਸੰਸਾਰੀ ਲੋਕੋ ! ਸੁਣੋਂ ! ਇਨ੍ਹਾਂ ਕਾਰਨਾਂ ਨਾਲ ਆਪਨੂੰ ਨਿੱਤ ਪਾਪ ਲਗਦੇ ਹਨ। ਇਸਲਈ ਦਾਨ ਕਰਨਾ ਜ਼ਰੂਰੀ ਹੈ। ਇਹ ਪਾਪ ਦਾਨ ਕਰਨ ਨਾਲ ਹੀ ਨਾਸ਼ ਹੋਣਗੇ।**

ਕਬੀਰ, ਕਛੁ ਕਟੈਂ ਸਤਿਸੰਗ ਤੇ, ਕਛੁ ਨਾਮ ਕੇ ਜਾਪ। ਕਛੁ ਸੰਤ ਕੇ ਦਰਸ਼ਤੇ, ਕਛੁ ਦਾਨ ਪ੍ਰਤਾਪ॥

**ਭਾਵਅਰਥ :- ਭਗਤ ਦੇ ਪਾਪ ਕਈ ਧਾਰਮਿਕ ਕਿਰਿਆਵਾਂ ਨਾਲ ਸਮਾਪਤ ਹੁੰਦੇ ਹਨ। ਕੁਝ ਸਤਿਸੰਗ-ਵਚਨ ਸੁਣਨ ਦੇ ਨਾਲ ਗਿਆਨ ਯੱਗ ਦੇ ਕਾਰਨ, ਕੁਝ ਨਾਮ ਦੇ ਜਾਪ ਨਾਲ, ਕੁਝ ਸੰਤ ਦੇ ਦਰਸ਼ਨ ਕਰਨ ਨਾਲ ਤੇ ਕੁਝ ਦਾਨ ਦੇ ਪ੍ਰਭਾਵ ਨਾਲ ਸਮਾਪਤ ਹੁੰਦੇ ਹਨ।**

**ਜਿਵੇਂ ਵਸਤਰ ਪਹਿਨਦੇ ਹਨ। ਮਿੱਟੀ- ਧੂਲ ਲੱਗਣ ਨਾਲ ਮੈਲੇ ਹੁੰਦੇ ਹਨ। ਉਨ੍ਹਾਂ ਨੂੰ ਪਾਣੀ-ਸਾਬਣ ਨਾਲ ਧੋਇਆ ਜਾਂਦਾ ਹੈ। ਇਸੀ ਪ੍ਰਕਾਰ ਨਿੱਤ ਕਾਰਜ ਵਿੱਚ ਪਾਪ ਲੱਗਣਾ ਸੁਭਾਵਿਕ ਹੈ। ਇਸੀ ਪ੍ਰਕਾਰ ਵਸਤਰ ਦੀ ਤਰ੍ਹਾਂ ਸਤਿਸੰਗ ਵਚਨ, ਨਾਮ-ਸਿਮਰਨ, ਦਾਨ ਵ ਸੰਤ ਦਰਸ਼ਨ ਰੂਪੀ ਸਾਬਣ-ਪਾਣੀ ਨਾਲ ਨਿੱਤ ਧੋਣ ਨਾਲ ਆਤਮਾ ਨਿਰਮਲ ਰਹਿੰਦੀ ਹੈ। ਭਗਤੀ ਵਿੱਚ ਮਨ ਲੱਗਿਆ ਰਹਿੰਦਾ ਹੈ।**

ਕਬੀਰ, ਜੋ ਧੰਨ ਪਾਏ ਨਾ ਧਰਮ ਕਰਤ, ਨਾਹੀਂ ਸਦ ਵਿਓਹਾਰ।
ਸੋ ਪ੍ਰਭੂ ਕੇ ਚੋਰ ਹੈਂ, ਫਿਰਤੇ ਮਾਰੋ ਮਾਰ॥

**ਭਾਵਅਰਥ :- ਜੋ ਧੰਨ ਪ੍ਰਮਾਤਮਾ ਨੇ ਮਾਨਵ ਨੂੰ ਦਿੱਤਾ ਹੈ, ਉਸ ਵਿੱਚ ਜੋ ਦਾਨ ਨਹੀਂ ਕਰਦੇ ਅਤੇ ਨਾ ਚੰਗਾ ਆਚਰਣ ਕਰਦੇ ਹਨ, ਉਹ ਪ੍ਰਮਾਤਮਾ ਦੇ ਚੋਰ ਹਨ ਜੋ ਮਾਇਆ ਜੋੜਨ ਦੀ ਧੁਨ ਵਿੱਚ ਮਾਰੇ-ਮਾਰੇ ਫਿਰਦੇ ਹਨ। ਸੰਤ ਗਰੀਬਦਾਸ ਜੀ ਨੇ ਵੀ ਕਿਹਾ ਹੈ ਕਿ :-**

ਜਿਨ ਹਰ ਕੀ ਚੋਰੀ ਕਰੀ ਔਰ ਗਏ ਰਾਮ ਗੁਣ ਭੂਲ।
ਤੇ ਵਿਧਨਾ ਬਾਗੁਲ ਕੀਏ, ਰਹੇ ਉਰਧ ਮੁੱਖ ਝੂਲ॥

**ਇਹੀ ਪ੍ਰਮਾਣ ਗੀਤਾ ਅਧਿਆਏ 3 ਸਲੋਕ 10 ਤੋਂ 13 ਵਿੱਚ ਕਿਹਾ ਹੈ ਕਿ ਜੋ ਧਰਮ-ਕਰਮ ਨਹੀਂ ਕਰਦੇ, ਜੋ ਪ੍ਰਮਾਤਮਾ ਦੁਆਰਾ ਦਿੱਤੇ ਧੰਨ ਤੋਂ ਦਾਨ ਆਦਿ ਧਰਮ ਕਾਰਜ ਨਹੀਂ ਕਰਦੇ, ਉਹ ਤਾਂ ਚੋਰ ਹਨ। ਉਹ ਤਾ ਆਪਣਾ ਸਰੀਰ ਪੋਸ਼ਣ ਦੇ ਲਈ ਹੀ ਅੰਨ ਪਕਾਉਂਦੇ ਹਨ। ਧਰਮ ਵਿੱਚ ਨਹੀਂ ਲਗਾਉਂਦੇ, ਉਹ ਪਾਪ ਹੀ ਖਾਂਦੇ ਹਨ।**

## "ਬੱਚਿਆਂ ਨੂੰ ਸਿੱਖਿਆ ਜ਼ਰੂਰ ਦਿਵਾਉਣੀ ਚਾਹੀਦੀ ਹੈ"

ਕਬੀਰ, ਮਾਤ ਪਿਤਾ ਸੋ ਸ਼ਤਰੂ ਹੈਂ, ਬਾਲ ਪੜ੍ਹਾਵੈ ਨਾਹੀਂ।
ਹੰਸਨ ਮੇਂ ਬਗੁਲਾ ਯਥਾ, ਤਥਾ ਅੰਨਪੜ੍ਹ ਸੋ ਪੰਡਿਤ ਮਾਹੀਂ॥

**ਭਾਵਅਰਥ :- ਜੋ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਪੜ੍ਹਾਉਂਦੇ ਨਹੀਂ, ਉਹ ਆਪਣੇ ਬੱਚਿਆਂ ਦੇ ਸ਼ਤਰੂ ਹਨ। ਅਸਿੱਖਿਅਤ ਵਿਅਕਤੀ ਸਿੱਖਿਅਤ ਵਿਅਕਤੀਆਂ ਵਿੱਚ ਅਜਿਹਾ ਹੁੰਦਾ ਹੈ ਜਿਵੇਂ ਹੰਸ ਪੰਛੀਆਂ ਵਿੱਚ ਬਗਲਾ। ਜਿੱਥੇ ਪੜ੍ਹਾਉਣ ਦਾ ਤੱਤਪਰ ਧਾਰਮਿਕ ਗਿਆਨ ਕਰਾਉਣ ਤੋਂ ਹੈ, ਸਤਿਸੰਗ ਆਦਿ ਸੁਣਨ ਤੋਂ ਹੈ।**

**ਜੇਕਰ ਕਿਸੇ ਵਿਅਕਤੀ ਨੂੰ ਅਧਿਆਤਮਿਕ ਗਿਆਨ ਨਹੀਂ ਹੈ ਤਾਂ ਉਹ ਸ਼ੁੱਭ-ਅਸ਼ੁੱਭ ਕਰਮਾਂ ਨੂੰ ਨਹੀਂ ਜਾਣ ਪਾਉਂਦਾ। ਜਿਸ ਕਾਰਨ ਨਾਲ ਉਹ ਪਾਪ ਕਰਦਾ ਰਹਿੰਦਾ ਹੈ। ਜੋ ਸਤਿਸੰਗ ਸੁਣਦੇ ਹਨ। ਉਨ੍ਹਾਂ ਨੂੰ ਸੰਪੂਰਨ ਕਰਮਾਂ ਦਾ ਤੇ ਅਧਿਆਤਮ ਦਾ ਗਿਆਨ ਹੋ ਜਾਂਦਾ ਹੈ। ਉਹ ਕਦੀ ਪਾਪ ਨਹੀਂ ਕਰਦਾ। ਉਹ ਹੰਸ ਪੰਛੀ ਜਿਹਾ ਹੈ ਜੋ ਸਰੋਵਰ ਤੋਂ ਕੇਵਲ ਮੋਤੀ ਖਾਂਦਾ ਹੈ, ਜੀਵ-ਜੰਤੂ, ਮੱਛਲੀ ਅਦਿ-ਆਦਿ ਨਹੀਂ ਖਾਂਦਾ। ਇਸਦੇ ਵਿਪਰੀਤ ਅਧਿਆਤਮ ਗਿਆਨਹੀਣ ਵਿਅਕਤੀ ਬਗੁਲੇ ਪੰਛੀ ਜਿਹਾ ਸੁਭਾਅ ਦਾ ਹੁੰਦਾ ਹੈ। ਬਗੁਲਾ ਪੰਛੀ ਮਛਲੀ, ਕੀੜੇ-ਮਕੌੜੇ ਆਦਿ-ਆਦਿ ਜਲ ਦੇ ਜੰਤੂ ਖਾਂਦਾ ਹੈ। ਸਰੀਰ ਤੋਂ ਦੋਨੋਂ (ਹੰਸ ਪੰਛੀ ਤੇ ਬਗਲਾ ਪੰਛੀ) ਇਕੋ ਜਿਹੇ ਆਕਾਰ ਤੇ ਸਫੇਦ ਰੰਗ ਦੇ ਹੁੰਦੇ ਹਨ। ਉਨ੍ਹਾਂ ਨੂੰ ਦੇਖਕੇ ਪਹਿਚਾਣਿਆ ਨਹੀਂ ਜਾ ਸਕਦਾ। ਉਨ੍ਹਾਂ ਦੇ ਕਰਮਾਂ ਤੋਂ ਪਤਾ ਚਲਦਾ ਹੈ। ਇਸੀ ਪ੍ਰਕਾਰ ਤੱਤਵਗਿਆਨ ਯੁਕਤ ਵਿਅਕਤੀ ਸ਼ੁੱਭ ਕਰਮਾਂ ਤੋਂ ਤੇ ਤੱਤਵ ਗਿਆਨਹੀਣ ਵਿਅਕਤੀ ਅਸ਼ੁੱਭ ਕਰਮਾਂ ਤੋਂ ਪਹਿਚਾਣਿਆਂ ਜਾਂਦਾ ਹੈ।**

ਕਬੀਰ, ਪਹਿਲੇ ਆਪਣੇ ਧਰਮ ਕੋ, ਭਲੀ ਭਾਂਤੀ ਸਿਖਲਾਏ।
ਅਨਯ ਧਰਮ ਕੀ ਸੀਖ ਸੁਨੀ, ਭਟਕੀ ਬਾਲ ਬੁੱਧੀ ਜਾਯ॥

**ਭਾਵਅਰਥ :- ਬੱਚਿਆਂ ਨੂੰ ਜਾਂ ਪਰਿਵਾਰ ਦੇ ਹੋਰ ਮੈਂਬਰਾਂ ਨੂੰ ਪਹਿਲਾਂ ਆਪਣੇ ਧਰਮ ਦਾ ਗਿਆਨ ਪੂਰਣ ਰੂਪ ਨਾਲ ਕਰਾਉਣਾ ਚਾਹੀਦਾ ਹੈ। ਜਿੰਨ੍ਹਾਂ ਨੂੰ ਆਪਣੇ ਧਰਮ ਜਾਣੀ ਧਾਰਮਿਕ ਕਿਰਿਆਵਾਂ ਦਾ ਗਿਆਨ ਨਹੀਂ, ਉਹ ਬਾਲਕ ਜਿਹੀ ਬੁੱਧੀ ਦਾ ਹੁੰਦਾ ਹੈ। ਉਹ ਹੋਰ ਧਰਮ ਪੰਥ ਦੀ ਸਿੱਖਿਆ ਸੁਣਕੇ ਭਟਕ ਜਾਂਦੇ ਹਨ। ਜਿੰਨ੍ਹਾਂ ਨੂੰ ਆਪਣੇ ਧਰਮ (ਪੰਥ) ਦਾ ਸੰਪੂਰਣ ਗਿਆਨ ਹੈ, ਉਹ ਭ੍ਰਮਿਤ ਨਹੀਂ ਹੁੰਦਾ।**

**ਧਰਮ ਬੋਧ ਪ੍ਰਸ਼ਠ 182 ਦਾ ਸਾਰਅੰਸ਼ :-**

ਕਬੀਰ, ਜੋ ਕੁਛ ਧੰਨ ਕਾ ਲਾਭ ਹੋ, ਸ਼ੁੱਧ ਕਮਾਈ ਕੀਨ।
ਤਾ ਧੰਨ ਕੇ ਦਸ਼ਵੇਂ ਅੰਸ਼ ਕੋ, ਅਪਨੇ ਗੁਰੂ ਕੋ ਦੀਨ॥
ਦਸਵਾਂ ਅੰਸ਼ ਗੁਰੂ ਕੋ ਦੀਜੈ। ਅਪਨਾ ਜੰਨਮ ਸਫਲ ਕਰ ਲੀਜੈ॥

**ਭਾਵਅਰਥ :- ਸ਼ੁੱਧ ਨੇਕ ਕਮਾਈ ਨਾਲ ਜੋ ਲਾਭ ਹੁੰਦਾ ਹੈ, ਉਸਦਾ ਦਸਵਾਂ ਭਾਗ ਆਪਣੇ ਗੁਰੂਦੇਵ ਨੂੰ ਦਾਨ ਕਰਨਾ ਚਾਹੀਦਾ ਹੈ।**

ਕਬੀਰ ਜੋ ਗੁਰੂ ਨਿਕਟ ਨਿਵਾਸ ਕਰੈ, ਤੋ ਸੇਵਾ ਕਰ ਨਿੱਤ।
ਜੋ ਕੁਛੁ ਦੂਰ ਬਸੈ, ਪਲ-ਪਲ ਧਿਆਨ ਸੇ ਹਿੱਤ॥

**ਭਾਵਅਰਥ :- ਜੇਕਰ ਗੁਰੂ ਜੀ ਦਾ ਸਥਾਨ ਆਪਦੇ ਨਿਵਾਸ ਦੇ ਕੋਲ ਹੈ ਤਾਂ ਪ੍ਰਤੀਦਿਨ ਸੇਵਾ ਦੇ ਲਈ ਜਾਓ। ਜੇਕਰ ਦੂਰ ਹੈ ਤਾਂ ਉਨ੍ਹਾ ਦੀ ਯਾਦ ਪਲ-ਪਲ ਕਰਨੀ ਚਾਹੀਦੀ ਹੈ। ਇਸ ਨਾਲ ਸਾਧਕ ਦਾ ਹਿੱਤ ਜਾਣੀ ਲਾਭ ਪ੍ਰਾਪਤ ਹੁੰਦਾ ਹੈ।**

ਕਬੀਰ, ਛਠੈ ਮਾਸ ਗੁਰੂ ਦਰਸ਼ ਕਰਨ ਤੇ, ਕਬਹੂੰ ਨਾ ਚਾਕੋ ਹੰਸ।
ਗੁਰੂ ਦਰਸ਼ ਅਰੂ ਸਤਿਸੰਗ, ਵਿਚਾਰ ਸੋ ਉਧਰੈ ਜਾਤ ਹੈ ਵੰਸ਼॥
ਕਬੀਰ, ਛਠੇ ਮਾਂਸ ਨਾ ਕਰੀ ਸਕੇ, ਵਰਸ਼ ਮੇਂ ਕਰੋ ਧਾਏ।

ਵਰਸ਼ ਮੇਂ ਦਰਸ਼ ਨਾਹੀਂ ਕਰੇ, ਸੋ ਭਗਤ ਸਾਕਿਟ ਠਹਰਾਏ॥
ਕਬੀਰ, ਜੈ ਗੁਰੂ ਪਰਲੋਕ ਗਮਨ ਕਰੇ, ਸੀਖ ਮਾਨੀਯੋ ਸ਼ੀਸ਼।
ਹਰਦਮ ਗੁਰੂ ਕੋ ਸਾਥ, ਜਾਨੀ, ਸੁਮਰੋ ਨਿੱਤ ਜਗਦੀਸ਼॥
ਕਬੀਰ, ਗੁਰੂ ਮਰਾ ਮਤ ਜਾਨੀਯੋ, ਵਸਤ ਤਿਆਗਾ ਸਥੂਲ।
ਸੂਖਸ਼ਮ ਦੇਹੀ ਗਮਨ ਕਰੀ, ਖਿਲਾ ਅਮਰ ਵਿਹ ਫੂਲ॥
ਕਬੀਰ, ਸਤਿਲੋਕ ਮੇਂ ਬੈਠੀ ਕਰ, ਗੁਰੂ ਨਿਰਖੇ ਤੋਹਿ।
ਗੁਰੂ ਤਜ ਨਾ ਔਰ ਮਾਨਿਓ, ਅਧਿਆਤਮ ਹਾਨੀ ਹੋਇ॥
ਕਬੀਰ, ਗੁਰੂ ਕੇ ਸ਼ਿਸ਼ ਕੀ, ਜਗਦੀਸ਼ ਕਰੈ ਸਹਾਏ।
ਨਾਮ ਜਪੈ ਔਰ ਦਾਨ ਧਰਮ ਮੇਂ ਕਬਹੂੰ ਨਾ ਅਲਸਾਏ॥
ਕਬੀਰ, ਜੈਸੇ ਰਵਿ ਆਕਾਸ਼ ਸੇ, ਸਭਕੇ ਸਾਥ ਰਹਾਏ।
ਉਛਣਤਾ ਔਰ ਪ੍ਰਕਾਸ਼ ਕੋ ਦੂਰ੍ਹੀ ਸੇ ਪਹੁੰਚਾਏ॥
ਕਬੀਰ, ਐਸੇ ਗੁਰੂ ਜਹਾਂ ਬਸੈ ਸਭ ਪਰ ਕਰੈ ਰਜਾ।
ਗੁਰੂ ਸਮੀਪ ਜਾਣਕਰ ਸਕਲ ਵਿਕਾਰ ਕਰਤ ਲਜਾ॥

ਭਾਵਅਰਥ :- ਗੁਰੂ ਜੀ ਦੇ ਦਰਸ਼ਨ ਛੇਵੇਂ ਮਹੀਨੇ ਜ਼ਰੂਰ ਕਰੋ। ਸਤਿਸੰਗ ਅਤੇ ਗੁਰੂ ਦਰਸ਼ਨ ਨਾਲ ਪੂਰਾ ਵੰਸ਼ ਮੁਕਤ ਹੋ ਜਾਂਦਾ ਹੈ। ਜੇਕਰ ਛੇਵੇਂ ਮਹੀਨੇ ਦਰਸ਼ਨ ਨਹੀਂ ਕਰ ਸਕਦਾ ਤਾਂ ਸਾਲ ਵਿੱਚ ਬੇਸਬਰਾ ਹੋਕੇ ਜਾਣੀ ਅਤਿ ਉਤਸ਼ਾਹ ਦੇ ਨਾਲ ਦਰਸ਼ਨ ਕਰਨ ਜਾਏ। ਜੇਕਰ ਇੱਕ ਸਾਲ ਵਿੱਚ ਗੁਰੂ ਦਰਸ਼ਨ ਨਹੀਂ ਕਰਦਾ ਹੈ ਤਾਂ ਉਹ ਸ਼ਿਸ਼ ਭਗਤੀ ਹੀਣ ਮੰਨਿਆ ਜਾਂਦਾ ਹੈ।

ਜੇਕਰ ਗੁਰੂ ਜੀ ਚਲੇ ਗਏ ਤਾਂ ਉਨ੍ਹਾਂ ਦੀ ਸਿੱਖਿਆ ਨੂੰ ਆਧਾਰ ਮੰਨਕੇ ਆਪਣਾ ਧਰਮ-ਕਰਮ ਕਰਦੇ ਰਹੋ। ਆਪਣੇ ਗੁਰੂਦੇਵ ਨੂੰ ਪਲ-ਪਲ ਆਪਣੇ ਨਾਲ ਸਮਝਕੇ ਪ੍ਰਮੇਸ਼ਵਰ ਦਾ ਭਜਨ ਕਰੋ, ਜੋ ਗੁਰੂ ਜੀ ਨੇ ਦੀਖਿਆ ਮੰਤਰ ਦਿੱਤੇ ਹਨ, ਉਨ੍ਹਾਂ ਦਾ ਜਾਪ ਕਰਦੇ ਰਹੋ।

ਗੁਰੂ ਜੀ ਨੂੰ ਮਰਿਆ ਨਹੀਂ ਸਮਝੋ, ਇਹ ਤਾਂ ਸਥੂਲ ਸਰੀਰ ਰੂਪੀ ਵਸਤਰ ਉਤਾਰ ਦਿੱਤੇ ਜਾਂਦੇ ਹਨ। ਸਰੀਰ ਤਾਂ ਸੁਰੱਖਿਅਤ ਰਹਿੰਦਾ ਹੈ। ਇਸੀ ਪ੍ਰਕਾਰ ਸਥੂਲ ਸਰੀਰ ਰੂਪੀ ਵਸਤਰ ਤਿਆਗਿਆ ਹੈ। ਨੂਰੀ ਸਰੀਰ ਨਾਲ ਸਤਲੋਕ ਚਲੇ ਗਏ ਹਾਂ। ਉੱਥੋਂ ਅਮਰਤਵ ਪ੍ਰਾਪਤ ਕਰ ਲਿਆ ਹੈ। ਆਪਦਾ ਇੰਤਜਾਰ ਕਰ ਰਹੇ ਹਨ। ਆਪਜੀ ਨੂੰ ਵੀ ਤਾਂ ਜਾਣਾ ਹੈ। ਬਿਨਾਂ ਮਰੇ (ਸਥੂਲ ਸਰੀਰ ਤਿਆਗੇ) ਸਤਲੋਕ ਜਾਇਆ ਨਹੀਂ ਜਾ ਸਕਦਾ। ਇਹ ਤਾਂ ਸ਼ਿਸ਼ਾਂ ਨੂੰ ਵੀ ਤਿਆਗਣਾ ਹੈ। ਫਿਰ ਗੁਰੂ ਜੀ ਦੇ ਸਰੀਰ ਤਿਆਗਣ ਦਾ ਸ਼ੋਕ ਨਾ ਕਰਕੇ ਉਨ੍ਹਾਂ ਦੇ ਦੁਆਰਾ ਦੱਸੀ ਗਈ ਸਾਧਨਾ ਕਰੋ। ਤੇ ਮਰਿਆਦਾ ਦਾ ਪਾਲਣ ਕਰਦੇ ਹੋਏ ਆਪਣਾ ਜੀਵਨ ਸਫਲ ਬਣਾਓ।

ਗੁਰੂਦੇਵ ਸਤਲੋਕ ਵਿੱਚ ਬੈਠਕੇ ਆਪਨੂੰ ਦੇਖ ਰਿਹਾ ਹੁੰਦਾ ਹੈ। ਗੁਰੂ ਜੀ ਦੇ ਸੰਸਾਰ ਛੱਡ ਜਾਣ ਦੇ ਪਿੱਛੋਂ ਹੋਰ ਨੂੰ ਗੁਰੂ ਨਹੀਂ ਦੇਖਣਾ, ਨਹੀਂ ਤਾਂ ਭਗਤੀ ਦੀ ਹਾਨੀ ਹੋ ਜਾਏਗੀ।

ਗੁਰੂ ਜੀ ਦੇ ਉਪਦੇਸ਼ੀ ਸ਼ਿਸ਼ਾਂ ਦੀ ਪ੍ਰਮੇਸ਼ਵਰ ਸਹਾਇਤਾ ਕਰਦਾ ਹੈ। ਸ਼ਿਸ਼ ਨੂੰ ਗੁਰੂ ਜੀ ਦੇ ਦੱਸੇ ਨਾਮ ਜਾਪ ਤੇ ਦਾਨ-ਧਰਮ ਕਰਨ ਵਿੱਚ ਕਦੀ ਆਲਸ ਨਹੀਂ ਕਰਨਾ ਚਾਹੀਦਾ ਹੈ।

ਜਿਵੇਂ ਸੂਰਜ ਦੂਰ ਆਕਾਸ਼ ਤੋਂ ਸਭ ਨੂੰ ਊਸ਼ਣਤਾ ਅਤੇ ਪ੍ਰਕਾਸ਼ ਪ੍ਰਦਾਨ ਕਰਦਾ ਹੈ, ਸਭ ਨੂੰ ਆਪਣੇ ਨਾਲ ਦਿਖਾਈ ਦਿੰਦਾ ਹੈ। ਇਸੇ ਤਰ੍ਹਾਂ ਗੁਰੂ ਜੀ ਕਿਤੇ ਵੀ ਬੈਠੇ ਹੈਂ, ਉੱਥੋਂ ਹੀ ਆਪਣੇ ਭਗਤਾਂ ਉੱਤੇ ਕ੍ਰਿਪਾ ਕਰਦਾ ਹੈ। ਗੁਰੂ ਜੀ ਨੂੰ ਸਮੀਪ ਤੇ ਦ੍ਰਿਸ਼ਟਾ ਜਾਣਕੇ ਸਭ ਵਿਸ਼ੈ-ਵਿਕਾਰਾਂ ਨੂੰ ਕਰਨ ਵਿੱਚ ਸ਼ਰਮ ਕਰਕੇ ਪ੍ਰਹੇਜ ਕਰੋ।

ਧਰਮ ਬੋਧ ਪ੍ਰਸ਼ਠ 183 ਦਾ ਸਾਰਅੰਸ਼ :-

ਕਬੀਰ, ਕੇਤੇ ਜਨਕਾਦਿਕ ਗ੍ਰਿਹੀ ਜੋ ਨਿਜ ਧਰਮ ਪ੍ਰਵੀਨ।
ਪਾਓ ਸ਼ੁਭਗਤੀ ਆਪ ਹੀ, ਔਰਨਹੁ ਮਤੀ ਦੀਨ॥

ਭਾਵਅਰਥ :- ਰਾਜਾ ਜਨਕ ਜਿਹੇ ਗ੍ਰਹਿਸਥੀ ਆਪਣੇ ਧਰਮ ਦੇ ਵਿਦਵਾਨ ਸਨ ਜਾਣੀ ਮਾਨਵ ਕਰਮ ਦੇ ਗਿਆਨੀ ਸਨ। ਜਿਸ ਕਾਰਨ ਕਰਕੇ ਖੁਦ ਵੀ ਸ਼ੁਭਗਤੀ ਪ੍ਰਾਪਤ ਦੀ ਜਾਣੀ ਸਵਰਗ ਪ੍ਰਾਪਤ ਕੀਤਾ ਤੇ ਹੋਰਾਂ ਨੂੰ ਵੀ ਸਵਰਗ ਪ੍ਰਾਪਤੀ ਦਾ ਮਾਰਗ ਦੱਸਿਆ।

ਕਬੀਰ, ਹਰਿ ਕੇ ਹੇਤ ਨਾ ਦੇਤ, ਧੰਨ ਦੇਤ ਕੁਮਾਰਗ ਮਾਹੀਂ।
ਐਸ਼ੇ ਅਨਿਆਈ ਅਧਮ, ਬਾਂਧੈ ਯਮਪੁਰ ਜਾਹੀਂ॥

ਭਾਵਅਰਥ :- ਜੋ ਵਿਅਕਤੀ ਧਰਮ ਨਹੀਂ ਕਰਦੇ ਅਤੇ ਪੈਸੇ ਦਾ ਗਲਤ ਪ੍ਰਯੋਗ ਕਰਦੇ ਹਨ, ਸ਼ਰਾਬ ਪੀਂਦੇ ਹਨ, ਮਾਸ ਖਾਂਦੇ ਹਨ, ਤੰਬਾਕੂ ਸੇਵਨ ਕਰਦੇ ਹਨ ਜਾਂ ਬੇ-ਅਰਥ ਦੇ ਦਿਖਾਵੇ ਵਿੱਚ ਖਰਚ ਕਰਦੇ ਹਨ, ਅਜਿਹੇ ਅਨਿਆਈ ਨੀਚ ਯਮਲੋਕ ਜਾਣੀ ਨਰਕਲੋਕ ਵਿੱਚ ਬੰਨ੍ਹਕੇ ਲੈ ਜਾਏ ਜਾਂਦੇ ਹਨ।

"ਭਗਤ ਵਿਵਹਾਰ ਕੈਸਾ ਹੋਵੇ?"

ਨਿਜਧੰਨ ਕੇ ਭਾਗੀ ਜੇਤੇ ਸਗੇ ਬੰਧੁ ਪਰਿਵਾਰ। ਜੈਸਾ ਜਾਕੋ ਭਾਗ ਹੈ ਦੀਜੈ ਧਰਮ ਸੰਭਾਰ॥

ਭਾਵਅਰਥ :- ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਹੈ ਕਿ ਸੰਪੱਤੀ ਦੇ ਜੋ ਵੀ ਜਿੰਨੇ ਵੀ ਭਾਗ ਦੇ ਕਾਨੂੰਨੀ ਅਧਿਕਾਰੀ ਹਨ, ਉਨ੍ਹਾਂ ਨੂੰ ਪੂਰਾ-ਪੂਰਾ ਭਾਗ ਦੇਣਾ ਚਾਹੀਦਾ ਹੈ ਆਪਣੇ ਧਰਮ-ਕਰਮ ਨੂੰ ਧਿਆਨ ਵਿੱਚ ਰੱਖਕੇ ਜਾਣੀ ਭਗਤ ਨੂੰ ਚਾਹੀਦਾ ਹੈ ਕਿ ਜਿਸਦਾ ਜਿੰਨਾਂ ਹਿੱਸਾ ਬਣਦਾ ਹੈ, ਪ੍ਰਮਾਤਮਾ ਤੋਂ ਡਰਕੇ ਪੂਰਾ-ਪੂਰਾ ਵੰਡ ਦਿਉ।

ਧਰਮ ਬੋਧ ਪ੍ਰਸ਼ਠ 184 ਦਾ ਸਾਰਅੰਸ਼ :-

ਕਬੀਰ, ਖਾਟ ਪੜੈ ਤਬ ਝਖਈ ਨਯਨਨ ਆਵੈ ਨੀਰ।
ਯਤਨ ਤਬ ਕੁਛ ਨਹੀਂ, ਤਨੁ ਵਿਆਪ ਮ੍ਰਿਤੂ ਪੀਰ॥

ਭਾਵਅਰਥ :- ਵਿਰਧ ਹੋਕੇ ਜਾਂ ਰੋਗੀ ਹੋਕੇ ਜਦ ਮਾਨਵ ਚਾਰਪਾਈ ਉੱਤੇ ਪੈਂਦਾ ਹੈ ਅਤੇ ਅੱਖਾਂ ਵਿੱਚ ਹੰਝੂ ਵਹਿ ਰਹੇ ਹੁੰਦੇ ਹਨ, ਉਸ ਸਮੇਂ ਕੋਈ ਬਚਾਓ ਨਹੀਂ ਹੋ ਸਕਦਾ, ਮ੍ਰਿਤੂ ਦੇ ਸਮੇਂ ਹੋਣ ਵਾਲੀ ਪੀੜਾ ਹੋ ਰਹੀ ਹੁੰਦੀ ਹੈ। ਕਹਿੰਦੇ ਹਨ ਕਿ ਜੋ ਭਗਤੀ ਨਹੀਂ ਕਰਦੇ, ਉਨ੍ਹਾਂ ਦਾ ਅੰਤ ਸਮੇਂ ਮਹਾਂਕਸ਼ਟ ਦਾਇਕ ਹੁੰਦਾ ਹੈ। ਉਸਦੇ ਪ੍ਰਾਣ ਸਰਲਤਾ ਨਾਲ ਨਹੀਂ ਨਿਕਲਦੇ, ਉਸਨੂੰ ਇੰਨੀ ਪੀੜਾ ਹੁੰਦੀ ਹੈ ਜਿਵੇਂ ਇੱਕ ਲੱਖ ਬਿਛੂਆਂ ਨੇ ਡੰਗ ਲਗਾ ਦਿੱਤਾ ਹੋਵੇ। ਉਸ ਸਮੇਂ ਯੰਮ ਦੇ ਦੂਤ ਉਸਦਾ ਗਲਾ ਬੰਦ ਕਰ ਦਿੰਦੇ ਹ4ਨ। ਵਿਅਕਤੀ ਨਾ ਬੋਲ ਸਕਦਾ ਹੈ, ਨਾ ਪੂਰਾ ਸਵਾਂਸ ਲੈ ਪਾਉਂਦਾ ਹੈ। ਕੇਵਲ ਅੱਖਾਂ ਤੋਂ ਹੰਝੂ ਨਿੱਕਲ ਰਹੇ ਹੁੰਦੇ ਹਨ। ਇਸਲਈ ਭਗਤੀ ਤੇ ਸ਼ੁੱਭ ਕਰਮ ਜੋ ਉੱਪਰ ਦੱਸੇ ਹਨ, ਮਾਨਵ ਨੂੰ ਜ਼ਰੂਰ ਕਰਨੇ ਚਾਹੀਦੇ ਹਨ।

ਕਬੀਰ, ਦੇਖੇ ਜਬ ਯਮ ਦੂਤਨ ਕੋ ਈਤ ਉਤ ਜੀਵ ਲੁਕਾਏ।
ਮਹਾਂ ਭਯੰਕਰ ਭੈਖ ਲਖੀ, ਭੈਯਭੀਤ ਹੋ ਜਾਏ॥

ਭਾਵਅਰਥ :- ਯੰਮ ਦੇ ਦੂਤਾਂ ਦਾ ਭਿਆਨਕ ਰੂਪ ਹੁੰਦਾ ਹੈ। ਮ੍ਰਿਤੂ ਦੇ ਸਮੇਂ ਯੰਮਦੂਤ ਉਸੀ ਧਰਮ ਭਗਤੀਹੀਣ ਵਿਅਕਤੀ ਨੂੰ ਹੀ ਦਿਖਾਈ ਦਿੰਦੇ ਹਨ। ਉਨ੍ਹਾਂ ਨੂੰ ਦੇਖਕੇ ਭੈਅ ਦੇ ਮਾਰੇ ਉਹ ਪ੍ਰਾਣੀ ਸਰੀਰ ਵਿੱਚ ਹੀ ਇੱਧਰ-ਉੱਧਰ ਛੁਪਣ ਦੀ ਕੋਸ਼ਿਸ਼ ਕਰਦਾ ਹੈ।

ਕਬੀਰ, ਭਗਤੀ ਦਾਨ ਕਿਯਾ ਨਹੀਂ, ਅਬ ਰਿਹ ਕਾਸ ਕੀ ਔਟ।
ਮਾਰ ਪੀਟ ਪ੍ਰਾਣ ਨਿਕਲਹੀਂ, ਜਮ ਤੋੜੇਂਗੇ ਹੋਂਠ॥

ਭਾਵਅਰਥ :- ਨਾ ਗੁਰੂ ਕੀਤਾ, ਨਾ ਭਗਤੀ ਅਤੇ ਨਾ ਦਾਨ-ਧਰਮ ਕੀਤਾ, ਹੁਣ ਕਿਸਦੀ ਔਟ ਵਿੱਚ ਬਚੇਂਗਾ? ਯਮ ਦੇ ਦੂਤ ਮਾਰਪੀਟ ਕਰਕੇ ਪ੍ਰਾਣ ਕੱਢਣਗੇ ਅਤੇ ਬਿਨਾਂ

**ਵਿਚਾਰੇ ਚੋਟ ਮਾਰਣਗੇ ਜਾਣੀ ਬੇਰਹਿਮ ਹੋਕੇ ਪੀਟ-ਪੀਟਕੇ ਤੇਰੇ ਹੋਂਠ ਫੋੜ੍ਹਨਗੇ। ਹੋਂਠ ਫੋੜਨਾ ਬੇਰਿਹਮੀ ਨਾਲ ਕੁੱਟਣਾ ਅਰਥਾਤ ਨਿਰਦਈਤਾ ਨਾਲ ਮਾਰਣਗੇ।**

**ਧਰਮ ਬੋਧ ਪ੍ਰਸ਼ਠ 185-186 ਦਾ ਸਮਾਨ ਗਿਆਨ :-**

**ਧਰਮ ਬੋਧ ਪ੍ਰਸ਼ਠ 187 ਦਾ ਸਾਰਅੰਸ਼ :-**

ਕਬੀਰ, ਮਾਨ ਅਪਮਾਨ ਸਮ ਕਰ ਜਾਨੈ, ਤਜੈ ਜਗਤ ਕੀ ਆਸ਼।
ਚਾਹ ਰਹਿਤ ਸੰਸਯ ਰਹਿਤ, ਹਰਸ਼ ਸ਼ੋਕ ਨਹੀਂ ਤਾਸ॥

**ਭਾਵਅਰਥ :- ਭਗਤ ਨੂੰ ਚਾਹੇ ਕੋਈ ਅਪਮਾਣਿਤ ਕਰੇ, ਉਸ ਵੱਲ ਧਿਆਨ ਨਾ ਦੇਵੋ। ਉਸਦੀ ਬੁੱਧੀ ਉੱਤੇ ਰਿਹਮ ਕਰੋ ਅਤੇ ਜੋ ਸਨਮਾਨ ਕਰਦਾ ਹੈ, ਉਸ ਉੱਤੇ ਵੀ ਧਿਆਨ ਨਾ ਦੇਵੋ ਜਾਣੀ ਕਿਸੇ ਦੇ ਸਨਮਾਨ ਵੱਸ਼ ਹੋਕੇ ਆਪਣਾ ਧਰਮ ਖਰਾਬ ਨਾ ਕਰੋ। ਹਾਨੀ-ਲਾਭ ਨੂੰ ਪ੍ਰਮਾਤਮਾ ਦੀ ਦੇਣ ਮੰਨਕੇ ਸੰਤੋਖ ਕਰੋ।**

ਕਬੀਰ, ਮਾਰਗ ਚਲੈ ਅਧੌ ਗਤੀ, ਚਾਰ ਹਾਥ ਮਾਂਹੀਂ ਦੇਖ।
ਪਰ ਤਰਿਆ ਪਰ ਧੰਨ ਨਾ ਚਾਹੈ ਸਮਝ ਧਰਮ ਦੇ ਲੇਖ॥

**ਭਾਵਅਰਥ :-ਭਗਤ ਮਾਰਗ ਉੱਤੇ ਚਲਦੇ ਸਮੇਂ ਨੀਚੇ ਦੇਖਕੇ ਚਲੋ। ਭਗਤ ਦੀ ਦ੍ਰਿਸ਼ਟੀ ਚਲਦੇ ਸਮੇਂ ਚਾਰ ਹੱਥ 6 ਫੁੱਟ ਦੂਰ ਸਾਹਮਣੇ ਰਹਿਣੀ ਚਾਹੀਦੀ ਹੈ। ਧਰਮ-ਕਰਮ ਦੇ ਗਿਆਨ ਦਾ ਵਿਚਾਰ ਕਰਕੇ ਪਰਇਸਤਰੀ ਤੇ ਪਰਧੰਨ ਨੂੰ ਦੇਖਕੇ ਦੋਸ਼ ਦ੍ਰਿਸ਼ਟੀ ਨਾ ਕਰੋ।**

ਕਬੀਰ, ਪਾਤਰ ਕੁਪਾਤਰ ਵਿਚਾਰ ਕਰ, ਭਿਖਿਆ ਦਾਨ ਜੋ ਲੇਤ।
ਨੀਚ ਅਕਰਮੀ ਸੂਮ ਕਾ, ਦਾਨ ਮਹਾਂ ਦੁੱਖ ਦੇਤ॥

**ਭਾਵਅਰਥ :-ਸੰਤ ਜਾਣੀ ਗੁਰੂ ਨੂੰ ਆਪਣੇ ਸ਼ਿਸ਼ ਦੇ ਇਲਾਵਾ ਦਾਨ-ਭੀਖ ਨਹੀਂ ਲੈਣੀ ਚਾਹੀਦੀ ਹੈ। ਕੁਕਰਮੀਂ ਤੇ ਅਧਰਮੀਂ ਦਾ ਧੰਨ ਬੁਹਤ ਦੁੱਖੀ ਕਰਦਾ ਹੈ।**

**ਪ੍ਰਸ਼ਠ 188 ਉੱਤੇ ਸਮਾਨ ਗਿਆਨ ਹੈ।**

**ਧਰਮ ਬੋਧ ਪ੍ਰਸ਼ਠ 189 ਉੱਤੇ:-**

ਕਬੀਰ, ਇੰਦਰੀ ਤੱਤਵ ਪ੍ਰਕ੍ਰਿਤੀ ਸੇ, ਆਤਮ ਜਾਨ ਪਾਰ।
ਜਾਪ ਏਕ ਪਲ ਨਹੀਂ ਛੂਟੈ, ਟੂਟ ਨਾ ਪਾਵੈ ਤਾਰ॥

**ਭਾਵਅਰਥ :-ਆਤਮਾ ਨੂੰ ਪੰਜੋ ਤੱਤਵਾਂ ਤੋਂ ਭਿੰਨ ਜਾਣੋਂ। ਸਰੀਰ ਆਤਮਾ ਨਹੀਂ ਹੈ। ਨਿਰੰਤਰ ਸਤਿਨਾਮ ਦਾ ਜਾਪ ਕਰੋ।**

ਕਬੀਰ, ਜਬ ਜਪ ਕਰਿ ਕੇ ਥਕ ਗਏ, ਹਰਿ ਯਸ਼ ਗਾਂਵੇ ਸੰਤ।
ਕੈ ਜਿਨ ਧਰਮ ਪੁਰਾਣ ਪੜ੍ਹੇਂ, ਐਸੋ ਧਰਮ ਸਿਧਾਂਤ॥

**ਭਾਵਅਰਥ :- ਜੇਕਰ ਭਗਤ ਜਾਪ ਕਰਦੇ-ਕਰਦੇ ਥੱਕ ਜਾਣ ਤਾਂ ਪ੍ਰਮਾਤਮਾ ਦੀ ਮਹਿਮਾ ਦੀ ਬਾਣੀ ਪੜ੍ਹਨ, ਜੇਕਰ ਯਾਦ ਹੈ ਤਾਂ ਗਾਉਣ ਜਾਂ ਆਪਣੇ ਧਰਮ ਦੀਆਂ ਪੁਸਤਕਾਂ ਨੂੰ ਪੜ੍ਹਨ, ਇਹ ਧਾਰਮਿਕ ਸਿਧਾਂਤ ਹੈ।**

**ਧਰਮ ਬੋਧ ਪ੍ਰਸ਼ਠ 190 ਦਾ ਸਾਰਅੰਸ਼ :-**

ਕਬੀਰ,ਗਿਆਨੀ ਰੋਗੀ ਅਰਥਾਰਥੀ ਜਿਗਆਸੂ ਯੇ ਚਾਰ।
ਸੋ ਸਭ ਹੀ ਹਰਿ ਧਿਆਵਤੇ ਗਿਆਨੀ ਉਤਰੇ ਪਾਰ॥

**ਭਾਵਅਰਥ :- ਪ੍ਰਮਾਤਮਾ ਦੀ ਭਗਤੀ ਚਾਰ ਪ੍ਰਕਾਰ ਦੇ ਵਿਅਕਤੀ ਕਰਦੇ ਹਨ :-**

**1. ਗਿਆਨੀ :-ਗਿਆਨੀ ਨੂੰ ਵਿਸ਼ਵਾਸ਼ ਹੋ ਜਾਂਦਾ ਹੈ ਕਿ ਮਾਨਵ ਜੀਵਨ ਕੇਵਲ ਪ੍ਰਮਾਤਮਾ ਦੀ ਭਗਤੀ ਕਰਕੇ ਜੀਵ ਦਾ ਕਲਿਆਣ ਕਰਾਉਣ ਦੇ ਲਈ ਪ੍ਰਾਪਤ ਹੁੰਦਾ ਹੈ। ਉਨ੍ਹਾਂ**

ਨੂੰ ਇਹ ਵੀ ਸਮਝ ਹੁੰਦੀ ਹੈ ਕਿ ਕੇਵਲ ਇੱਕ ਪੂਰਣ ਪ੍ਰਮਾਤਮਾ ਦੀ ਭਗਤੀ ਨਾਲ ਮੋਖਸ਼ ਹੋਏਗਾ, ਹੋਰ ਦੇਵੀ-ਦੇਵਤਾਂਵਾਂ ਦੀ ਭਗਤੀ ਨਾਲ ਜੰਨਮ-ਮਰਨ ਦਾ ਕਲੇਸ਼ ਨਹੀਂ ਕਟੇਗਾ। ਪੂਰਣ ਸਤਿਗੁਰੂ ਤੋਂ ਦੀਖਿਆ ਲੈਕੇ ਗੱਲ ਬਣੇਗੀ। ਇਸਲਈ ਗਿਆਨੀ ਭਗਤ ਪਾਰ ਹੁੰਦੇ ਹਨ।

2. ਅਰਥਾਰਥੀ :- ਜੋ ਧੰਨ ਲਾਭ ਦੇ ਲਈ ਹੀ ਭਗਤੀ ਕਰਦੇ ਹਨ।

3. ਆਰਤ ਜਾਣੀ ਸੰਕਟ ਗ੍ਰਸਤ :-ਕੇਵਲ ਆਪਣੇ ਸੰਕਟ ਦਾ ਨਾਸ਼ ਕਰਨ ਦੇ ਲਈ ਭਗਤੀ ਕਰਦੇ ਹਨ।

4. ਜਿਗਆਸੂ :- ਜਗਿਆਸੂ ਪ੍ਰਮਾਤਮਾ ਦਾ ਗਿਆਨ ਅਧੂਰਾ ਸਮਝਦੇ ਹਨ ਅਤੇ ਵਕਤਾ ਬਣਕੇ ਮਹਿਮਾ ਦੀ ਭੁੱਖ ਵਿੱਚ ਜੀਵਨ ਨਾਸ਼ ਕਰ ਜਾਂਦੇ ਹਨ। ਇਹੀ ਪ੍ਰਮਾਣ ਗੀਤਾ ਅਧਿਆਏ 7 ਸਲੋਕ 16-17 ਵਿੱਚ ਵੀ ਹੈ।

**ਧਰਮ ਬੋਧ ਪ੍ਰਸ਼ਠ 191 ਦਾ ਸਾਰਅੰਸ਼ :-**

ਕਬੀਰ, ਸ਼ਮਾ ਸਮਾਨ ਨਾ ਤਪ, ਸੁੱਖ ਨਹੀਂ ਸੰਤੋਸ਼ ਸਮਾਨ।
ਤ੍ਰਿਸ਼ਨਾ ਸਮਾਨ ਨਹੀਂ ਬਿਯਾਧੀ ਕੋਈ, ਧਰਮ ਨ ਦਯਾ ਸਮਾਨ॥

ਭਾਵਅਰਥ :- ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਹੈ ਕਿ ਖਿਮਾ ਕਰਨਾ ਬੁਹਤ ਵੱਡਾ ਤਪ ਹੈ। ਇਸਦੇ ਸਮਾਨ ਤਪ ਨਹੀਂ ਹੈ। ਸੰਤੋਖ ਦੇ ਤੁੱਲ ਕੋਈ ਸੁੱਖ ਨਹੀਂ ਹੈ। ਕਿਸੇ ਵਸਤੂ ਦੀ ਪ੍ਰਾਪਤੀ ਦੀ ਇੱਛਾ ਦੇ ਸਮਾਨ ਕੋਈ ਵਿਪਦਾ ਨਹੀਂ ਹੈ ਅਤੇ ਦਿਇਆ ਦੇ ਸਮਾਨ ਧਰਮ ਨਹੀਂ ਹੈ।

ਕਬੀਰ, ਯੋਗ (ਭਗਤੀ) ਕੇ ਅੰਗ ਪਾਂਚ ਹੈਂ, ਸੰਯਮ ਮਨਨ ਏਕਾਂਤ।
ਵਿਸ਼ੈ ਤਿਆਗ ਨਾਮ ਰਟਨ, ਹੋਇ ਮੋਖਸ਼ ਨਿਸ਼ਚਿੰਤ॥

ਭਾਵਅਰਥ :- ਭਗਤੀ ਦੇ ਚਾਰ ਜਰੂਰੀ ਪਹਿਲੂ ਹਨ। ਸੰਯਮ ਜਾਣੀ ਪ੍ਰਤੇਕ ਕਾਰਜ ਵਿੱਚ ਸੰਯਮ ਵਰਤਣਾ ਚਾਹੀਦਾ ਹੈ। ਧੰਨ ਸੰਗ੍ਰਹਿ ਕਰਨ ਵਿੱਚ, ਬੋਲਣ ਵਿੱਚ, ਖਾਣ-ਪੀਣ ਵਿੱਚ, ਵਿਸ਼ੈ ਭੋਗਾਂ ਵਿੱਚ ਸੰਯਮ ਰੱਖੋ ਜਾਣੀ ਭਗਤ ਨੂੰ ਘੱਟ ਬੋਲਨਾ ਚਾਹੀਦਾ ਹੈ, ਵਿਸ਼ੈ ਵਿਕਾਰਾਂ ਦਾ ਤਿਆਗ ਕਰਨਾ ਚਾਹੀਦਾ ਹੈ। ਪ੍ਰਮਾਤਮਾ ਦਾ ਭਜਨ ਤੇ ਪ੍ਰਮਾਤਮਾ ਦੀ ਬਾਣੀ ਪ੍ਰਵਚਨਾਂ ਦਾ ਮਨਨ ਕਰਨਾ ਜ਼ਰੂਰੀ ਹੈ। ਐਸੇ ਸਾਧਨਾ ਤੇ ਮਰਿਆਦਾ ਪਾਲਣ ਕਰਨ ਨਾਲ ਮੋਕਸ਼ ਨਿਸ਼ਚਿਤ ਪ੍ਰਾਪਤ ਹੁੰਦਾ ਹੈ।

❖ ਪੂਰਣ ਪ੍ਰਮਾਤਮਾ ਭਗਤ ਦੀ ਉਮਰ ਵੀ ਵਧਾ ਦਿੰਦਾ ਹੈ :-

ਰਿੱਗਵੇਦ ਮੰਡਲ 10 ਸੁਕਤ 161 ਮੰਤਰ 2 ਵਿੱਚ ਕਿਹਾ ਹੈ ਕਿ ਪੂਰਣ ਪ੍ਰਭੂ ਆਪਣੇ ਭਗਤ ਦਾ ਰੋਗ ਸਮਾਪਤ ਕਰ ਦਿੰਦਾ ਹੈ। ਜੇਕਰ ਰੋਗੀ ਦੀ ਉਮਰ ਬਾਕੀ ਨਹੀਂ, ਉਹ ਮ੍ਰਿਤੂ ਦੇਵਤਾ ਦੇ ਕੋਲ ਜਾਣ ਵਾਲਾ ਹੋਵੇ ਤਾਂ ਵੀ ਪ੍ਰਮਾਤਮਾ ਉਸਨੂੰ ਸਵੱਸਥ ਕਰਕੇ ਸ਼ਤ ਸਾਲ ਜਾਣੀ ਸੌ ਸਾਲ ਤੱਕ ਜੀਵਨ ਦੇ ਦਿੰਦਾ ਹੈ।ਉਸਦੀ ਉਮਰ ਵ੍ਰਿਧੀ ਕਰ ਦਿੰਦਾ ਹੈ। ਪੜ੍ਹੋ "ਕਬੀਰ ਸਾਗਰ" ਦੇ ਅਧਿਆਏ "ਗਰੁੜ ਬੋਧ" ਤੋਂ ਪ੍ਰਮਾਣ :-

## ਅਧਿਆਏ "ਗਰੁੜ ਬੋਧ" ਦਾ ਸਾਰਅੰਸ਼

ਕਬੀਰ ਸਾਗਰ ਵਿੱਚ 11ਵਾਂ ਅਧਿਆਏ "ਗਰੁੜ ਬੋਧ" ਪ੍ਰਸ਼ਠ 65 (625)ਤੇ ਹੈ:-

ਪ੍ਰਮੇਸ਼ਵਰ ਕਬੀਰ ਜੀ ਨੇ ਧਰਮਦਾਸ ਜੀ ਨੂੰ ਬੁਲਾਇਆ ਕਿ ਮੈਂ ਵਿਸ਼ਣੂ ਜੀ ਦੇ ਵਾਹਣ ਪੰਛੀਰਾਜ ਗਰੁੜ ਜੀ ਨੂੰ ਉਪਦੇਸ਼ ਦਿੱਤਾ, ਉਸਨੂੰ ਸ੍ਰਿਸ਼ਟੀ ਰਚਨਾ ਸੁਣਾਈ। ਅਮਰਲੋਕ ਦੀ ਕਥਾ ਸਤਿ ਪੁਰਸ਼ ਦੀ ਮਹਿਮਾ ਸੁਣਕੇ ਗਰੁੜ ਦੇਵ ਅਚੰਭਿਤ ਹੋਇਆ। ਆਪਣੇ ਕੰਨਾਂ ਉੱਤੇ ਵਿਸ਼ਵਾਸ਼ ਨਹੀਂ ਕਰ ਰਹੇ ਸਨ। ਮਨ-ਮਨ ਵਿੱਚ ਵਿਚਾਰ ਕਰ ਰਹੇ ਸਨ ਕਿ ਮੈਂ ਅੱਜ ਇਹ ਕੀ ਸੁਣ ਰਿਹਾ ਹਾਂ? ਮੈਂ ਕੋਈ ਸੁਪਨਾ ਤਾਂ ਨਹੀਂ ਦੇਖ ਰਿਹਾ ਹਾਂ। ਮੈਂ ਕਿਸੇ ਹੋਰ ਦੇਸ਼ ਵਿੱਚ

ਤਾਂ ਨਹੀਂ ਚੱਲਿਆ ਗਿਆ ਹਾਂ। ਜੋ ਦੇਸ਼ ਅਤੇ ਪ੍ਰਮਾਤਮਾ ਮੈਂ ਸੁਣਿਆ ਹੈ, ਉਹ ਜਿਵੇਂ ਮੇਰੇ ਸਾਹਮਣੇ ਚੱਲਚਿਤਰ ਰੂਪ ਵਿੱਚ ਚੱਲ ਰਿਹਾ ਹੈ। ਜਦ ਗਰੁੜ ਦੇਵ ਇਨ੍ਹਾ ਖਿਆਲਾਂ ਵਿੱਚ ਗੁਆਚੇ ਸਨ, ਤਦ ਮੈਂ ਕਿਹਾ, ਹੇ ਪੰਛੀਰਾਜ! ਕੀ ਮੇਰੀਆਂ ਗੱਲਾਂ ਝੂੱਠੀਆਂ ਮੰਨੀਆਂ ਹਨ। ਚੁੱਪ ਹੋ ਗਏ ਹੋ। ਪ੍ਰਸ਼ਨ ਕਰੋ, ਜੇਕਰ ਕੋਈ ਸ਼ੰਕਾ ਹੈ ਤਾਂ ਸਮਾਧਾਨ ਕਰਾਓ। ਜੇਕਰ ਆਪਨੂੰ ਮੇਰੀ ਵਾਣੀ ਤੋਂ ਦੁੱਖ ਹੋਇਆ ਹੈ ਤਾਂ ਖਿਮਾ ਕਰੋ। ਮੇਰੇ ਇਨ੍ਹਾਂ ਵਚਨਾਂ ਨੂੰ ਸੁਣਕੇ ਖਾਗੇਸ਼ ਦੀਆਂ ਅੱਖਾਂ ਭਰ ਆਈਆਂ ਅਤੇ ਬੋਲੇ ਕਿ ਹੇ ਦੇਵ! ਆਪ ਕੌਣ ਹੋ? ਆਪਦਾ ਆਦੇਸ਼ ਕੀ ਹੈ? ਇੰਨੀਆਂ ਕੜਵੀ ਸਚਾਈ ਦੱਸੀ ਹੈ ਜੋ ਹਜਮ ਨਹੀਂ ਹੋ ਪਾ ਰਹੀ ਹੈ। ਜੋ ਆਪਨੇ ਅਮਰਲੋਕ ਵਿੱਚ ਅਮਰ ਪ੍ਰਮੇਸ਼ਵਰ ਦੱਸਿਆ ਹੈ, ਜੇਕਰ ਇਹ ਸਤਿ ਹੈ ਤਾਂ ਸਾਨੂੰ ਧੋਖੇ ਵਿੱਚ ਰੱਖਿਆ ਗਿਆ ਹੈ। ਜੇਕਰ ਇਹ ਗੱਲ ਅਸਤਿ ਹੈ ਤਾਂ ਆਪ ਨਿੰਦਾ ਦੇ ਪਾਤਰ ਹਨ, ਅਪਰਾਧੀ ਹਨ। ਜੇਕਰ ਸਤਿ ਹੈ ਤਾਂ ਗਰੁੜ ਆਪਦਾ ਦਾਸ ਖਾਸ ਹੈ। ਪ੍ਰਮੇਸ਼ਵਰ ਕਬੀਰ ਜੀ ਨੇ ਧਰਮਦਾਸ ਜੀ ਨੂੰ ਦੱਸਿਆ ਕਿ ਮੈਂ ਕਿਹਾ, ਹੇ ਗਰੁੜਦੇਵ! ਜੋ ਸ਼ੰਕਾ ਆਪਨੂੰ ਹੋਈ ਹੈ, ਇਹ ਸੁਭਾਵਿਕ ਹੈ, ਪ੍ਰੰਤੂ ਆਪਨੇ ਸੰਜਮ ਨਾਲ ਕੰਮ ਲਿਆ ਹੈ। ਇਹ ਆਪਦੀ ਮਹਾਨਤਾ ਹੈ। ਪ੍ਰੰਤੂ ਮੈਂ ਜੋ ਆਪਨੂੰ ਅਮਰਪੁਰਸ਼ ਤੇ ਸਤਿਲੋਕ ਦੀ ਜਾਣਕਾਰੀ ਦੇ ਰਿਹਾ ਹਾਂ, ਉਹ ਪਰਮ ਸਤਿ ਹੈ। ਮੇਰਾ ਨਾਮ ਕਬੀਰ ਹੈ। ਮੈਂ ਉਸੀ ਅਮਰ ਲੋਕ ਦਾ ਨਿਵਾਸੀ ਹਾਂ। ਆਪਨੂੰ ਕਾਲ ਬ੍ਰਹਮ ਨੇ ਭ੍ਰਮਿਤ ਕਰ ਰੱਖਿਆ ਹੈ। ਇਹ ਗਿਆਨ ਬ੍ਰਹਮਾ, ਵਿਸ਼ਣੂ ਤੇ ਸ਼ਿਵ ਜੀ ਨੂੰ ਵੀ ਨਹੀਂ ਹੈ। ਆਪ ਵਿਚਾਰ ਕਰੋ ਗਰੁੜ ਜੀ! ਜੀਵ ਦਾ ਜੰਨਮ ਹੁੰਦਾ ਹੈ। ਆਨੰਦ ਨਾਲ ਰਹਿਣ ਲਗਦਾ ਹੈ। ਪਰਿਵਾਰ ਵਿਸਤਾਰ ਹੁੰਦਾ ਹੈ। ਉਸਦੇ ਪਾਲਣ-ਪੋਸ਼ਣ ਵਿੱਚ ਸੰਸਾਰਿਕ ਪਰੰਪਰਾਵਾਂ ਦਾ ਨਿਰਵਾਹ ਕਰਦੇ-ਕਰਦੇ ਵਿਰਧ ਹੋ ਜਾਂਦਾ ਹੈ। ਜਿਸ ਪਰਿਵਾਰ ਨੂੰ ਦੇਖ-ਦੇਖਕੇ ਆਪਣੇ ਆਪ ਨੂੰ ਧੰਨ ਮੰਨਦਾ ਹਾਂ। ਉਸੀ ਪਰਿਵਾਰ ਨੂੰ ਤਿਆਗਕੇ ਸੰਸਾਰ ਛੱਡਕੇ ਮਜਬੂਰਨ ਜਾਣਾ ਪੈਂਦਾ ਹੈ। ਖੁਦ ਵੀ ਰੋ ਰਿਹਾ ਹੈ, ਅੰਤਿਮ ਸਵਾਂਸ ਗਿਣ ਰਿਹਾ ਹੈ। ਪਰਿਵਾਰ ਵੀ ਦੁੱਖੀ ਹੈ। ਇਹ ਕੀ ਰੀਤੀ ਹੈ? ਕੀ ਇਹ ਉਚਿਤ ਹੈ? ਗਰੁੜ ਦੇਵ ਬੋਲੇ, ਹੇ ਕਬੀਰ ਦੇਵ! ਇਹ ਤਾਂ ਸੰਸਾਰ ਦਾ ਵਿਧਾਨ ਹੈ। ਜੰਨਮਿਆ ਹੈ ਤਾਂ ਮਰਨਾ ਵੀ ਹੈ। ਪ੍ਰਮੇਸ਼ਵਰ ਜੀ ਨੇ ਕਿਹਾ ਕਿ ਕੀ ਕੋਈ ਮਰਨਾ ਚਾਹੁੰਦਾ ਹੈ? ਕੀ ਕੋਈ ਬਿਰਧਅਵਸਥਾ ਪਸੰਦ ਕਰਦਾ ਹੈ? ਗਰੁੜ ਦੇਵ ਦਾ ਉੱਤਰ=ਨਹੀਂ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਜੇਕਰ ਅਜਿਹਾ ਹੋਵੇ ਕਿ ਨਾ ਵਿਰਧ ਅਵਸਥਾ ਹੋਵੇ, ਨਾ ਮ੍ਰਿਤੂ ਤਾਂ ਕਿਹੋ ਜਿਹਾ ਲੱਗੇ? ਗਰੁੜ ਦੇਵ ਜੀ ਨੇ ਕਿਹਾ ਕਿ ਕਿਹਣਾ ਕੀ, ਅਜਿਹਾ ਹੋ ਜਾਏ ਤਾਂ ਆਨੰਦ ਹੋ ਜਾਏ ਪ੍ਰੰਤੂ ਇਹ ਤਾਂ ਖੁਆਬੀ ਖਿਆਲ (ਸੁਪਨਾ ਵਿਚਾਰ) ਜਿਹਾ ਹੈ। ਹੇ ਧਰਮਦਾਸ! ਮੈਂ ਕਿਹਾ ਕਿ ਵੇਦਾਂ ਤੇ ਪੁਰਾਣਾਂ ਨੂੰ ਆਪ ਕੀ ਮੰਨਦੇ ਹੋ, ਸਤਿ ਜਾਂ ਅਸਤਿ? ਗਰੁੜਦੇਵ ਨੇ ਕਿਹਾ ਕਿ ਪਰਮ ਸਤਿ।

ਦੇਵੀ ਪੁਰਾਣ ਦੇ ਤੀਸਰੇ ਸਕੰਦ ਵਿੱਚ ਖੁਦ ਵਿਸ਼ਣੂ ਜੀ ਨੇ ਕਿਹਾ ਕਿ ਹੇ ਮਾਤਾ! ਤੂੰ ਸ਼ੁੱਧ ਸਰੂਪਾ ਹੋ। ਇਹ ਸੰਸਾਰ ਤੇਰੇ ਤੋਂ ਹੀ ਉਸਭਾਸ਼ਿਤ ਹੋ ਰਿਹਾ ਹੈ। ਮੈਂ ਬ੍ਰਹਮਾ ਤੇ ਸ਼ੰਕਰ ਆਪਦੀ ਕ੍ਰਿਪਾ ਨਾਲ ਹੀ ਵਿਧਮਾਨ ਹਨ। ਸਾਡਾ ਅਵਿਰਭਾਵ (ਜੰਨਮ) ਤੇ ਤਿਰੋਭਾਵ (ਮ੍ਰਿਤੂ) ਹੋਇਆ ਕਰਦਾ ਹੈ।

ਪ੍ਰਮੇਸ਼ਵਰ ਕਬੀਰ ਜੀ ਦੇ ਮੁੱਖ ਕਮਲ ਤੋਂ ਅਜਿਹੇ ਪੁਖਤਾ ਪ੍ਰਮਾਣ (ਸਟੀਕ ਪ੍ਰਮਾਣ) ਸੁਣਕੇ ਗਰੁੜ ਚਰਣਾਂ ਵਿੱਚ ਗਿਰ ਗਏ। ਆਪਣੇ ਭਾਗ ਨੂੰ ਸਲਾਹਿਆ ਅਤੇ ਕਿਹਾ ਕਿ ਜੋ ਦੇਵ ਸ੍ਰਿਸ਼ਟੀ ਦੀ ਰਚਨਾ, ਬ੍ਰਹਮਾ-ਵਿਸ਼ਣੂ-ਮਹੇਸ਼ ਤੇ ਦੁਰਗਾ ਤੇ ਨਿਰੰਜਨ ਤੱਕ ਦੀ ਉਤਪੱਤੀ ਜਾਣਦਾ ਹੈ, ਇਹ ਹੀ ਰਚਨਹਾਰ ਪ੍ਰਮੇਸ਼ਵਰ ਹੈ। ਅੱਜ ਤੱਕ ਕਿਸੇ ਨੇ ਅਜਿਹਾ ਗਿਆਨ ਨਹੀਂ ਦੱਸਿਆ। ਜੇਕਰ ਕਿਸੇ ਨੂੰ ਪਤਾ ਹੁੰਦਾ, ਚਾਹੇ ਉਹ ਰਿਸ਼ੀ-ਮਹਾਂਰਿਸ਼ੀ ਵੀ ਹੈ ਤਾਂ ਜ਼ਰੂਰ ਕਥਾ

ਕਰਦਾ। ਮੈਂ ਵੱਡੇ-ਵੱਡੇ ਮੰਡਲੇਸ਼ਵਰਾਂ ਦੇ ਪ੍ਰਵਚਨ ਸੁਣੇ ਹਨ। ਕਿਸੇ ਦੇ ਕੋਲ ਇਹ ਗਿਆਨ ਨਹੀਂ ਹੈ। ਇਨ੍ਹਾਂ ਨੂੰ ਵੇਦਾਂ ਤੇ ਗੀਤਾ ਦਾ ਵੀ ਗਿਆਨ ਨਹੀਂ ਹੈ। ਆਪ ਖੁਦ ਨੂੰ ਛੁਪਾਏ ਹੋ। ਮੈਂ ਆਪਨੂੰ ਪਹਿਚਾਣ ਲਿਆ ਹੈ। ਕ੍ਰਿਪਾ ਕਰਕੇ ਮੈਨੂੰ ਸ਼ਰਣ ਵਿੱਚ ਲੈ ਲਓ ਪ੍ਰਮੇਸ਼ਵਰ।

ਪ੍ਰਮੇਸ਼ਵਰ ਕਬੀਰ ਜੀ ਨੇ ਗਰੁੜ ਨੂੰ ਕਿਹਾ ਕਿ ਆਪ ਪਹਿਲਾਂ ਆਪਣੇ ਸਵਾਮੀਂ ਸ੍ਰੀ ਵਿਸ਼ਣੂ ਜੀ ਤੋਂ ਆਗਿਆ ਲੈ ਲਵੋ ਕਿ ਮੈਂ ਆਪਣਾ ਕਲਿਆਣ ਕਰਾਉਣਾ ਚਾਹੁੰਦਾ ਹਾਂ। ਇੱਕ ਮਹਾਨ ਸੰਤ ਮੈਨੂੰ ਮਿਲੇ ਹਨ। ਮੈਂ ਉਨ੍ਹਾਂ ਦਾ ਗਿਆਨ ਸੁਣਿਆ ਹੈ। ਜੇਕਰ ਆਗਿਆ ਹੋ ਤੋਂ ਮੈਂ ਆਪਣਾ ਕਲਿਆਣ ਕਰਾ ਲਵਾਂ। ਮੈਂ ਆਪਦਾ ਦਾਸ ਨੌਕਰ ਹਾਂ, ਆਪ ਮਾਲਿਕ ਹਨ। ਸਾਨੂੰ ਸਭ ਸਮੇਂ ਇੱਕਠਾ ਰਹਿਣਾ ਹੈ। ਜੇਕਰ ਮੈਂ ਛੁੱਪਕੇ ਦੀਖਿਆ ਲੈ ਲਉਂਗਾ ਤਾਂ ਆਪਨੂੰ ਦੁੱਖ ਹੋਏਗਾ। ਗਰੁੜ ਨੇ ਅਜਿਹਾ ਹੀ ਕੀਤਾ। ਵਿਸ਼ਣੂ ਜੀ ਤੋਂ ਸਭ ਗੱਲ ਦੱਸੀ। ਸ੍ਰੀ ਵਿਸ਼ਣੂ ਜੀ ਨੇ ਕਿਹਾ ਮੈਂ ਆਪਨੂੰ ਮਨ੍ਹਾਂ ਨਹੀਂ ਕਰਦਾ, ਆਪ ਸੁਤੰਤਰ ਹਨ। ਆਪਣੇ ਚੰਗਾ ਕੀਤਾ, ਸਤਿ ਦੱਸ ਦਿੱਤਾ। ਮੈਨੂੰ ਕੋਈ ਇਤਰਾਜ ਨਹੀਂ ਹੈ।

ਹੇ ਧਰਮਦਾਸ! ਮੈਂ ਗਰੁੜ ਨੂੰ ਪ੍ਰਥਮ ਮੰਤਰ ਦੀਖਿਆ ਪੰਜ ਨਾਮ (ਕਮਲਾਂ ਨੂੰ ਖੋਲ੍ਹਣ ਵਾਲੇ ਹਰੇਕ ਦੇਵ ਦੀ ਸਾਧਨਾ ਦੇ ਨਾਮ) ਦੀ ਦਿੱਤੀ। ਗਰੁੜ ਨੇ ਕਿਹਾ ਕਿ ਹੇ ਗੁਰੂਦੇਵ! ਇਹ ਮੰਤਰ ਤਾਂ ਇਨ੍ਹਾਂ ਦੇਵਤਾਂਵਾਂ ਦੇ ਹਨ। ਅਮਰ ਪੁਰਸ਼ ਦਾ ਮੰਤਰ ਤਾਂ ਨਹੀਂ ਹੈ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਇਹ ਇਨ੍ਹਾਂ ਦੀ ਪੂਜਾ ਦੇ ਮੰਤਰ ਨਹੀਂ ਹਨ। ਇਹ ਇਨ੍ਹਾਂ ਦੇਵਤਾਂਵਾਂ ਨੂੰ ਆਪਣੇ ਅਨਕੂਲ ਕਰਕੇ ਇਨ੍ਹਾਂ ਦੇ ਜਾਲ ਤੋਂ ਛੁੱਟਣ ਦੀ ਕੁੰਜੀ (Key) ਹੈ। ਇਨ੍ਹਾਂ ਦੇ ਵਸ਼ੀਕਰਨ ਮੰਤਰ ਹਨ। ਜਿਵੇਂ ਭੈਸੇ ਨੂੰ ਅਕਰਸ਼ਿਤ ਕਰਨ ਦੇ ਲਈ ਜੇਕਰ ਉਸਨੂੰ ਭੈਂਸਾ-ਭੈਂਸਾ ਕਰਦੇ ਹਨ ਤਾਂ ਉਹ ਅਵਾਜ ਕਰਨ ਵਾਲੇ ਦੇ ਵੱਲ ਦੇਖਦਾ ਤੱਕ ਨਹੀਂ। ਜਦ ਉਸਦਾ ਵਸ਼ੀਕਰਨ ਨਾਮ ਪੁਕਾਰਿਆ ਜਾਂਦਾ ਹੈ, ਹੁਰਰ-ਹੁਰਰ ਤਾਂ ਉਹ ਤੁਰੰਤ ਪ੍ਰਭਾਵ ਨਾਲ ਸਕ੍ਰਿਆ ਹੋ ਜਾਂਦਾ ਹੈ। ਆਵਾਜ ਕਰਨ ਵਾਲੇ ਦੀ ਵੱਲ ਦੌੜਿਆ ਆਉਂਦਾ ਹੈ। ਆਵਾਜ ਕਰਨ ਵਾਲਾ ਵਿਅਕਤੀ ਉਸ ਤੋਂ ਆਪਣੀ ਮੱਝ ਨੂੰ ਗਰਭ ਧਾਰਣ ਕਰਵਾਉਂਦਾ ਹੈ। ਇਸੀ ਪ੍ਰਕਾਰ ਆਪ ਜੇਕਰ ਸ੍ਰੀ ਵਿਸ਼ਣੂ ਜੀ ਦੇ ਹੋਰ ਕਿਸੀ ਨਾਮ ਦਾ ਜਾਪ ਕਰਦੇ ਰਹੇ, ਉਹ ਧਿਆਨ ਨਹੀਂ ਦਿੰਦੇ। ਜਦ ਆਪ ਇਸ ਮੰਤਰ ਦਾ ਜਾਪ ਕਰੋਗੇ ਤਾਂ ਵਿਸ਼ਣੂ ਦੇਵ ਜੀ ਤੁਰੰਤ ਪ੍ਰਭਾਵਿਤ ਹੋਕੇ ਸਾਧਕ ਦੀ ਸਹਾਇਤਾ ਕਰਦੇ ਹਨ। ਇਹ ਦੇਵਤਾ ਤਿੰਨੋਂ ਲੋਕਾਂ (ਪ੍ਰਿਥਵੀ, ਸਵਰਗ ਤੇ ਪਤਾਲ) ਦੇ ਪ੍ਰਧਾਨ ਦੇਵਤਾ ਹਨ। ਇਹ ਕੇਵਲ ਸੰਸਕਾਰ ਕਰਮ ਲਿਖਿਆ ਹੀ ਦੇ ਸਕਦੇ ਹਨ। ਇਸ ਮੰਤਰ ਦੇ ਜਾਪ ਨਾਲ ਸਾਡੇ ਪੁੰਨ ਜਿਆਦਾ ਤੇ ਭਗਤੀ ਧੰਨ ਜਿਆਦਾ ਸੰਗ੍ਰਿਹਤ ਹੋ ਜਾਂਦਾ ਹੈ। ਉਸਦੇ ਪ੍ਰਤੀਫਲ ਵਿੱਚ ਇਹ ਦੇਵਤਾ ਸਾਧਕ ਦੀ ਸਹਾਇਤਾ ਕਰਦੇ ਹਨ। ਇਸ ਪ੍ਰਕਾਰ ਇਨ੍ਹਾਂ ਦੀ ਸਾਧਨਾ ਤੇ ਪੂਜਾ ਦਾ ਅੰਤਰ ਸਮਝਣਾ ਹੈ। ਜਿਵੇਂ ਆਪਨੂੰ ਅੰਬ ਖਾਣੇ ਹਨ ਤਾਂ ਪਹਿਲਾਂ ਮਹਿਨਤ, ਮਜਦੂਰੀ, ਨੌਕਰੀ ਕਰਨਗੇ, ਧੰਨ ਮਿਲੇਗਾ ਤਾਂ ਅੰਬ ਖਾਣ ਨੂੰ ਮਿਲੇਗਾ। ਨੌਕਰੀ ਪੂਜਾ ਨਹੀਂ ਹੁੰਦੀ। ਉਸ ਸਮੇਂ ਸਾਡਾ ਪੂਜਯ ਅੰਬ ਹੁੰਦਾ। ਪੂਜਾ ਦੀ ਪ੍ਰਾਪਤੀ ਦੇ ਲਈ ਕੀਤਾ ਗਿਆ ਯਤਨ ਨੌਕਰੀ ਹੈ। ਇਸ ਪ੍ਰਕਾਰ ਆਪਣੇ ਪੂਜਣੀਏਂ ਪ੍ਰਮੇਸ਼ਵਰ ਕਬੀਰ ਜੀ ਹਨ ਤੇ ਅਮਰ ਲੋਕ ਹੈ। ਉਸਦੇ ਲਈ ਅਸੀਂ ਸ੍ਰੀ ਬ੍ਰਹਮਾ, ਸ੍ਰੀ ਵਿਸ਼ਣੂ, ਸ੍ਰੀ ਸ਼ਿਵ, ਸ਼੍ਰੀ ਗਣੇਸ਼ ਤੇ ਸ੍ਰੀ ਦੁਰਗਾ ਜੀ ਦੀ ਮਜਦੂਰੀ ਕਰਦੇ ਹਨ, ਸਾਧਨਾ ਕਰਦੇ ਹਨ। ਪੂਜਾ ਪ੍ਰਮੇਸ਼ਵਰ ਦੀ ਕਰਦੇ ਹਨ। ਗਰੁੜ ਜੀ ਬਹੁਤ ਪ੍ਰਸੰਨ ਹੋਏ ਅਤੇ ਇਸ ਅੰਮ੍ਰਿਤ ਗਿਆਨ ਦੀ ਚਰਚਾ ਹੇਤੂ ਸ੍ਰੀ ਬ੍ਰਹਮ ਜੀ ਤੋਂ ਮਿਲੇ। ਉਨ੍ਹਾਂ ਨੂੰ ਦੱਸਿਆ ਕਿ ਮੈਂ ਇੱਕ ਮਹਾਂਰਿਸ਼ੀ ਤੋਂ ਅਦਭੁਤ ਗਿਆਨ ਸੁਣਿਆ ਹੈ। ਮੈਨੂੰ ਉਨ੍ਹਾਂ ਦਾ ਗਿਆਨ ਸਤਿ ਲਗਿਆ ਹੈ। ਉਨ੍ਹਾਂ ਨੇ ਦੱਸਿਆ ਕਿ ਆਪ (ਬ੍ਰਹਮਾ), ਵਿਸ਼ਣੂ ਤੇ ਸ਼ਿਵ ਨਾਸ਼ਵਾਨ ਹੋ, ਪੂਰਣ ਕਰਤਾਰ ਨਹੀਂ ਹੋ। ਆਪ ਕੇਵਲ ਭਾਗ ਦਾ ਲਿਖਿਆ ਹੀ ਦੇ ਸਕਦੇ ਹੋ। ਆਪ ਕਿਸੇ ਦੀ ਉਮਰ ਵਰਿਧੀ ਨਹੀਂ ਕਰ ਸਕਦੇ ਹੋ। ਆਪ ਕਿਸੇ ਦੇ ਕਰਮ ਘੱਟ-ਜਿਆਦਾ ਨਹੀਂ ਕਰ ਸਕਦੇ ਹੋ। ਪੂਰਣ ਪ੍ਰਮਾਤਮਾ ਹੋਰ ਹੈ, ਅਮਰ ਲੋਕ ਵਿੱਚ

ਰਹਿੰਦਾ ਹੈ। ਉਹ ਪਾਪ ਕਰਮ ਕੱਟ ਦਿੰਤਾ ਹੈ। ਉਹ ਮ੍ਰਿਤੂ ਨੂੰ ਟਾਲ ਦਿੰਦਾ ਹੈ। ਉਮਰ ਵਰਿਧੀ ਕਰ ਦਿੰਦਾ ਹੈ। ਪ੍ਰਮਾਣ ਵੀ ਵੇਦਾ ਵਿੱਚ ਦੱਸਿਆ ਹੈ। ਰਿੱਗਵੇਦ ਮੰਡਲ 10 ਸੁਕਤ 161 ਮੰਤਰ 2 ਵਿੱਚ ਕਿਹਾ ਹੈ ਕਿ ਰੋਗੀ ਦਾ ਰੋਗ ਵਧ ਗਿਆ ਹੈ। ਉਹ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਹੈ। ਤਾਂ ਵੀ ਮੈਂ ਉਸ ਭਗਤ ਨੂੰ ਮ੍ਰਿਤੂ ਦੇਵਤਾ ਤੋਂ ਛੁੱਟਵਾ ਲਊਂਗਾ, ਉਸਨੂੰ ਨਵਜੀਵਨ ਪ੍ਰਦਾਨ ਕਰ ਦਿੰਦਾ ਹਾਂ। ਉਸਨੂੰ ਪੂਰਣ ਉਮਰ ਜੀਉਣ ਦੇ ਲਈ ਦਿੰਦਾ ਹਾਂ।

ਰਿੱਗਵੇਦ ਮੰਡਲ 10 ਸੁਕਤ 161 ਮੰਤਰ 5 ਵਿੱਚ ਕਿਹਾ ਹੈ ਕਿ ਹੇ ਪੁਨਰ ਜੰਨਮ ਪ੍ਰਾਪਤ ਪ੍ਰਾਣੀ! ਤੂੰ ਮੇਰੀ ਭਗਤੀ ਕਰਦੇ ਰਹਿਣਾ। ਜੇਕਰ ਤੇਰੀਆਂ ਅੱਖਾਂ ਵੀ ਸਮਾਪਤ ਹੋ ਜਾਣਗੀਆਂ ਤਾਂ ਤੇਰੀਆਂ ਅੱਖਾਂ ਸਵਸਥ ਕਰ ਦਊਂਗਾ, ਤੈਨੂੰ ਮਿਲੂੰਗਾ ਵੀ ਜਾਣੀ ਮੈਂ ਤੈਨੂੰ ਪ੍ਰਾਪਤ ਵੀ ਹੋਊਂਗਾ।

ਬ੍ਰਹਮਾ ਜੀ ਨੂੰ ਵੇਦ ਮੰਤਰ ਕੰਠਸਥ ਹਨ। ਤੁਰੰਤ ਸਮਝ ਗਏ, ਪ੍ਰੰਤੂ ਸੰਸਾਰ ਵਿੱਚ ਲੋਕਵੇਦ ਦੇ ਆਧਾਰ ਨਾਲ ਬ੍ਰਹਮਾ ਜੀ ਆਪਣੇ ਆਪਨੂੰ ਪ੍ਰਜਾਪਤੀ ਜਾਣੀ ਸਭ ਦੀ ਉਤਪੱਤੀ ਕਰਤਾ ਮੰਨ ਰਹੇ ਸਨ। ਵੇਦਾਂ ਨੂੰ ਕੰਠਸਥ (ਯਾਦ) ਲਰ ਲੈਣਾ ਭਿੰਨ ਗੱਲ ਹੈ। ਵੇਦ ਮੰਤਰਾਂ ਨੂੰ ਸਮਝਾਉਣਾ ਵਿਸ਼ੇਸ਼ ਗਿਆਨ ਹੈ। ਮਾਣ-ਵਡਿਆਈ ਵੱਸ਼ ਹੋਕੇ ਬ੍ਰਹਮਾ ਜੀ ਨੇ ਕਿਹਾ ਕਿ ਵੇਦਾਂ ਦਾ ਗਿਆਨ ਮੇਰੇ ਤੋਂ ਇਲਾਵਾ ਵਿਸ਼ਵ ਵਿੱਚ ਕਿਸੇ ਨੂੰ ਨਹੀਂ ਹੈ। ਇਨ੍ਹਾਂ ਮੰਤਰਾਂ ਦਾ ਅਰਥ ਗਲਤ ਲਗਾਇਆ ਹੈ। ਕਬੀਰ ਪ੍ਰਮੇਸ਼ਵਰ ਨੇ ਅਜਿਹੇ ਵਿਅਕਤੀਆਂ ਦੇ ਵਿਸ਼ੈ ਵਿੱਚ ਕਿਹਾ ਹੈ ਕਿ :-

ਕਬੀਰ, ਜਾਨ ਬੂਝ ਸਾਚੀ ਤਜੈ, ਕਰੈ ਝੂਠ ਸੇ ਨੇਹ।
ਤਾਕੀ ਸੰਗਤ ਹੇ ਪ੍ਰਭੂ, ਸਵਪਨ ਮੇਂ ਵੀ ਨਾ ਦੇਯ॥

ਸ਼ਬਦਅਰਥ:- ਕਬੀਰ ਪ੍ਰਮੇਸ਼ਵਰ ਜੀ ਨੇ ਕਿਹਾ ਕਿ ਜੋ ਵਿਅਕਤੀ ਪ੍ਰਮਾਣ ਅੱਖਾਂ ਦੇਖਕੇ ਵੀ ਝੂਠ ਨੂੰ ਹੀ ਆਧਾਰ ਮੰਨਦੇ ਹਨ, ਉਸ ਵਿਅਕਤੀ ਤੋਂ ਤਾਂ ਪ੍ਰਮਾਤਮਾ! ਸੁਪਨੇ ਵਿੱਚ ਵੀ ਨਾ ਮਿਲਾਉਣਾ। ਉਹ ਦੁਸ਼ਟ ਹੈ। ਉਸ ਨਾਲ ਗਿਆਨ ਚਰਚਾ ਕਰਨਾ ਬੇ-ਅਰਥ ਹੈ।

ਬ੍ਰਹਮਾ ਜੀ ਗਰੁੜ ਦੇ ਵਚਨ ਸੁਣਕੇ ਅਤਿ ਕ੍ਰੋਧਿਤ ਹੋਏ ਅਤੇ ਕਿਹਾ ਕਿ ਤੇਰੀ ਪੰਛੀ ਵਾਲੀ ਬੁੱਧੀ ਹੈ। ਤੈਨੂੰ ਕੋਈ ਕੁਝ ਕਿਹ ਦੇਵੇ। ਉਸ ਦੀ ਗੱਲਾਂ ਤੇ ਵਿਸ਼ਵਾਸ਼ ਕਰ ਲੈਂਦਾ ਹੈ। ਤੇਰੇ ਕੋਲ ਅਕਲ ਨਹੀਂ ਹੈ। ਬ੍ਰਹਮਾ ਜੀ ਨੇ ਉਸੀ ਸਮੇਂ ਵਿਸ਼ਣੂ, ਮਹੇਸ਼, ਇੰਦਰ ਤੇ ਸਭ ਦੇਵਤਾਂਵਾਂ ਰਿਸ਼ੀਆਂ ਨੂੰ ਬੁਲਾ ਲਿਆ। ਸਭਾ ਲੱਗ ਗਈ। ਬ੍ਰਹਮਾ ਜੀ ਨੇ ਉਨ੍ਹਾਂ ਨੂੰ ਬੁਲਾਉਣ ਦਾ ਕਾਰਨ ਦੱਸਿਆ ਕਿ ਗਰੁੜ ਅੱਜ ਨਵੀਂ ਗੱਲ ਕਰ ਰਿਹਾ ਹੈ ਕਿ ਬ੍ਰਹਮਾ-ਵਿਸ਼ਣੂ-ਮਹੇਸ਼ ਨਾਸ਼ਵਾਨ ਹਨ। ਪੂਰਣ ਪ੍ਰਮਾਤਮਾ ਕੋਈ ਹੋਰ ਹੈ। ਉਹ ਅਮਰ ਲੋਕ ਵਿੱਚ ਰਹਿੰਦਾ ਹੈ। ਤੂੰ ਕਰਤਾ ਨਹੀਂ ਹੈ। ਇਹ ਗੱਲ ਸੁਣਕੇ ਸ੍ਰੀ ਵਿਸ਼ਣੂ ਜੀ ਤੇ ਸ੍ਰੀ ਸ਼ਿਵ ਜੀ ਬੁਹਤ ਕ੍ਰੋਧਿਤ ਹੋਏ ਅਤੇ ਗਰੁੜ ਨੂੰ ਬ੍ਰਹਮਾ ਵਾਲੇ ਉਲਾਹਣੇ (ਦੋਸ਼ ਕੱਢਕੇ ਬੁਰਾ-ਭਲਾ ਕਹਿਣਾ) ਕਹੇ। ਫਿਰ ਸਭਨੇ ਮਿਲਕੇ ਨਿਰਣੈ ਲਿਆ ਕਿ ਮਾਤਾ (ਦੁਰਗਾ) ਜੀ ਤੋਂ ਸਤਿ ਜਾਣਦੇ ਹਾਂ। ਸਾਰੇ ਮਿਲਕੇ ਮਾਤਾ ਦੇ ਕੋਲ ਗਏ। ਇਹੀ ਪ੍ਰਸ਼ਨ ਪੁੱਛਿਆ ਕੀ ਕਿ ਸਾਡੇ (ਬ੍ਰਹਮਾ-ਵਿਸ਼ਣੂ-ਸ਼ਿਵ) ਤੋਂ ਹੋਰ ਕੋਈ ਪੂਰਣ ਪ੍ਰਭੂ ਹੈ। ਕੀ ਅਸੀਂ ਨਾਸ਼ਵਾਨ ਹਾਂ?

ਮਾਤਾ ਨੇ ਦੋ ਟੁੱਕ ਜਬਾਵ ਦਿੱਤਾ ਕਿ ਤੁਹਾਨੂੰ ਇਹ ਗਲਤਫਿਹਮੀ (ਭਰਮ) ਕਦ ਤੋਂ ਹੋ ਗਿਆ ਕਿ ਤੁਸੀਂ ਅਵਿਨਾਸ਼ੀ ਤੇ ਜਗਤ ਦੇ ਕਰਤਾ ਹੋ। ਜੇਕਰ ਅਜਿਹਾ ਹੈ ਤਾਂ ਆਪ ਮੇਰੇ ਵੀ ਕਰਤਾ (ਬਾਪ) ਹੋਏ ਜਦੋਂ ਕਿ ਆਪਦਾ ਜੰਨਮ ਮੇਰੀ ਕੋਖ ਤੋਂ ਹੋਇਆ ਹੈ। ਅਸਲ ਵਿੱਚ ਪ੍ਰਮੇਸ਼ਵਰ ਹੋਰ ਹੈ, ਉਹੀ ਅਵਿਨਾਸ਼ੀ ਹੈ। ਉਹੀ ਸਭ ਦਾ ਜਗਤ ਕਰਤਾ ਹੈ। ਇਹ ਗੱਲ ਸੁਣਕੇ ਸਭਾ ਭੰਗ ਹੋ ਗਈ, ਸਭ ਚਲੇ ਗਏ। ਪ੍ਰੰਤੂ ਬ੍ਰਹਮਾ-ਵਿਸ਼ਣੂ-ਸ਼ਿਵਜੀ ਦੇ ਗਲੇ ਵਿੱਚ ਇਹ ਸਤਿ ਉੱਤਰ ਨਹੀਂ ਪਾ ਰਿਹਾ ਸੀ। ਉਨ੍ਹਾਂ ਨੇ ਗਰੁੜ ਨੂੰ ਬੁਲਾਇਆ। ਗਰੁੜ ਨੇ ਆਕੇ

ਪ੍ਰਣਾਮ ਕੀਤਾ। ਆਦੇਸ਼ ਪਾਕੇ ਬੈਠ ਗਿਆ। ਤਿਨੋਂ ਦੇਵਤਾਂਵਾਂ ਨੇ ਕਿਹਾ, ਹੇ ਪੰਛੀਰਾਜ! ਆਪਨੂੰ ਕਿਵੇਂ ਵਿਸ਼ਵਾਸ਼ ਹੋਵੇ ਕਿ ਅਸੀਂ ਜਗਤ ਦੇ ਕਰਤਾ ਨਹੀਂ ਹਾਂ? ਆਪ ਜੋ ਚਾਹੋ, ਪ੍ਰੀਖਿਆ ਕਰੋ। ਗਰੁੜ ਜੀ ਉੱਠਕੇ ਉੱਡ ਗਏ ਮੇਰੇ ਕੋਲ (ਕਬੀਰ ਜੀ ਕੋਲ) ਆਏ ਤੇ ਸਾਰਾ ਵਿਰਤਾਂਤ ਦੱਸਿਆ। ਤਦ ਮੈਂ ਕਿਹਾ ਕਿ ਬੰਗ ਦੇਸ਼ (ਵਰਤਮਾਨ ਵਿੱਚ ਬੰਗਲਾਦੇਸ਼) ਵਿੱਚ ਇੱਕ ਬ੍ਰਹਮਣ ਦਾ ਬਾਰ੍ਹਾਂ ਸਾਲ ਦਾ ਬਾਲਕ ਹੈ। ਉਸਦੀ ਉਮਰ ਸਮਾਪਤ ਹੋਣ ਵਾਲੀ ਹੈ। ਉਹ ਕੁਝ ਦਿਨ ਦਾ ਮਹਿਮਾਨ ਹੈ। ਮੈਂ ਉਸ ਬਾਲਕ ਨੂੰ ਸ਼ਰਣ ਵਿੱਚ ਲੈਣ ਲਈ ਬ੍ਰਹਮਾ-ਵਿਸ਼ਣੂ-ਸ਼ਿਵ ਦੀ ਸਥਿਤੀ ਦੱਸੀ ਜੋ ਗਰੁੜ ਤੈਨੂੰ ਦੱਸੀ ਹੈ। ਉਸ ਬਾਲਕ ਨੇ ਬੁਹਤ ਵਾਦ ਵਿਵਾਦ ਕੀਤਾ ਅਤੇ ਮੇਰੇ ਗਿਆਨ ਨੂੰ ਨਹੀਂ ਮੰਨਿਆ। ਤਦ ਮੈਂ ਉਸ ਬਾਲਕ ਨੂੰ ਕਿਹਾ ਕਿ ਤੇਰੀ ਉਮਰ ਤਿੰਨ ਦਿਨ ਬਾਕੀ ਹੈ। ਜੇਕਰ ਤੇਰੇ ਬ੍ਰਹਮਾ-ਵਿਸ਼ਣੂ-ਸ਼ਿਵ ਸਮਰੱਥ ਹਨ ਤਾਂ ਆਪਣੀ ਰੱਖਿਆ ਕਰਾਓ। ਮੈਂ ਇੰਨਾ ਕਹਿਕੇ ਅੰਤਰਧਿਆਨ ਹੋ ਗਿਆ। ਬਾਲਕ ਬੇਚੈਨ ਹੈ। ਉਸ ਬਾਲਕ ਨੂੰ ਲੈਕੇ ਬ੍ਰਹਮਾ-ਵਿਸ਼ਣੂ-ਸ਼ਿਵ ਦੇ ਕੋਲ ਗਏ। ਗਰੁੜ ਨੇ ਬਾਲਕ ਨੂੰ ਸਮਝਾਇਆ ਕਿ ਆਪ ਉਨ੍ਹਾਂ ਦੇਵਤਾਂਵਾਂ ਨੂੰ ਕਹਿਣਾ ਕਿ ਅਸੀਂ ਆਪਦੇ ਭਗਤ ਹਾਂ। ਮੇਰੇ ਦਾਦਾ-ਪੜਦਾਦਾ, ਪਿਤਾ ਅਤੇ ਮੈਂ ਸਦਾ ਆਪਦੀ ਪੂਜਾ ਕੀਤੀ ਹੈ। ਮੇਰੇ ਜੀਵਨ ਦੇ ਦੋ ਦਿਨ ਬਾਕੀ ਹਨ। ਮੇਰੀ ਉਮਰ ਵੀ ਕੀ ਹੈ? ਕ੍ਰਿਪਾ ਮੇਰੀ ਉਮਰ ਵਰਿਧੀ ਕਰ ਦੇਵੋ।

ਬੱਚੇ ਨੇ ਉਹੀ ਬਿਨੈ ਕੀਤੀ ਤਾਂ ਤਿੰਨੋਂ ਨੇ ਕੋਸ਼ਿਸ਼ ਕੀਤੀ ਪ੍ਰੰਤੂ ਬੇ-ਅਰਥ। ਫਿਰ ਵਿਚਾਰ ਕੀਤਾ ਕਿ ਧਰਮਰਾਜ (ਨਿਆਂਧੀਸ਼) ਦੇ ਕੋਲ ਚਲਦੇ ਹਾਂ। ਸਭਦਾ ਹਿਸਾਬ (account) ਉਸੀ ਦੇ ਕੋਲ ਹੈ। ਉਸ ਤੋਂ ਵ੍ਰਿਧੀ ਕਰਵਾ ਦਿੰਦੇ ਹਾਂ। ਇਹ ਵਿਚਾਰ ਕਰਕੇ ਸਭ ਧਰਮਰਾਜ ਦੇ ਕੋਲ ਗਏ। ਉਨ੍ਹਾਂ ਨੂੰ ਤਿੰਨੋਂ ਦੇਵਤਾਂਵਾਂ ਨੇ ਕਿਹਾ ਕਿ ਪਹਿਲਾਂ ਤਾਂ ਇਹ ਦੱਸੋ ਕਿ ਇਸ ਬ੍ਰਹਮਣ ਬੱਚੇ ਦੀ ਕਿੰਨੀ ਉਮਰ ਹੈ? ਧਰਮਰਾਜ ਨੇ ਡਾਇਰੀ (ਰਜਿਸਟਰ) ਦੇਖਕੇ ਦੱਸਿਆ ਕਿ ਕੱਲ ਇਸਦੀ ਮ੍ਰਿਤੂ ਹੋ ਜਾਏਗੀ। ਤਿੰਨੋਂ ਦੇਵਤਾਂਵਾ ਨੇ ਕਿਹਾ ਕਿ ਆਪ ਇਸ ਬੱਚੇ ਦੀ ਉਮਰ ਵਿਰਧੀ ਕਰ ਦਿਓ। ਧਰਮਰਾਜ ਨੇ ਕਿਹਾ ਇਹ ਅਸੰਭਵ ਹੈ। ਤਿੰਨੋਂ ਨੇ ਕਿਹਾ ਕਿ ਅਸੀਂ ਆਪਦੇ ਕੋਲ ਵਾਰ-ਵਾਰ ਨਹੀਂ ਆਉਂਦੇ, ਅੱਜ ਇੱਜਤ-ਬੇਜਤੀ ਦਾ ਪ੍ਰਸ਼ਨ ਹੈ। ਸਾਡੇ ਆਏ ਹੋਇਆਂ ਦੀ ਇੱਜਤ ਤਾਂ ਰੱਖ ਲਓ। ਧਰਮਰਾਜ ਨੇ ਕਿਹਾ ਕਿ ਇੱਕ ਪਲ ਨਾ ਵਧਾਈ ਜਾ ਸਕਦੀ ਹੈ, ਨਾ ਘਟਾਈ ਜਾ ਸਕਦੀ ਹੈ। ਜੇਕਰ ਆਪ ਆਪਣੀ ਉਮਰ ਇਸਨੂੰ ਦੇ ਦੇਵੋ ਤਾਂ ਇਸ ਦੀ ਵਿਰਧੀ ਕਰ ਸਕਦਾ ਹਾਂ।

ਇਹ ਸੁਣਦੇ ਹੀ ਸਭ ਦੀ ਹਵਾ ਨਿਕਲ ਗਈ। ਉਸ ਸਮੇਂ ਕਹਿਣ ਲੱਗੇ ਕਿ ਇਹ ਤਾਂ ਪ੍ਰਮੇਸ਼ਵਰ ਹੀ ਕਰ ਸਕਦਾ ਹੈ। ਉੱਥੋਂ ਚਲ ਪਏ ਤੇ ਗਰੁੜ ਨੂੰ ਕਿਹਾ ਕਿ ਕੋਈ ਹੋਰ ਸਮਰੱਥ ਸ਼ਕਤੀ ਹੈ ਤਾਂ ਤੂੰ ਇਸਦੀ ਉਮਰ ਵਧਾਕੇ ਦਿਖਾ ਦੇ। ਗਰੁੜ ਨੇ ਕਬੀਰ ਜੀ ਨੂੰ ਧਿਆਨ ਦੁਆਰਾ (ਟੈਲੀਫੋਨ ਤੋਂ) ਸੰਪਰਕ ਕੀਤਾ। ਪ੍ਰਮੇਸ਼ਵਰ ਕਬੀਰ ਜੀ ਨੇ ਧਿਆਨ ਦੁਆਰਾ ਦੱਸਿਆ ਕਿ ਆਪ ਇਸਦੇ ਲਈ ਮਾਨਸਰੋਵਰ ਤੋਂ ਜਲ ਲੈ ਆਓ। ਉੱਥੇ ਇੱਕ ਸ਼੍ਰਵਣ ਨਾਮ ਦਾ ਭਗਤ ਮਿਲੇਗਾ। ਉਸਨੂੰ ਮੈਂ ਸਭ ਸਮਝਾ ਦਿੱਤਾ ਹੈ, ਆਪ ਅੰਮ੍ਰਿਤ ਲੈ ਆਓ।

ਗਰੁੜ ਜੀ ਨੇ ਜੈਸੀ ਆਗਿਆ ਹੋਈ, ਵੈਸਾ ਹੀ ਕੀਤਾ। ਅੰਮ੍ਰਿਤ ਲਿਆਕੇ ਉਸ ਬੱਚੇ ਨੂੰ ਪਿਲਾ ਦਿੱਤਾ। ਉਸ ਬਾਲਕ ਦੇ ਕੋਲ ਮੈਂ ਗਿਆ। ਗਰੁੜ ਨੇ ਉਸਨੂੰ ਸਭ ਸਮਝਾ ਦਿੱਤਾ ਸੀ ਕਿ ਅੰਮ੍ਰਿਤ ਤਾਂ ਬਹਾਨਾ ਹੈ। ਇਹ ਖੁਦ ਪ੍ਰਮੇਸ਼ਵਰ ਹਨ। ਇਨ੍ਹਾਂ ਨੇ ਜਲ ਮੰਤ੍ਰਿਤ ਕਰ ਦਿੱਤਾ ਸੀ। ਬਾਲਕ ਤੂੰ ਦੀਖਿਆ ਲੈ ਲਵੋ। ਇਸ ਅੰਮ੍ਰਿਤ ਨਾਲ ਤਾਂ ਦਸ ਦਿਨ ਜੀਵਤ ਰਹੋਗੇ। ਬਾਲਕ ਨੇ ਮੇਰੇ ਤੋਂ ਦੀਖਿਆ ਲਈ। ਜਦ ਬਾਲਕ 15 ਦਿਨ ਤਕ ਨਹੀਂ ਮਰਿਆ ਤਾ ਗਰੁੜ ਨੇ ਤਿੰਨੋਂ

ਬ੍ਰਹਮਾ, ਵਿਸ਼ਨੂ ਤੇ ਸ਼ਿਵ ਜੀ ਨੂੰ ਦੱਸਿਆ ਕਿ ਉਹ ਬਾਲਕ ਜੀਵਤ ਹੈ। ਮੇਰੇ ਗੁਰੂ ਜੀ ਤੋਂ ਦੀਖਿਆ ਲੈ ਲਈ ਹੈ। ਉਨ੍ਹਾਂ ਨੇ ਉਸ ਬੱਚੇ ਨੂੰ ਪੂਰਣ ਉਮਰ ਜੀਉਣ ਦਾ ਆਸ਼ੀਰਵਾਦ ਦੇ ਦਿੱਤਾ ਹੈ। ਬ੍ਰਹਮਾ-ਵਿਸ਼ਨੂ-ਮਹੇਸ਼ ਤਿੰਨੋਂ ਫਿਰ ਧਰਮਰਾਜ ਦੇ ਕੋਲ ਗਏ, ਨਾਲ ਗਰੁੜ ਵੀ ਗਿਆ। ਤਿੰਨੋਂ ਦੇਵਤਾਂਵਾਂ ਨੇ ਧਰਮਰਾਜ ਤੋਂ ਪੁੱਛਿਆ ਕਿ ਉਹ ਬਾਲਕ ਕਿਵੇਂ ਜੀਵਤ ਹਨ, ਉਸਨੂੰ ਮਰ ਜਾਣਾ ਚਾਹੀਦਾ ਸੀ। ਧਰਮਰਾਜ ਨੇ ਉਸਦਾ ਖਾਤਾ ਦੇਖਿਆ ਤਾਂ ਉਸਦੀ ਉਮਰ ਲੰਬੀ ਲਿਖੀ ਸੀ। ਧਰਮਰਾਜ ਨੇ ਕਿਹਾ ਕਿ ਇਹ ਉੱਪਰ ਤੋਂ ਹੀ ਹੁੰਦਾ ਹੈ। ਉਸ ਪ੍ਰਮੇਸ਼ਵਰ ਦੀ ਲੀਲ੍ਹਾ ਨੂੰ ਕੌਣ ਜਾਣ ਸਕਦਾ ਹੈ? ਤਿੰਨੋਂ ਦੇਵਤਾਂਵਾਂ ਨੂੰ ਹੈਰਾਨੀ ਹੋਈ, ਪ੍ਰੰਤੂ ਮਾਣ-ਵਡਿਆਈ ਦੇ ਕਾਰਨ ਪ੍ਰਤੱਖ ਦੇਖਕੇ ਵੀ ਸਤਿ ਨੂੰ ਮੰਨਿਆ ਨਹੀਂ। ਆਪਣਾ ਅਹਿਮ ਭਾਵ ਨਹੀਂ ਤਿਆਗਿਆ। ਗਰੁੜ ਨੂੰ ਵਿਸ਼ਵਾਸ਼ ਅਟਲ ਹੋ ਗਿਆ।

ਕਬੀਰ, ਰਾਜ ਤਜਨਾ ਸਹਜ ਹੈ, ਸਹਜ ਤ੍ਰਿਯਾ ਕਾ ਨੇਹ।
ਮਾਨ ਵਿੜਾਈ ਈਰਸ਼ਾ, ਦੁਰਲੱਭ ਤਜਨਾ ਯੇਹ॥

**ਸ਼ਬਦਅਰਥ:-**ਅਧਿਆਤਮ ਗਿਆਨ ਦੇ ਅਭਾਵ ਦੇ ਕਾਰਣ ਮਾਨਵ ਨੂੰ ਕੁਝ ਅਸਾਧ ਬੁਰਾਈਆਂ ਘੇਰ ਲੈਂਦੀਆਂ ਹੈ ਜਿਵੇ ਮਾਨ-ਵਡਿਆਈ, ਈਰਖਾ। ਮਾਨ-ਵਡਿਆਈ ਦਾ ਅਰਥ ਹੈ ਪਦ ਜਾ ਧੰਨ ਦੇ ਹੰਕਾਰ ਦੇ ਕਾਰਨ ਸੰਮਾਨਿਤ ਵਿਅਕਤੀ। ਇਹ ਦੋਵੇਂ (ਸਮਾਨ ਦੇ ਕਾਰਨ ਵਡੱਪਨ ਯਾਨਿ ਮਾਨ-ਵਡਿਆਈ ਅਤੇ ਈਰਖਾ) ਅਜਿਹੀ ਬੁਰਾਈ ਹੈ, ਇਨ੍ਹਾਂ ਦੇ ਹੰਕਾਰ ਵਿੱਚ ਅੰਨ੍ਹਾਂ ਹੋ ਕੇ ਇਨ੍ਹਾਂ ਨੂੰ ਨਹੀਂ ਛੱਡਦਾ। ਰਾਜ ਤਿਆਗ ਸਕਦਾ ਹੈ, ਇਸਤਰੀ ਨੂੰ ਤਿਆਗ ਸਕਦਾ ਹੈ, ਪਰੰਤੂ ਇਨ੍ਹਾਂ ਦੋਵਾਂ ਨੂੰ ਤਿਆਗਣਾ ਮੁਸ਼ਕਿਲ ਹੈ।

ਇਸ ਗਰੁੜ ਬੋਧ ਦੇ ਅੰਤ ਵਿੱਚ ਵਾਸੂ ਦੀ ਨਾਗ ਕੰਨਿਆ ਵਾਲਾ ਪ੍ਰਕਰਨ ਗਲਤ ਤਰੀਕੇ ਨਾਲ ਲਿੱਖਿਆ ਹੈ। ਇਸ ਵਿੱਚ ਗਰੁੜ ਨੂੰ ਗੁਰੂ ਪਦ ਉੱਤੇ ਚਿਰੱਤਰ-ਆਰਥ ਕਰ ਰੱਖਿਆ ਹੈ। ਉਹ ਅਜਿਹਾ ਨਹੀਂ ਹੈ। ਜੋ ਵੀ ਕੀਤਾ, ਪ੍ਰਮੇਸ਼ਵਰ ਕਬੀਰ ਜੀ ਨੇ ਕੀਤਾ ਹੈ।

## "ਹੁਣ ਪੜ੍ਹੋ ਕੁਝ ਅੰਮ੍ਰਿਤਬਾਣੀ ਗਰੁੜ ਬੋਧ ਤੋਂ"

### ਧਰਮਦਾਸ ਵਚਨ

ਧਰਮਦਾਸ ਬੀਨਤੀ ਕਰੈ, ਸੁਨਹੂ ਜਗਤ ਅਧਾਰ।
ਗਰੂੜ ਬੋਧ ਭੇਧ ਸਭ, ਅਬ ਕਹੋ ਤੱਤਵ ਵਿਚਾਰ॥

**ਸ਼ਬਦਅਰਥ:-**ਧਰਮਦਾਸ ਜੀ ਨੇ ਪ੍ਰਮੇਸਵਰ ਕਬੀਰ ਜੀ ਤੋਂ ਗਰੁੜਦੇਵ ਜੀ ਦੇ ਬਾਰੇ ਵਿੱਚ ਗਿਆਨ ਜਾਣਨ ਦੀ ਇੱਛਾ ਨਾਲ ਨਿਵੇਦਨ ਕੀਤਾ ਕਿ ਹੇ ਸੰਸਾਰ ਦੇ ਧਾਰਨ ਕਰਨ ਵਾਲੇ ਪ੍ਰਮਾਤਮਾ ਮੈਨੂੰ ਗਰੁੜ ਦੇਵ ਪੰਛੀ ਦੇ ਵਿਸ਼ੈ ਵਿੱਚ ਯਥਾਰਥ ਗਿਆਨ ਦੱਸਣ ਦੀ ਕ੍ਰਿਪਾ ਕਰੋ।

### ਸਤਿਗੁਰੂ ਵਚਨ (ਕਬੀਰ ਵਚਨ)

ਪ੍ਰਥਮ ਗਰੁੜ ਸੋਂ ਭੇਂਟ ਜਬ ਭਯਊ। ਸਤਿ ਸਾਹਿਬ ਮੈਂ ਬੋਲ ਸੁਨਾਊ॥
ਧਰਮਦਾਸ ਸੁਨੋ ਕਹੂ ਬੁਝਾਈ। ਜੇਹੀ ਵਿਧੀ ਗਰੁੜ ਕੋ ਸਮਝਾਈ॥

**ਸ਼ਬਦਅਰਥ:-** ਕਬੀਰ ਪ੍ਰਮੇਸਵਰ ਜੀ ਨੇ ਧਰਮਦਾਸ ਜੀ ਨੂੰ ਦੱਸਿਆ ਕਿ ਜਦੋਂ ਮੈਂ ਪਹਿਲੀ ਵਾਰ ਗਰੁੜ ਨੂੰ ਮਿਲਿਆ ਤਾਂ ਮੈਂ ਸਤਿ ਸਾਹਿਬ ਬੋਲਿਆ। ਹੇ ਧਰਮਦਾਸ! ਸੁਣੋ ਜਿਸ ਤਰਾਂ ਗਰੁੜ ਨੂੰ ਸਮਝਾਇਆ, ਉਹੀ ਵਿਧੀ ਦੱਸਦਾ ਹਾਂ।

### ਗਰੁੜ ਵਚਨ

ਸੁਨਾ ਵਚਨ ਸਤਿ ਸਾਹਿਬ ਜਬਹੀਂ। ਗਰੁੜ ਪ੍ਰਨਾਮ ਕੀਆ ਤਬਹੀਂ॥

ਸ਼ੀਸ਼ ਨਿਵਾਏ ਤਿਨ ਪੂਛਾ ਚਾਹੀਏ। ਹੋ ਤੁਮ ਕੌਨ ਕਹਾਂ ਸੇ ਆਏ॥

**ਸ਼ਬਦਅਰਥ:-ਜਦੋਂ ਗਰੁੜ ਪੰਛੀ ਨੇ ਸਤਿ ਸਾਹਿਬ ਵਚਨ ਸੁਣਿਆਂ, ਉਸੇ ਸਮੇਂ ਪ੍ਰਣਾਮ ਕੀਤਾ। ਸਿਰ ਝੁਕਾ ਕੇ ਮੈਰੇ ਤੋਂ ਪੁੱਛਿਆ ਕਿ ਆਪ ਕੌਣ ਹੋ? ਕਿੱਥੋਂ ਆਏ ਹੋ?**

**ਗਿਅਨੀ (ਕਬੀਰ) ਵਚਨ**

ਕਹਾ ਕਬੀਰ ਹੈ ਨਾਮ ਹਮਾਰਾ। ਤੱਤਵਗਿਆਨ ਦੇਨੇ ਆਏ ਸੰਸਾਰਾ॥
ਸਤਿਲੋਕ ਸੇ ਹਮ ਚਲੀ ਆਏ। ਜੀਵ ਛੁੜਾਵਨ ਜਗ ਮੇਂ ਪ੍ਰਗਟਾਏ॥

**ਸ਼ਬਦਅਰਥ:-ਕਬੀਰ ਜੀ ਨੇ ਕਿਹਾ ਕਿ ਗਰੁੜ ਨੂੰ ਦਸਿਆ ਕਿ ਮੇਰਾ ਨਾਮ ਕਬੀਰ ਹੈ। ਸੰਪੂਰਣ ਵਿਸ਼ਵ ਨੂੰ ਤੱਤਵਗਿਆਨ ਯਾਨਿ ਯਥਾਰਥ ਅਧਿਆਤਮ ਗਿਆਨ ਪ੍ਰਦਾਨ ਕਰਨ ਆਇਆ ਹਾਂ। ਮੈਨ ਸਤਲੋਕ ਯਾਨਿ ਸਨਾਤਨ ਪਰਮਧਾਮ ਤੋਨ ਚੱਲਕੇ ਆਇਆ ਹਾਂ ਕਾਲ-ਜਾਲ ਤੋਂ ਜੀਵਾਂ ਨੂੰ ਛੁਡਵਾਉਣ ਦੇ ਲਈ ਯੱਗ ਵਿੱਚ ਪ੍ਰਗਟ ਹੋਇਆ ਹਾਂ। ਸਤਿ ਪੁਰਸ਼ ਕੁੱਲ ਦਾ ਮਾਲਿਕ ਹੈ। ਸਭ ਦਾ ਪੋਸ਼ਣ ਕਰਨ ਵਾਲਾ ਹੈ। ਸਭ ਦਾ ਦਾਤਾ ਹੈ। ਮੈਂ ਉਸਦਾ ਸੰਪੂਰਨ ਭੇਦ ਦੱਸਦਾ ਹਾਂ।**

**ਗਰੁੜ ਵਚਨ**

ਸੁਨਤ ਵਚਨ ਅਚੰਭੌਂ ਮਾਨਾ। ਸਤਿ ਪੁਰਸ਼ ਹੈ ਕੌਨ ਭਗਵਾਨਾ॥
ਪ੍ਰਤੱਖਦੇਵ ਸ੍ਰੀ ਵਿਸ਼ਣੂ ਕਹਾਵੈ। ਦਸ਼ ਔਵਤਾਰ ਧਰੀ ਧਰੀ ਜਾਵੈ॥

**ਸ਼ਬਦਅਰਥ:-ਕਬੀਰ ਜੀ ਨੇ ਦੱਸਿਆ ਕਿ ਗਰੁੜ ਨੇ ਸਤਿ ਸਾਹਿਬ ਸੁਣਿਆਂ ਤਾਂ ਹੈਰਾਨੀ ਹੋਈ ਅਤੇ ਪੁੱਛਿਆ ਕਿ ਇਹ ਕੌਣ ਪ੍ਰਮਾਤਮਾ ਹੈ? ਆਧਿਆਤਮ ਗਿਆਨ ਤੋਂ ਸਪੱਸ਼ਟ ਹੈ ਕਿ ਵਿਸ਼ਨੂੰ ਪ੍ਰਮਾਤਮਾ ਹੈ। ਉਹੀ ਦਸ ਅਵਤਾਰ ਧਾਰ ਕੇ ਪ੍ਰਥਵੀ ਤੇ ਆਉਂਦਾ ਹੈ।**

**ਗਿਆਨੀ (ਕਬੀਰ) ਵਚਨ**

ਤਬ ਹਮ ਕਹਯਾ ਸੁਣੋ ਸੁਜਾਨਾ। ਪਰਮ ਪੁਰਸ਼ ਹੈ ਪੁਰਿਸ਼ ਪੁਰਾਨਾ॥(ਆਦਿ ਕਾ)
ਵਹ ਕਬਹੂੰ ਨਾ ਮਰਤਾ ਭਾਈ। ਬਹ ਗਰਭ ਸੇ ਦੇਹ ਧਰਤਾ ਨਾਹੀਂ॥
ਕੋਟਿ ਮਰੇ ਵਿਸ਼ਣੂ ਭਗਵਾਨਾ। ਕਯਾ ਗਰੁੜ ਤੁਮ ਨਹੀਂ ਜਾਨਾ॥
ਜਾਕਾ ਗਿਆਨ ਬੇਦ ਬਤਲਾਵੈਂ। ਵੇਦ ਗਿਆਨ ਕੋਈ ਸਮਝ ਨਾ ਪਾਵੈਂ॥
ਜਿਸਨੇ ਕੀਨ੍ਹਾਂ ਸਕਲ ਬਿਸਤਾਰਾ। ਬ੍ਰਹਮਾ, ਵਿਸ਼ਣੂ, ਮਹਾਂਦੇਵ ਕਾ ਸਿਰਜਨਹਾਰਾ॥
ਜ਼ੂਨੀ ਸੰਕਟ ਵਹ ਨਹੀਂ ਆਏ। ਵਹ ਤੋ ਸਾਹੇਬ ਅਖਸਯ ਕਹਾਵੈ॥

**ਸ਼ਬਦਅਰਥ:-ਕਬੀਰ ਜੀ ਨੇ ਕਿਹਾ ਕਿ ਹੇ ਸੱਜਣ ਗਰੁੜ! ਸੁਣੋਂ ਇਹ ਸਤਿ ਪੁਰਸ਼ ਯਾਨਿ ਪਰਮ ਪੁਰਸ਼ ਆਦਿ ਪ੍ਰਮਾਤਮਾ ਹੈ ਯਾਨਿ ਸਦਾ ਦਾ ਭਗਵਾਨ ਹੈ। ਉਹ ਕਦੇ ਨਹੀਂ ਮਰਦਾ ਅਤੇ ਨਾ ਗਰਭ ਤੋਂ ਜੰਨਮ ਲੈਂਦਾ ਹੈ। ਹੇ ਗਰੁੜ! ਕਿ ਆਪਨੂੰ ਪਤਾ ਨਹੀਂ ਕਿ ਕਰੋੜਾਂ ਵਿਸ਼ਣੂ ਮਰ ਚੁੱਕੇ ਹਨ। ਜਿਸ ਪਰਮ ਅਕਸ਼ਰ ਪੁਰਸ਼ ਦਾ ਗਿਆਨ ਵੇਦਾਂ ਵਿੱਚ ਦੱਸਿਆ ਹੈ। ਉਸ ਵੇਦ ਦੇ ਗਿਆਨ ਨੂੰ ਠੀਕ ਨਾਲ ਕੋਈ ਸਮਝ ਨਹੀਂ ਸਕਿਆ। ਜਿਸ ਨੇ ਸਾਰੇ ਬ੍ਰਹਿਮੰਡਾਂ ਦਾ ਵਿਸਥਾਰ ਕੀਤਾ ਹੈ, ਜਿਸਨੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੀ ਉਤਪੱਤੀ ਕੀਤੀ ਹੈ, ਉਹ ਪ੍ਰਮਾਤਮਾ ਚੌਰਾਸੀ ਲੱਖ ਜ਼ੂਨੀਆਂ ਦੇ ਸੰਕਟ ਵਿੱਚ ਨਹੀਂ ਆਉਂਦਾ। ਉਹ ਤਾਂ ਅਵਿਨਾਸ਼ੀ ਕਿਹਾ ਜਾਂਦਾ ਹੈ।**

**ਗਰੁੜ ਵਚਨ**

ਰਾਮ ਰੂਪ ਧਰੀ ਵਿਸ਼ਣੂ ਆਯਾ। ਜਿਨ ਲੰਕਾ ਕਾ ਮਾਰਾ ਰਾਯਾ॥
ਪੂਰਣ ਬ੍ਰਹਮ ਹੈ ਵਿਸ਼ਣੂ ਅਵਿਨਾਸ਼ੀ। ਹੈ ਬੰਦੀ ਛੋੜ ਸਭ ਸੁੱਖ ਰਾਸ਼ੀ॥
ਤੇਤੀਸ ਕੋਟਿ ਦੇਵਤਨ ਕੀ ਬੰਦ ਛੁੜਾਈ। ਪੂਰਣ ਪ੍ਰਭੂ ਹੈ ਰਾਮ ਰਾਈ॥

ਸ਼ਬਦਅਰਥ:-ਗਰੁੜ ਨੇ ਕਿਹਾ ਕਿ ਵਿਸ਼ਨੂ ਜੀ ਨੇ ਰਾਮ ਦਾ ਅਵਤਾਰ ਧਾਰਨ ਕਰਕੇ ਸ਼੍ਰੀ ਲੰਕਾ ਦੇ ਰਾਜਾ ਰਾਵਣ ਨੂੰ ਮਾਰਿਆ ਸੀ। ਸ਼੍ਰੀ ਵਿਸ਼ਨੂ ਜੀ ਅਵਿਨਾਸੀ ਪੂਰਣ ਬ੍ਰਹਮ ਹੈ। ਤੇਤੀਸ ਕਰੋੜ ਦੇਵਤਿਆਂ ਨੂੰ ਰਾਜਾ ਰਾਵਣ ਦੀ ਕੈਦ ਤੋਂ ਛੁਡਵਾਇਆ। ਉਹ ਸਭ ਸੁੱਖਾ ਦੀ ਖਾਨ ਬੰਦੀਛੋੜ ਹਨ। ਸ਼੍ਰੀ ਰਾਮ ਰਾਜਾ ਪੂਰਣ ਪ੍ਰਮਾਤਮਾ ਹਨ।

### ਗਿਆਨੀ (ਕਬੀਰ) ਵਚਨ

ਤੁਮ ਗਰੁੜ ਕੈਸੇ ਕਹੋ ਅਵਿਨਾਸੀ। ਸਤਿ ਪੁਰਸ਼ ਬਿਨ ਕਟੈ ਨਾ ਕਾਲ ਕੀ ਫਾਂਸੀ॥
ਜਾ ਦਿਨ ਲੰਕ ਮੇਂ ਕਰੀ ਚੜ੍ਹਾਈ। ਨਾਗ ਫਾਂਸ ਮੇਂ ਬੰਧੇ ਰਘੁਰਾਈ॥
ਸੇਨਾ ਸਹਿਤ ਰਾਮ ਬੰਧਾਈ। ਤਬ ਤੁਮ ਨਾਗ ਜਾ ਮਾਰੇ ਭਾਈ॥
ਤਬ ਤੇਰੇ ਵਿਸਨੂ ਬੰਦਨ ਸੇ ਛੂਟੈ। ਯਾਕੂ ਪੂਜੈ ਭਾਗ ਜਾਕੇ ਫੂਟੈ॥
ਕਬੀਰ ਐਸੀ ਮਾਯਾ ਅਟਪਟੀ, ਸਭ ਘਟ ਆਣ ਅੜੀ॥
ਕਿਸ-ਕਿਸ ਕੂੰ ਸਮਝਾਂਉਂ, ਕੂਏਂ ਭਾਂਗ ਪੜੀ॥

ਸ਼ਬਦਅਰਥ:-ਕਬੀਰ ਜੀ ਨੇ ਕਿਹਾ ਕਿ ਹੇ ਗਰੁੜਦੇਵ! ਆਪ ਵਿਸ਼ਨੂ ਜੀ ਨੂੰ ਕਿਵੇਂ ਅਵਿਨਾਸ਼ੀ ਕਹਿੰਦੇ ਹੋ? ਸਤਿਪੁਰਸ਼ ਦੇ ਬਿਨਾਂ ਕਾਲ ਦੀ ਫਾਂਸੀ ਯਾਨਿ ਕਰਮ ਬੰਧਨ ਸਮਾਪਤ ਨਹੀਂ ਹੋ ਸਕਦਾ। ਹੇ ਗਰੁੜ! ਯਾਦ ਕਰ, ਜਿਸ ਵੇਲੇ ਸ਼੍ਰੀ ਰਾਮਚੰਦਰ ਜੀ ਨੇ ਸ਼੍ਰੀ ਲੰਕਾ ਤੇ ਹਮਲਾ ਕੀਤਾ ਸੀ। ਯੁੱਧ ਦੇ ਦੌਰਾਨ ਸ਼੍ਰੀ ਰਾਮ ਅਤੇ ਉਸਦੀ ਸਭ ਸੈਨਾ ਨਾਗਫਾਂਸ ਵਿੱਚ ਬੰਨ੍ਹੀ ਸੀ। ਤੂੰ ਸ਼੍ਰੀ ਰਾਮ ਅਤੇ ਸਾਰੀ ਸੈਨਾ ਨੂੰ ਨਾਗਫਾਂਸ ਕੱਟ ਕੇ ਮੁਕਤ ਕਰਵਾਇਆ ਸੀ ਤਦ ਤੇਰੇ ਵਿਸ਼ਨੂ ਬੰਧਨ ਤੋਂ ਛੁੱਟੇ ਸਨ। ਸ਼੍ਰੀ ਰਾਮ ਅਤੇ ਸੈਨਾ ਦੇ ਲਈ ਤਾਂ ਆਪ ਬੰਦੀਛੋੜ ਹੋਏ। ਜੋ ਸ਼੍ਰੀ ਵਿਸ਼ਨੂ ਨੂੰ ਇਸ਼ਟ ਰੂਪ ਵਿੱਚ ਪੂਜਦਾ ਹੋ, ਉਸਦਾ ਭਾਗ ਫੁੱਟਿਆ ਹੈ ਯਾਨਿ ਖਰਾਬ ਕਿਸਮਤ ਵਾਲਾ ਹੈ। ਕਬੀਰ ਜੀ ਨੇ ਦੁੱਖੀ ਮਨ ਨਾਲ ਕਿਹਾ ਕਿ ਕਾਲ ਬ੍ਰਹਮ ਨੇ ਆਪਣੇ ਮਾਇਆ ਜਾਲ ਨਾਲ ਸਾਰੇ ਪ੍ਰਾਣੀਆਂ ਦਾ ਘਟ ਯਾਨਿ ਹਿਰਦੈ ਆਗਿਆਨ ਨਾਲ ਭਰਿਆ ਹੈ। ਕਿਸ-ਕਿਸ ਨੂੰ ਸਮਝਾਂਵਾ, ਇਹ ਤਾਂ ਅਜਿਹੀ ਸਮੱਸਿਆ ਹੈ, ਜਿਵੇਂ ਕਿਸੇ ਨੇ ਕੂਏ ਦੇ ਜਲ ਵਿੱਚ ਇੱਕ ਕੁਇੰਟਲ ਭੰਗ ਮਿਲਾਈ ਹੋਵੇ। ਜਿਹੜਾ ਵੀ ਵਿਅਕਤੀ ਉਸ ਕੂਏ ਦੇ ਜਲ ਨੂੰ ਪੀਏਗਾ, ਉਸਨੂੰ ਵੀ ਨਸ਼ਾ ਹੋ ਜਾਵੇਗਾ। ਜਿੰਨੇ ਵੀ ਵਿਅਕਤੀ ਉਸ ਭੰਗ ਨੂੰ ਪੀ ਕੇ ਨਸ਼ੇ ਵਿੱਚ ਹੁੰਦੇ ਹਨ, ਉਨ੍ਹਾਂ ਸਭ ਦੀ ਇਕੋ ਜਿਹੀ ਲੜਖੜਾਉਂਦੀ ਚਾਲ, ਤੋਤਲਾਈ ਬੋਲੀ ਹੁੰਦੀ ਹੈ। ਇਹੀ ਦਸ਼ਾ ਕਾਲ ਬ੍ਰਹਮ ਦੇ ਦੁਆਰਾ ਭ੍ਰਮਿਤ ਪ੍ਰਾਂਣੀਆਂ ਦੀ ਹੈ। ਉਹ ਸਭ ਇਹੀ ਕਹਿੰਦੇ ਹਨ ਕਿ ਸ਼੍ਰੀ ਵਿਸ਼ਨੂ ਅਤੇ ਸ਼ਿਵ ਜੀ, ਸ਼੍ਰੀ ਬ੍ਰਹਮਾ ਅਵਿਨਾਸ਼ੀ ਪ੍ਰਭੂ ਹੈ। ਸਭ ਦੇ ਉਤਪਤੀ, ਸਥਿਤੀ ਅਤੇ ਸੰਹਾਰ ਕਰਤਾ ਹੈ। ਇਨ੍ਹਾਂ ਤਿੰਨਾਂ ਤੋਂ ਹੋਰ ਕੋਈ ਪ੍ਰਮਾਤਮਾ ਹੀ ਨਹੀਂ ਹੈ।

### ਗਰੁੜ ਵਚਨ

ਗਿਆਨੀ ਗਰੁੜ ਹੈ ਦਾਸ ਤੁੰਮਾਰਾ। ਤੁਮ ਬਿਨ ਨਹੀਂ ਜੀਵ ਨਿਸਤਾਰਾ॥
ਇਤਨਾ ਕਿਹ ਗਰੁੜ ਚਰਣ ਲਿਪਟਾਯਾ। ਸ਼ਰਣ ਲੇਵੋਂ ਅਵਿਗਤ ਰਾਆ॥
ਕਬਹੂੰ ਨਾ ਛੋਡੂੰ ਤੁਮਹਾਰਾ ਸ਼ਰਣਾ। ਤੁਮ ਸਾਹੇਬ ਹੋ ਤਾਰਣ ਤਰਣਾ॥
ਪੱਥਰ ਬੁੱਧੀ ਰ ਪੜੇ ਹੈ ਗਿਆਨੀ। ਹੋ ਤੁਮ ਪੂਰਣ ਬ੍ਰਹਮ ਲਿਆ ਹਮ ਜਾਨੀ॥

ਸ਼ਬਦਅਰਥ:-ਗਰੁੜ ਨੇ ਕਬੀਰ ਜੀ ਨੂੰ ਕਿਹਾ ਹੈ ਕਿ ਹੇ ਵਿਦਵਾਨ ਕਬੀਰ ਜੀ! ਮੈਂ ਗਰੁੜ ਆਪ ਦਾ ਗੁਲਾਮ ਹਾਂ। ਆਪਦੇ ਬਿਨਾਂ ਜੀਵ ਦਾ ਕਲਿਆਣ ਸੰਭਵ ਨਹੀਂ ਹੈ। ਕਬੀਰ ਜੀ ਨੇ ਧਰਮਦਾਸ ਜੀ ਨੂੰ ਦੱਸਿਆ ਕਿ ਇੰਨੀ ਗੱਲ ਕਹਿ ਕੇ ਗਰੁੜ ਮੇਰੇ ਚਰਨਾਂ ਨਾਲ ਲਿਪਟ ਗਿਆ ਅਤੇ ਬੋਲਿਆ, ਹੇ ਪ੍ਰਮੇਸ਼ਵਰ! ਮੈਨੂੰ ਸ਼ਰਨ ਵਿੱਚ ਲੈ ਲਵੋ। ਮੈਂ ਕਦੇ ਆਪ ਜੀ ਦੀ ਸ਼ਰਨ ਨਹੀਂ ਛਡਾਗਾਂ। ਆਪ ਵਾਸਤਵ ਵਿੱਚ ਤਰਨਤਾਰਣ ਯਾਨਿ ਪੂਰਣ ਮੋਕਸ਼ ਕਰਨ ਵਾਲੇ ਹੋ। ਹੇ ਗਿਆਨੀ ਕਬੀਰ ਜੀ! ਸਾਡੀ ਜੀਵਾ ਦੀ ਬੁੱਧੀ ਤੇ ਅਗਿਆਨ ਦੇ ਪੱਥਰ ਪਏ ਹਨ। ਹੁਣ ਮੈਨੂੰ ਗਿਆਨ ਹੋ ਗਿਆ ਕਿ ਆਪ ਹੀ ਪੂਰਣ ਬ੍ਰਹਮ ਹੋ।

### ਗਿਆਨੀ (ਕਬੀਰ) ਵਚਨ

ਤਬ ਹਮ ਗਰੁੜ ਕੂੰ ਪਾਂਚ ਨਾਮ ਸੁਨਾਯਾ। ਤਬ ਵਾਕੂੰ ਸੰਸ਼ਯ ਆਯਾ॥
ਯਹ ਤੋ ਪੂਜਾ ਦੇਵਤਨ ਕੀ ਦਾਤਾ। ਯਾ ਸੇ ਕੈਸੇ ਮੋਖਸ਼ ਵਿਧਾਤਾ॥
ਤੁਮਤੋ ਕਹੋ ਦੂਸਰਾ ਅਵਿਨਾਸੀ। ਵਾ ਸੇ ਕਟੈ ਕਾਲ ਕੀ ਫਾਂਸੀ॥
ਨਾਇਬ ਸੇ ਕੈਸੇ ਸਾਹੇਬ ਡਰਹੀ। ਕੈਸੇ ਮੈਂ ਭਵਸਾਗਰ ਤਿਰਹੀਂ॥

**ਸ਼ਬਦਅਰਥ:-**ਕਬੀਰ ਪ੍ਰਮੇਸ਼ਵਰ ਜੀ ਨੇ ਧਰਮਦਾਸ ਜੀ ਨੂੰ ਦੱਸਿਆ ਕਿ ਗਰੁੜ ਦੀ ਪ੍ਰਾਥਨਾ ਤੇ ਮੈਨੂੰ ਉਸਨੂੰ ਪੰਜ ਨਾਮ ਦਾ ਦਿੱਖਿਆ ਮੰਤਰ ਦਿੱਤਾ ਜੋ ਸਰੀਰ ਵਿੱਚ ਬਣੇ ਕਮਲਾਂ ਵਿੱਚ ਪ੍ਰਗਟ ਦੇਵਤਾ ਅਤੇ ਦੇਵੀ ਦੁਰਗਾ ਦੀ ਸਾਧਨਾ ਦੇ ਹਨ। ਤਦ ਗਰੁੜ ਨੂੰ ਸ਼ੰਕਾ ਹੋਈ ਕਿ ਹੇ ਪ੍ਰਭੂ! ਆਪ ਤਾਂ ਇਹ ਮੰਤਰ ਦੇਵਤਿਆਂ ਦੀ ਪੂਜਾ ਦੇ ਦਿੰਦੇ ਹੋ। ਆਪ ਜੀ ਨੇ ਤਾਂ ਦੱਸਿਆ ਸੀ ਕਿ ਇਨ੍ਹਾਂ ਤੋਂ ਦੂਜਾ ਵਾਸਤਵ ਅਵਿਨਾਸ਼ੀ ਸਤਿਪੁਰਸ਼ ਹੈ। ਉਹ ਕਾਲ ਦੇ ਬੰਧਨ ਨੂੰ ਕੱਟਦਾ ਹੈ। ਇਨ੍ਹਾਂ ਦੇਵਤਿਆਂ ਦੀ ਪੂਜਾ ਨਾਲ ਕਿਵੇਂ ਮੋਕਸ਼ ਹੋ ਸਕੇਗਾ? ਇਹ ਤਾ ਨਾਇਬ ਯਾਨਿ ਛੋਟੇ ਦੇਵਤਾ ਹਨ। ਇਨ੍ਹਾਂ ਦਾ ਸਾਹਿਬ ਯਾਨਿ ਕਾਲ ਪ੍ਰਭੂ ਹੈ। ਨਾਇਬ ਯਾਨਿ ਛੋਟੇ ਦੇਵਤਾ ਤੋਂ ਸਾਹਿਬ ਯਾਨਿ ਮਾਲਕ ਕਿਵੇਂ ਡਰ ਮੰਨੇਗਾ ਯਾਨਿ ਇਨਾਂ ਦੇਵਤਾਂਵਾਂ ਦੀ ਭਗਤੀ ਨਾਲ ਕਾਲ ਦੇ ਜਾਲ ਤੋਂ ਕਿਵੇਂ ਛੁੱਟ ਪਾਵਾਂਗੇ?

### ਗਿਆਨੀ (ਕਬੀਰ) ਵਚਨ

ਸਾਧਨਾ ਕੋ ਪੂਜਾ ਮਤ ਜਾਨੋ। ਸਾਧਨਾ ਕੂੰ ਮਜਦੂਰੀ ਮਾਨੋਂ॥
ਜੋ ਕੋਊ ਆਮਰ ਫਲ ਖਾਨੋ ਚਾਹੈ। ਪਹਿਲੇ ਬਹੁਤੇ ਮੇਹਨਤ ਕਰਾਵੈ॥
ਧੰਨ ਹੋਵੈ ਫਲ ਆਮਰ ਖਾਵੈ। ਆਮ੍ਰ ਫਲ ਇਸ਼ਟ ਕਹਾਵੈ॥
ਪੂਜਾ ਇਸ਼ਟ ਕੀ ਕਹੀਏ। ਏਸੇ ਮੇਹਨਤ ਸਾਧਨਾ ਲਹੀਏ॥
ਯਹ ਸੁਨ ਗਰੁੜ ਭਯੋ ਆਨੰਦਾ। ਸ਼ੰਸਯ ਸੂਲ ਕਿਯੋ ਨਿਕੰਦਾ॥

**ਭਾਵ ਅਰਥ :-** ਪ੍ਰਮੇਸ਼ਵਰ ਕਬੀਰ ਜੀ ਨੂੰ ਗਰੁੜ ਦੇਵ ਨੇ ਕਿਹਾ ਕਿ ਹੇ ਪ੍ਰਮੇਸ਼ਵਰ! ਆਪਣੇ ਤਾਂ ਇਨ੍ਹਾਂ ਦੇਵਤਾਂਵਾਂ ਦੇ ਨਾਮ ਮੰਤਰ ਦੇ ਦਿੱਤੇ। ਇਹ ਇਨ੍ਹਾਂ ਦੀ ਪੂਜਾ ਹੈ। ਆਪਣੇ ਦੱਸਿਆ ਕਿ ਇਹ ਤਾਂ ਕੇਵਲ 16 ਕਲਾ ਯੁਕਤ ਪ੍ਰਭੂ ਹਨ। ਕਾਲ ਇੱਕ ਹਜ਼ਾਰ ਕਲਾ ਯੁਕਤ ਪ੍ਰਭੂ ਹੈ। ਪੂਰਣ ਬ੍ਰਹਮ ਅਸੰਖ ਕਲਾ ਦਾ ਪ੍ਰਮੇਸ਼ਵਰ ਹੈ। ਆਪਣੇ ਸ੍ਰਿਸ਼ਟੀ ਰਚਨਾ ਵਿੱਚ ਇਹ ਵੀ ਦੱਸਿਆ ਹੈ ਕਿ ਕਾਲ ਨੇ ਆਪਨੂੰ ਰੋਕ ਰੱਖਿਆਂ ਹੈ। ਕਾਲ ਬ੍ਰਹਮ ਦੇ ਅਧੀਨ ਤਿੰਨੋਂ ਦੇਵਤਾ ਬ੍ਰਹਮਾ, ਵਿਸ਼ਣੂ, ਸ਼ਿਵ ਜੀ ਹਨ। ਹੇ ਪ੍ਰਮੇਸ਼ਵਰ! ਨਾਇਬ (ਉਪ ਜਾਣੀ ਛੋਟਾ) ਤੋਂ ਸਾਹਿਬ (ਸਵਾਮੀਂ-ਮਾਲਕ) ਕਿਵੇਂ ਡਰੇਗਾ? ਜਾਣੀ ਬ੍ਰਹਮਾ, ਵਿਸ਼ਣੂ ਸ਼ਿਵ ਜੀ ਤਾਂ ਕੇਵਲ ਕਾਲ ਬ੍ਰਹਮ ਦੇ ਨਾਇਬ ਹਨ। ਜਿਵੇਂ ਨਾਇਬ ਤਹਿਸੀਲਦਾਰ ਜਾਣਿ ਛੋਟਾ ਤਹਿਸੀਲਦਾਰ ਹੁੰਦਾ ਹੈ। ਤਾਂ ਛੋਟੇ ਤੋਂ ਵੱਡਾ ਕਿਵੇਂ ਡਰ ਮੰਨੇਗਾ? ਭਾਵਅਰਥ ਹੈ ਕਿ ਇਹ ਕਾਲ ਬ੍ਰਹਮ ਦੇ ਨਾਇਬ ਹਨ। ਆਪਨੇ ਇਨ੍ਹਾਂ ਦੀ ਭਗਤੀ ਦੱਸੀ ਹੈ, ਇਨ੍ਹਾਂ ਦੇ ਮੰਤਰ ਜਾਪ ਦਿੱਤੇ ਹਨ। ਇਹ ਨਾਇਬ ਆਪਣੇ ਸਾਹਿਬ (ਕਾਲ ਬ੍ਰਹਮ) ਤੋਂ ਸਾਨੂੰ ਕਿਵੇਂ ਛਡਵਾ ਸਕਣਗੇ? ਤਦ ਪ੍ਰਮੇਸ਼ਵਰ ਕਬੀਰ ਜੀ ਨੇ ਪੂਜਾ ਤੇ ਸਾਧਨਾ ਵਿੱਚ ਭੇਦ ਦੱਸਿਆ ਕਿ ਜੇਕਰ ਕਿਸੇ ਨੂੰ ਅੰਬ ਫਲ ਜਾਣੀ ਅੰਬ ਦਾ ਫਲ ਖਾਣ ਦੀ ਇੱਛਾ ਹੋਈ ਹੈ ਤਾਂ ਅੰਬ ਫਲ ਉਸਦਾ ਪੂਜਨੀਏ ਹੈ। ਜਿਵੇਂ ਧੰਨ ਕਮਾਉਣ ਦੇ ਲਈ ਮਹਿਨਤ ਕਰਨੀ ਪੈਂਦੀ ਹੈ। ਉਸ ਧੰਨ ਨਾਲ ਅੰਬ ਮੁੱਲ ਲੈਕੇ ਖਾਧਾ ਜਾਂਦਾ ਹੈ। ਇਸੀ ਪ੍ਰਕਾਰ ਪੂਰਣ ਪ੍ਰਮਾਤਮਾ ਸਾਡਾ ਇਸ਼ਟ ਦੇਵ ਜਾਣੀ ਪੂਜਣੀਏ ਦੇਵ ਹੈ। ਜੋ ਦੇਵਤਾਂਵਾਂ ਦੇ ਮੰਤਰ ਦਾ ਜਾਪ ਮਿਹਨਤ (ਮਜ਼ਦੂਰੀ) ਹੈ।ਜੋ ਨਾਮ ਜਾਪ ਦੀ ਕਮਾਈ ਰੂਪੀ ਭਗਤੀ ਧੰਨ ਮਿਲੇਗਾ,

ਉਸਨੂੰ ਕਾਲ ਬ੍ਰਹਮ ਵਿੱਚ ਛੱਡਕੇ ਕਰਜਮੁਕਤ ਹੋਕੇ ਆਪਣੇ ਇਸ਼ਟ ਜਾਣੀ ਪੂਜੈ ਦੇਵ ਕਬੀਰ ਦੇਵ (ਕਵਿਰਦੇਵ) ਨੂੰ ਪ੍ਰਾਪਤ ਕਰਾਂਗੇ। ਇਹ ਗੱਲ ਸੁਣਕੇ ਗਰੁੜ ਜੀ ਅਤੀ ਪ੍ਰਸੰਨ ਹੋਏ ਤੇ ਦੀਖਿਆ ਪ੍ਰਾਪਤ ਕੀਤੀ। ਗਰੁੜ ਨੂੰ ਤ੍ਰੇਤਾ ਯੁੱਗ ਵਿੱਚ ਸ਼ਰਣ ਵਿੱਚ ਲਿਆ ਸੀ। ਸ੍ਰੀ ਵਿਸ਼ਣੂ ਜੀ ਦਾ ਵਾਹਣ ਹੋਣ ਕਾਰਕੇ ਤੇ ਵਾਰ-2 ਉਨ੍ਹਾਂ ਦੀ ਮਹਿਮਾ ਸੁਣਨ ਦੇ ਕਾਰਨ ਤੇ ਕੁਝ ਚਮਤਕਾਰ ਸ੍ਰੀ ਵਿਸ਼ਣੂ ਜੀ ਦੇ ਦੇਖਕੇ ਗਰੁੜ ਜੀ ਦੀ ਆਸਥਾ ਗੁਰੂ ਜੀ ਵਿੱਚ ਘੱਟ ਹੋ ਗਈ, ਪ੍ਰੰਤੂ ਗੁਰੂ ਧ੍ਰੋਹੀ ਨਹੀਂ ਹੋਇਆ। ਫਿਰ ਕਿਸੇ ਜੰਨਮ ਵਿੱਚ ਮਾਨਵ ਸਰੀਰ ਪ੍ਰਾਪਤ ਕਰੇਗਾ, ਤਦ ਪ੍ਰਮੇਸ਼ਵਰ ਕਬੀਰ ਜੀ ਗਰੁੜ ਜੀ ਦੀ ਆਤਮਾ ਨੂੰ ਸ਼ਰਣ ਵਿੱਚ ਲੈਕੇ ਮੁਕਤ ਕਰਨਗੇ। ਦੀਖਿਆ ਦੇ ਪਿੱਛੋਂ ਗਰੁੜ ਜੀ ਨੇ ਬ੍ਰਹਮਾ, ਵਿਸ਼ਣੂ ਤੇ ਸ਼ਿਵ ਜੀ ਨਾਲ ਗਿਆਨ ਚਰਚਾ ਕਰਨ ਦਾ ਵਿਚਾਰ ਕੀਤਾ। ਗਰੁੜ ਜੀ ਚੱਲਕੇ ਬ੍ਰਹਮਾ ਜੀ ਦੇ ਕੋਲ ਗਏ। ਉਨ੍ਹਾਂ ਨਾਲ ਗਿਆਨ ਚਰਚਾ ਕੀਤੀ।

### "ਗਰੁੜ ਵਚਨ ਬ੍ਰਹਮਾ ਦੇ ਪ੍ਰਤੀ"

ਬ੍ਰਹਮਾ ਕਹਾ ਤੁਮ ਕੈਸੇ ਆਯੇ। ਕਹੋ ਗਰੁੜ ਮੋਹੇ ਅਰਥਾਯ॥
ਤਬ ਹਮ ਕਹਾ ਸੁਣੋ ਨਿਰੰਜਨ ਪੂਤਾ। ਆਇਆ ਤੁੰਮ੍ਹੇਂ ਜਗਾਵਨ ਸੂਤਾ॥
ਜੰਨਮ-ਮਰਨ ਏਕ ਝੰਜਟ ਭਾਰੀ। ਪੂਰਣ ਮੋਖਸ਼ ਕਰਾਓ ਤ੍ਰਿਪੁਰਾਰੀ॥

**ਸ਼ਬਦਅਰਥ:-**ਪ੍ਰਮੇਸ਼ਵਰ ਕਬੀਰ ਜੀ ਤੋਂ ਦਿਖਿਆ ਲੈਣ ਤੋਂ ਬਾਅਦ ਅਤੇ ਸੰਸਾਰ ਦੀ ਉਤਪੱਤੀ ਦੀ ਕਥਾ ਸੁਣ ਕੇ ਗਰੁੜ ਜੀ ਨੂੰ ਪੂਰਣ ਵਿਸ਼ਵਾਸ ਹੋ ਗਿਆ ਕਿ ਜੋ ਗਿਆਨ ਪੁਰਾਣਾਂ ਅਤੇ ਵੇਦਾਂ ਵਿੱਚ ਹੈ, ਉਹ ਗਿਆਨ ਕਬੀਰ ਜੀ ਦੇ ਗਿਆਨ ਨਾਲ ਮਿਲਦਾ ਹੈ ਤਾਂ ਉਹ ਜੋ ਹੋਰ ਗਿਆਨ ਹੈ, ਉਹ ਗਲਤ ਨਹੀਂ ਹੋ ਸਕਦਾ। ਸ਼੍ਰਿਸ਼ਟੀ ਦੀ ਉਤਪੱਤੀ ਦਾ ਗਿਆਨ ਉਤਪੱਤੀ ਕਰਤਾ ਯਾਨਿ ਪ੍ਰਮੇਸ਼ਵਰ ਦੇ ਬਿਨਾਂ ਕੋਈ ਨਹੀਂ ਦੱਸ ਸਕਦਾ ਇਹ ਰਿਸ਼ੀ ਨਹੀਂ ਪ੍ਰਮੇਸ਼ਵਰ ਹੈ। ਇਹ ਵਿਚਾਰ ਕਰਕੇ ਗਰੁੜ ਜੀ ਬ੍ਰਹਮਾ ਜੀ ਦੇ ਲੋਕ ਵਿੱਚ ਗਏ ਕਿਉਂਕਿ ਬ੍ਰਹਮਾ ਜੀ ਨੂੰ ਵੇਦਾਂ ਦਾ ਗਿਆਤਾ ਮੰਨਿਆ ਜਾਦਾ ਹੈ। ਬ੍ਰਹਮਾ ਨੇ ਗਰੁੜ ਦੇ ਆਉਣ ਦਾ ਕਾਰਨ ਜਾਣਨਾ ਚਾਹਿਆ ਕਿ ਗਰੁੜ ਕਿਵੇਂ ਆਉਣਾ ਹੋਇਆ? ਗਰੁੜ ਨੇ ਕਾਰਨ ਦੱਸਦੇ ਹੋਏ ਕਿਹਾ ਕਿ ਹੇ ਜੋਤੀ ਨਿੰਜਨ ਦੇ ਪੁੱਤਰ ਯਾਨਿ ਬ੍ਰਹਮਾ! ਸੁਣੋ ਮੇਰੇ ਆਉਣ ਦਾ ਕਾਰਨ, ਮੈਂ ਆਪ ਜੀ ਨੂੰ ਆਗਿਆਨ ਅੰਧਿਕਾਰ ਨਾਲ ਸੁੱਤੇ ਨੂੰ ਤੱਤਵਗਿਆਨ ਦੁਆਰਾ ਜਗਾਉਣ ਯਾਨਿ ਸਤਰਕ ਕਰਨ ਆਇਆ ਹਾਂ। ਜੰਨਮ-ਮਰਨ ਦਾ ਭਾਰੀ ਸੰਕਟ ਹੈ। ਆਪ ਆਪਣਾ ਪੂਰਣ ਮੋਕਸ਼ ਕਰਾਵਓ।

### "ਬ੍ਰਹਮਾ ਵਚਨ"

ਹਮਰਾ ਕੋਈ ਨਹੀਂ ਜੰਨਮ ਦਾਤਾ। ਵਚਨ ਏਕ ਹਮਾਰੀ ਮਾਤਾ॥
ਪਿਤਾ ਹਮਾਰਾ ਨਿਰੰਕਾਰ ਜਾਨੀ। ਹਮ ਹੈਂ ਪੂਰਣ ਸਾਰੰਗਪਾਣੀ॥
ਹਮਰਾ ਮਰਣ ਕਬਹੂੰ ਨਹੀਂ ਹੋਵੈ। ਕੌਣ ਅਗਿਾਨ ਮੇਂ ਪੰਛੀ ਸੋਵੈ॥
ਤਬਹੀਂ ਬ੍ਰਹਮਾ ਵਿਮਾਨ ਮੰਗਾਵਾ। ਵਿਸ਼ਣੂ, ਬ੍ਰਹਮਾ ਕੋ ਤੁਰੰਥ ਬਾਲਾਵਾ॥
ਗਏ ਵਿਮਾਨ ਦੋਨ੍ਹੋਂ ਪਾਸਾ। ਪਲ ਮੇਂ ਆਨ ਵਿਰਾਜੇ ਪਾਸਾ॥
ਇੰਦਰ ਕੁਬੇਰ ਵਰੁਣ ਬੁਲਾਏ। ਤੇਤੀਸ ਕਰੋੜ ਦੇਵਤਾ ਆਏ॥
ਆਏ ਰਿਸ਼ੀ ਮੁਨੀ ਔਰ ਨਾਥਾ। ਸਿੱਧ ਸਾਧਕ ਸਭ ਆ ਜਾਤਾ॥
ਬ੍ਰਹਮਾ ਕਹਾ ਗਰੁੜ ਨੀਂਦ ਮੈਂ ਬੋਲੈ। ਕੋਰੀ ਝੂਠ ਕੂਕਰ ਬਹੁ ਤੋਲੇ॥
ਕਿਹ ਕੋਈ ਔਰ ਹੈ ਸਿਰਜਨਹਾਰਾ। ਜੰਨਮ-ਮਰਣ ਬਤਾਵੈ ਹਮਾਰਾ॥
ਤਾਂਤੇਂ ਮੈਂ ਯਹ ਮਜਲਿਸ ਜੋੜੀ। ਗਰੁੜ ਦੇ ਮਨ ਕਯਾ ਬਾਤਾਂ ਦੌੜੀ॥

ਰਿਸ਼ੀ ਮੁਨੀ ਅਨੁਭਵ ਬਤਾਤਾ। ਬ੍ਰਹਮਾ, ਵਿਸ਼ਣੂ, ਸ਼ਿਵ ਵਿਧਾਤਾ॥
ਨਿਰਗੁਣ ਸਰਗੁਣ ਯੇਹੀ ਬਣ ਜਾਵੈ। ਕਬਹੂੰ ਨਹੀਂ ਮਰਣ ਮੈਂ ਆਵੈ॥

**ਸ਼ਬਦਅਰਥ:-** ਬ੍ਰਹਮਾ ਜੀ ਨੇ ਕਿਹਾ ਕਿ ਹੇ ਗਰੁੜ! ਸਾਡਾ ਜੰਨਮ-ਮੌਤ ਹੀ ਨਹੀਂ। ਸਾਡਾ ਕੋਈ ਮਾਤਾ- ਪਿਤਾ ਨਹੀਂ, ਸਾਡੀ ਕੇਵਲ ਇੱਕ ਮਾਤਾ ਹੈ। ਸਾਡਾ ਪਿਤਾ ਨਿਰਾਕਾਰ ਹੈ। ਅਸੀਂ ਪੂਰਨ ਪ੍ਰਮਾਤਮਾ ਹਾਂ। (ਸਾਰੰਗ ਮਾਨੇ ਧਨੁਸ਼, ਪਾਣੀ ਮਾਨੇ ਹੱਥ=ਹੱਥ ਵਿੱਚ ਧਨੁਸ਼ ਰੱਖਣ ਵਾਲੇ ਨੂੰ ਕਾਲ ਲੋਕ ਦੇ ਪ੍ਰਾਣੀ ਪ੍ਰਮਾਤਮਾ ਕਹਿੰਦੇ ਹਨ।) ਹੇ ਪੰਛੀ ਗਰੁੜ! ਤੂੰ ਅਗਿਆਨ ਨੀਂਦ ਵਿੱਚ ਸੋਇਆ ਹੈ। ਸੁਣ! ਸਾਡਾ ਜੰਨਮ-ਮਰਨ ਕਦੇ ਨਹੀਂ ਹੁੰਦਾ। ਉਸੇ ਵੇਲੇ ਬ੍ਰਹਮਾ ਨੇ ਵਿਮਾਨ ਮੰਗਵਾਕੇ ਚਾਲਕ ਨੂੰ ਕਿਹਾ ਕਿ ਵਿਸ਼ਨੂ ਅਤੇ ਸ਼ਿਵ ਨੂੰ ਲੈ ਆਉ। ਵਿਮਾਨ ਦੋਵਾਂ ਨੂੰ ਖਿਣ ਵਿੱਚ ਲੈ ਕੇ ਆ ਗਿਆ। ਇਸਦੇ ਨਾਲ-ਨਾਲ ਤੇਤੀਸ ਕਰੋੜ ਦੇਵਤਾ ਅਤੇ ਦੇਵਤਾ ਦੇ ਰਾਜਾ ਇੰਦਰ ਅਤੇ ਧੰਨ ਦੇ ਦੇਵਤਾ ਕੁਬੇਰ, ਜਲ ਦੇ ਦੇਵਤਾ ਵਰੁਣ ਵੀ ਬੋਲਾਏ। ਅਠਾਸੀ ਹਜਾਰ ਰਿਸ਼ੀਜਨ, ਨੌਂ ਨਾਥ, ਚੌਰਾਸੀ ਸਿੱਧ ਸਭ ਨੂੰ ਬੋਲਾਇਆ ਗਿਆ। ਪੂਰੀ ਸਭਾ ਲਗ ਗਈ। ਬ੍ਰਹਮਾ ਨੇ ਕਿਹਾ ਕਿ ਗਰੁੜ ਅਜਿਹੀਆਂ ਗੱਲਾਂ ਕਰ ਰਿਹਾ ਹੈ ਜਿਵੇਂ ਕੋਈ ਨੀਂਦ ਵਿੱਚ ਬੜਬੜਾਉਂਦਾ ਹੈ। ਸਭ ਝੂਠ ਕਹਿ ਰਿਹਾ ਹੈ। ਕਹਿ ਰਿਹਾ ਹੈ ਕਿ ਤੁਸੀਂ ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਦਾ ਜੰਨਮ-ਮ੍ਰਿਤੂ ਹੁੰਦਾ ਹੈ। ਆਪਦੇ ਤੋਂ ਕੋਈ ਹੋਰ ਸ਼੍ਰਿਸ਼ਟੀ ਦੀ ਰਚਨਾਂ ਕਰਨ ਵਾਲਾ ਪ੍ਰਮਾਤਮਾ ਹੈ। ਇਸਲਈ ਅਸੀਂ ਇਹ ਸਭਾ ਬੁਲਾਈ ਹੈ ਕਿ ਗਰੁੜ ਦੇ ਮਨ ਵਿੱਚ ਇਹ ਕਿਹੋ ਜਿਹੀਆਂ ਗੱਲਾਂ ਆ ਰਹੀਆਂ ਹਨ?

ਬ੍ਰਹਮਾ ਜੀ ਕਹਿੰਦੇ ਰਹੇ ਸਨ ਕਿ ਸਭ ਰਿਸ਼ੀ ਤੇ ਮੁਨੀ (ਸਾਧਕ) ਆਪਣਾ ਅਨੁਭਵ ਦੱਸਦੇ ਹਨ ਕਿ ਬ੍ਰਹਮਾ, ਵਿਸ਼ਨੂ ਜਗਤ ਦੇ ਉਤੱਪਤੀ ਕਰਤਾ ਪ੍ਰਮਾਤਮਾ ਹੈ। ਇਹ ਵੀ ਨਿਰਗੁਣ ਅਤੇ ਸਰਗੁਣ ਬਣ ਕੇ ਲੀਲ੍ਹਾ ਕਰਦੇ ਹਨ। ਇਨ੍ਹਾਂ ਦੀ ਕਦੇ ਮੌਤ ਨਹੀਂ ਹੁੰਦੀ।

"ਵਿਸ਼ਣੂ ਵਚਨ"

ਪਖਛੀਰਾਜ ਯਹ ਕਥਾ ਮਨ ਮੇਂ ਆਈ। ਪਾਪ ਲਗੈ ਬਣਾ ਆਲੋਚਕ ਭਾਈ॥
ਹਮਸੇ ਔਰ ਕੌਣ ਬਡੇਰਾ ਦਾਤਾ। ਹਮਹੈ ਕਰਤਾ ਔਰ ਚੌਥੀ ਮਾਤਾ॥
ਤੁਮਰੀ ਮਤਿ ਅਗਿਆਨ ਹਰਲੀਨੀ। ਹਮ ਹੈਂ ਪੂਰਣ ਕਰਤਾਰ ਤੀਨੀ॥

**ਸ਼ਬਦਅਰਥ:-**ਵਿਸ਼ਨੂ ਨੇ ਕਿਹਾ ਕਿ ਹੇ ਪੰਛੀਆ ਦੇ ਰਾਜਾ ਗਰੁੜ! ਤੇਰੇ ਮਨ ਵਿੱਚ ਇਹ ਗਲਤ ਗੱਲ ਕਿਵੇਂ ਆਈ ਕਿ ਸਾਡਾ ਜੰਨਮ-ਮਰਨ ਹੁੰਦਾ ਹੈ। ਆਪ ਤਾਂ ਨਿੰਦਾ ਦੇ ਪਾਤਰ ਬਣ ਗਏ ਹੋ। ਸਾਡੇ ਤੋਂ ਵੱਡਾ ਕਿਹੜਾ ਪ੍ਰਮਾਤਮਾ ਹੈ? ਅਸੀਂ ਤਿੰਨੋਂ ਅਤੇ ਚੌਥੀ ਮਾਤਾ ਦੁਰਗਾ ਹੀ ਸੰਸਾਰ ਦੇ ਕਰਤਾ ਹਨ। ਤੇਰੀ ਬੁੱਧੀ ਅਗਿਆਨ ਨੇ ਸਮਾਪਤ ਕਰ ਦਿੱਤੀ ਹੈ। ਸਾਡੇ ਤੋਂ ਕੋਈ ਹੋਰ ਸ਼੍ਰਿਸ਼ਟੀ ਦਾ ਉਤਪੱਤੀ ਕਰਤਾ ਦੱਸ ਰਿਹਾ ਹੈ। ਅਸੀਂ ਤਿੰਨੋਂ ਪੂਰਣ ਕਰਤਾਰ ਯਾਨਿ ਪੂਰਨ ਪ੍ਰਮਾਤਮਾ ਹਨ। ਸ਼੍ਰਿਸ਼ਟੀ ਦੇ ਉਤੱਪਤੀ ਕਰਤਾ ਹਾਂ।

"ਮਹਾਦੇਵ ਵਚਨ"

ਕਿਹ ਮਹਾਦੇਵ ਪੰਛੀ ਹੈ ਭੋਲਾ। ਹਿਰਦੈ ਗਿਆਨ ਇਨ ਨਹੀਂ ਤੋਲਾ॥
ਬ੍ਰਹਮਾ ਬਨਾਵੈ ਵਿਸ਼ਣੂ ਪਾਲੈ। ਹਮ ਸਭਕਾ ਕਾ ਕਰਤੇ ਕਾਲੈ॥
ਔਰ ਬਤਾ ਗਰੁੜ ਅਗਿਆਨੀ। ਰਿਸ਼ੀ ਬਤਾਵੈ ਤੁਮ ਨਹੀਂ ਮਾਨੀ॥
ਚਲੋ ਮਾਤਾ ਸੇ ਪੂਛੈ ਬਾਤਾ। ਨਿਰਣੈ ਕਰੋ ਕੌਣ ਹੈ ਵਿਧਾਤਾ॥
ਸਭਨੇ ਕਹਾ ਸਹੀ ਹੈ ਬਾਨੀ। ਨਿਰਣੈ ਕਰੇਗੀ ਮਾਤਾ ਰਾਣੀ॥
ਸਭ ਉਠ ਗਏ ਮਾਤਾ ਪਾਸਾ। ਆਪਣ ਸਮੱਸਿਯਾ ਕਰੀ ਪ੍ਰਕਾਸ਼ਾ॥

ਸ਼ਬਦਅਰਥ:-ਮਹਾਦੇਵ ਯਨਿ ਸ਼ਿਵ ਜੀ ਨੇ ਕਿਹਾ ਕਿ ਇਹ ਪੰਛੀ ਭੋਲਾ ਹੈ। ਇਸਨੇ ਆਪਣੀ ਗਿਆਨ ਦੀ ਜਾਂਚ ਕੀਤੇ ਬਿਨਾਂ ਹੀ ਬੋਲ ਰਿਹਾ ਹੈ। ਬ੍ਰਹਮਾ ਜੀਵ ਦੀ ਉਤਪੱਤੀ ਕਰਦਾ ਹੈ, ਵਿਸ਼ਨੂੰ ਪਾਲਣ ਕਰਦਾ ਹੈ। ਮੈਂ ਸੰਹਾਰ ਕਰਦਾ ਹਾਂ। ਹੇ ਆਗਿਆਨੀ ਗਰੁੜ! ਤੂੰ ਦੱਸ, ਹੋਰ ਕੌਣ ਸਮਰੱਥ ਪ੍ਰਭੂ ਹੈ? ਸ਼੍ਰੀ ਸ਼ਿਵ ਜੀ ਨੇ ਉਪਸਥਿਤ ਸਭਾ ਨੂੰ ਕਿਹਾ ਕਿ ਚਲੋ ਮਾਤਾ ਦੁਰਗਾ ਜੀ ਤੋਂ ਜਾਣਦੇ ਹਾਂ ਕਿ ਪੂਰਨ ਪ੍ਰਮਾਤਮਾ ਕੌਣ ਹੈ, ਫੈਸਲਾ ਕਰਕੇ ਦੱਸੇ। ਸ਼ਿਵ ਜੀ ਦੀ ਰਾਏ ਦਾ ਸਭ ਨੇ ਅਨੁਮੋਦਨ ਕੀਤਾ। ਕਿਹਾ ਕਿ ਆਪਦੀਆਂ ਗੱਲਾਂ ਸਹੀ ਹਨ। ਮਾਤਾ ਰਾਣੀ ਫੈਸਲਾ ਕਰੇਗੀ। ਸਭਾ ਵਿੱਚ ਉਪਸਥਿਤ ਸਭ ਉੱਠ ਕੇ ਮਾਤਾ ਦੇਵੀ ਜੀ ਦੇ ਕੋਲ ਗਏ ਅਤੇ ਆਪਣੀ ਸਮੱਸਿਆ ਦੱਸੀ।

"ਮਾਤਾ ਵਚਨ"

ਕਹਾ ਮਾਤਾ ਗਰੁੜ ਬਤਾਉ। ਔਰ ਕਰਤਾ ਹੈ ਕੌਣ ਸਮਝਾਉ ॥

ਸਬਦਅਰਥ:-ਮਾਤਾ ਦੇਵੀ ਜੀ ਨੇ ਗਰੁੜ ਨੂੰ ਹੀ ਪ੍ਰਸ਼ਨ ਕੀਤਾ ਕਿ ਤੂੰ ਹੀ ਦੱਸ ਕਿ ਸੰਸਾਰ ਦਾ ਵਿਧਾਤਾ ਯਾਨਿ ਉਤਪੱਤੀ ਕਰਨ ਵਾਲਾ ਇੰਨ੍ਹਾਂ ਤੋਂ ਭਿੰਨ ਕੋਣ ਹੈ?

"ਗਰੁੜ ਵਚਨ"

ਮਾਤ ਤੁਮ ਜਾਨਤ ਹੋ ਸਾਰੀ। ਸੱਚ ਬਤਾ ਕਹੈ ਨਿਆਂਕਾਰੀ॥
ਸਭਾ ਮੇਂ ਝੂਠੀ ਬਾਤ ਬਨਾਵੈ। ਵਾਕਾ ਵੰਸ਼ ਸਮੂਲਾ ਜਾਵੈ॥
ਮੈਂ ਸੁਣਾ ਔਰ ਅੱਖੌਂ ਦੇਖਾ। ਕਰਤਾ ਅਵਿਗਤ ਅਲਗ ਵਿਸ਼ੇਸ਼॥
ਜਹਾਂ ਸੇ ਜੰਨਮ ਹੂਆ ਤੁੰਮ੍ਹਾਰਾ। ਵਹ ਹੈ ਸਭਕਾ ਸਿਰਜਨਹਾਰਾ॥
ਵੇਦ ਜਾਕਾ ਨਿਤ ਗੁਣ ਗਾਵੈਂ। ਕੇਵਲ ਵਹੀ ਏਕ ਅਮਰ ਬਤਾਵੈ॥
ਮਰਹੇਂ ਬ੍ਰਹਮਾ ਵਿਸ਼ਣੂ ਨਰੇਸ਼ਾ। ਮਰ ਹੈਂ ਸਭ ਸ਼ੰਕਰ ਸ਼ੇਸ਼ਾ॥
ਅਮਰਪੁਰਸ਼ ਸਤਿ ਪੁਰ ਰਹਿਤਾ। ਆਪਣੇ ਮੁੱਖ ਸਤਿ ਗਿਆਨ ਵਹ ਕਹਤਾ॥
ਵੇਦ ਕਹੇ ਵਹ ਪ੍ਰਿਥਵੀ ਪਰ ਆਵੈ। ਭੂਲੈ ਜੀਵਨ ਕੋ ਗਿਆਨ ਬਤਲਾਵੈ॥
ਕਯਾ ਯਹ ਝੂਠੈ ਸ਼ਾਸਤਰ ਸਾਰੇ। ਤੁਮ ਵਿਅਰਥ ਬਣ ਬੈਠੇ ਸਿਰਜਨਹਾਰੇ॥
ਮਾਣ ਵਿਡਾਈ ਸਾਡੋ ਭਾਈ। ਤਾਕੀ ਭਗਤੀ ਕਰੈ ਅਮਰਾਪੁਰ ਜਾਈ॥
ਮਾਤਾ ਕਿਹਣਾ ਸਾਚੀ ਬਾਤਾ। ਬਤਾਓ ਦੇਵੀ ਹੈ ਕੌਣ ਵਿਧਾਤਾ॥

ਸ਼ਬਦਅਰਥ:-ਗਰੁੜ ਨੇ ਕਿਹਾ, ਹੇ ਮਾਤਾ! ਆਪਨੂੰ ਸਭ ਗਿਆਨ ਹੈ। ਨਿਆਏਧੀਸ਼ ਨੂੰ ਚਾਹੀਦਾ ਹੈ ਕਿ ਉਹ ਸਭ ਸੱਚ ਗੱਲ ਕਹੇ। ਜੋ ਨਿਆਏ ਕਰਤਾ ਸਭਾ ਵਿੱਚ ਝੂਠੀ ਗੱਲ ਕਰਦਾ ਹੈ, ਤਾਂ ਇਹ ਪ੍ਰਮਾਤਮਾ ਦਾ ਵਿਧਾਨ ਹੈ ਕਿ ਉਸਦਾ ਵੰਸ਼ ਨਸ਼ਟ ਹੁੰਦਾ ਹੈ। ਗਰੁੜ ਨੇ ਅੱਗੇ ਕਿਹਾ ਕਿ ਹੇ ਮਾਤਾ! ਜਿਸ ਪ੍ਰਮੇਸ਼ਵਰ ਨੇ ਆਪ ਦੀ ਵੀ ਉਤਪੱਤੀ ਕੀਤੀ ਹੈ, ਉਹ ਸਭ ਦਾ ਉਤਪਤੀ ਕਰਤਾ ਹੈ। ਮੈਂ ਅੱਖੀਂ ਦੇਖਿਆ ਅਤੇ ਤੱਤਵਦਰਸ਼ੀ ਤੋਂ ਸੁਣਿਆ ਹੈ। ਉਹ ਕਰਤਾ ਦਿਭਯ ਅਵਿਗਤ ਵਿਸ਼ੇਸ ਹੈ। ਉਹ ਭਿੰਨ ਹੈ। (ਅਵਿਗਤ ਦਾ ਅਰਥ ਹੈ ਜਿਸਦਾ ਭੇਦ ਗੁਪਤ ਹੋਵੇ) ਵੇਦਾਂ ਵਿੱਚ ਉਸੀ ਦੀ ਮਹਿਮਾ ਜਿਆਦਾ ਕਹਿ ਹੈ। ਵੇਦਾਂ ਵਿੱਚ ਦੱਸਿਆ ਹੈ ਕਿ ਕੇਵਲ ਉਹੀ ਇੱਕ ਅਵਿਨਾਸ਼ੀ ਦੱਸਿਆ ਹੈ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੀ ਮੌਤ ਹੋਵੇਗੀ। ਅਵਿਨਾਸ਼ੀ ਪ੍ਰਮਾਤਮਾ ਤਾਂ ਸਤਲੋਕ (ਰਿਤਧਾਮਾ) ਵਿੱਚ ਰਹਿੰਦਾ ਹੈ ਉਹੀ ਪ੍ਰਿਥਵੀ ਤੇ ਪ੍ਰਗਟ ਹੋ ਕੇ ਯਥਾਰਥ ਅਧਿਆਤਮਿਕ ਗਿਆਨ ਆਪਣੇ ਮੁੱਖ ਤੋਂ ਬੋਲੀ ਵਾਣੀ ਵਿੱਚ ਦੱਸਦਾ ਹੈ। ਅਗਿਆਨ ਦੇ ਕਾਰਨ ਸਤਿ ਭਗਤੀ ਮਾਰਗ ਤੋਂ ਭਟਕੇ ਚੰਗੇ ਸਾਧਕਾਂ ਨੂੰ ਸਤਿ ਮਾਰਗ ਦਾ ਗਿਆਨ ਕਰਾਉਂਦਾ ਹੈ। ਇਹ ਸਭ ਵੇਦਾਂ ਵਿੱਚ ਪ੍ਰਮਾਣ ਹੈ ਕਿ ਇਹ ਸਭ ਸ਼ਾਸਤਰ ਝੂਠੇ ਹਨ? ਹੇ ਤਿੰਨੋਂ ਦੇਵਤਾਂਓ! ਆਪ ਫੋਕਟ ਸਿਰਜਨਹਾਰ ਬਣੇ ਬੈਠੇ ਹੋ। ਹੇ ਭਾਈ (ਬ੍ਰਹਮਾ-ਵਿਸ਼ਨੂੰ-ਸ਼ਿਵ)! ਮਾਨ ਬੜਾਈ ਤਿਆਗ ਕੇ ਆਪਣੇ ਜੀਵ ਦਾ ਕਲਿਆਣ ਕਰਾਉ। ਉਸ

ਪੂਰਣ ਪ੍ਰਮਾਤਮਾ ਦੀ ਭਗਤੀ ਕਰ। ਗਰੁੜ ਨੇ ਮਾਤਾ ਦੇ ਵੱਲ ਅਭਿਮੁਖ ਹੋ ਕੇ ਪ੍ਰਾਥਨਾ ਕੀਤੀ ਕਿ ਹੇ ਮਾਤਾ! ਦੱਸੋ, ਕੌਣ ਹੈ ਸੰਸਾਰ ਦਾ ਉਤਪੱਤੀ ਕਰਤਾ?

**"ਮਾਤਾ (ਦੁਰਗਾ) ਵਚਨ"**

ਮਾਤਾ ਕਿਹ ਸੁਨੋ ਰੇ ਪੂਤਾ। ਤੁਮ ਜੋਗੀ ਤੀਨੋਂ ਅਵਧੂਤਾ॥
ਭਗਤੀ ਕਰੀ ਨਾ ਮਾਲਿਕ ਪਾਏ। ਅਪਣੇ ਕੋ ਤੁਮ ਅਮਰ ਬਤਾਏ।
ਵਹ ਕਰਤਾ ਹੈ ਸਭ ਸੇ ਨਿਆਰਾ। ਹਮ ਤੁਮ ਸਭ ਕਾ ਸਿਰਜਨਹਾਰਾ॥
ਗਰੁੜ ਕਿਹਤ ਹੈ ਸੱਚੀ ਬਾਣੀ। ਐਸੇ ਵਚਨ ਕਹੈ ਮਾਤਾ ਰਾਣੀ॥
ਸਭ ਉੱਠ ਗਏ ਅਪਣੇ ਅਸਥਾਨਾਂ। ਸਾਚ ਵਚਨ ਕਹੂ ਨਹੀਂ ਮਾਨਾ॥

**ਸ਼ਬਦਅਰਥ:-**ਮਾਤਾ ਦੇਵੀ ਦੁਰਗਾ ਨੇ ਬ੍ਰਹਮਾ, ਵਿਸ਼ਨੂੰ, ਸ਼ਿਵ ਨੂੰ ਕਿਹਾ ਕਿ ਹੇ ਪੁੱਤਰੋ! ਸੁਣੋ! ਆਪ ਤਿੰਨੋਂ ਖੁਦ ਸਾਧਕ ਹੋ। ਸਤਿ ਭਗਤੀ ਕੀਤੀ ਨਹੀਂ। ਆਪਣੇ ਨੂੰ ਅਮਰ ਦੱਸ ਰਹੇ ਹੋ ਕਿਓਕਿ ਆਪਨੂੰ ਪ੍ਰਮਾਤਮਾ ਮਿਲਿਆ ਹੀ ਨਹੀਂ। ਉਹ ਸ੍ਰਿਸ਼ਟੀ ਦਾ ਉਤਪੱਤੀ ਕਰਤਾ ਤਾਂ ਸਭ ਤੋਂ ਭਿੰਨ ਹੈ। ਉਸੇ ਨੇ ਆਪਦੇ ਅਤੇ ਸਾਡੇ ਜੀਵਾਂ ਦੀ ਉਤਪੱਤੀ ਕੀਤੀ ਹੈ। ਮਾਤਾ ਨੇ ਜਦੋਂ ਇਹ ਗੱਲ ਕਹੀ ਤਾਂ ਸਭਾ ਦੇ ਸਭ ਮੈਂਬਰ ਅਤੇ ਬ੍ਰਹਮਾ, ਵਿਸ਼ਨੂੰ, ਮਹੇਸ਼ ਉਠ ਕੇ ਆਪਣੇ-ਆਪਣੇ ਸਥਾਨਾਂ 'ਤੇ ਚੱਲੇ ਗਏ, ਪਰੰਤੂ ਮਾਤਾ ਦੀ ਗੱਲ ਨੂੰ ਵੀ ਸੱਚ ਨਹੀਂ ਮੰਨਿਆ।

**"ਗਰੁੜ ਵਚਨ"**

ਬ੍ਰਹਮਾ ਵਿਸ਼ਣੂ ਮੋਹੇ ਬੁਲਾਯਾ। ਮਹਾਦੇਵ ਵੀ ਵਹਾਂ ਬੈਠ ਪਾਯਾ॥
ਤੀਨੋਂ ਕਹੈ ਕੋਈ ਦੋ ਪ੍ਰਮਾਣਾਂ। ਤਬ ਹਮ ਤੋਹੇ ਸਾਚਾ ਜਾਨਾ॥
ਮੈਂ ਕਹਾ ਗੂੰਗਾ ਗੁੜ ਖਾਵੈ। ਦੂਜੈ ਕੋ ਸਵਾਦ ਕਿਯਾ ਬਤਲਾਵੈ॥
ਮੈਂ ਜਾਤ ਹੂੰ ਸਤਿਗੁਰੂ ਪਾਸਾ। ਲਾ ਪ੍ਰਮਾਣ ਕਰੂੰ ਭਰਮ ਵਿਨਾਸਾ॥
ਤ੍ਰਿਦੇਵ ਕਹੈਂ ਲੋ ਪ੍ਰੀਖਸ਼ਾ ਹਮਾਰੀ। ਪੂਰਣ ਕਰੈਂ ਤੇਰੀ ਆਸ਼ਾ ਸਾਰੀ॥
ਹਮਹੀਂ ਮਾਰੇਂ ਹਮਹੀਂ ਬਚਾਵੈਂ। ਹਮ ਰਹਤ ਸਦਾ ਨਿਰਦਵੈਂ॥
ਗਰੁੜ ਕਹਾਂ ਹਮ ਕਰੈ ਪ੍ਰੀਖਸ਼ਾ। ਤੁਮ ਪੂਰਣ ਤੋ ਲੂੰ ਤੁਮਰੀ ਦੀਖਸ਼ਾ॥
ਉੜਾ ਵਹਾਂ ਸੇ ਗੁਰੂ ਪਾਸੇ। ਸਭ ਵਿਰਤਾਂਤ ਕਹ ਸੁਣਾਯਾ॥

**ਸ਼ਬਦਅਰਥ:-**ਗਰੁੜ ਜੀ ਨੂੰ ਬ੍ਰਹਮਾ ਜੀ, ਸ਼੍ਰੀ ਵਿਸ਼ਨੂੰ ਜੀ ਅਤੇ ਸ਼੍ਰੀ ਸ਼ਿਵ ਜੀ ਨੇ ਆਪਣੇ ਕੋਲ ਸ਼੍ਰੀ ਵਿਸ਼ਨੂੰ ਲੋਕ ਵਿੱਚ ਬੋਲਾਇਆ ਅਤੇ ਕਿਹਾ ਹੇ ਗਰੁੜ! ਆਪ ਕੋਈ ਪ੍ਰਮਾਣ ਦੇਉ ਕਿ ਸਾਡੇ ਤੋਂ ਉੱਪਰ ਕੋਈ ਸਮਰੱਥ ਸ਼ਕਤੀ ਹੈ, ਕੋਈ ਅਨੁਭਵ ਦੱਸੋ। ਤਦ ਅਸੀਂ ਆਪਦੀ ਗੱਲ ਸੱਚੀ ਮੰਨਾਂਗੇ। ਗਰੁੜ ਜੀ ਨੇ ਉੱਤਰ ਦਿਤਾ ਕਿ ਗੂੰਗਾ ਵਿਅਕਤੀ ਗੁੜ੍ਹ ਖਾ ਕੇ ਉਸਦਾ ਹੋਰ ਨੂੰ ਉਸਦਾ ਸਵਾਦ ਨਹੀਂ ਦੱਸ ਸਕਦਾ। ਉਹ ਉਸਦਾ ਆਨੰਦ ਖੁਦ ਹੀ ਮਹਸੂਸ ਕਰਦਾ ਹੈ। ਪ੍ਰਸ਼ੰਨਚਿਤ ਦਿਖਾਈ ਦਿੰਦਾ ਹੈ। ਇਸ ਤਰ੍ਹਾਂ ਮੈਂ ਆਪਣੇ ਅਨੁਭਵ ਨੂੰ ਆਪ ਨਾਲ ਸਾਂਝਾ ਨਹੀਂ ਕਰ ਸਕਦਾ। ਮੈਂ ਸਤਿਗੁਰੂ ਤੋਂ ਸੱਚਾ ਅਧਿਆਤਮਿਕ ਗਿਆਨ ਸੁਣਿਆ ਹੈ ਅਤੇ ਪੂਰਨ ਪ੍ਰਮਾਤਮਾ ਨੂੰ ਅੱਖੀਂ ਦੇਖਿਆ ਹੈ। ਆਪ ਜੀ ਨੂੰ ਤਾਂ ਸਤਿਗੁਰੂ ਹੀ ਪ੍ਰਮਾਤਮਾ ਦੇ ਦਰਸ਼ਨ ਕਰਾ ਸਕਦਾ ਹੈ। ਮੈਂ ਆਪਣੇ ਸਤਿਗੁਰੂ ਜੀ ਦੇ ਕੋਲ ਜਾਂਦਾ ਹਾਂ। ਆਪ ਜੀ ਨੂੰ ਵਿਸ਼ਵਾਸ ਕਰਾਉਣ ਦੇ ਲਈ ਕੋਈ ਪ੍ਰਮਾਣ ਲਿਆਵਾਂਗਾ ਜਿਸ ਨਾਲ ਆਪਦੀ ਸ਼ੰਕਾ ਦਾ ਸਮਾਧਾਨ ਹੋ ਸਕੇ। ਤਿੰਨੋਂ ਦੇਵਤਾ ਬੋਲੇ ਕਿ ਤੂੰ ਸਾਡੀ ਪ੍ਰੀਖਿਆ ਕਰ ਕੇ ਵੇਖ ਲੈ। ਅਸੀਂ ਤੇਰੀ ਸਾਰੀ ਮਨੋਕਾਮਨਾ ਪੂਰੀ ਕਰ ਦੇਵਾਂਗੇ। ਅਸੀਂ ਹੀ ਉਤਪੰਨ ਕਰਦੇ ਹਾਂ। ਅਸੀਂ ਹੀ ਪਾਲਣ ਕਰਦੇ ਹਾਂ। ਅਸੀਂ ਹੀ ਮਾਰਦੇ ਹਾਂ। ਅਸੀਂ ਹੀ ਮੌਤ ਤੋਂ ਬਚਾਉਂਦੇ ਹਾਂ। ਅਸੀਂ ਤਿੰਨੋਂ ਪੂਰਨ ਸਵੰਤਤ ਹਾਂ। ਅਸੀਂ ਜੋ ਚਾਹੇਂ, ਉਹੀ ਕਰ ਸਕਦੇ ਹਾਂ। ਗਰੁੜ ਜੀ ਨੇ ਕਿਹਾ ਕਿ ਮੈਂ ਆਪਦੀ ਪ੍ਰੀਖਿਆ ਲਵਾਂਗਾ। ਜੇਕਰ ਆਪ ਪੂਰਨ ਪ੍ਰਮਾਤਮਾ ਸਾਬਿਤ ਹੋਏ ਤਾਂ ਮੈਂ ਆਪਦਾ ਸ਼ਿਸ ਬਣਾਂਗਾ। ਗਰੁੜ ਉੱਥੋਂ

ਉੱਠ ਕੇ ਸਤਿਗੁਰੂ ਕਬੀਰ ਜੀ ਦੇ ਕੋਲ ਆਇਆ। ਕਬੀਰ ਜੀ ਉਸ ਵੇਲੇ ਯੋਗਜੀਤ ਨਾਮ ਨਾਲ ਪ੍ਰਗਟ ਹੋਏ ਸਨ। ਯੋਗਜੀਤ ਜੀ (ਕਬੀਰ ਜੀ) ਨੂੰ ਸਭ ਵ੍ਰਿਤਾਂਤ ਦੱਸਿਆ।

**"ਸਤਿਗੁਰੂ (ਕਬੀਰ) ਵਚਨ"**

ਗਰੁੜ ਸੁਣੋਂ ਬੰਗ ਦੇਸ਼ ਕੋ ਜਾਓ। ਬਾਲਕ ਮਰੇਗਾ ਕਹੋ ਉਸੇ ਬਚਾਓ॥
ਦਿਨ ਤੀਨ ਕੀ ਆਯੂ ਸ਼ੇਸ਼ਾ। ਕਰੋ ਜੀਵਤ ਬ੍ਰਹਮਾ ਵਿਸ਼ਣੂ ਮਹੇਸ਼ਾ॥
ਫਿਰ ਹਮ ਪਾਸ ਆਣਾ ਭਾਈ। ਹਮ ਬਾਲਕ ਕੋ ਦੇਵੈਂ ਜਿਵਾਈ॥
ਬੰਗ ਦੇਸ਼ ਮੇਂ ਗਰੁੜ ਗਯੋ, ਬਾਲਕ ਲਿਆ ਸਾਥ ॥
ਤ੍ਰਿਦੇਵ ਸੇ ਅਰਜ ਕਰੀ, ਜੀਵਨ ਦੇ ਬਾਲਕ ਕਰੋ ਸੁਨਾਥ॥

**ਸ਼ਬਦਅਰਥ:-** ਕਬੀਰ ਜੀ ਨੇ ਕਿਹਾ ਕਿ ਹੇ ਗਰੁੜ! ਆਪ ਬੰਗ ਦੇਸ਼ (ਵਰਤਮਾਨ ਵਿੱਚ ਬੰਗਲਾਦੇਸ਼ ਵਿੱਚ ਜਾਉ। ਉੱਥੇ ਇਕ ਬਾਲਕ ਦੀ ਤਿੰਨ ਦਿਨ ਦੀ ਉਮਰ ਬਾਕੀ ਹੈ। ਉਸ ਦੀ ਮੌਤ ਹੋਵੇਗੀ। ਉਸ ਬਾਲਕ ਨੂੰ ਲੈ ਕੇ ਬ੍ਰਹਮਾ, ਵਿਸ਼ਨੂੰ, ਮਹੇਸ਼ ਦੇ ਕੋਲ ਲੈ ਜਾਣਾ। ਉਨਾਂ ਨੂੰ ਕਹਿਣਾ ਕਿ ਇਸ ਬਾਲਕ ਨੂੰ ਜੀਵਤ ਕਰੋ। ਉਨ੍ਹਾਂ ਤੋਂ ਜੀਵਤ ਨਹੀਂ ਹੋਵੇਗਾ ਫਿਰ ਬਾਲਕ ਨੂੰ ਮੇਰੇ ਕੋਲ ਲੈ ਆਉਣਾ। ਮੈਂ ਜੀਵਤ ਕਰ ਦੇਵਾਂਗਾ। ਗਰੁੜ ਜੀ ਆਪਣੇ ਸਤਿਗੁਰੂ ਦੇ ਆਦੇਸ਼ ਅਨੁਸਾਰ ਬੰਗ ਦੇਸ਼ ਤੋਂ ਬਾਲਕ ਨਾਲ ਲੈ ਕੇ ਤਿੰਨੋਂ ਦੇਵਤਿਆਂ ਦੇ ਕੋਲ ਗਏ ਅਤੇ ਅਰਜ ਕੀਤੀ ਕਿ ਇਸ ਲੜਕੇ ਦੀ ਉਮਰ ਵਿਰਧੀ ਕਰਕੇ ਜੀਵਨ ਦਾਨ ਦੇਵੋ ਤਾਂ ਮੰਨਾ ਕਿ ਆਪ ਸਮਰੱਥ ਪ੍ਰਮਾਤਮਾ ਹੋ।

**"ਤ੍ਰਿਦੇਵ ਵਚਨ"**

ਧਰਮਰਾਜ ਪਰ ਹੈ ਲੇਖਾ ਸਾਰਾ। ਬਾਸੇ ਜਾਨੇ ਸਭ ਵਿਚਾਰਾ॥
ਗਰੁੜ ਔਰ ਬਾਲਕ ਸਾਰੇ। ਗਏ ਧਰਮਰਾਜ ਦਰਬਾਰੇ॥
ਧਰਮਰਾਜ ਸੇ ਆਯੂ ਜਾਨੀ। ਦਿਨ ਤੀਨ ਸ਼ੇਸ਼ ਬਿਖਾਨੀ॥
ਝਾਕੀ ਆਯੂ ਬੜੈਂ ਨਾਹੀਂ। ਮ੍ਰਿਤੂ ਅਤਿ ਨਿਯੜੇ ਆਯੀ॥
ਤ੍ਰਿਦੇਵ ਮਹੈਂ ਆਏ ਰਾਖੋ ਲਾਜਾ। ਹਮ ਕਯਾ ਮੁੱਖ ਦਿਖਾਵੈਂ ਧਰਮਰਾਜਾ॥
ਧਰਮ ਕਿਹ ਆਪਨ ਆਯੂ ਦੇ ਭਾਈ। ਤੋ ਬਾਲਕ ਕੀ ਆਯੂ ਬੜ ਜਾਈ॥
ਚਲੇ ਤਿਨੋਂ ਨ ਨਹੀਂ ਪਾਰ ਬਸਾਈ। ਬਣੇ ਬੈਠੇ ਥੇ ਸਮਰੱਥ ਰਾਈ॥
ਸੁਣ ਗਰੁੜ ਯਹ ਸਤਿ ਹੈ ਭਾਈ। ਆਈ ਮ੍ਰਿਤੂ ਨ ਟਾਲੀ ਜਾਈ॥

**ਸ਼ਬਦਅਰਥ:-** ਤਿੰਨਾਂ ਦੇਵਤਿਆ ਨੇ ਕਿਹਾ ਕਿ ਧਰਮਰਾਜ ਦੇ ਕੋਲ ਸਭ ਜੀਵਾਂ ਦੀ ਜੰਨਮ-ਮ੍ਰਿਤੂ ਦਾ ਲੇਖਾ ਹੈ। ਉਸ ਨਾਲ ਗੱਲ ਕਰਦੇ ਹਾਂ। ਗਰੁੜ, ਬੱਚਾ ਅਤੇ ਤਿੰਨੋਂ ਦੇਵਤਾ ਧਰਮਦਾਸ (ਕਾਲ ਬ੍ਰਹਮ ਦਾ ਨਿਆਏਧੀਸ਼) ਦੇ ਕਾਰਜਾਲਯ ਵਿੱਚ ਗਏ ਅਤੇ ਬੱਚੇ ਦੀ ਉਮਰ ਕਿੰਨੀ ਬਾਕੀ ਹੈ, ਇਹ ਪਤਾ ਕੀਤਾ ਤਾ ਤਿੰਨ ਦਿਨ ਦੀ ਉਮਰ ਬਾਕੀ ਪਾਈ। ਧਰਮਰਾਜ ਨੇ ਕਿਹਾ ਕਿ ਇਸ ਦੀ ਮੌਤ ਬਹੁਤ ਨੇੜੇ ਹੈ। ਉਮਰ ਵੱਧ ਨਹੀਂ ਸਕਦੀ। ਤਿੰਨੋਂ ਦੇਵਤਾਂਵਾਂ ਨੇ ਧਰਮਰਾਜ ਨੂੰ ਕਿਹਾ ਕਿ ਹੇ ਧਰਮਰਾਜ! ਅਸੀਂ ਤੇਰੇ ਦਰਬਾਰ ਵਿੱਚ ਆਏ ਹਾਂ। ਸਾਡੀ ਇੱਜਤ ਰਖੋ। ਇਸ ਬਾਲਕ ਦੀ ਉਮਰ ਵੱਧ ਕਰ ਦੇਵੋ। ਇਸ ਸੰਸਾਰ ਵਿੱਚ ਕਿੱਦਾਂ ਇੱਜਤ ਪਾਵਾਂਗੇ? ਧਰਮਰਾਜ ਨੇ ਕਿਹਾ ਕਿ ਆਪ ਵਿਚੋਂ ਕੋਈ ਵੀ ਆਪਣੀ ਉਮਰ ਦੇਵੋ ਤਾਂ ਆਪਦੀ ਮੌਤ ਹੋ ਜਾਏਗੀ, ਬਾਲਕ ਦੀ ਉਮਰ ਵੱਧ ਜਾਏਗੀ। ਗਰੁੜ ਨੇ ਦੱਸਿਆ ਕਿ ਇਹ ਗੱਲ ਸੁਣ ਕੇ ਤਿੰਨੋਂ ਉੱਠ ਕੇ ਚਲੇ ਗਏ ਜੋ ਸੰਵੈਂਭੂ ਬਣੇ ਬੈਠੇ ਸਨ। ਤਿੰਨੋਂ ਇਹ ਕਹਿੰਦੇ ਚਲੇ ਗਏ ਕਿ ਹੇ ਗਰੁੜ ! ਇਹ ਸੱਚ ਹੈ ਕਿ ਜਿਸਦੀ ਮੌਤ ਆ ਜਾਂਦੀ ਹੈ ਉਸ ਨੂੰ ਟਾਲਿਆ ਨਹੀਂ ਜਾ ਸਕਦਾ।

**ਗਰੁੜ ਵਚਨ**

ਸਮਰੱਥ ਮੇਂ ਗੁਣ ਐਸਾ ਬਤਾਯਾ। ਆਯੂ ਬੜਾਵੈ ਔਰ ਅਮਰ ਕਰਵਾਯਾ॥
ਅਬ ਮੈਂ ਜਾਊਂ ਸਮਰੱਥ ਪਾਸਾ। ਬਾਲਕ ਵਚਨੇ ਕੀ ਪੂਰੀ ਆਸ਼ਾ॥
ਗਯਾ ਗਰੁੜ ਕਬੀਰ ਕੀ ਸ਼ਰਣਾ। ਦਯਾ ਕਰੋ ਹੋ ਸਾਹੇਬ ਜਰਣਾ(ਵਿਸ਼ਵਾਸ਼)॥

**ਸ਼ਬਦਅਰਥ:-ਗਰੁੜ ਨੇ ਕਿਹਾ ਕਿ ਸਮਰੱਥ ਵਿੱਚ ਅਜਿਹੀ ਸ਼ਕਤੀ ਦੱਸੀ ਹੈ ਕਿ ਸ਼ਾਧਕ ਦੀ ਉਮਰ ਵੱਧ ਕਰਦਾ ਹੈ ਅਤੇ ਜੰਨਮ-ਮ੍ਰਿਤੂ ਨੂੰ ਸਦਾ ਦੇ ਲਈ ਖਤਮ ਕਰਕੇ ਅਮਰ ਕਰ ਦਿੰਦਾ ਹੈ। ਹੁਣ ਮੈਂ ਸਮਰੱਥ ਪ੍ਰਮੇਸ਼ਵਰ ਦੇ ਕੋਲ ਜਾਂਦਾ ਹਾਂ। ਲੜਕੇ ਦੀ ਮੌਤ ਟੱਲਣ ਦੀ ਪੂਰੀ ਆਸ਼ਾ ਹੈ। ਇਹ ਕਹਿ ਕੇ ਗਰੁੜ ਜੀ ਨੇ ਬਾਲਕ ਨੂੰ ਉਸ ਦੇ ਘਰ ਛੱਡਿਆ ਅਤੇ ਕਬੀਰ ਪ੍ਰਮੇਸ਼ਵਰ ਦੇ ਕੋਲ ਗਿਆ ਅਤੇ ਕਿਹਾ ਕਿ ਹੇ ਪ੍ਰਮਾਤਮਾ ! ਬੱਚੇ ਨੂੰ ਜੀਵਤ ਕਰਨ ਦੀ ਦਇਆ ਕਰੋ ਤਾਂ ਕਿ ਜਨਤਾ ਨੂੰ ਆਪ ਜੀ ਦੇ ਸਾਮਰੱਥਤਾ ਤੇ ਵਿਸ਼ਵਾਸ ਹੋ ਸਕੇ।**

**"ਕਬੀਰ ਸਾਹੇਬ ਵਚਨ"**

ਸਨੋ ਗਰੁੜ ਏਕ ਅਮਰ ਬਾਨੀ। ਇਹ ਅੰਮ੍ਰਿਤ ਲੇ ਬਾਲਕ ਪਿਲਾਨੀ॥
ਜਵੈਂ ਬਾਲਕ ਉਮਰ ਵੜ ਜਾਵੈ। ਜਗ ਬਿਚਰੈ ਬਾਲਕ ਨਿਰਦਾਵੈ॥
ਬਾਲਕ ਲਾਨਾ ਮੇਰੇ ਪਾਸਾ। ਨਾਮ ਦਾਨ ਕਰ ਕਾਲ ਵਿਨਾਸ਼ਾ॥
ਜੈਸਾ ਕਹਾ ਗਰੁੜ ਨੇ ਕੀਨ੍ਹਾਂ। ਬਾਲਕ ਕੂੰ ਜਾ ਅੰਮ੍ਰਿਤ ਦੀਨਾ॥
ਲੇ ਬਾਲਕ ਤੁਰੰਤ ਹੀ ਆਏ। ਸਤਿਗੁਰੂ ਸੇ ਦੀਖਸ਼ਾ ਪਾਏ॥
ਆਸ਼ੀਰਵਾਦ ਦੀਆ ਸਤਿਗੁਰੂ ਸਵਾਮੀਂ। ਦਯਾ ਕਰੀ ਪ੍ਰਭੂ ਅੰਤਰਯਾਮੀਂ॥
ਬਦਲਾ ਧਰਮਰਾਜ ਕਾ ਲੇਖਾ। ਬ੍ਰਹਮਾ ਵਿਸ਼ਣੂ ਸ਼ਿਵ ਆਂਖੋਂ ਦੇਖਾ॥
ਗਏ ਫਿਰ ਧਰਮਰਾਜ ਦਰਬਾਰਾ। ਲੇਖਾ ਫਿਰ ਦਿਖਾਊ ਤੁੰਮ੍ਹਰਾ॥
ਧਰਮਰਾਜ ਜਬ ਖਾਤਾ ਖੋਲ੍ਹਾ। ਅਚਰਜ ਦੇਖ ਮੁੱਕ ਸੇ ਬੋਲਾ॥
ਪ੍ਰਮੇਸ਼ਵਰ ਕਾ ਯਹ ਖੇਲ ਨਿਰਾਲਾ। ਉਸਕਾ ਕਿਆ ਕਰਤ ਹੈ ਕਾਲਾ॥
ਵੋ ਸਮਰੱਥ ਰਾਖਣਹਾਰਾ। ਵਾਨੇ ਲੇਖ ਬਦਲ ਦਿਆ ਸਾਰਾ॥
ਸੌ ਵਰਸ਼ ਯਹ ਬਾਲਕ ਜੀਵੈ। ਭਗਤੀ ਗਿਆਨ ਸੁਧਾ ਰਸ ਪੀਵੈ॥
ਯਹ ਵੀ ਲੇਖ ਇਸੀ ਕੇ ਮਾਹੀਂ। ਆਂਖੋ ਦੇਖੋ ਝੂਠੀ ਨਾਹੀਂ॥
ਦੇਖਾ ਲੇਖਾ ਤਿੰਨੋਂ ਦੇਵਾ। ਅਚਰਜ ਹੂਆ ਕਹੂੰ ਕਯਾ ਭੇਵਾ॥
ਬੋਲੇ ਬ੍ਰਹਮਾ ਵਿਸ਼ਣੂ ਮਹੇਸ਼ਾ। ਪਰਮ ਪੁਰਸ਼ ਹੈ ਕੋਈ ਵਿਸ਼ੇਸ਼ਾ॥
ਜੋ ਚਾਹੇ ਵਹ ਮਾਲਿਕ ਕਰਸੀ। ਵਾਕੀ ਸ਼ਰਣ ਫਿਰ ਕੈਸੇ ਮਰਸੀ॥
ਪੰਛੀਰਾਜ ਤੁਮ ਸਾਚੇ ਪਾਏ। ਨਾਹਕ ਹਮ ਮਗਜ ਪਚਾਏ॥
ਕਰੋ ਤੁਮ ਜੋ ਮਾਨ ਮਨ ਤੇਰਾ। ਤੁੰਮਰਾ ਗਰੁੜ ਭਾਗ ਬਡੇਰਾ॥
ਪੂਰਣ ਬ੍ਰਹਮ ਅਵਿਨਾਸ਼ੀ ਦਾਤਾ। ਸੱਚ ਮੇਂ ਹੈ ਕੋਈ ਔਰ ਵਿਧਾਤਾ॥
ਇਤਨਾ ਕਿਹ ਗਏ ਆਪਨੇ ਧਾਮਾ। ਗਰੁੜ ਔਰ ਬਾਲਕ ਕਰਿ ਪ੍ਰਣਾਮਾ॥
ਭਗਤੀ ਕਰੀ ਬਾਲਕ ਚਿਤ ਲਾਈ। ਗਰੁੜ ਅਰੁ ਬਾਲਕ ਭਯੇ ਗੁਰੂ ਭਾਈ॥
ਧਰਮਦਾਸ ਯਹ ਗਰੁੜ ਕੋ ਬੋਧਾ। ਏਕ-ਏਕ ਵਚਨ ਕਹਾ ਮੈਂ ਸੋਧਾ॥

**ਸ਼ਬਦਅਰਥ:- ਕਬੀਰ ਪ੍ਰਮੇਸ਼ਵਰ ਨੇ ਆਪਣੇ ਕਰਮੰਡਲ (ਲੋਟੇ) ਤੋਂ ਕੁਝ ਜਲ ਗਰੁੜ ਨੂੰ ਦਿੱਤਾ ਅਤੇ ਕਿਹਾ ਕਿ ਇਹ ਅੰਮ੍ਰਿਤ ਜਲ ਹੈ। ਇਸ ਨੂੰ ਲੜਕੇ ਨੂੰ ਪਿਲਾ ਦੇਣਾ। ਇਸਨੂੰ ਪੀਣ ਨਾਲ ਉਸਦੀ ਇੱਛਾ ਦਿੱਖਿਆ ਲੈਣ ਦੀ ਬਣੇਗੀ। ਕਾਲ ਦਾ ਦਬਾਵ ਹਟ ਜਾਏਗਾ। ਫਿਰ ਉਸ ਨੂੰ ਮੇਰੇ ਕੋਲ ਲਿਆ ਕੇ ਦਿੱਖਿਆ ਦਿਲਾਉਣਾ। ਉਸ ਦਾ ਆਉਣ ਵਾਲਾ ਕਾਲ (ਮੌਤ)**

ਸਮਾਪਤ ਹੋ ਜਾਏਗੀ। ਸਤਿਗੁਰੂ ਦੇ ਆਦੇਸ਼ ਦਾ ਪਾਲਣ ਗਰੁੜ ਨੇ ਕੀਤਾ। ਲੜਕੇ ਨੂੰ ਅੰਮ੍ਰਿਤ ਪਿਲਾਇਆ। ਉਸ ਨਾਲ ਉਸਦੀ ਪ੍ਰਬਲ ਇੱਛਾ ਦਿੱਖਿਆ ਲੈਣ ਦੀ ਬਣੀ। ਗਰੁੜ ਜੀ ਉਸ ਬੱਚੇ ਨੂੰ ਸਤਿਗੁਰੂ ਜੀ ਦੇ ਕੋਲ ਲਿਆਇਆ ਅਤੇ ਦਿਖਿਆ ਦਿਲਾਈ। ਪ੍ਰਮਾਤਮਾ ਨੇ ਬਾਲਕ ਨੂੰ ਆਸ਼ਿਰਵਾਦ ਦੇ ਕੇ ਕ੍ਰਿਤਾਰਥ ਕੀਤਾ। ਉਸੇ ਵੇਲੇ ਧਰਮਰਾਜ ਜੀ ਦਾ ਲੇਖਾ ਬਦਲ ਗਿਆ। ਇਸਨੂੰ ਤਿੰਨੋਂ ਦੇਵਤਿਆਂ ਨੇ ਧਰਮਰਾਜ ਦੇ ਦਰਬਾਰ ਵਿੱਚ ਜਾਕੇ ਆਪਣੀ ਅੱਖੀਂ ਦੇਖਿਆ। ਧਰਮਰਾਜ ਨੇ ਉਸ ਨੂੰ ਪੜ੍ਹ ਕੇ ਸੁਣਾਇਆ ਅਤੇ ਦਿਖਾਇਆ ਜਿਸ ਵਿੱਚ ਲਿਖਿਆ ਸੀ ਕਿ ਇਹ ਮਨੁੱਖ ਸਰੀਰਧਾਰੀ ਜੀਵ ਜੋ ਹੁਣ ਸੌ ਸਾਲ ਉਮਰ ਤੱਕ ਜੀਵਤ ਰਹੇਗਾ ਅਤੇ ਭਗਤੀ ਵੀ ਕਰੇਗਾ। ਇਹ ਪੂਰਨ ਪ੍ਰਮਾਤਮਾ ਦੀ ਤਰਫੋਂ ਉਮਰ ਵਧਾਈ ਗਈ ਹੈ। ਧਰਮਰਾਜ ਨੇ ਪੜ੍ਹਿਆ ਅਤੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਨੇ ਅੱਖੀਂ ਦੇਖਿਆ। ਇਹ ਦੇਖ ਕੇ ਉਨਾਂ ਨੂੰ ਹੈਰਾਨੀ ਹੋਈ ਕਿ ਇਹ ਕਿਵੇਂ ਹੋਇਆ? ਧਰਮਰਾਜ ਨੇ ਵੀ ਦੇਖ ਕੇ ਹੈਰਾਨੀ ਕੀਤੀ ਅਤੇ ਕਿਹਾ ਕਿ ਪ੍ਰਮੇਸ਼ਵਰ ਦੀ ਇਹ ਅਦਭੁੱਤ ਲੀਲ੍ਹਾ ਹੈ। ਉਸ ਦਾ ਕਾਲ ਯਾਨਿ ਕਾਲ ਬ੍ਰਹਮ ਕੀ ਕਰ ਸਕਦਾ ਹੈ? ਕਾਲ ਬ੍ਰਹਮ ਦੁਆਰਾ ਨਿਰਧਾਰਿਤ ਮੌਤ ਸਮਾਂ ਪ੍ਰਮੇਸ਼ਵਰ ਦੇ ਆਦੇਸ਼ ਨਾਲ ਸਮਾਪਤ ਹੋ ਜਾਂਦਾ ਹੈ। ਉਹ ਹੋਰ ਸਮਰੱਥ ਜੀਵ ਦਾ ਰੱਖਿਅਕ ਹੈ। ਉਸ ਨੇ ਮੇਰੀ ਕਿਤਾਬ ਵਿੱਚ ਸਭ ਪੁਰਾਣੇ ਲੇਖ ਬਦਲ ਦਿਤੇ। ਇਹ ਬੱਚਾ ਸੌ ਸਾਲ ਜੀਵਤ ਰਹੇਗਾ ਅਤੇ ਭਗਤੀ ਕਰੇਗਾ। ਇਹ ਵੀ ਇਸੀ ਵਿੱਚ ਲਿੱਖਿਆ ਹੈ। ਮੈਂ ਝੂਠ ਨਹੀਂ ਕਹਿ ਰਿਹਾ ਹਾਂ ਆਪ ਖੁਦ ਦੇਖ ਲਵੋ। ਅੱਖੀਂ ਦੇਖ ਕੇ ਬ੍ਰਹਮਾ ਜੀ, ਵਿਸ਼ਣੂ ਜੀ ਅਤੇ ਸ਼ਿਵ ਜੀ ਨੇ ਕਿਹਾ ਕਿ ਇਹ ਹੈਰਾਨੀ ਦੀ ਗੱਲ ਹੈ। ਅਸਲ ਵਿੱਚ ਪਰਮ ਪੁਰਸ਼ ਕੋਈ ਹੋਰ ਹੈ। ਉਹ ਜੋ ਚਾਵੇ ਸੋ ਕਰ ਸਕਦਾ ਹੈ। ਜੋ ਉਸਦੀ ਸ਼ਰਨ ਵਿੱਚ ਚਲਾ ਗਿਆ, ਉਹ ਕਿਵੇਂ ਮਰ ਸਕਦਾ ਹੈ? ਹੇ ਪੰਛੀਆਂ ਦੇ ਰਾਜਾ ਗਰੁੜ! ਆਪਦੀ ਗੱਲ ਸੱਚ ਪਾਈ। ਅਸੀਂ ਤਾਂ ਬੇ-ਅਰਥ ਵਿੱਚ ਆਪਦੇ ਨਾਲ ਵਾਦ-ਵਿਵਾਦ ਕੀਤਾ। ਆਪ ਕਰੋ ਜੋ ਆਪਦਾ ਮਨ ਮੰਨੇ। ਹੇ ਗਰੁੜ ! ਆਪਦਾ ਭਾਗ ਵਧੀਆ ਹੈ। ਇੰਨੀ ਗੱਲ ਕਹਿ ਕੇ ਤਿੰਨੋਂ ਆਪਣੇ-ਅਪਣੇ ਧਾਮ ਨੂੰ ਚਲੇ ਗਏ। ਗਰੁੜ ਅਤੇ ਲੜਕੇ ਨੇ ਉਨ੍ਹਾਂ ਨੂੰ ਅਤੇ ਧਰਮਰਾਜ ਨੂੰ ਪ੍ਰਣਾਮ ਕੀਤਾ।

ਕਬੀਰ ਜੀ ਨੇ ਧਰਮਦਾਸ ਜੀ ਨੂੰ ਦੱਸਿਆ ਕਿ ਇਸ ਤਰ੍ਹਾਂ ਉਹ ਲੜਕਾ ਅਤੇ ਗਰੁੜ ਦੋਵੇਂ ਗੁਰੂ ਭਾਈ ਬਣੇ। ਹੇ ਧਰਮਦਾਸ! ਇਹ ਹੈ ਗਰੁੜ ਨੂੰ ਸ਼ਰਨ ਵਿੱਚ ਲੈਣ ਦੀ ਕਥਾ ਯਾਨਿ ਗਰੁੜ ਬੋਧ।

❖ ਸ੍ਰੀ ਹਨੂੰਮਾਨ ਜੀ ਕੇ ਗੁਰੂ ਜੀ ਕੋਣ ਸਨ? ਆਪ ਜੀ ਪੜ੍ਹੋਂ "ਕਬੀਰ ਸਾਗਰ" ਤੋਂ ਅਧਿਆਏ "ਹਨੂੰਮਾਨ ਬੋਧ" ਦਾ ਸਾਰਅੰਸ਼ :-

# ਅਧਿਆਏ "ਹਨੂੰਮਾਨ ਬੋਧ" ਦਾ ਸਾਰਅੰਸ਼

ਕਬੀਰ ਸਾਗਰ ਦੇ ਪ੍ਰਸ਼ਠ 113 ਉੱਤੇ 12 ਵਾਂ ਅਧਿਆਏ "ਹਨੂੰਮਾਨ ਬੋਧ" ਹੈ।

ਕਬੀਰ ਸਾਗਰ ਦੇ ਇਸ ਅਧਿਆਏ ਵਿੱਚ ਪਵਨ ਸੁਤ ਹਨੂੰਮਾਨ ਜੀ ਨੂੰ ਸ਼ਰਣ ਵਿੱਚ ਲੈਣ ਦਾ ਪ੍ਰਕਰਨ ਹੈ। ਧਰਮਦਾਸ ਜੀ ਨੇ ਪ੍ਰਸ਼ਨ ਕੀਤਾ ਕਿ ਹੇ ਪ੍ਰਮੇਸ਼ਵਰ ਕਬੀਰ ਬੰਦੀ ਛੋੜ ਜੀ! ਕੀ ਆਪ ਚੰਗੀ ਆਤਮਾ ਪਵਨ ਪੁੱਤਰ ਹਨੂੰਮਾਨ ਜੀ ਨੂੰ ਵੀ ਮਿਲੇ ਹੋ।

ਉੱਤਰ (ਪ੍ਰਮੇਸ਼ਵਰ ਕਬੀਰ ਜੀ ਦਾ) = ਹਾਂ।

ਪ੍ਰਸ਼ਨ (ਧਰਮਦਾਸ ਜੀ ਦਾ) :- ਹੇ ਪ੍ਰਭੂ! ਕੀ ਉਨ੍ਹਾਂ ਨੇ ਵੀ ਆਪਦੇ ਗਿਆਨ ਨੂੰ ਸਵੀਕਾਰਿਆ? ਉਹ ਤਾਂ ਮੇਰੀ ਤਰ੍ਹਾਂ ਸ੍ਰੀ ਰਾਮ ਉਰਫ ਵਿਸ਼ਣੂ ਜੀ ਵਿੱਚ ਅਟੁੱਟ ਸ਼ਰਧਾ ਰੱਖਦੇ ਸਨ। ਉਨ੍ਹਾਂ ਨੂੰ ਆਪਦੀ ਸ਼ਰਣ ਵਿੱਚ ਲੈਣਾ ਤਾਂ ਸੂਰਜ ਪੱਛਮ ਤੋਂ ਉਦੈ ਕਰਨ ਦੇ ਸਮਾਨ ਹੈ।

ਉੱਤਰ (ਪ੍ਰਮੇਸ਼ਵਰ ਕਬੀਰ ਜੀ ਦਾ) :- ਪ੍ਰਮੇਸ਼ਵਰ ਕਬੀਰ ਜੀ ਨੇ ਧਰਮਦਾਸ ਨੂੰ ਪਵਨ ਤਨਯ ਹਨੂੰਮਾਨ ਜੀ ਨੂੰ ਸ਼ਰਣ ਵਿੱਚ ਲੈਣ ਦਾ ਬਿਰਤਾਂਤ ਦੱਸਿਆ। ਆਪ ਜੀ ਪੜ੍ਹੋ ਸਰਲ ਅਰਥ ਕਰਤਾ (ਸੰਤ ਰਾਮਪਾਲ ਦਾਸ) ਦੁਆਰਾ ਹਨੂੰਮਾਨ ਜੀ ਨੂੰ ਕਿਵੇਂ ਪ੍ਰਮੇਸ਼ਵਰ ਕਬੀਰ ਜੀ ਨੇ ਸ਼ਰਣ ਵਿੱਚ ਲਿਆ ਤੇ ਰਾਮਾਇਣ ਦਾ ਸੰਖੇਪਿਤ ਵਰਣਨ :-

ਰਾਮਾਇਣ ਗ੍ਰੰਥ ਵਿੱਚ ਇੱਕ ਪ੍ਰਕਰਣ ਆਉਂਦਾ ਹੈ ਕਿ ਇੱਕ ਬਾਲੀ ਨਾਮ ਦਾ ਰਾਜਾ ਸੀ। ਉਸਦਾ ਭਾਈ ਸੁਗ੍ਰੀਵ ਸੀ। ਕਿਸੇ ਕਾਰਨ ਨਾਲ ਬਾਲੀ ਨੇ ਆਪਣੇ ਭਾਈ ਸੁਗ੍ਰੀਵ ਨੂੰ ਆਪਣੇ ਰਾਜ ਤੋਂ ਕੱਢ ਦਿੱਤਾ। ਉਸਦੀ ਪਤਨੀ ਨੂੰ ਆਪਣੇ ਕਬਜੇ ਵਿੱਚ ਪਤਨੀ ਬਣਾ ਕੇ ਰੱਖਿਆ। ਸੁਗ੍ਰੀਵ ਦੂਰ ਦੇਸ਼ ਵਿੱਚ ਮਾਯੂਸ ਭ੍ਰਮਣ ਕਰ ਰਿਹਾ ਸੀ। ਹਨੂੰਮਾਨ ਜੀ ਰਾਮ-ਰਾਮ ਕਰਦੇ ਹੋਏ ਇੱਕ ਪਹਾੜ ਉੱਤੇ ਬੈਠੇ ਦਿਖਾਈ ਦਿੱਤੇ। ਦੋਨ੍ਹੋਂ ਦੀ ਮਿੱਤਰਤਾ ਹੋ ਗਈ। ਸੁਗ੍ਰੀਵ ਨੇ ਆਪਣਾ ਦੁੱਖ ਹਨੂੰਮਾਨ ਜੀ ਨਾਲ ਸਾਂਝਾ ਕੀਤਾ। ਹਨੂੰਮਾਨ ਜੀ ਨੇ ਸ਼ਰਣਾਗਤ ਸੁਗ੍ਰੀਵ ਦੀ ਸਹਾਇਤਾ ਕਰਨ ਦਾ ਵਚਨ ਦਿੱਤਾ। ਸੁਗ੍ਰੀਵ ਨੇ ਹਨੂੰਮਾਨ ਜੀ ਨੂੰ ਦੱਸਿਆ ਕਿ ਬਾਲੀ ਵਿੱਚ ਅਜਿਹੀ ਸਿਧੀ ਹੈ ਕਿ ਕੋਈ ਉਸ ਨਾਲ ਯੁੱਧ ਕਰਦਾ ਹੈ ਤਾਂ ਸਾਹਮਣੇ ਵਾਲੇ ਦੀ ਅੱਧੀ ਸ਼ਕਤੀ ਬਾਲੀ ਵਿੱਚ ਪ੍ਰਵੇਸ਼ ਕਰ ਜਾਂਦੀ ਹੈ। ਇਹ ਗੱਲ ਜਾਣਕੇ ਹਨੂੰਮਾਨ ਜੀ ਵੀ ਸ਼ਾਂਤ ਰਹੇ। ਯੁੱਧ ਕਰਨ ਦਾ ਇਰਾਦਾ ਤਿਆਗ ਦਿੰਦਾ ਹੈ। ਉਸ ਸਮੇਂ ਰਾਮਚੰਦਰ ਪੁੱਤਰ ਰਾਜਾ ਦਸ਼ਰਥ ਜੀ ਨੂੰ ਬਨਵਾਸ਼ ਹੋਇਆ ਸੀ। ਉਨ੍ਹਾਂ ਦੀ ਪਤਨੀ ਸੀਤਾ ਜੀ ਤੇ ਭਾਈ ਲੱਛਮਣ ਵੀ ਵਣ ਵਿੱਚ ਨਾਲ ਗਏ ਸਨ। ਸ਼੍ਰੀਲੰਕਾ ਦੇ ਰਾਜਾ ਰਾਵਣ ਦੀ ਭੈਣ ਸਰੂਪਨੱਖਾਂ ਨੇ ਲੱਛਮਣ ਨੂੰ ਦੇਖਿਆ ਤਾਂ ਉਸ ਨਾਲ ਵਿਆਹ ਕਰਨ ਦਾ ਪ੍ਰਸਤਾਵ ਰੱਖਿਆ। ਲੱਛਮਣ ਨੇ ਕਿਹਾ ਕਿ ਮੇਰਾ ਵਿਆਹ ਹੋ ਚੁੱਕਾ ਹੈ। (ਲੱਛਮਣ ਦੀ ਪਤਨੀ ਦਾ ਨਾਮ ਉਰਮਿਲਾ ਸੀ।) ਸ਼ਰੂਪਨਖਾਂ ਨੇ ਵਾਰ-ਵਾਰ ਵਿਆਹ ਕਰਨ ਦਾ ਆਗ੍ਰਿਹ ਕੀਤਾ ਤਾਂ ਸ਼ੇਸ਼ਨਾਗ ਅਵਤਾਰ ਲੱਛਮਣ ਨੇ ਕ੍ਰੋਧਵੱਸ਼ ਉਸਦਾ ਨੱਕ ਕੱਟ ਦਿੱਤਾ। ਸ਼ਰੂਪਨਖਾ ਨੇ ਆਪਣੀ ਦੁਰਦਸ਼ਾ ਦੀ ਦਾਸਤਾਂ ਆਪਣੇ ਭਾਈ ਰਾਵਣ ਨਾਲ ਸੁਣਾਈ ਅਤੇ ਪੂਰਾ ਪਤਾ ਦੱਸਿਆ। ਰਾਵਣ ਨੇ ਪ੍ਰਤੀਸ਼ੋਧ ਲੈਣ ਦੇ ਲਈ ਰਾਮ ਦੀ ਪਤਨੀ ਸੀਤਾ ਦਾ ਅਪਾਹਰਣ ਕਰਨ ਦੀ ਯੋਜਨਾ ਬਣਾਈ। ਸਾਧੂ ਭੇਸ਼ ਬਣਾਕੇ ਆਪਣੇ ਮਾਮਾ ਮਾਰੀਚ ਦੇ ਸਹਿਯੋਗ ਨਾਲ ਰਾਵਣ ਨੇ ਸੀਤਾ ਜੀ ਦਾ ਆਪਹਰਣ ਕਰ ਲਿਆ।

ਸੀਤਾ ਜੀ ਦੀ ਖੋਜ ਸ੍ਰੀ ਰਾਮ ਜੀ ਤੇ ਸ੍ਰੀ ਲਛਮਣ ਜੀ ਵਣ-ਵਣ ਭਟਕ ਰਹੇ ਸਨ। ਉਸੀ ਸਮੇਂ ਉਨ੍ਹਾਂ ਨੂੰ ਸ੍ਰੀ ਹਨੂੰਮਾਨ ਜੀ ਤੇ ਸ੍ਰੀ ਸੁਗ੍ਰੀਵ ਜੀ ਮਿਲੇ। ਆਪਸ ਵਿੱਚ ਪ੍ਰੀਚੈ ਹੋਇਆ। ਸੁਗ੍ਰੀਵ ਨੇ ਸ੍ਰੀ ਰਾਮ ਤੋਂ ਆਪਣਾ ਕਸ਼ਟ ਦੱਸਿਆ। ਸ੍ਰੀ ਰਾਮ ਚੰਦਰ ਨੇ ਸ਼ਰਤ ਰੱਖੀ ਕਿ ਜੇਕਰ ਮੈਂ ਆਪਦਾ ਰਾਜ ਆਪਨੂੰ ਦਿਲਾ ਦੇਵਾਂ ਤਾਂ ਆਪਨੂੰ ਸੀਤਾ ਦੀ ਖੌਜ ਤੇ ਵਾਪਸੀ ਦੇ ਲਈ ਮੇਰਾ ਸਹਿਯੋਗ ਕਰਨਾ ਹੋਏਗਾ। ਗੱਲ ਪੱਕੀ ਹੋ ਗਈ। ਸ੍ਰੀ ਰਾਮਚੰਦਰ ਜੀ ਨੇ ਬ੍ਰਿਖ ਦੀ ਓਟ ਲੈਕੇ ਬਾਲੀ ਨੂੰ ਯੁੱਧ ਕਰਕੇ ਮਾਰਕੇ ਸੁਗ੍ਰੀਵ ਨੂੰ ਰਾਜ ਤਿਲਕ ਕਰ ਦਿੱਤਾ। ਸੁਗ੍ਰੀਵ ਨੇ ਆਪਣੀ ਪ੍ਰਤੀਗਿਆ ਦਾ ਪਾਲਣ ਕੀਤਾ। ਸੀਤਾ ਜੀ ਦੀ ਖੋਜ ਦੇ ਲਈ ਚਾਰੋਂ ਦਿਸ਼ਾ ਵਿੱਚ ਖੋਜੀ ਭੇਜੇ ਗਏ। ਜਟਾਊ ਪੰਛੀ ਨੇ ਸ੍ਰੀ ਰਾਮ ਨੂੰ ਦੱਸਿਆ ਕਿ ਸੀਤਾ ਮਾਤਾ ਨੂੰ ਲੰਕੇਸ਼ਵਰ ਰਾਵਣ ਚੁੱਕਕੇ ਲੈ ਗਿਆ। ਉਸਤੋਂ ਮੈਂ ਮਾਤਾ ਨੂੰ ਛਡਵਾਉਣ ਦੀ ਕੋਸ਼ਿਸ਼ ਵੀ ਕੀਤੀ ਤਾਂ ਮੇਰੇ ਪੰਖ ਕੱਟ ਦਿੱਤੇ। ਰਾਵਣ ਨਾਲ ਬਾਤਚੀਤ ਕਰਕੇ ਸੀਤਾ ਨੂੰ ਵਾਪਸ ਕਰਨ ਦੇ ਲਈ ਸ੍ਰੀ ਰਾਮ ਜੀ ਨੇ ਹਨੂੰਮਾਨ ਨੂੰ ਰਾਜਦੂਤ ਬਣਾਇਆ। ਸ੍ਰੀ ਰਾਮਚੰਦਰ ਜੀ ਨੇ ਵੀ ਸ੍ਰੀ ਹਨੂੰਮਾਨ ਜੀ ਨੂੰ ਸੀਤਾ ਨੂੰ ਵਿਸ਼ਵਾਸ਼ ਦਿਲਾਉਣ ਦੇ ਲਈ ਆਪਣੀ ਅੰਗੂਠੀ ਦਿੱਤੀ ਜਿਸ ਉੱਤੇ ਸ੍ਰੀ ਰਾਮ ਲਿਖਿਆ ਸੀ। ਸੀਤਾ ਉਸ ਅੰਗੂਠੀ ਨਾਲ ਹਨੂੰਮਾਨ ਉੱਤੇ ਵਿਸ਼ਵਾਸ਼ ਕਰ ਸਕਦੀ ਸੀ ਕਿ ਜੋ ਮੈਨੂੰ ਮਿਲਣ ਆਇਆ ਹੈ, ਉਹ ਸ੍ਰੀ ਰਾਮ ਦਾ ਭੇਜਿਆ ਹੋਇਆ ਹੈ। ਹਨੂੰਮਾਨ ਜੀ ਸ੍ਰੀ ਰਾਮ

ਦੀ ਮੁੰਦਰੀ ਲੈਕੇ ਆਕਾਸ਼ ਮਾਰਗ ਤੋਂ ਉੱਡਕੇ ਸ੍ਰੀਲੰਕਾ ਵਿੱਚ ਗਏ। ਰਾਵਣ ਦਾ ਇੱਕ ਨੌਂ ਲੱਖਾ ਬਾਗ ਸੀ। ਉਸ ਵਿੱਚ ਸੀਤਾ ਜੀ ਨੂੰ ਰਾਵਣ ਨੇ ਬੰਨ੍ਹ ਰੱਖਿਆ ਸੀ। ਹਨੂੰਮਾਨ ਜੀ ਨੇ ਸੀਤਾ ਮਾਤਾ ਨੂੰ ਅੰਗੂਠੀ ਦੇਕੇ ਆਪਣਾ ਵਿਸ਼ਵਾਸ਼ ਦਿਲਾਇਆ। ਸੀਤਾ ਜੀ ਨੇ ਆਪਣਾ ਸਰਵ ਕਸ਼ਟ ਜੋ ਰਾਖਸ਼ਸ਼ ਰਾਵਣ ਦੇ ਰਿਹਾ ਸੀ, ਹਨੂੰਮਾਨ ਜੀ ਨੂੰ ਦੱਸਿਆ। ਸੀਤਾ ਜੀ ਨੇ ਆਪਣਾ ਕੰਗਣ (ਸੁਹਾਗ ਦਾ ਕੜਾ) ਹੱਥ ਤੋਂ ਕੱਢਕੇ ਹਨੂੰਮਾਨ ਨੂੰ ਦਿੱਤਾ। ਕਿਹਾ ਕਿ ਭਾਈ! ਆਪ ਇਹ ਕੰਗਣ ਸ੍ਰੀ ਰਾਮ ਜੀ ਨੂੰ ਦਿਖਾਓਗੇ, ਤਦ ਉਨ੍ਹਾਂ ਨੂੰ ਵਿਸਵਾਸ਼ ਹੋਏਗਾ ਕਿ ਤੂੰ ਸੀਤਾ ਦੀ ਖੋਜ ਕਰਕੇ ਆਏ ਹੋ। ਹਨੂੰਮਾਨ ਜੀ ਦੇ ਨਾਲ ਸੀਤਾ ਜੀ ਨੇ ਆਉਣ ਤੋਂ ਮਨ੍ਹਾਂ ਕਰ ਦਿੱਤਾ ਕਿ ਮੈਂ ਤੇਰੇ ਨਾਲ ਨਹੀਂ ਚਲੂੰਗੀ। ਹਨੂੰਮਾਨ ਜੀ ਨੇ ਫਲ ਖਾਣ ਦੀ ਇੱਛਾ ਵਿਅਕਤ ਕੀਤੀ ਤਾਂ ਸੀਤਾ ਜੀ ਨੇ ਕਿਹਾ, ਹੇ ਭਾਈ! ਕੋਈ ਫਲ ਝੜਕੇ ਡਿੱਗਆ ਹੋਵੇ, ਉਹ ਫਲ ਖਾ ਸਕਦੇ ਹੋ। ਫਲ ਤੋੜਕੇ ਖਾਣ ਦਾ ਮੈਨੂੰ ਆਦੇਸ਼ ਨਹੀਂ ਹੈ। ਇਸ ਗੱਲ ਨਾਲ ਖਿਝ ਕੇ ਹਨੂੰਮਾਨ ਜੀ ਨੇ ਪਹਿਲਾਂ ਤਾਂ ਰੁੱਖ ਡੇਗਿਆ। ਫਿਰ ਪੱਕੇ ਹੋਏ ਫਲ ਖਾਧੇ। ਫਿਰ ਉਸ ਬ੍ਰਿਖ ਨੂੰ ਸਮੁੰਦਰ ਵਿੱਚ ਸੁੱਟ ਦਿੱਤਾ। ਐਸੇ ਹਨੂੰਮਾਨ ਜੀ ਨੇ ਰਾਵਣ ਦਾ ਨੌਂ ਲੱਖਾ ਬਾਗ ਉਜਾੜਕੇ ਬ੍ਰਿਖ ਸਮੁੰਦਰ ਵਿੱਚ ਸੁੱਟ ਦਿੱਤੇ। ਲੰਕਾ ਦੇ ਰਾਜਾ ਰਾਵਣ ਨੇ ਹਨੂੰਮਾਨ ਜੀ ਦੀ ਪੂਛ ਉੱਤੇ ਕਪੜੇ-ਰੂੰਈ ਬੰਨ੍ਹਕੇ ਅੱਗ ਲਗਾ ਦਿੱਤੀ ਸੀ। ਹਨੂੰਮਾਨ ਜੀ ਨੇ ਆਪਣੀ ਦੁੰਮ ਦੀ ਅੱਗ ਨਾਲ ਰਾਵਣ ਦੀ ਲੰਕਾ ਨੂੰ ਅੱਗ ਦੇ ਹਵਾਲੇ ਕਰ ਦਿੱਤਾ।

ਇਸਦੇ ਪਿੱਛੋਂ ਆਕਾਸ਼ ਮਾਰਗ ਤੋਂ ਉੱਡਕੇ ਸਮੁੰਦਰ ਪਾਰ ਕਰਕੇ ਇੱਕ ਪਹਾੜੀ ਤੇ ਉੱਤਰੇ। ਸਵੇਰੇ ਦਾ ਸਮਾਂ ਸੀ। ਪਹਾੜ ਉੱਤੇ ਜਲਾਸ਼ਯ ਪਵਿੱਤਰ ਜਲ ਨਾਲ ਭਰਿਆ ਸੀ। ਕੋਲ ਬਾਗ ਸੀ ਜਿਸ ਵਿੱਚ ਫਲਦਾਰ ਬ੍ਰਿਖ ਸਨ। ਹਨੂੰਮਾਨ ਜੀ ਨੂੰ ਭੁੱਖ ਲੱਗੀ ਸੀ। ਇਸ਼ਨਾਨ ਕਰਨ ਦਾ ਵਿਚਾਰ ਕੀਤਾ। ਕੰਗਣ ਨੂੰ ਇੱਕ ਪੱਥਰ ਉੱਤੇ ਰੱਖ ਦਿੱਤਾ। ਇਸ਼ਨਾਨ ਕਰਦੇ ਸਮੇਂ ਵੀ ਹਨੂੰਮਾਨ ਦੀ ਇੱਕ ਅੱਖ ਕੰਗਨ ਉੱਤੇ ਲੱਗੀ ਸੀ। ਲੰਗੂਰ ਬੰਦਰ ਆਇਆ। ਉਸਨੇ ਕੰਗਨ ਚੁੱਕਿਆ ਅਤੇ ਚੱਲ ਪਿਆ। ਹਨੂੰਮਾਨ ਜੀ ਨੂੰ ਚਿੰਤਾ ਬਣੀ ਕਿ ਕਿਤੇ ਬੰਦਰ ਇਸ ਕੰਗਣ ਨੂੰ ਸਮੁੰਦਰ ਵਿੱਚ ਸੁੱਟ ਦੇਣ, ਮੇਰੀ ਮਿਹਨਤ ਉੱਤੇ ਪਾਣੀ ਨਾ ਫਿਰ ਜਾਏ। ਹੁਣ ਲੰਕਾ ਵਿੱਚ ਜਾਣ ਦਾ ਰਸਤਾ ਵੀ ਬੰਦ ਹੋ ਗਿਆ। ਅਜੀਬ ਪ੍ਰੇਸ਼ਾਨੀ ਵਿੱਚ ਹਨੂੰਮਾਨ ਬੰਦਰ ਦੇ ਪਿੱਛੇ-ਪਿੱਛੇ ਚਲਿਆ। ਦੇਖਦੇ-ਦੇਖਦੇ ਬੰਦਰ ਨੇ ਉਹ ਕੰਗਣ ਇੱਕ ਰਿਸ਼ੀ ਦੀ ਕੁੱਟੀਆ ਦੇ ਬਾਹਰ ਰੱਖੇ ਘੜੇ ਵਿੱਚ ਪਾ ਦਿੱਤਾ ਅਤੇ ਅੱਗੇ ਦੌੜ ਗਿਆ। ਹਨੂੰਮਾਨ ਜੀ ਨੇ ਰਾਹਤ ਦੀ ਸਾਹ ਲਈ।

ਕਲਸ਼ ਵਿੱਚ ਝਾਕਕੇ ਕੰਗਣ ਕੱਢਣਾ ਚਾਹਿਆ ਤਾਂ ਦੇਖਿਆ ਕਿ ਇਕੋ ਕਿਹੇ ਅਨੇਕਾਂ ਕੰਗਣ ਸਨ। ਹਨੂੰਮਾਨ ਜੀ ਨੂੰ ਫਿਰ ਸਮੱਸਿਆ ਹੋਈ। ਕੰਗਣ ਚੁੱਕ-ਚੁੱਕੇ ਦੇਖੇ, ਕੋਈ ਅੰਤਰ ਨਹੀਂ ਪਾਇਆ। ਆਪਣਾ ਕੰਗਣ ਕਿਹੜਾ ਹੈ? ਕਿਤੇ ਮੈਂ ਗਲਤ ਕੰਗਣ ਲੈ ਜਾਂਵਾ ਅਤੇ ਸ੍ਰੀ ਰਾਮ ਕਹੇ, ਇਹ ਕੰਗਣ ਸੀਤਾ ਦਾ ਨਹੀਂ ਹੈ, ਮੇਰਾ ਯਤਨ ਬੇ-ਅਰਥ ਜਾਏਗਾ। ਸਾਹਮਣੇ ਇੱਕ ਰਿਸ਼ੀ ਹਨੂੰਮਾਨ ਜੀ ਦੀ ਪ੍ਰੇਸ਼ਾਨੀ ਨੂੰ ਦੇਖਕੇ ਮੁਸਕਰਾ ਰਿਹਾ ਸੀ। ਕੁਟੀਆ ਦੇ ਬਾਹਰ ਬੈਠਾ ਸੀ। ਰਿਸ਼ੀ ਜੀ ਬੋਲੇ, ਆਓ ਪਵਨ ਪੁੱਤਰ! ਕਿਸ ਸਮੱਸਿਆ ਵਿੱਚ ਹੋ? ਹਨੂੰਮਾਨ ਜੀ ਨੇ ਕਿਹਾ ਕਿ ਰਿਸ਼ੀ ਜੀ! ਸ੍ਰੀ ਰਾਮਚੰਦਰ ਜੀ ਦੀ ਪਤਨੀ ਨੂੰ ਲੰਕਾ ਦਾ ਰਾਜਾ ਰਾਵਣ ਅਪਹਰਣ ਕਰਕੇ ਲੈ ਗਿਆ ਹੈ। ਮੈਂ ਪਤਾ ਕਰਕੇ ਆਇਆ ਹਾਂ। ਰਿਸ਼ੀ ਜੀ ਨੇ ਕਿਹਾ ਕਿ ਕਿਹੜੇ ਨੰਬਰਵਾਲੇ ਰਾਮਚੰਦਰ ਦੀ ਗੱਲ ਕਰ ਰਹੇ ਹੋ? ਹਨੂੰਮਾਨ ਜੀ ਨੂੰ ਹੈਰਾਨੀ ਹੋਈ ਕਿ ਰਿਸ਼ੀ ਆਪਣੇ ਹੋਸ਼-ਹਵਾਸ ਵਿੱਚ ਹੈ ਜਾਂ ਭੰਗ ਪੀ ਰੱਖੀ ਹੈ? ਹਨੂੰਮਾਨ ਜੀ ਨੇ ਪੁੱਛਿਆ, ਹੇ ਰਿਸ਼ੀ ਜੀ! ਕੀ ਰਾਮ ਕਈ ਹਨ? ਰਿਸ਼ੀ ਜੀ ਨੇ ਕਿਹਾ, ਹਾਂ, ਕਈ ਹੋ ਚੁੱਕੇ ਹਨ ਅਤੇ ਹੋਰ ਅੱਗੇ ਵੀ ਜੰਮਦੇ-ਮਰਦੇ ਰਹਿਣਗੇ। ਹਨੂੰਮਾਨ ਜੀ ਨੂੰ ਰਿਸ਼ੀ ਦਾ ਵਿਵਹਾਰ ਉਚਿਤ ਨਹੀਂ

ਲੱਗਿਆ, ਪ੍ਰੰਤੂ ਰਿਸ਼ੀ ਜੀ ਨਾਲ ਵਿਵਾਦ ਕਰਨਾ ਹਿੱਤ ਵਿੱਚ ਨਹੀਂ ਜਾਣਿਆ। ਰਿਸ਼ੀ ਜੀ ਨੇ ਪੁੱਛਿਆ, ਆਪ ਫਲ ਖਾਓ। ਭੋਜਨ ਖਾਓ। ਥੱਕੇ ਹੋ, ਵਿਸ਼ਰਾਮ ਕਰੋ।

ਹਨੂੰਮਾਨ ਜੀ ਨੇ ਕਿਹਾ, ਰਿਸ਼ੀ ਜੀ! ਮੇਰੀ ਤਾਂ ਚੈਨ-ਅਮਨ ਹੀ ਸਮਾਪਤ ਹੋ ਗਈ। ਮੈਨੂੰ ਸੀਤਾ ਮਾਤਾ ਨੇ ਕੰਗਣ ਦਿੱਤਾ ਸੀ। ਉਸ ਕੰਗਣ ਦੇ ਬਿਨਾਂ ਸ੍ਰੀ ਰਾਮਚੰਦਰ ਜੀ ਨੂੰ ਵਿਸ਼ਵਾਸ਼ ਨਹੀਂ ਹੋਣਾ ਕਿ ਸੀਤਾ ਦੀ ਖੋਜ ਹੋ ਚੁੱਕੀ ਹੈ। ਉਸ ਕੰਗਣ ਨੂੰ ਪੱਥਰ ਉੱਤੇ ਰੱਖਕੇ ਮੈਂ ਇਸ਼ਨਾਨ ਕਰ ਰਿਹਾ ਸੀ। ਬੰਦਰ ਨੇ ਚੁੱਕ ਕੇ ਘੜੇ ਵਿੱਚ ਪਾ ਦਿੱਤਾ। ਮੇਰੀ ਪਹਿਚਾਣ ਵਿੱਚ ਨਹੀਂ ਆ ਰਿਹਾ ਕਿ ਅਸਲ ਕੰਗਣ ਕਿਹੜਾ ਹੈ। ਮੈਨੂੰ ਤਾਂ ਸਭ ਇੱਕੋ ਜਿਹੇ ਲੱਗ ਰਹੇ ਹਨ।

ਰਿਸ਼ੀ ਰੂਪ ਵਿੱਚ ਬੈਠੇ ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ, ਹੇ ਪਵਨ ਦੇ ਲਾਡਲੇ! ਆਪ ਕੋਈ ਇੱਕ ਕੰਗਣ ਚੁੱਕ ਲੈ ਜਾਓ, ਕੋਈ ਅੰਤਰ ਨਹੀਂ ਹੈ ਅਤੇ ਕਿਹਾ ਕਿ ਜਿੰਨੇ ਕੰਗਣ ਇਸ ਵਿੱਚ ਪਏ ਹਨ। ਇੰਨੀ ਵਾਰ ਸ੍ਰੀ ਰਾਮ ਦਸਰਥ ਪੁੱਤਰ ਨੂੰ ਬਨਵਾਸ ਤੇ ਸੀਤਾ ਹਰਣ ਅਤੇ ਹਨੂੰਮਾਨ ਦੁਆਰਾ ਖੋਜ ਹੋ ਚੁੱਕੀ ਹੈ। ਹਨੂੰਮਾਨ ਜੀ ਨੇ ਕਿਹਾ, ਰਿਸ਼ੀ ਜੀ! ਇਹ ਦੱਸੋ, ਆਪਦੀ ਗੱਲ ਮੰਨਦਾ ਹਾਂ। ਪੁੱਛਦਾ ਹਾਂ ਕਿ ਹਰੇਕ ਵਾਰ ਸੀਤਾ ਹਰਣ, ਹਨੂੰਮਾਨ ਦਾ ਖੋਜ ਕਰਕੇ ਕੰਗਣ ਲਿਆਉਣਾ ਅਤੇ ਬੰਦਰ ਦੁਆਰਾ ਘੜੇ ਵਿੱਚ ਪਾਉਣਾ ਹੁੰਦਾ ਹੈ ਕੰਗਣ ਤਾਂ ਇੱਥੇ ਰਿਹ ਗਿਆ, ਹਨੂੰਮਾਨ ਲੈਕੇ ਕੀ ਜਾਂਦਾ ਹੈ? ਰਿਸ਼ੀ ਮੁਨਿੰਦਰ ਜੀ ਨੇ ਕਿਹਾ ਕਿ ਮੈਂ ਇਸ ਘੜੇ ਨੂੰ ਆਸ਼ੀਰਵਾਦ ਦੇ ਰੱਖਿਆ ਹੈ ਕਿ ਜੋ ਵਸਤੂ ਇਸ ਵਿੱਚ ਡਿੱਗੇ, ਉਹ ਦੋ ਇੱਕ ਸਮਾਨ ਹੋ ਜਾਏ। ਇਹ ਕਹਿਕੇ ਰਿਸ਼ੀ ਜੀ ਨੇ ਇੱਕ ਮਿੱਟੀ ਦਾ ਕਟੋਰਾ ਘੜੇ ਵਿੱਚ ਪਾਇਆ ਤਾਂ ਇੱਕ ਹੋਰ ਕਟੋਰਾ ਵੈਸਾ ਬਣ ਗਿਆ। ਰਿਸ਼ੀ ਮੁਨਿੰਦਰ ਜੀ ਨੇ ਕਿਹਾ, ਹੇ ਹਨੂੰਮਾਨ! ਆਪ ਇੱਕ ਕੰਗਣ ਲੈ ਜਾਓ, ਕੋਈ ਪ੍ਰੇਸ਼ਾਨੀ ਨਹੀਂ ਹੋਏਗੀ। ਹਨੂੰਮਾਨ ਜੀ ਦੇ ਕੋਲ ਕੋਈ ਹੋਰ ਵਿਕਲਪ ਨਹੀਂ ਬਚਿਆ ਸੀ। ਉਸ ਘੜੇ ਤੋਂ ਇੱਕ ਕੰਗਣ ਕੱਢਕੇ ਉੱਡ ਚੱਲੇ।

ਸ੍ਰੀ ਰਾਮਚੰਦਰ ਜੀ ਨੂੰ ਹਨੂੰਮਾਨ ਜੀ ਨੇ ਸੀਤਾ ਜੀ ਦੀ ਨਿਸ਼ਾਨੀ ਕੰਗਣ ਦਿੱਤਾ ਤੇ ਜੋ-ਜੋ ਗੱਲਾਂ ਮਾਤਾ ਸੀਤਾ ਨੇ ਕਹੀਆਂ ਸੀ, ਉਹ ਸਭ ਦੱਸੀਆਂ। ਸ੍ਰੀ ਰਾਮਚੰਦਰ ਜੀ ਕੰਗਣ ਨੂੰ ਦੇਖਕੇ ਭਾਵੁਕ ਹੋ ਗਏ। ਹਨੂੰਮਾਨ ਜੀ ਨੂੰ ਸੀਨੇ ਨਾਲ ਲਗਾਇਆ। ਕਿਹਾ, ਹੇ ਸੰਤਜਨ! ਮੈਂ ਆਪਦਾ ਅਹਿਸਾਨ ਕਿਵੇਂ ਚੁਕਾ ਪਾਊਂਗਾ? ਆਪਨੇ ਆਪਣਾ ਜੀਵਨ ਜੋਖਿਮ ਵਿੱਚ ਪਾਕੇ ਮੇਰਾ ਮਹਾਂ ਕਠਿਨ ਕਾਰਜ ਕੀਤਾ ਹੈ। ਇਹ ਕੰਗਣ ਸੀਤਾ ਦਾ ਹੀ ਹੈ। ਹੁਣ ਸਭਾ ਬਲਾਉਂਦਾ ਹਾਂ। ਅੱਗੇ ਦਾ ਕਾਰਜਕ੍ਰਮ ਤਿਆਰ ਕਰਦੇ ਹਾਂ। ਸਮੁੰਦਰ ਉੱਤੇ ਪੁੱਲ ਬਣਾਉਣ ਦਾ ਵਿਚਾਰ ਕੀਤਾ ਗਿਆ। ਨਲ-ਨੀਲ ਦੇ ਹੱਥਾਂ ਵਿੱਚ ਰਿਸ਼ੀ ਮੁਨਿੰਦਰ ਦੇ ਆਸ਼ੀਰਵਾਦ ਨਾਲ ਸ਼ਕਤੀ ਸੀ ਕਿ ਉਹ ਆਪਣੇ ਹੱਥਾਂ ਨਾਲ ਜਲ ਵਿੱਚ ਕੋਈ ਵਸਤੂ ਪਾ ਦਿੰਦੇ ਹਨ ਤਾਂ ਉਹ ਡੁੱਬਦੀ ਨਹੀਂ ਸੀ। ਪੱਥਰ, ਕਾਂਸੀ ਦੇ ਬਰਤਨ ਆਦਿ ਜੋ ਵੀ ਵਸਤੂ ਉਹ ਪਾਉਂਦੇ, ਉਹ ਜਲ ਉੱਤੇ ਤੈਰਦੀ ਸੀ। ਉਸ ਸਮੇਂ ਨਲ-ਨੀਲ ਨੇ ਅਭਿਮਾਨ ਕਰਕੇ ਆਪਣੀ ਮਹਿਮਾ ਦੀ ਇੱਛਾ ਨਾਲ ਆਪਣੇ ਗੁਰੂ ਰਿਸ਼ੀ ਮੁਨਿੰਦਰ ਦਾ ਨਾਮ ਨਹੀਂ ਲਿਆ। ਜਿਸ ਕਾਰਨ ਨਾਲ ਉਨ੍ਹਾਂ ਦੀ ਉਹ ਸ਼ਕਤੀ ਸਮਾਪਤ ਹੋ ਗਈ। ਰਾਮਚੰਦਰ ਜੀ ਤੇ ਸਰਵ ਉਪਸਥਿਤ ਯੋਧਾ ਹਨੂੰਮਾਨ ਜੀ ਸਹਿਤ ਮਹਾਂਦੁੱਖੀ ਹੋਏ। ਤਿੰਨ ਦਿਨ ਤੱਕ ਸ੍ਰੀ ਰਾਮ ਘੁਟਨਿਆਂ ਪਾਣੀ ਵਿੱਚ ਖੜ੍ਹਾ ਰਿਹਾ। ਰਾਸਤਾ ਦੇਣ ਦੀ ਪ੍ਰਾਥਨਾ ਕਰਦਾ ਰਿਹਾ, ਪ੍ਰੰਤੂ ਸਮੁੰਦਰ ਟੱਸ ਤੋਂ ਮੱਸ ਨਹੀਂ ਹੋਇਆਂ। ਤਦ ਸ੍ਰੀ ਰਾਮ ਨੇ ਲੱਛਮਣ ਨੂੰ ਕਿਹਾ ਕਿ ਮੇਰਾ ਅਗਨੀ ਬਾਣ ਕੱਢ, ਸਮੁੰਦਰ ਨੂੰ ਫੂਕ ਦਿੰਦਾ ਹਾਂ। ਲੱਤਾਂ ਦੇ ਭੂਤ ਗੱਲਾਂ ਨਾਲ ਨਹੀਂ ਮੰਨਦੇ। ਉਸੀ ਸਮੇਂ ਸਮੁੰਦਰ ਵਿਪ੍ਰ ਰੂਪ ਧਾਰਕੇ ਸ੍ਰੀ ਰਾਮ ਦੇ ਸਾਹਮਣੇ ਕਰਵੱਧ ਹੋਕੇ ਖੜ੍ਹਾ ਹੋ ਗਿਆ ਤੇ ਕਿਹਾ ਕਿ ਭਗਵਾਨ! ਮੇਰੇ ਅੰਦਰ ਸੰਸਾਰ ਵੱਸਿਆ ਹੈ।

ਆਪ ਪਾਪ ਦੇ ਭਾਗੀ ਮਤ ਬਣੋ। ਆਪ ਅਜਿਹਾ ਕਰੋ ਕਿ ਸੱਪ ਵੀ ਮਰ ਜਾਏ ਅਤੇ ਲਾਠੀ ਵੀ ਨਾ ਟੁੱਟੇ।

ਆਪਦੀ ਸੈਨਾ ਵਿੱਚ ਨਲ-ਨੀਲ ਨਾਮ ਦੇ ਦੋ ਸੈਨਿਕ ਹਨ। ਉਨ੍ਹਾਂ ਦੇ ਗੁਰੂ ਜੀ ਦਾ ਆਸ਼ੀਰਵਾਦ ਹੈ। ਉਨ੍ਹਾਂ ਦੇ ਹੱਥਾਂ ਤੋਂ ਪੱਥਰ ਵੀ ਮੇਰੇ ਉੱਤੇ ਤੈਰ ਸਕਦੇ ਹਨ। ਤਦ ਨਲ-ਨੀਲ ਤੋਂ ਪੱਥਰ ਪਾਕੇ ਦਿਖਾਉਣ ਲਈ ਕਿਹਾ ਤਾਂ ਨਲ-ਨੀਲ ਨੇ ਆਪਣੀ ਮਹਿਮਾ ਚਾਹੀ ਅਤੇ ਗੁਰੂ ਨੂੰ ਯਾਦ ਨਹੀਂ ਕੀਤਾ। ਜਿਸ ਕਾਰਨ ਕਰਕੇ ਰਿਸ਼ੀ ਮੁਨਿੰਦਰ ਜੀ ਨੇ ਉਨ੍ਹਾਂ ਦੀ ਸ਼ਕਤੀ ਖੋਹ ਲਈ, ਪੱਥਰ ਡੁੱਬ ਗਏ। ਸਮੁੰਦਰ ਨੇ ਉਨ੍ਹਾਂ ਦੀ ਗਲਤੀ ਦੱਸੀ। ਤਦ ਨਲ-ਨੀਲ ਨੇ ਆਪਣੇ ਗੁਰੂ ਜੀ ਨੂੰ ਯਾਦ ਕੀਤਾ।

ਸ੍ਰੀ ਰਾਮਚੰਦਰ ਜੀ ਨੂੰ ਵੀ ਮਹਿਸੂਸ ਹੋਇਆ ਕਿ ਜਦ ਗੁਰੂ ਆਪਣੇ ਸ਼ਿਸ਼ਾਂ ਨੂੰ ਸ਼ਕਤੀ ਦੇ ਸਕਦਾ ਹੈ ਤਾਂ ਮੇਰੇ ਕਾਰਜ ਨੂੰ ਕਰ ਵੀ ਸਕਦੇ ਹਨ। ਸ੍ਰੀ ਰਾਮਚੰਦਰ ਵਿਸ਼ਣੂ ਜੀ ਦੇ ਅਵਤਾਰ ਸਨ। ਸ੍ਰੀ ਵਿਸ਼ਣੂ ਜੀ ਕਾਲ ਨਿਰੰਜਨ ਦੇ ਪੁੱਤਰ ਹਨ। ਜਿਸ ਸਮੇਂ ਪ੍ਰਮੇਸ਼ਵਰ ਕਬੀਰ ਜੀ ਪ੍ਰਥਮ ਵਾਰ ਕਾਲ ਦੇ ਲੋਕ ਵਿੱਚ ਆਏ ਸਨ ਤਾਂ ਜੋਤਿ ਨਿਰੰਜਨ ਨੇ ਪਹਿਲਾਂ ਤਾਂ ਪ੍ਰਮੇਸ਼ਵਰ ਦੇ ਨਾਲ ਝੱਗੜਾ ਕੀਤਾ ਸੀ, ਜਦੋਂ ਵੱਸ ਨਹੀਂ ਚਲਿਆ ਤਾਂ ਚਰਨਾਂ ਵਿੱਚ ਡਿੱਗ ਕੇ ਖਿਮਾ ਯਾਚਨਾ ਕੀਤੀ ਅਤੇ ਕੁਝ ਆਸ਼ੀਰਵਾਦ ਵੀ ਲਿਆ। ਉਨਾਂ ਵਿੱਚੋਂ ਇੱਕ ਇਹ ਵੀ ਸੀ ਕਿ ਮੇਰਾ ਅੰਸ਼ ਵਿਸ਼ਣੂ ਤ੍ਰੈਤਾਯੁੱਗ ਵਿੱਚ ਰਾਮਚੰਦਰ ਨਾਮ ਨਾਲ ਰਾਜਾ ਦਸ਼ਰਥ ਦੇ ਘਰ ਜੰਨਮ ਲਏਗਾ, ਉਸਨੂੰ ਬਣਵਾਸ਼ ਹੋਏਗਾ। ਉਸਦੇ ਨਾਲ ਉਸਦੀ ਪਤਨੀ ਸੀਤਾ ਵੀ ਹੋਏਗੀ। ਉਸਨੂੰ ਇੱਕ ਰਾਖਸ਼ਸ਼ ਲੰਕਾ ਨਗਰੀ ਵਿੱਚ ਚੁੱਕ ਕੇ ਲੈ ਜਾਏਗਾ। ਤਦ ਰਾਮਚੰਦਰ ਸਮੁੰਦਰ ਦੇ ਉੱਤੇ ਪੁਲ ਬਣਾਉਣਾ ਚਾਹੇਗਾ, ਉਹ ਨਹੀਂ ਬਣਾ ਪਾਏਗਾ। ਆਪ ਉਹ ਪੁਲ ਬਣਵਾਉਣਾ। ਦੂਸਰਾ ਆਸ਼ੀਰਵਾਦ ਲਿਆ ਸੀ ਕਿ ਦੁਆਪਰ ਯੁੱਗ ਵਿੱਚ ਉਹੀ ਕ੍ਰਿਸ਼ਨ ਰੂਪ ਵਿੱਚ ਜੰਨਮੇਗਾ। ਮ੍ਰਿਤੂ ਉਪਰੰਤ ਉਹ ਜਗਨਨਾਥ ਨਾਮ ਤੋਂ ਪੂਰੀ ਨਗਰ ਵਿੱਚ ਸਮੁੰਦਰ ਦੇ ਕਿਨਾਰੇ ਵਿੱਚ ਮੰਦਰ ਬਣਵਾਏਗਾ। ਸਮੁੰਦਰ ਉਸਨੂੰ ਬਣਨ ਨਹੀਂ ਦਵੇਗਾ। ਆਪ ਉਸ ਮੰਦਰ ਦੀ ਸਮੁੰਦਰ ਤੋਂ ਰਾਖਿਆ ਕਰਨਾ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਸੀ ਕਿ ਮੈਂ ਉਹ ਕਾਰਜ ਕਰੂੰਗਾ। ਉਸੀ ਵਚਨ ਦਾ ਪਾਲਣ ਕਰਨ ਦੇ ਲਈ ਰਿਸ਼ੀ ਮੁਨਿੰਦਰ ਰੂਪ ਵਿੱਚ ਪ੍ਰਮੇਸ਼ਵਰ ਕਬੀਰ ਜੀ ਸੇਤੂਬੰਦ ਉੱਤੇ ਪ੍ਰਗਟ ਹੋ ਗਏ ਅਤੇ ਆਉਂਦੇ-ਆਉਂਦੇ ਪਰਬਤ ਦੇ ਚਾਰੋਂ ਤਰਫ ਆਪਣੀ ਸੋਟੀ (ਡੰਡੀ) ਨਾਲ ਰੇਖਾ ਅੰਕਿਤ ਕਰ ਆਏ।

ਨਲ-ਨੀਲ ਨੇ ਦੂਰ ਤੋਂ ਆਪਣੇ ਗੁਰੂ ਜੀ ਨੂੰ ਪਹਿਚਾਣ ਲਿਆ ਅਤੇ ਕਿਹਾ, ਸਾਡੇ ਗੁਰੂ ਜੀ ਆ ਗਏ ਹਨ। ਸ੍ਰੀ ਰਾਮਚੰਦਰ ਜੀ ਨੇ ਆਪਣੀ ਸਮੱਸਿਆ ਦੱਸੀ ਤੇ ਬਨਿਮਰ ਭਾਵ ਨਾਲ ਆਪਣਾ ਕਾਰਜ ਸਿੱਧ ਦਾ ਆਸ਼ੀਰਵਾਦ ਮੰਗਿਆ। ਪ੍ਰਮੇਸ਼ਵਰ ਨੇ ਕਿਹਾ, ਨਲ-ਨੀਲ ਨੇ ਗਲਤੀ ਕੀਤੀ। ਜਿਸ ਕਾਰਨ ਇਨ੍ਹਾਂ ਦੀ ਸ਼ਕਤੀ ਛਿਣ ਹੋ ਗਈ ਹੈ। ਮੈਂ ਸਾਹਮਣੇ ਵਾਲੇ ਪਰਬਤ ਦੇ ਚਾਰੋਂ ਤਰਫ ਰੇਖਾ ਲਗਾਈ ਹੈ। ਉਸਦੇ ਅੰਦਰ ਦੇ ਪੱਥਰ ਲੱਕੜੀ ਤੋਂ ਵੀ ਹਲਕੇ ਕਰ ਦਿੱਤੇ ਹਨ, ਉਹ ਡੁੱਬਣਗੇ ਨਹੀਂ। ਹਨੂੰਮਾਨ ਜੀ ਰਾਮ ਭਗਤ ਸਨ। ਉਨ੍ਹਾਂ ਨੇ ਪੱਥਰਾਂ ਉੱਤੇ ਰਾਮ-ਰਾਮ ਲਿਖਿਆ ਅਤੇ ਚੁੱਕਕੇ ਚਲੇ ਅਤੇ ਰੱਖਿਆ ਤਾਂ ਪੱਥਰ ਡੁੱਬੇ ਨਹੀਂ। ਨਲ-ਨੀਲ ਸ਼ਿਲਪਕਾਰ ਜਾਣੀ ਨਿਪੁੰਨ ਰਾਜ-ਮਿਸ਼ਤਰੀ ਵੀ ਸਨ। ਜਿਸ ਕਾਰਨ ਨਾਲ ਨਲ-ਨੀਲ ਨੇ ਪੱਥਰਾਂ ਨੂੰ ਤਰਾਸਕੇ ਇੱਕ-ਦੂਸਰੇ ਵਿੱਚ ਫਸਕੇ ਜੋੜਿਆ ਸੀ। ਪਹਿਲਾਂ ਸ੍ਰੀ ਰਾਮ ਤੋਂ ਪੱਥਰ ਤਰੇ ਨਹੀਂ, ਨਲ-ਨੀਲ ਵੀ ਅਸਫਲ ਰਹੇ। ਹਨੂੰਮਾਨ ਖੜ੍ਹਾ-ਖੜ੍ਹਾ ਰਾਮ-ਰਾਮ ਹੀ ਕਰ ਰਿਹਾ ਸੀ। ਚਾਹੁੰਦਾ ਵੀ ਸੀ ਕਿ ਪੱਥਰ ਤੈਰੇ, ਪ੍ਰੰਤੂ ਸਭ ਬੇ-ਅਰਥ ਹੋਇਆ। ਰਿਸ਼ੀ ਮੁਨਿੰਦਰ ਜੀ (ਕਬੀਰ ਜੀ) ਨੇ ਪੱਥਰ ਹਲਕੇ ਕੀਤੇ ਸਨ। ਜਿਸ ਕਾਰਨ ਨਾਲ ਪੱਥਰ ਸਮੁੰਦਰ ਵਿੱਚ ਡੁੱਬੇ

ਨਹੀਂ ਸਨ। ਹਨੂੰਮਾਨ ਜੀ ਤਾਂ ਆਪਣਾ ਰਾਮ-ਰਾਮ ਦਾ ਪਾਠ ਕਰਨ ਦੇ ਲਈ ਸ਼ਰਧਾ ਦੇ ਨਾਲ ਰਾਮ-ਰਾਮ ਪੱਥਰਾਂ ਉੱਤੇ ਲਿਖ ਰਹੇ ਸਨ। ਉਹ ਤਾਂ ਜਿੱਥੇ-ਜਿੱਥੇ ਬੈਠਦੇ ਸਨ, ਉੱਥੇ ਪੇੜ-ਪੌਦਿਆਂ ਉੱਤੇ ਰਾਮ-ਰਾਮ ਲਿਖਦੇ ਸਨ। ਹਨੂੰਮਾਨ ਜੀ ਤਾਂ ਸ੍ਰੀ ਰਾਮਚੰਦਰ ਜੀ ਪੁੱਤਰ ਦੱਸ਼ਰਥ ਨੂੰ ਜਾਣਦੇ ਵੀ ਨਹੀਂ ਸਨ। ਉਸਤੋਂ ਪਹਿਲਾਂ ਵੀ ਰਾਮ-ਰਾਮ ਦਾ ਜਾਪ ਕਰਿਆ ਕਰਦੇ ਸਨ। ਜਿਵੇਂ ਕਿ ਲੋਕਵੇਦ (ਦੰਤ ਕਥਾ) ਸੁਣਦੇ ਆਏ ਹਨ ਕਿ ਨਲ-ਨੀਲ ਨੇ ਪੱਥਰ ਤਰਾਏ ਸਨ, ਤਦ ਪੁਲ ਬਣਿਆ ਸੀ। ਕੋਈ ਕਹਿੰਦਾ ਸੀ ਕਿ ਹਨੂੰਮਾਨ ਜੀ ਨੇ ਪੱਥਰਾਂ ਉੱਤੇ ਰਾਮ-ਰਾਮ ਲਿਖਿਆ। ਜਿਸ ਕਾਰਨ ਪੱਥਰ ਤੈਰੇ ਸਨ। ਇਹ ਵੀ ਸੁਣਦੇ ਸਨ ਕਿ ਸ੍ਰੀ ਰਾਮ ਨੇ ਪੱਥਰ ਤਰਾਏ ਸਨ। ਕਾਰਨ ਇਹ ਰਿਹਾ ਹੈ ਕਿ ਜੋ ਗੱਲਾਂ ਪੱਥਰ ਤੈਰਨ ਦੀਆਂ ਹੋਈਆਂ ਸੀ ਅਤੇ ਮੁਨਿੰਦਰ ਜੀ ਨੇ ਕਿਹਾ ਸੀ ਕਿ ਮੈਂ ਪਰਬਤ ਦਾ ਪੱਥਰ ਹਲਕਾ ਕਰ ਦਿੱਤਾ ਹੈ। ਉਹ ਵਾਰਤਾ 20-30 ਵਿਅਕਤੀਆਂ ਦੇ ਸਾਹਮਣੇ ਹੋਈ ਸੀ। ਬਾਕੀ ਕਰੋੜਾਂ ਵਿਅਕਤੀ ਯੁੱਧ ਦੇ ਲਈ ਆਏ ਸਨ, ਉਹ ਤਾਂ ਆਗਿਆ ਮਿਲਦੇ ਹੀ ਪੱਥਰ ਲਿਆਉਣ ਲੱਗੇ।ਉਨ੍ਹਾਂ ਨੇ ਦੇਖਿਆ ਕਿ ਹਨੂੰਮਾਨ ਜੀ ਰਾਮ-ਰਾਮ ਲਿਖ ਦਿੱਤਾ। ਜਿਸ ਕਾਰਨ ਪੱਥਰ ਜਲ ਉੱਤੇ ਤੈਰ ਰਹੇ ਹਨ। ਕੁਝ ਨੂੰ ਲੱਗਿਆ ਕਿ ਨਲ-ਨੀਲ ਦੇ ਹੱਥਾਂ ਵਿੱਚ ਕਰਾਮਾਤ ਹੈ। ਜਿਸ ਕਾਰਨ ਪੱਥਰ ਤੈਰ ਰਹੇ ਹਨ। ਇਸ ਕਾਰਨ ਇਹ ਗਲਤਫਿਹਮੀ ਜਾਣੀ ਭਰਮ ਫੈਲ ਗਈ। ਪੁਲ ਬਣਾਕੇ ਯੁੱਧ ਵਿੱਚ ਲੱਗ ਗਏ। ਜਿਆਦਾਤਰ ਮਰ ਗਏ, ਕੁਝ ਬਚੇ ਉਹ ਆਪਣੇ-ਆਪਣੇ ਘਰ ਚਲੇ ਗਏ। ਉਨ੍ਹਾਂ ਨੇ ਆਪਣੇ-ਆਪਣੇ ਨਗਰ-ਪਿੰਡ ਵਿੱਚ ਗਲਤ ਸੂਚਨਾ ਫੈਲਾ ਦਿੱਤੀ ਜੋ ਅੱਜ ਤੱਕ ਨਿਰਵਿਵਾਦ ਚੱਲ ਰਹੀ ਹੈ। ਸਚਾਈ ਇਹ ਹੈ ਕਿ ਜੋ ਇਸ ਦਾਸ (ਰਾਮਪਾਲ ਦਾਸ) ਨੇ ਦੱਸੀ ਹੈ। ਯੁੱਧ ਹੋਇਆ। ਸ਼੍ਰੀ ਰਾਮ ਦੀ ਸੈਨਾ ਉੱਤੇ ਨਾਗ ਫਾਂਸ ਸ਼ਾਸਤਰ ਚਲਾਇਆ ਗਿਆ। ਜਿਸ ਕਾਰਨ ਸ੍ਰੀ ਰਾਮ, ਹਨੂੰਮਾਨ, ਜਮਾਬਵੰਤ, ਸੁਗਰੀਵ, ਅੰਗਦ ਸਹਿਤ ਸਾਰੀ ਸੈਨਾ ਨਾਗਾਂ (ਸੱਪਾਂ) ਦੁਆਰਾ ਬੰਨ੍ਹ ਦਿੱਤੀ ਗਈ। ਸੱਪ ਲਿਪਟ ਗਏ। ਹੱਥਾਂ ਨੂੰ ਵੀ ਸਰੀਰ ਦੇ ਨਾਲ ਜਕੜ ਦਿੱਤਾ। ਜਿਵੇਂ ਈਖਾਂ ਨੂੰ ਕਿਸਾਨ ਬੰਨ੍ਹ ਦਿੰਦਾ ਹੈ, ਅਜਿਹੇ ਨਿਸ਼ਕ੍ਰਿਆ ਹੋ ਗਏ। ਤਦ ਗਰੁੜ ਨੂੰ ਬੁਲਾਇਆ ਗਿਆ। ਗਰੁੜ ਨੇ ਸਭ ਨਾਗ ਕੱਟੇ। ਤਦ ਸਾਰੀ ਸੈਨਾ ਤੇ ਸ੍ਰੀ ਰਾਮ ਬੰਧਨ ਮੁਕਤ ਹੋਏ।

ਲੱਛਮਣ ਨੂੰ ਤੀਰ ਲੱਗਣ ਨਾਲ ਮੂਰਛਾ ਆ ਗਈ ਸੀ। (ਕੋਮਾ ਵਿੱਚ ਚਲਾ ਗਿਆ ਸੀ।) ਤਦ ਹਨੂੰਮਾਨ ਜੀ ਲੰਕਾ ਤੋਂ ਵੈਦ ਨੂੰ ਚੁੱਕਕੇ ਲਿਆਏ। ਵੈਦ ਨੇ ਕਿਹਾ ਕਿ ਦ੍ਰੋਣਾਗਿਰੀ ਪਰਬਤ ਉੱਤੇ ਸੰਜੀਵਨੀ ਬੂਟੀ ਹੈ। ਉਸਦੀ ਪਹਿਚਾਣ ਹੈ ਕਿ ਉਹ ਰਾਤਰੀ ਵਿੱਚ ਜੁਗਨੂੰ ਦੀ ਤਰ੍ਹਾਂ ਜਗਦੀ ਹੈ। ਸੂਰਜ ਉਦੈ ਤੋਂ ਪਹਿਲਾਂ ਉਹ ਜੜ੍ਹੀ ਲਿਆਈ ਜਾਏ ਤਾਂ ਲੱਛਮਣ ਜੀਵਤ ਹੋ ਸਕਦਾ ਹੈ, ਦੇਰ ਹੋ ਗਈ ਤਾਂ ਮ੍ਰਿਤੂ ਨਿਸ਼ਚਿਤ ਹੈ। ਹਨੂੰਮਾਨ ਜੀ ਨੂੰ ਇਹ ਕੰਮ ਸ੍ਰੀ ਰਾਮ ਜੀ ਨੇ ਸੌਂਪਿਆ ਕਿ ਬਜਰੰਗ ਬਲੀ! ਤੇਰੇ ਬਿਨਾਂ ਇਹ ਕਾਰਜ ਸੰਭਵ ਨਹੀਂ ਹੈ। ਆਗਿਆ ਮਿਲਦੇ ਹੀ ਹਨੂੰਮਾਨ ਜੀ ਆਕਾਸ਼ ਮਾਰਗ ਤੋਂ ਉੱਡ ਚਲੇ। ਦ੍ਰੋਣਾਗਿਰੀ ਉੱਤੇ ਰਾਖਸ਼ਸ਼ਾਂ ਨੇ ਆਪਣੀ ਮਾਇਆ ਨਾਲ ਸਭ ਹੋਰ ਨਕਲੀ ਜੜੀ ਬੂਟੀਆਂ ਵਿੱਚ ਚਮਕ ਭਰ ਦਿੱਤੀ। ਵੈਦ ਨੇ ਦੱਸਿਆ ਸੀ ਕਿ ਉਹ ਬੁਹਤ ਘੱਟ ਸੰਖਿਆ ਵਿੱਚ ਹੁੰਦੀਆਂ ਹਨ। ਦਿਨ ਵਿੱਚ ਉਨ੍ਹਾਂ ਦੀ ਪਹਿਚਾਣ ਨਹੀਂ ਹੋ ਸਕਦੀ ਕਿਉਂਕਿ ਉਸਦੇ ਆਸਪਾਸ ਵੈਸੀ ਹੀ ਔਸ਼ਧੀ ਦੇ ਪੌਦੇ ਉੱਗਦੇ ਹਨ। ਹਨੂੰਮਾਨ ਜੀ ਨੂੰ ਸਮਝ ਦੇ ਦੇਰ ਨਹੀਂ ਲੱਗੀ। ਉਨ੍ਹਾਂ ਨੇ ਦ੍ਰੋਣਾਗਿਰੀ ਪਰਬਤ ਨੂੰ ਹੀ ਚੁੱਕ ਲਿਆ ਅਤੇ ਆਕਾਸ਼ ਮਾਰਗ ਤੇ ਚੱਲ ਪਏ। ਹਨੂੰਮਾਨ ਜੀ ਨੇ ਲੱਛਮਣ ਅਤੇ ਸ਼੍ਰੀ ਰਾਮ ਦੁਆਰਾ ਆਪਣੇ ਭਾਈ ਭਰਤ ਦੇ ਵਿਸ਼ੇ ਵਿੱਚ ਦੱਸੀ ਸ਼ਕਤੀ ਖਟਕ ਰਹੀ ਸੀ। ਉਹ ਕਹਿੰਦੇ ਸਨ ਕਿ ਜੇਕਰ ਅੱਜ ਭਰਤ ਹੁੰਦੇ ਤਾਂ ਇੱਕਲੇ ਰਾਵਣ ਨੂੰ ਅਤੇ ਇਸਦੇ ਲਖਾਂ ਪੁਤਰਾਂ ਅਤੇ ਸਵਾ ਲੱਖ

ਨਾਤੀਆਂ (ਪੋਤਿਆਂ) ਨੂੰ ਯਮਲੋਕ ਭੇਜ ਦਿੰਦੇ। ਹਨੂੰਮਾਨ ਜੀ ਦੇ ਮਨ ਵਿੱਚ ਆਇਆ ਕਿ ਚਲਦੇ-ਚਲਦੇ ਭਰਤ ਦੀ ਪ੍ਰੀਖਿਆ ਲੈਕੇ ਚਲਦਾ ਹਾਂ। ਭਰਤ ਨੂੰ ਪਤਾ ਸੀ ਕਿ ਰਾਵਣ ਤੇ ਰਾਮ ਯੁੱਧ ਚੱਲ ਰਿਹਾ ਹੈ। ਆਕਾਸ਼ ਮਾਰਗ ਤੋਂ ਪਰਬਤ ਸਹਿਤ ਹਨੂੰਮਾਨ ਜੀ ਨੂੰ ਜਾਂਦੇ ਦੇਖ ਵਿਚਾਰ ਕੀਤਾ ਕਿ ਕੋਈ ਰਾਖਸ਼ਸ਼ ਜਾ ਰਿਹਾ ਹੈ। ਉਹ ਬੁਹਤ ਹਾਨੀ ਕਰ ਸਕਦਾ ਹੈ। ਭਰਤ ਜੀ ਨੇ ਤੀਰ ਚਲਾਇਆ। ਹਨੂੰਮਾਨ ਜੀ ਨੇ ਤੀਰ ਲੱਗਣ ਦਾ ਬਹਾਨਾ ਕਰਕੇ ਹੇ ਰਾਮ-ਹੇ ਰਾਮ ਕਰਦੇ ਹੋਏ ਧਰਤੀ ਉੱਤੇ ਗਿਰ ਗਏ। ਪਰਬਤ ਨੂੰ ਵੀ ਧਰਤੀ ਦੇ ਉੱਪਰ ਰੱਖ ਦਿੱਤਾ।

ਰਾਮ ਸ਼ਬਦ ਸੁਣਕੇ ਭਰਤ ਨੂੰ ਸਮਝਦੇ ਦੇਰ ਨਹੀਂ ਲੱਗੀ ਕਿ ਉਹ ਇਹ ਤਾਂ ਕੋਈ ਆਪਣੇ ਪੱਖ ਦਾ ਹੈ। ਨੇੜੇ ਜਾਕੇ ਪੁੱਛਿਆ, ਆਪ ਕੌਣ ਹੋ? ਕਿੱਥੇ ਜਾ ਰਹੇ ਹੋ? ਪਰਬਤ ਕਿਸ ਲਈ ਚੁੱਕਿਆ ਹੈ? ਮੇਰਾ ਨਾਮ ਭਰਤ ਹੈ। ਮੈਂ ਸ਼੍ਰੀ ਰਾਮ ਅਤੇ ਲੱਛਮਣ ਦਾ ਭਾਈ ਹਾਂ। ਹਨੂੰਮਾਨ ਨੇ ਦੱਸਿਆ ਕਿ ਮੇਰਾ ਨਾਮ ਹਨੂੰਮਾਨ ਹੈ। ਰਾਮ-ਰਾਵਣ ਦਾ ਯੁੱਧ ਚੱਲ ਰਿਹਾ ਹੈ। ਆਪਦੇ ਭਾਈ ਲੱਛਮਣ ਨੂੰ ਤੀਰ ਲੱਗਣ ਨਾਲ ਮੂਰਛਾ ਆਈ ਹੈ। ਵੈਦ ਨੇ ਦਰੋਣਾਗਿਰੀ ਤੇ ਉਪਚਾਰ ਦੀ ਔਸ਼ਧੀ ਦਸੀ ਹੈ। ਮੇਰੀ ਪਹਿਚਾਣ ਵਿੱਚ ਨਹੀਂ ਆਈ, ਇਸਲਈ ਪਰਬਤ ਹੀ ਲੈ ਜਾ ਰਿਹਾ ਹਾਂ। ਸੂਰਜ ਉਦੈ ਹੋਣ ਤੋਂ ਪਹਿਲਾਂ ਪਹੁੰਚਾਉਣਾ ਹੈ। ਨਹੀਂ ਤਾਂ ਲੱਛਮਣ ਦੀ ਮੌਤ ਹੋ ਜਾਏਗੀ ਆਪ ਨੇ ਬਿਨਾਂ ਸੋਚੇ ਸਮਝੇ ਤੀਰ ਮਾਰ ਦਿਤਾ। ਹੁਣ ਮੈਂ ਕਿਵੇਂ ਸਮੇਂ ਤੇ ਪਹੁੰਚ ਪਾਵਾਂਗਾਂ। ਸੂਰਜ ਉਦੈ ਤੋਂ ਬਾਅਦ ਲੱਛਮਣ ਸੰਸਾਰ ਵਿੱਚ ਨਹੀਂ ਰਹੇਗਾ। ਭਰਤ ਨੇ ਤੀਰ ਮਾਰਨ ਦਾ ਕਾਰਨ ਦੱਸਿਆ ਤੇ ਕਿਹਾ ਹੇ ਅੰਜਨੀ ਦੇ ਲਾਲ! ਚਿੰਤਾ ਨਾ ਕਰੋ। ਆਪ ਦ੍ਰੋਣਾਗਿਰੀ ਨੂੰ ਉਠਾਓ ਅਤੇ ਬਾਣ ਦੇ ਅਗਲੇ ਭਾਗ ਉੱਤੇ ਬੈਠੋ। ਆਪਣੇ ਦੋਨੋਂ ਪੈਰ ਅੱਗੇ-ਪਿੱਛੇ ਕਰਕੇ ਖੜ੍ਹੇ ਹੋ ਜਾਓ। ਮੈਂ ਤੀਰ ਦੁਆਰਾ ਆਪਨੂੰ ਪਰਬਤ ਸਹਿਤ ਆਪਨੂੰ ਵੀ ਪਹਿਲਾਂ ਲੰਕਾ ਵਿੱਚ ਭੇਜ ਦਊਂਗਾ।

ਹਨੂੰਮਾਨ ਜੀ ਨੂੰ ਆਪਣੀ ਸ਼ਕਤੀ ਉੱਤੇ ਬੁਹਤ ਜਿਆਦਾ ਗਰਭ ਸੀ। ਜ਼ਮੀਨ ਉੱਤੇ ਰੱਖੇ ਤੀਰ ਉੱਤੇ ਦੋਨੋਂ ਪੈਰ ਜਚਾਕੇ ਪਰਬਤ ਨੂੰ ਹੱਥ ਉੱਤੇ ਉਠਾਕੇ ਹਨੂੰਮਾਨ ਜੀ ਖੜ੍ਹੇ ਹੋ ਗਏ। ਭਰਤ ਜੀ ਨੇ ਤੀਰ ਨੂੰ ਹਨੂੰਮਾਨ ਜੀ ਤੇ ਪਰਬਤ ਸਹਿਤ ਧਰਤੀ ਤੋਂ ਚੁੱਕਕੇ ਧਨੁੱਖ ਦੀ ਪ੍ਰਾਂਤਯੰਚਾ ਉੱਤੇ ਚੜ੍ਹਾਉਣ ਦੇ ਲਈ ਆਪਣੀ ਛਾਤੀ ਦੇ ਬਰਾਬਰ ਲਿਆਕੇ ਛੱਡਣ ਲੱਗੇ ਤਾਂ ਹਨੂੰਮਾਨ ਜੀ ਨੂੰ ਹੈਰਾਨੀ ਹੋਈ ਕਿ ਮੇਰੇ ਤੇ ਦ੍ਰੋਣਾਗਿਰੀ ਦੇ ਭਾਰ ਨੂੰ ਇਸ ਤਰ੍ਹਾਂ ਚੁੱਕ ਲਿਆ ਜਿਵੇਂ ਕੇਵਲ ਤੀਰ ਨੂੰ ਹੀ ਚੁੱਕਿਆ ਹੈ। ਹਨੂੰਮਾਨ ਜੀ ਨੇ ਕਿਹਾ, ਹੇ ਦਸ਼ਰਥ ਦੇ ਲਾਲ! ਮੈਂ ਤਾਂ ਆਪਦੀ ਪ੍ਰੀਖਿਆ ਲੈ ਰਿਹਾ ਸੀ। ਮੈਂ ਸਵੱਸਥ ਹਾਂ। ਮੈਂ ਖੁਦ ਉੱਡਕੇ ਸਮੇਂ ਤੋਂ ਪਹਿਲੇ ਪਹੁੰਚ ਜਾਊਂਗਾ। ਆਪਦੀ ਪ੍ਰਸੰਸਾ ਆਪਦੇ ਦੋਨੋਂ ਭਾਈ ਕਰਿਆ ਕਰਦੇ ਸਨ। ਜੇਕਰ ਭਰਤ ਹੁੰਦਾ ਤਾਂ ਇਕੱਲਾ ਰਾਵਣ ਤੇ ਰਾਵਣ ਦੀ ਸੈਨਾ ਦੇ ਲਈ ਪੂਰਾ ਹੋਣਾ ਸੀ। ਮੈਨੂੰ ਉਨ੍ਹਾਂ ਦੀ ਗੱਲ ਉੱਤੇ ਵਿਸ਼ਵਾਸ਼ ਨਹੀਂ ਹੋ ਪਾ ਰਿਹਾ ਸੀ। ਅੱਜ ਆਪਣੀਆਂ ਅੱਖਾਂ ਦੇਖ ਰਿਹਾ ਹਾਂ। ਆਪ ਅਸਲ ਵਿੱਚ ਸੂਰਵੀਰ ਤੇ ਬਲਵਾਨ ਹੋ। ਆਪਨੇ ਮੇਰਾ ਵੀ ਅਭਿਮਾਨ ਚਕਨਾਚੂਰ ਕਰ ਦਿੱਤਾ। ਇਹ ਕਹਿ ਕੇ ਹਨੂੰਮਾਨ ਜੀ ਉਸ ਤੀਰ ਤੋਂ ਹੀ ਛਲਾਂਗ ਲਗਾਕੇ ਉੱਡ ਗਏ। ਉਸ ਸਮੇਂ ਤੀਰ ਟੱਸ ਤੋਂ ਮੱਸ ਨਹੀਂ ਹੋਇਆ।

ਵਿਚਾਰ ਕਰਨ ਦੀ ਗੱਲ ਹੈ। ਜੇਕਰ ਕੋਈ ਉਠਾਉਂਦਾ ਹੈ ਤਾਂ ਦੋਨ੍ਹਾਂ ਹੱਥਾਂ ਨਾਲ ਜਾਂ ਇੱਕ ਹੱਥ ਨਾਲ ਫੜਕੇ ਚੁੱਕ ਲੈਂਦਾ ਹੈ, ਪ੍ਰੰਤੂ ਉਸੀ ਭਾਰ ਨੂੰ ਕਿਸੇ ਡੰਡੇ ਨਾਲ ਚੁਕਣਾ ਚਾਹੇ ਤਾਂ ਕਦੇ ਵੀ ਨਹੀਂ ਚੁੱਕ ਸਕਦਾ। ਥੋੜ੍ਹੇ ਭਾਰ ਨੂੰ ਹੀ ਚੁੱਕ ਸਕਦਾ ਹੈ। ਭਰਤ ਜੀ ਨੇ ਮਹਾਂਬਲੀ ਹਨੂੰਮਾਨ ਜੀ ਤੇ ਦ੍ਰੋਣਾਗਿਰੀ ਨੂੰ ਧਰਥੀ ਤੋਂ 50 ਫੁੱਟ ਉੱਪਰ ਚੁੱਕ ਦਿੱਤਾ। ਤ੍ਰੇਤਾ ਯੁੱਗ ਵਿੱਚ ਮਨੁੱਖ ਦੀ ਉਚਾਈ ਲਗਭਗ 70 ਜਾਂ 50 ਫੁੱਟ ਹੁੰਦੀ ਸੀ। ਇਹ ਕੋਈ ਆਮ ਗੱਲ ਨਹੀਂ ਹੈ। ਕੋਈ ਕਿਸੇ ਵਿਅਕਤੀ ਨੂੰ ਡੰਡੇ ਨਾਲ ਚੁੱਕ ਕੇ ਦੇਖੇ, ਕਿਹੋ ਜਿਹਾ ਮਹਿਸੂਸ ਹੋਏਗਾ? ਲੱਛਮਣ

ਨੂੰ ਵੈਦ ਨੇ ਸੰਜੀਵਨੀ ਔਸ਼ਧੀ ਪਿਲਾਕੇ ਸਵੱਸਥ ਕੀਤਾ। ਯੁੱਧ ਹੋਇਆ, ਰਾਵਣ ਮਾਰਿਆ ਗਿਆ। ਰਾਵਣ ਨੇ ਪ੍ਰਭੂ ਸ਼ਿਵ ਦੀ ਭਗਤੀ ਕੀਤੀ ਸੀ। ਆਪਣੇ ਦਸ ਵਾਰ ਸ਼ੀਸ਼ ਕੱਟਕੇ ਸ਼ਿਵ ਜੀ ਨੂੰ ਭੈਂਟ ਕੀਤੇ ਸਨ। ਦਸ ਵਾਰ ਸ਼ਿਵਜੀ ਨੇ ਉਨ੍ਹਾਂ ਨੂੰ ਵਾਪਸ ਕਰ ਦਿੱਤੇ ਤੇ ਆਸ਼ੀਰਵਾਦ ਦਿੱਤਾ ਕਿ ਤੇਰੀ ਮ੍ਰਿਤੂ ਦਸ ਵਾਰ ਗਰਦਨ ਕੱਟਣ ਦੇ ਪਿੱਛੋਂ ਹੋਏਗੀ। ਰਾਵਣ ਦੇ ਦਸ ਵਾਰ ਸਿਰ ਕੱਟੇ ਗਏ ਸਨ। ਫਿਰ ਨਾਭੀ ਵਿੱਚ ਤੀਰ ਲੱਗਣ ਨਾਲ ਨਾਭੀ ਅੰਮ੍ਰਿਤ ਨਸ਼ਟ ਹੋਣ ਨਾਲ ਰਾਵਣ ਦਾ ਵਧ ਹੋਇਆ ਸੀ। ਦਸ ਵਾਰ ਸਿਰ ਕੱਟੇ, ਦਸ ਵਾਰ ਵਾਪਸ ਸਿਰ ਧੜ ਉੱਤੇ ਲੱਗ ਗਏ। ਫਿਰ ਵਿਭੀਸ਼ਣ ਦੇ ਦੱਸਣ ਤੇ ਰਾਵਣ ਦੀ ਨਾਭੀ ਵਿੱਚ ਅੰਮ੍ਰਿਤ ਹੈ,ਰਾਮਚੰਦਰ ਨੇ ਰਾਵਣ ਦੀ ਨਾਭੀ ਵਿੱਚ ਤੀਰ ਮਾਰਨ ਦੀ ਪੂਰੀ ਕੋਸ਼ਿਸ਼ ਕਰ ਲਈ ਸੀ, ਪ੍ਰੰਤੂ ਰਾਵਣ ਦਾ ਧਿਆਨ ਵੀ ਉਥੇ ਕੇਂਦ੍ਰਿਤ ਸੀ ਕਿ ਨਾਭੀ ਉੱਤੇ ਤੀਰ ਨਾ ਲੱਗੇ। ਰਾਮਚੰਦਰ ਜੀ ਨੇ ਪ੍ਰਮੇਸ਼ਵਰ ਨੂੰ ਯਾਦ ਕੀਤਾ ਕਿ ਇਸ ਰਾਖਸ਼ਸ਼ ਨੂੰ ਮਾਰੋ, ਮੇਰੀ ਸਹਾਇਤਾ ਕਰੋ। ਹੇ ਮਹਾਂਦੇਵ ! ਹੇ ਦੇਵਾਂ ਦੇ ਦੇਵ ! ਹੇ ਮਹਾਂਪ੍ਰਭੂ ! ਮੇਰੀ ਸਹਾਇਤਾ ਕਰੋ। ਆਪਦੀ ਬੇਟੀ (ਸੀਤਾ) ਮਹਾਂਕਸ਼ਟ ਵਿੱਚ ਹੈ। ਆਪਦੇ ਬੱਚੇ ਤੇਤੀ ਕਰੋੜ ਦੇਵਤਾ ਵੀ ਇਸੇ ਰਾਖਸ਼ਸ਼ ਨੇ ਜੇਲ ਵਿੱਚ ਪਾ ਰੱਖੇ ਹਨ। ਪ੍ਰਮੇਸ਼ਵਰ ਕਬੀਰ ਜੀ ਨੇ ਉਸੀ ਸਮੇਂ ਗੁਪਤ ਰੂਪ ਵਿੱਚ ਰਾਮਚੰਦਰ ਦੇ ਹੱਥਾਂ ਉੱਤੇ ਸੂਖਸ਼ਮ ਹੱਥ ਰੱਖੇ ਅਤੇ ਤੀਰ ਰਾਵਣ ਦੀ ਨਾਭੀ ਵਿੱਚ ਮਾਰਿਆ ਤਦ ਰਾਵਣ ਮਰਿਆ।

{ਪ੍ਰਮੇਸ਼ਵਰ ਕਬੀਰ ਜੀ ਦੀ ਪ੍ਰਾਪਤੀ ਦੇ ਪਿੱਛੋਂ ਸੰਤ ਗਰੀਬਦਾਸ ਜੀ (ਪਿੰਡ-ਛੁੜਾਣੀ, ਜ਼ਿਲ੍ਹਾਂ-ਝੱਜਰ, ਹਰਿਆਣਾ ਪ੍ਰਾਂਤ) ਨੇ ਪ੍ਰਮੇਸ਼ਵਰ ਕਬੀਰ ਜੀ ਦੀ ਮਹਿਮਾ ਦੱਸੀ ਹੈ। ਕਬੀਰ ਜੀ ਨੇ ਦੱਸਿਆ ਹੈ ਕਿ :-

ਕਬੀਰ ਕਿਹ ਮੇਰੇ ਹੰਸ ਕੋ, ਦੁੱਖ ਨਾ ਦੀਜੇ ਕੋਇ।
ਸੰਤ ਦੁੱਖਾਏ ਮੈਂ ਦੁੱਖੀ, ਮੇਰਾ ਆਪਾ ਵੀ ਦੁੱਖੀ ਹੋਇ॥
ਪਹੁੰਚੂਗਾ ਛਣ ਏਕ ਮੇਂ, ਜਨ ਆਪਣੇ ਕੇ ਹੇਤ।
ਤੇਤੀਸ ਕੋਟਿ ਕੀ ਬੰਧ ਛੁਟਾਈ, ਰਾਵਣ ਮਾਰਾ ਖੇਤ।
ਜੋ ਮੇਰੇ ਸੰਤ ਕੋ ਦੁੱਖੀ ਕਰੈਂ, ਵਾਕਾ ਖੋਊਂ ਵੰਸ਼।
ਹਿਰਣਾਕੁਛ ਉਦਰ ਵਿਦਾਰੀਆ, ਮੈਂ ਹੀ ਮਾਰਾ ਕੰਸ॥
ਰਾਮ-ਕ੍ਰਿਸ਼ਣ ਕਬੀਰ ਕੇ ਸ਼ਾਹਜਾਦੇ, ਭਗਤੀ ਹੇਤ ਭਣੇ ਪਿਆਦੇ॥}

**ਸ਼ਬਦਅਰਥ:-** ਸੰਤ ਗਰੀਬਦਾਸ ਜੀ ਨੇ ਦੱਸਿਆ ਹੈ ਕਿ ਸ਼੍ਰੀ ਰਾਮਚੰਦਰ ਜੀ ਅਤੇ ਸ਼੍ਰੀ ਕ੍ਰਿਸ਼ਨ ਜੀ ਦੀ ਮਦਦ ਉਨਾਂ ਦੇ ਸ਼ੁਭ ਕਰਮਾਂ ਦੇ ਪ੍ਰਣਾਮ ਸਵਰੂਪ ਕਬੀਰ ਜੀ ਨੇ ਕੀਤੀ ਸੀ ਕਿਉਂਕਿ ਸ਼੍ਰੀ ਰਾਮ ਅਤੇ ਸ਼੍ਰੀ ਕ੍ਰਿਸ਼ਨ ਜੀ ਵੀ ਉਸੇ ਸਮਰਾਟ ਕਬੀਰ ਜੀ ਦੇ ਸ਼ਹਿਜਾਦੇ ਯਾਨਿ ਰਾਜਕੁਮਾਰ ਹਨ ਅਰਥਾਤ ਪ੍ਰਮਾਤਮਾ ਕਬੀਰ ਜੀ ਦੇ ਸਭ ਜੀਵ ਹਨ ਅਤੇ ਰਾਮ-ਕ੍ਰਿਸ਼ਨ ਯਾਨਿ ਵਿਸ਼ਨੂੰ ਤਾਂ ਚੰਗੀ ਆਤਮਾ ਹਨ। ਉਨ੍ਹਾਂ ਦੀ ਵੀ ਰੱਖਿਆ ਪ੍ਰਮੇਸ਼ਵਰ ਕਬੀਰ ਜੀ ਕਰਦੇ ਹਨ। ਉਹ ਜਨਤਾ ਨੂੰ ਸਾਵਧਾਨ ਕਰਦੇ ਹਨ ਕਿ ਮੇਰੇ ਸਾਧਕ ਨੂੰ ਕੋਈ ਕਸ਼ਟ ਨਾ ਦੇਣਾ। ਭਗਤ ਦੇ ਕਸ਼ਟ ਤੋਂ ਮੈਂ ਦੁੱਖੀ ਹੁੰਦਾ ਹਾ। ਮੈ ਆਪਣੇ ਭਗਤ ਦੀ ਰੱਖਿਆ ਦੇ ਲਈ ਇਕ ਖਿਣ ਯਾਨਿ ਸੈਕਿੰਡ ਵਿੱਚ ਪਹੁੰਚ ਜਾਵਾਂਗਾ। ਇਸਲਈ ਜਦੋਂ ਸ਼੍ਰੀ ਰਾਮਚੰਦਰ ਤੋਂ ਰਾਵਣ ਨਹੀਂ ਮਰ ਰਿਹਾ ਸੀ ਤਾਂ ਗੁਪਤ ਰੂਪ ਵਿੱਚ ਮੈਂ ਰਾਮ ਦਾ ਹੱਥ ਫੜ ਕੇ ਰਾਵਣ ਦੀ ਨਾਭਿ 'ਚ ਤੀਰ ਮਾਰਿਆ ਸੀ ਜਿਸ ਨਾਲ ਰਾਵਣ ਦੀ ਮੋਤ ਹੋਈ। ਰਾਮ ਦੀ ਸੇਨਾ ਨੂੰ ਬਲ ਦਿੱਤਾ, ਹੌਂਸਲਾ ਦਿਤਾ। ਇਸਤਰ੍ਹਾਂ ਕ੍ਰਿਸ਼ਨ ਦੀ ਮਦਦ ਕਰਕੇ ਕੰਸ਼ ਨੂੰ ਮੈਂ ਹੀ ਮਾਰਿਆ ਸੀ। ਜੋ ਮੇਰੇ ਭਗਤ ਨੂੰ ਸਤਾਏਗਾ, ਉਸਦਾ ਕੁੱਲ ਨਾਸ਼ ਕਰ ਦੇਵਾਗਾ ਯਾਨਿ ਉਸਦੇ ਖਾਨਦਾਨ ਨੂੰ ਖਤਮ ਕਰ ਦੇਵਾਂਗਾ।

ਲੰਕਾ ਦਾ ਰਾਜ ਰਾਵਣ ਦੇ ਛੋਟੇ ਭਾਤਾ ਵਿਭੀਸ਼ਣ ਨੂੰ ਦਿੱਤਾ। ਸੀਤਾ ਦੀ ਅਗਨੀ ਪ੍ਰੀਖਿਆ ਸ੍ਰੀ ਰਾਮ ਨੇ ਲਈ। ਜੇਕਰ ਰਾਵਨ ਨੇ ਸੀਤਾ ਮਿਲਣ ਕੀਤਾ ਹੈ ਤਾਂ ਅਗਨੀ ਵਿੱਚ

ਜਲਕੇ ਮਰ ਜਾਏਗੀ। ਜੇਕਰ ਸੀਤਾ ਪਾਕ ਸਾਫ ਹੈ ਤਾਂ ਅਗਨੀ ਵਿੱਚ ਨਹੀਂ ਜਲੇਗੀ। ਸੀਤਾ ਜੀ ਅਗਨੀ ਵਿੱਚ ਨਹੀਂ ਜਲੀ। ਉਪਸਥਿਤ ਲੱਖਾਂ ਵਿਅਕਤੀਆਂ ਨੇ ਸੀਤਾ ਮਾਤਾ ਦੀ ਜੈ ਬੁਲਾਈ। ਸੀਤਾ ਸਤੀ ਦੀ ਪਦਵੀ ਪਾਈ। ਰਾਵਣ ਦਾ ਵਧ ਅੱਸੂ ਮਹੀਨੇ ਦੀ ਸ਼ੁਕਲ ਪੱਖ ਦੀ ਦਸਵੀਂ ਨੂੰ ਹੋਇਆ ਸੀ।

ਰਾਵਣ ਵਧ ਦੇ 20 ਦਿਨ ਬਾਅਦ 14 ਸਾਲ ਦੀ ਬਣਵਾਸ ਅਵਿਧੀ ਪੂਰੀ ਕਰਕੇ ਸ੍ਰੀ ਰਾਮ ਲੱਛਮਣ ਅਤੇ ਸੀਤਾ ਪੁਸ਼ਪਕ ਵਿਮਾਨ ਉੱਤੇ ਬੈਠਕੇ ਅਯੋਧਿਆ ਨਗਰੀ ਵਿੱਚ ਆਏ। ਉਸ ਦਿਨ ਕੱਤਕ ਮਹੀਨੇ ਦੀ ਅਮਾਵਸਿਆ ਸੀ। ਉਸ ਕਾਲੀ ਅਮਾਵਸਿਆ ਨੂੰ ਗਾਂ ਦੇ ਘਿਓ ਦੇ ਦੀਵੇ ਆਪਣੇ-ਆਪਣੇ ਘਰਾਂ ਦੇ ਅੰਦਰ ਤੇ ਉੱਪਰ ਬੰਨੇਰਿਆਂ ਉੱਤੇ ਜਲਾਕੇ ਸ੍ਰੀਰਾਮ, ਸੀਤਾ ਤੇ ਲਛਮਣ ਦੇ ਆਗਮਨ ਦੀ ਖੁਸ਼ੀ ਮਨਾਈ। ਭਰਤ ਨੇ ਆਪਣੇ ਭਾਈ ਸ੍ਰੀ ਰਾਮਚੰਦਰ ਜੀ ਨੂੰ ਰਾਜ ਵਾਪਸ ਕਰ ਦਿੱਤਾ। ਇੱਕ ਸ੍ਰੀ ਰਾਮਚੰਦਰ ਜੀ ਨੂੰ ਸੀਤਾ ਨੇ ਕਿਹਾ ਕਿ ਮੈਂ ਯੁੱਧ ਵਿੱਚ ਲੜਨ ਵਾਲੇ ਯੋਧਿਆਂ ਨੂੰ ਕੁਝ ਮੋਤੀਆਂ ਦੀ ਮਾਲਾ ਦੇਣਾ ਚਹੁੰਦੀ ਤਾਂ। ਇਨਾਮ ਵਿੱਚ ਸੀਤਾ ਜੀ ਨੇ ਹਨੂੰਮਾਨ ਜੀ ਨੂੰ ਆਪਣੇ ਗਲੇ ਤੋਂ ਸੁੱਚੇ ਮੋਤੀਆਂ ਦੀ ਮਾਲਾ ਕੱਢਕੇ ਦੇ ਦਿੱਤੀ ਤੇ ਕਿਹਾ, ਹੇ ਹਨੂੰਮਾਨ! ਇਹ ਅਣਮੋਲ ਉਪਹਾਰ ਮੈਂ ਆਪਨੂੰ ਦੇ ਰਹੀ ਹਾਂ, ਬੁਹਤ ਸੰਭਾਲਕੇ ਰੱਖਣਾ। ਹਨੂੰਮਾਨ ਜੀ ਨੇ ਉਸ ਮਾਲਾ ਦਾ ਮੋਤੀ ਤੋੜਿਆ, ਫਿਰ ਫੋੜਿਆ। ਫਿਰ ਦੂਸਰਾ, ਦੇਖਦੇ-ਦੇਖਦੇ ਸਭ ਮੋਤੀ ਤੋੜ ਕੇ ਜ਼ਮੀਨ ਉੱਤੇ ਸੁੱਟ ਦਿੱਤੇ। ਸੀਤਾ ਜੀ ਨੂੰ ਹਨੂੰਮਾਨ ਜੀ ਦਾ ਇਹ ਵਿਵਹਾਰ ਚੰਗਾ ਨਹੀਂ ਲੱਗਿਆ। ਕ੍ਰੋਧ ਵਿੱਚ ਭਰਕੇ ਕਹਿਣ ਲੱਗੇ ਕਿ ਹੇ ਮੂਰਖ! ਇਹ ਕੀ ਕਰ ਦਿੱਤਾ? ਅਜਿਹੀ ਅਨਮੋਲ ਮਾਲਾ ਦਾ ਸਰਵਨਾਸ਼ ਕਰ ਦਿੱਤਾ। ਤੂੰ ਬੰਦਰ ਦਾ ਬੰਦਰ ਹੀ ਰਿਹਾ। ਚਲਾ ਜਾ ਮੇਰੀਆਂ ਅੱਖਾਂ ਦੇ ਸਾਹਮਣੇ ਤੋਂ। ਉਸ ਸਮੇਂ ਸ੍ਰੀ ਰਾਮਚੰਦਰ ਜੀ ਵੀ ਸੀਤਾ ਜੀ ਦੇ ਨਾਲ ਸਿੰਘਾਸ਼ਣ ਉੱਤੇ ਬਿਰਾਜਮਾਨ ਸਨ। ਉਨ੍ਹਾਂ ਨੇ ਹਨੂੰਮਾਨ ਦੇ ਇਸ ਵਿਹਾਰ ਨੂੰ ਅੱਛਾ ਨਹੀਂ ਮੰਨਿਆ ਅਤੇ ਚੁੱਪ ਰਹੇ। ਹਨੂੰਮਾਨ ਜੀ ਨੇ ਕਿਹਾ, ਮਾਤਾ ਜੀ! ਜਿਸ ਵਸਤੂ ਵਿੱਚ ਰਾਮ-ਨਾਮ ਅੰਕਤ ਨਹੀਂ ਹੈ, ਉਹ ਮੇਰੇ ਕਿਸੀ ਕੰਮ ਦੀ ਨਹੀਂ ਹੈ। ਮੈਂ ਮੋਤੀ ਤੋੜਕੇ ਦੇਖੇ ਹਨ, ਇਸ ਵਿੱਚ ਰਾਮ-ਨਾਮ ਨਹੀਂ ਨਿੱਕਲਿਆ। ਇਸਲਈ ਮੇਰੇ ਕੰਮ ਦੇ ਨਹੀਂ ਹਨ। ਸੀਤਾ ਜੀ ਨੇ ਕਿਹਾ, ਕੀ ਤੇਰੇ ਸਰੀਰ ਵਿੱਚ ਰਾਮ-ਨਾਮ ਲਿਖਿਆ ਹੈ? ਫਿਰ ਇਸ ਸਰੀਰ ਨੂੰ ਕਿਸ ਲਈ ਨਾਲ ਲਿਆ ਹੈ, ਇਸਨੂੰ ਸੁੱਟ ਦੇ ਫਾੜਕੇ। ਉਸੀ ਸਮੇਂ ਹਨੂੰਮਾਨ ਜੀ ਨੇ ਆਪਣਾ ਸੀਨਾ ਚਾਕ (ਚੀਰ) ਕੇ ਦਿਖਾਇਆ। ਉਸ ਵਿੱਚ ਰਾਮ-ਰਾਮ ਲਿਖਿਆ ਸੀ। ਹਨੂੰਮਾਨ ਜੀ ਉਸੀ ਸਮੇਂ ਅਯੋਧਿਆ ਤਿਆਗ ਕੇ ਉੱਥੋਂ ਕਿਤੇ ਦੂਰ ਚਲੇ ਗਏ।

ਸ੍ਰੀ ਰਾਮਚੰਦਰ ਜੀ ਆਪਣੀ ਅਯੋਧਿਆ ਨਗਰੀ ਦੀ ਜਨਤਾ ਦੇ ਦੁੱਖ ਦਰਦ ਜਾਨਣ ਦੇ ਲਈ ਗੁਪਤਰੂਪ ਤੋਂ ਰਾਤਰੀ ਸਮੇਂ ਭੇਸ਼ ਬਦਲਕੇ ਘੁੰਮਿਆਂ ਕਰਦੇ ਸਨ। ਕੁਝ ਸਾਲ ਉਪਰੰਤ ਜਦ ਰਾਜਾ ਰਾਮਚੰਦਰ ਜੀ ਰਾਤਰੀ ਵਿੱਚ ਅਯੋਧਿਆ ਦੀਆਂ ਗਲੀਆਂ ਵਿੱਚ ਵਿਚਰਣ ਕਰ ਰਹੇ ਸਨ। ਇੱਕ ਘਰ ਤੋਂ ਉੱਚੀ-ਉੱਚੀ ਆਵਾਜ ਆ ਰਹੀ ਸੀ। ਰਾਜਾ ਰਾਮਚੰਦਰ ਜੀ ਨੇ ਨਿਕਟ ਜਾਕੇ ਵਾਰਤਾ ਸੁਣੀ। ਇੱਕ ਧੋਬੀ ਦੀ ਪਤਨੀ ਝਗੜਾ ਕਰਕੇ ਘਰ ਤੋਂ ਚਲੀ ਗਈ ਸੀ। ਉਹ ਦੋ-ਤਿੰਨ ਦਿਨ ਆਪਣੇ ਭੈਣ ਦੇ ਘਰ ਰਹੀ, ਫਿਰ ਵਾਪਸ ਆਈ। ਧੋਬੀ ਉਸਦੀ ਪਿਟਾਈ ਕਰ ਰਿਹਾ ਸੀ। ਕਿਹ ਰਿਹਾ ਸੀ ਕਿ ਨਿੱਕਲ ਜਾ ਮੇਰੇ ਘਰ ਤੋਂ, ਤੂੰ ਦੋ ਰਾਤ ਬਾਹਰ ਰਹਿ ਕੇ ਆਈ ਹੈ। ਮੈਂ ਤੈਨੂੰ ਘਰ ਵਿੱਚ ਨਹੀਂ ਰੱਖੂੰਗਾ। ਤੂੰ ਕਲੰਕਿਤ ਹੈ। ਉਹ ਕਿਹ ਰਹੀ ਸੀ, ਮੈਨੂੰ ਸੌਂਹ ਭਗਵਾਨ ਦੀ। ਸੌਂਹ ਹੈ ਰਾਜਾ ਰਾਮ ਦੀ, ਮੈਂ ਪਾਕ ਸਾਫ ਹਾਂ। ਆਪਨੇ ਮਾਰਿਆ ਤਾਂ

ਮੈਂ ਗੁਸੇ ਨਾਲ ਆਪਣੀ ਭੈਣ ਦੇ ਘਰ ਗਈ ਸੀ, ਮੈਂ ਨਿਰਦੋਸ਼ ਹਾਂ। ਧੋਬੀ ਨੇ ਕਿਹਾ ਕਿ ਮੈਂ ਦੱਸ਼ਰਥ ਪੁੱਤਰ ਰਾਮ ਨਹੀਂ ਹਾਂ ਜੋ ਆਪਣੀ ਕਲੰਕਤ ਪਤਨੀ ਨੂੰ ਘਰ ਲੈ ਆਇਆ ਹੈ ਜੋ ਸਾਲਾਂ ਰਾਵਣ ਦੇ ਨਾਲ ਰਹੀ ਸੀ। ਅਯੋਧਿਆ ਨਗਰੀ ਦੇ ਸਾਰੇ ਲੋਗ-ਲੁਗਾਈ ਚਰਚਾ ਕਰ ਰਹੇ ਹਨ।ਕੀ ਜੀਣਾ ਹੈ ਅਜਿਹੇ ਵਿਅਕਤੀ ਦਾ ਜਿਸਦੀ ਪਤਨੀ ਅਪਵਿੱਤਰ ਹੋ ਗਈ ਹੋਏ। ਰਾਜਾ ਰਾਮ ਨੇ ਧੋਬੀ ਦੇ ਮੁੱਖ ਤੋਂ ਇਹ ਗੱਲ ਸੁਣੀ ਤਾਂ ਕੰਨਾਂ ਵਿੱਚ ਮੰਨੋ ਗਰਮ ਤੇਲ ਪਾ ਦਿੱਤਾ ਹੋਵੇ।

ਅਗਲੇ ਦਿਨ ਰਾਮਚੰਦਰ ਜੀ ਨੇ ਸਭਾ ਬੁਲਾਈ ਤੇ ਨਗਰੀ ਵਿੱਚ ਚੱਲ ਰਹੀ ਚਰਚਾ ਦੇ ਵਿਸ਼ੈ ਵਿੱਚ ਦੱਸਿਆ ਅਤੇ ਕਿਹਾ ਕਿ ਇਹ ਚਰਚਾ ਤਦ ਬੰਦ ਸਕਦੀ ਹੈ, ਜਦ ਮੈਂ ਸੀਤਾ ਨੂੰ ਘਰ ਤੋਂ ਕੱਢ ਦਊਂਗਾ। ਉਸੀ ਸਮੇਂ ਸੀਤਾ ਜੀ ਨੂੰ ਸਭਾ ਵਿੱਚ ਬੁਲਾਇਆ ਗਿਆ ਤੇ ਘਰ ਤੋਂ ਨਿੱਕਲ ਜਾਣ ਦਾ ਆਦੇਸ਼ ਦਿੱਤਾ। ਕਾਰਨ ਵੀ ਦੱਸ ਦਿੱਤਾ। ਸੀਤਾ ਜੀ ਨੇ ਬਿਨੈ ਵੀ ਕੀਤੀ ਕਿ ਹੇ ਸਵਾਮੀਂ! ਆਪਨੇ ਮੇਰੀ ਅਗਨੀ ਪ੍ਰੀਖਿਆ ਵੀ ਲਈ ਸੀ। ਮੈਂ ਵੀ ਆਤਮਾ ਤੋਂ ਕਹਿੰਦੀ ਹਾਂ, ਰਾਵਣ ਨੇ ਮੇਰੇ ਨਾਲ ਮਿਲਣ ਨਹੀਂ ਕੀਤਾ। ਕਾਰਨ ਸੀ ਕਿ ਉਸਨੂੰ ਇੱਕ ਰਿਸ਼ੀ ਦਾ ਸ਼ਰਾਪ ਸੀ ਕਿ ਜੇਕਰ ਤੂੰ ਕਿਸੀ ਪਰਾ ਇਸਤਰੀ ਨਾਲ ਬਲਾਤਕਾਰ ਕਰੇਂਗਾ ਤਾਂ ਤੇਰੀ ਉਸੀ ਸਮੇਂ ਮ੍ਰਿਤੂ ਹੋ ਜਾਏਗੀ। ਜੇਕਰ ਪਰਇਸਤਰੀ ਦੀ ਸਹਿਮਤੀ ਨਾਲ ਮਿਲਨ ਕਰੇਂਗਾ ਤਾਂ ਅਜਿਹਾ ਨਹੀਂ ਹੋਏਗਾ। ਜਿਸ ਕਾਰਨ ਨਾਲ ਰਾਵਨ ਮੈਨੂੰ ਛੂਹ ਵੀ ਨਹੀਂ ਸਕਿਆ ਮਿਲਨ ਦੇ ਲਈ। ਹੇ ਪ੍ਰਭੂ! ਮੈਂ ਗਰਭਵਤੀ ਹਾਂ। ਅਜਿਹੀ ਸਥਿਤੀ ਵਿੱਚ ਕਿੱਥੇ ਜਾਊਂਗੀ? ਰਾਵਣ ਜਿਹੇ ਵਿਆਕਤੀਆਂ ਦਾ ਅਭਾਵ ਨਹੀਂ ਹੈ। ਰਾਮਚੰਦਰ ਜੀ ਆਦੇਸ਼ ਦੇਕੇ ਸਭਾ ਛੱਡਕੇ ਚਲੇ ਗਏ। ਕਹਿੰਦੇ ਹਨ ਕਿ ਮੈਂ ਨਿੰਦਾ ਦਾ ਪਾਤਰ ਨਹੀਂ ਬਣਨਾ ਚਾਹੁੰਦਾ। ਮੇਰੇ ਕੁਲ ਨੂੰ ਦਾਗ ਲੱਗੇਗਾ। ਸੀਤਾ ਜੀ ਨੂੰ ਧਰਤੀ ਵੀ ਪੈਰਾਂ ਤੋਂ ਖਿਸਕਦੀ ਨਜ਼ਰ ਆਈ। ਅਸਮਾਨ ਵਿੱਚ ਹਨ੍ਹੇਰਾ ਛਾਇਆ ਦਿਖਾਈ ਦਿੱਤਾ। ਸੰਸਾਰ ਵਿੱਚ ਕੁਝ ਦਿਨਾਂ ਦਾ ਜੀਵਨ ਬਾਕੀ ਲੱਗਿਆ।

ਸੀਤਾ ਅਯੋਧਿਆ ਛੱਡਕੇ ਚੱਲ ਪਈ। ਮੁੜ-ਮੁੜਕੇ ਆਪਣੇ ਰਾਮ ਨੂੰ ਤੇ ਉਸਦੇ ਮਹਿਲਾਂ ਨੂੰ ਦੇਖਣ ਦੀ ਕੋਸ਼ਿਸ਼ ਕਰਦੀ ਰਹੀ ਅਤੇ ਦੂਰ ਜੰਗਲ ਵਿੱਚ ਜਾਕੇ ਰਿਸ਼ੀ ਬਾਲਮੀਕ ਜੀ ਦੀ ਕੁਟੀਆ ਦੇ ਨਿਕਟ ਥੱਕਕੇ ਗਿਰ ਗਈ, ਅਚੇਤ ਹੋ ਗਈ। ਰਿਸ਼ੀ ਬਾਲਮੀਕ ਜੀ ਇਸ਼ਨਾਨ ਕਰਨ ਦੇ ਲਈ ਆਸ਼ਰਮ ਤੋਂ ਨਿੱਕਲੇ। ਸਾਹਮਣੇ ਇੱਕ ਯੁਵਤੀ ਗਰਭ ਅਵਸਥਾ ਵਿੱਚ ਅਚੇਤ ਪਈ ਦੇਖਕੇ ਨਿਕਟ ਗਏ। ਆਪਣੇ ਆਸ਼ਰਮ ਵਿੱਚ ਔਸ਼ਧੀ ਲਿਆਏ। ਸੀਤਾ ਜੀ ਦੇ ਮੁੱਖ ਵਿੱਚ ਪਾਈ। ਗਰਮੀਂ ਦਾ ਮੌਸਮ ਸੀ। ਠੰਡੇ ਜਲ ਦੇ ਸਿੱਟੇ ਮਾਰੇ। ਉਸੀ ਸਮੇਂ ਸੀਤਾ ਜੀ ਸਚੇਤ ਹੋਕੇ ਬੈਠ ਗਈ। ਰਿਸ਼ੀ ਨੇ ਨਾਮ ਅਤੇ ਪਿੰਡ ਪੁੱਛਿਆ ਤਾਂ ਦੱਸਿਆ ਕਿ ਨੀਚੇ ਪ੍ਰਿਥਵੀ, ਉੱਤੇ ਆਸਮਾਨ, ਅੱਗੇ ਕੁਝ ਦੱਸਣ ਤੋਂ ਇਨਕਾਰ ਕਰ ਦਿੱਤਾ। ਰਿਸ਼ੀ ਦਇਆਵਾਨ ਹੁੰਦੇ ਹਨ। ਕਿਹਾ, ਬੇਟੀ ਸੰਸਾਰ ਤਾਂ ਸਵਾਰਥ ਦਾ ਹੈ। ਧੰਨਵਾਦ ਕਰ ਪ੍ਰਮਾਤਮਾ ਦਾ, ਤੂੰ ਮੇਰੇ ਆਸ਼ਰਮ ਵਿੱਚ ਆ ਗਈ। ਬੇਟੀ ਮੈਨੂੰ ਆਪਣਾ ਪਿਤਾ ਮੰਨ ਅਤੇ ਮੇਰੇ ਕੋਲ ਰਹਿ। ਸੀਤਾ ਜੀ ਰਿਸ਼ੀ ਬਾਲਮੀਕ ਦੇ ਆਸ਼ਰਮ ਵਿੱਚ ਰਹਿਣ ਲੱਗੀ। ਰਿਸ਼ੀ ਨੇ ਵੀ ਗੱਲ ਅੱਗੇ ਨਹੀਂ ਵਧਾਈ। ਪ੍ਰਮੇਸ਼ਵਰ ਕਬੀਰ ਜੀ ਜੋ ਤ੍ਰੈਤਾਯੁੱਗ ਵਿੱਚ ਰਿਸ਼ੀ ਮੁਨਿੰਦਰ ਜੀ ਦੇ ਰੂਪ ਵਿੱਚ ਲੀਲ੍ਹਾ ਕਰਨ ਆਏ ਸਨ। ਹਨੂੰਮਾਨ ਜੀ ਨੂੰ ਮਿਲੇ। ਸਤਿ ਸਾਹਿਬ ਬੋਲਿਆ। ਹਨੂੰਮਾਨ ਜੀ ਨੇ ਰਾਮ-ਰਾਮ ਕਿਹਾ ਤੇ ਖੜ੍ਹਾ ਹੋਕੇ ਰਿਸ਼ੀ ਜੀ ਦਾ ਸਤਿਕਾਰ ਕੀਤਾ ਤੇ ਇੱਕ ਪੱਥਰ ਉੱਤੇ ਖੁਦ ਬੈਠ ਗਏ, ਦੂਸਰੇ ਉੱਤੇ ਰਿਸ਼ੀ ਨੂੰ ਬੈਠਣ ਦੇ ਲਈ ਆਗ੍ਰਹਿ ਕੀਤਾ। ਦੋਨ੍ਹੋਂ ਨੇ ਸਥਾਨ ਗ੍ਰਹਿਣ ਕਰ ਲਿਆ। ਹਨੂੰਮਾਨ ਜੀ ਰਿਸ਼ੀ ਜੀ ਨੂੰ ਪਹਿਚਾਣਨ ਦੀ ਕੋਸ਼ਿਸ਼ ਕਰਨ ਲੱਗੇ। ਰਿਸ਼ੀ ਜੀ ਨੇ

ਕਿਹਾ, ਕੀ ਸੋਚ ਰਹੇ ਹੋ ਹਨੂੰਮਾਨ? ਮੈਂ ਉਹੀ ਰਿਸ਼ੀ ਹਾਂ, ਮੇਰੇ ਆਸ਼ਰਮ ਵਿੱਚ ਵਾਨਰ ਨੇ ਸੀਤਾ ਜੀ ਦਾ ਕੰਗਣ ਘੜੇ ਵਿੱਚ ਪਾ ਦਿੱਤਾ ਸੀ। ਉਸ ਵਿੱਚ ਹੋਰ ਕੰਗਣ ਵੀ ਵੈਸੇ ਹੀ ਸਨ। ਹੇ ਹਨੂੰਮਾਨ! ਉਹ ਕੰਗਣ ਕੈਸਾ ਰਿਹਾ? ਹਨੂੰਮਾਨ ਜੀ ਨੂੰ ਪਹਿਚਾਣਦੇ ਦੇਰ ਨਹੀਂ ਲੱਗੀ ਅਤੇ ਰਿਸ਼ੀ ਜੀ ਨੂੰ ਪ੍ਰਣਾਮ ਫਿਰ ਕੀਤਾ। ਹੇ ਰਿਸ਼ੀ ਜੀ! ਆਪਦਾ ਕਿਵੇਂ ਆਉਣਾ ਹੋਇਆ? ਪ੍ਰਮੇਸ਼ਵਰ ਕਬੀਰ ਜੀ (ਮੁਨਿੰਦਰ ਰਿਸ਼ੀ ਦੇ ਰੂਪ ਵਿੱਚ) ਨੇ ਕਿਹਾ, ਹੇ ਪਵਨ ਪੁੱਤਰ! ਮੈਂ ਆਪ ਨੂੰ ਭਗਤੀ ਗਿਆਨ ਕਰਾਉਣ ਆਇਆ ਹਾਂ। ਆਪ ਜਿਸ ਦਸ਼ਰਥ ਪੁੱਤਰ ਰਾਮਚੰਦਰ ਦੀ ਪੂਜਾ ਪੂਰਣ ਪ੍ਰਮਾਤਮਾ ਮੰਨਕੇ ਕਰ ਰਹੇ ਹੋ। ਆਪ ਧੋਖੇ ਵਿੱਚ ਹੋ। ਜੋ ਜੰਮਦਾ-ਮਰਦਾ ਹੈ, ਉਹ ਪੂਰਣ ਪ੍ਰਮਾਤਮਾ ਨਹੀਂ ਹੋ ਸਕਦਾ। ਪੂਰਣ ਪ੍ਰਮਾਤਮਾ ਤਾਂ ਅਵਿਨਾਸ਼ੀ ਹੈ। ਹਨੂੰਮਾਨ ਜੀ ਨੇ ਕਿਹਾ, ਹੇ ਰਿਸ਼ੀਵਰ! ਮੈਂ ਆਪਦੇ ਵਚਨਾਂ ਨਾਲ ਆਹਤ ਹੁੰਦਾ ਹਾਂ। ਮੇਰੀਆਂ ਭਾਵਨਾਵਾਂ ਨੂੰ ਚੋਟ ਲੱਗਦੀ ਹੈ। ਆਪ ਹੋਰ ਵਿਸ਼ੇ ਉੱਤੇ ਚਰਚਾ ਕਰੋ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਜੇਕਰ ਕੋਈ ਵਿਅਕਤੀ ਗਲਤ ਰਸਤੇ ਜਾ ਰਹਾ ਹੈ। ਜੇਕਰ ਕੋਈ ਸੱਜਣ ਪੁਰਸ਼ ਉਸਨੂੰ ਦੱਸੇ ਕਿ ਜਿਸ ਰਸਤੇ ਉੱਤੇ ਆਪ ਜਾ ਰਹੇ ਹੋ, ਆਪਦੀ ਜਾਣ ਤੇ ਮਾਲ ਨੂੰ ਖਤਰਾ ਹੈ, ਅੱਗੇ ਡਾਕੂਆਂ ਦਾ ਡੇਰਾ ਹੈ। ਪਹਿਲਾਂ ਮਾਰਦੇ ਹਨ, ਫਿਰ ਲੁਟਦੇ ਹਨ। ਜੇਕਰ ਉਹ ਵਿਅਕਤੀ ਕਹੇ ਕਿ ਆਪ ਮੇਰੀ ਭਾਵਨਾਂਵਾਂ ਨੂੰ ਚੋਟਿਲ ਕਰ ਰਹੇ ਹੋ, ਇਹ ਕਿੰਨਾ ਸਤਿ ਹੈ? ਹਨੂੰਮਾਨ ਜੀ ਚੁੱਪ ਰਹੇ, ਪ੍ਰੰਤੂ ਮੁਸਕਰਾਏ ਮੰਨੋ ਕਿਹ ਰਹੇ ਹੋਣ, ਆਪ ਸਤਿ ਕਹਿੰਦੇ ਹੋ। ਹਨੂੰਮਾਨ ਜੀ ਦੇ ਚਿਹਰੇ ਉੱਤੇ ਸ਼ਾਂਤੀ ਦਾ ਚਿੰਨ੍ਹ ਦੇਖਕੇ ਪ੍ਰਮੇਸ਼ਵਰ ਨੇ ਦੱਸਿਆ ਕਿ ਸ੍ਰੀ ਰਾਮਚੰਦਰ ਜੀ, ਸ੍ਰੀ ਵਿਸ਼ਨੂ ਜੀ ਦੇ ਅਵਤਾਰ ਹਨ। ਸ੍ਰੀ ਵਿਸ਼ਨੂ ਜੀ, ਸ੍ਰੀ ਬ੍ਰਹਮਾ ਜੀ ਤੇ ਸ੍ਰੀ ਸ਼ਿਵਜੀ ਦਾ ਪਿਤਾ ਕਾਲ ਬ੍ਰਹਮ ਹੈ। ਇਸੀ ਨੂੰ ਜੋਤੀ ਨਿਰੰਜਨ ਵੀ ਕਹਿੰਦੇ ਹਨ। ਕਾਲ ਨੂੰ ਇਸਦੀ ਗਲਤੀ ਦੇ ਕਾਰਨ ਸ਼ਰਾਪ ਲੱਗਿਆ ਹੈ ਕਿ ਇੱਕ ਲੱਖ ਮਾਨਵ ਸਰੀਰਧਾਰੀ ਪ੍ਰਾਂਣੀਆਂ ਨੂੰ ਪ੍ਰਤੀਦਿਨ ਖਾਇਆ ਕਰੇਗਾ। ਸਵਾ ਲੱਖ ਪ੍ਰਤੀਦਿਨ ਉਤਪੰਨ ਕਰਿਆ ਕਰੇਗਾ। ਜਿਸ ਕਾਰਨ ਕਰਕੇ ਉਸਨੇ ਆਪਣੇ ਤਿੰਨੋਂ ਪੁੱਤਰਾਂ ਨੂੰ ਇੱਕ-ਇੱਕ ਵਿਭਾਗ ਦਾ ਸਵਾਮੀਂ ਬਣਾ ਰੱਖਿਆ ਹੈ। ਸ੍ਰੀ ਬ੍ਰਹਮਾ ਜੀ ਰਜਗੁਣ ਹਨ ਜਿਸਦੇ ਪ੍ਰਭਾਵ ਨਾਲ ਸਰਵ ਪ੍ਰਾਣੀ ਪ੍ਰੇਰਿਤ ਹੋਕੇ ਸੰਤਾਨ ਉਤਪੱਤੀ ਕਰਦੇ ਹਨ। ਜਿਸ ਕਾਰਨ ਨਾਲ ਬ੍ਰਹਮਾ ਨੂੰ ਭੁੱਲ ਨਾਲ ਉਤਪਤੀ ਕਰਤਾ ਮੰਨ ਰੱਖਿਆ ਹੈ ਉੱਤਪਤੀ ਕਰਤਾ ਤਾਂ ਪੂਰਣ ਪ੍ਰਮਾਤਮਾ ਹੈ।

ਕਾਲ ਨੇ ਆਪਣੇ ਦੂਸਰੇ ਪੁੱਤਰ ਵਿਸ਼ਨੂ ਨੂੰ ਕਰਮਅਨੁਸਾਰ ਪਾਲਣ ਕਰਨ ਦਾ ਵਿਭਾਗ ਦਿੱਤਾ ਹੈ, ਵਿਸ਼ਨੂ ਸਤਗੁਣ ਹੈ। ਕਾਲ ਨੇ ਤੀਸਰੇ ਪੁੱਤਰ ਸ਼ਿਵ ਤਮਗੁਣ ਨੂੰ ਇਨ੍ਹਾਂ ਇੱਕ ਲੱਖ ਮਾਨਵ ਸਰੀਰਧਾਰੀ ਜੀਵਾਂ ਨੂੰ ਮਾਰਕੇ ਉਸਦੇ ਕੋਲ ਭੇਜਨ ਦਾ ਵਿਭਾਗ ਦੇ ਰੱਖਿਆ ਹੈ। ਉਹ ਖੁਦ ਅਵਿਅਕਤ (ਗੁਪਤ) ਰਹਿੰਦਾ ਹੈ। ਆਪ ਦੇਖ ਰਹੇ ਹੋ, ਇੱਥੇ ਕਿੱਤੇ ਕੋਈ ਵੀ ਜੀਵ ਅਮਰ ਨਹੀਂ ਹੈ, ਦੇਵਤਾ ਵੀ ਮਰਦੇ ਹਨ। ਬ੍ਰਹਮਾ, ਵਿਸ਼ਨੂ, ਸ਼ਿਵ ਵੀ ਜੰਮਦੇ-ਮਰਦੇ ਹਨ। ਜੋ ਪੂਰੀ ਉਮਰ ਜੀਉਂਦੇ ਹਨ, ਵਿਰਧ ਅਵਸਥਾ ਵੀ ਸਭ ਵਿੱਚ ਆਉਂਦੀ ਹੈ। ਇੱਕ ਲੋਕ ਅਜਿਹਾ ਵੀ ਹੈ ਇੱਥੇ ਵਿਰਧ ਅਵਸਥਾ ਤੇ ਮਰਨ ਨਹੀਂ ਹੈ। ਉੱਥੇ ਕੋਈ ਰਾਵਣ ਕਿਸੀ ਦੀ ਪਤਨੀ ਦਾ ਅਪਹਰਣ ਨਹੀਂ ਕਰਦਾ। ਆਪਦੀਆਂ ਅੱਖਾਂ ਦੇ ਸਾਹਮਣੇ ਲੰਕਾ ਵਿੱਚ ਹੋਏ ਰਾਮ-ਰਾਵਣ ਯੁੱਧ ਵਿੱਚ ਕਿੰਨੇ ਵਿਅਕਤੀ ਤੇ ਹੋਰ ਪ੍ਰਾਣੀ ਮਾਰੇ ਗਏ। ਇੱਕ ਸੀਤਾ ਨੂੰ ਛੁੱਡਵਾਉਣ ਦੇ ਲਈ। ਆਪਣੇ ਸ੍ਰੀ ਰਾਮ ਚੰਦਰ ਜੀ ਦੇ ਲਈ ਆਪਣੇ ਪ੍ਰਾਂਣਾਂ ਦੀ ਬਾਜੀ ਲਗਾਕੇ ਲੰਕਾ ਨੂੰ ਜਲਾਇਆ। ਰਾਵਣ ਦਾ ਭਾਈ ਅਹਿਰਾਵਣ ਜੋ ਪਤਾਲ ਦਾ ਰਾਜਾ ਸੀ। ਉਹ ਰਾਮ ਤੇ ਲੱਛਮਣ ਦਾ ਅਪਹਰਣ ਕਰਕੇ ਲੈ ਗਿਆ। ਉਨ੍ਹਾਂ ਦੀ ਬਲੀ ਦੇਣ ਵਾਲਾ ਸੀ। ਆਪ ਉੱਥੇ ਗਏ ਅਤੇ ਉਨ੍ਹਾਂ ਦੋਨ੍ਹਾਂ ਨੂੰ ਜੀਵਤ ਲਿਆਏ। ਆਪ ਹੀ ਦੱਸੋ, ਉਹ ਪ੍ਰਮਾਤਮਾ ਹਨ। ਜਿਸ ਸਮੇਂ ਨਾਗ ਫਾਂਸ ਸ਼ਸਤਰ ਦੇ ਛੱਡਣ ਨਾਲ ਸੱਪਾਂ ਨੇ ਸ੍ਰੀ ਰਾਮ ਤੇ ਆਪ ਤੇ ਸਾਰੀ ਸੈਨਾ ਵ ਲੱਛਮਣ ਤੱਕ ਬੰਨ੍ਹ ਦਿੱਤਾ ਸੀ। ਸੱਪ ਆਪ ਸਭ ਨੂੰ ਜਕੜੇ ਹੋਏ ਸਨ। ਆਪ ਸਭ ਬੇ-ਵੱਸ਼ ਸੀ।

ਕੁਝ ਸਮੇਂ ਵਿੱਚ ਆਪ ਸਭਨੂੰ ਰਾਵਨ ਦੀ ਸੈਨਾ ਆਸਾਨੀ ਨਾਲ ਕੱਟ ਸੁੱਟਦੀ। ਉਸ ਸਮੇਂ ਗਰੁੜ ਨੂੰ ਪੁਕਾਰਿਆ ਗਿਆ। ਉਸਨੇ ਨਾਗਾਂ ਨੂੰ ਕੱਟਿਆ। ਆਪ ਤੇ ਰਾਮਚੰਦਰ ਬੰਧਨ ਮੁਕਤ ਹੋਏ। ਜੇਕਰ ਪ੍ਰਮਾਤਮਾ ਇੰਨਾਂ ਹੀ ਬੇ-ਵੱਸ਼ ਹੈ ਕਿ ਆਪਣਾ ਬੰਧਨ ਨਹੀਂ ਕੱਟ ਸਕਿਆ ਤਾਂ ਪੁਜਾਰੀਆਂ ਦਾ ਕੀ ਹੋਏਗਾ? ਵਿਚਾਰ ਕਰੋ।

ਕਾਟੇ ਬੰਧਨ ਵਿਪਤ ਮੇਂ, ਕਠਿਨ ਕਿਯੋ ਸੰਗ੍ਰਾਮ। ਚਿੰਨ੍ਹੋਂ ਰੇ ਨਰ ਪ੍ਰਾਣੀਓਂ, ਗਰੁੜ ਬੜੋ ਕੇ ਰਾਮ॥

**ਸ਼ਬਦਅਰਥ-: ਹਨੂੰਮਾਨ ਜੀ ਨੇ ਕਿਹਾ ਰਿਸ਼ੀ ਜੀ! ਸਮੁੰਦਰ ਉੱਤੇ ਪੁਲ ਬਣਾਉਣਾ ਕੀ ਆਮ ਆਦਮੀਂ ਦਾ ਕਾਰਜ ਹੈ? ਇਹ ਪ੍ਰਮਾਤਮਾ ਬਿਨਾਂ ਨਹੀਂ ਬਣਾਇਆ ਜਾ ਸਕਦਾ।**

ਸਮੁੰਦਰ ਪਾਂਟਿ ਲੰਕਾ ਗਯੋ, ਸੀਤਾ ਕੋ ਭਰਤਾਰ। ਅਗਸਤ ਰਿਸ਼ੀ ਸਾਤੋਂ ਪੀਏ, ਇਨਮੇਂ ਕੌਣ ਕਰਤਾਰ॥

**ਸ਼ਬਦਅਰਥ-: ਜੇਕਰ ਆਪ ਸਮੁੰਦਰ ਦੇ ਉੱਤੇ ਸੇਤੂ ਬਣਾਉਣ ਨਾਲ ਸ੍ਰੀ ਰਾਮਚੰਦਰ ਜੀ ਨੂੰ ਪ੍ਰਮਾਤਮਾ ਮੰਨਦੇ ਹੋ ਤਾਂ ਅਗਸਤ ਨੇ ਸੱਤੋਂ ਸਾਗਰਾਂ ਨੂੰ ਪੀ ਲਿਆ ਸੀ। ਇਨ੍ਹਾਂ ਵਿੱਚੋਂ ਕੌਣ ਹੈ ਪ੍ਰਮਾਤਮਾ?**

**ਰਿਸ਼ੀ ਮੁਨਿੰਦਰ ਜੀ ਨੇ ਦੱਸਿਆ ਕਿ ਆਪ ਭੁੱਲ ਗਏ ਕੀ? ਇੱਕ ਰਿਸ਼ੀ ਆਏ ਸਨ। ਉਨ੍ਹਾਂ ਨੇ ਇੱਕ ਪਰਬਤ ਦੇ ਪੱਥਰਾਂ ਨੂੰ ਆਪਣੀ ਡੰਡੀ ਨਾਲ ਰੇਖਾ ਖਿੱਚਕੇ ਹਲਕਾ ਕੀਤਾ ਸੀ। ਤਦ ਪੱਥਰ ਤੈਰੇ ਸਨ, ਤਦ ਪੁਲ ਬਣਿਆਂ ਸੀ। ਰਾਮਚੰਦਰ ਤਾਂ ਤਿੰਨ ਦਿਨ ਤੋਂ ਰਸਤਾ ਮੰਗ ਰਹੇ ਸਨ। ਸਮੁੰਦਰ ਨੇ ਹੀ ਦੱਸਿਆ ਸੀ ਨਲ-ਨੀਲ ਦੇ ਵਿਸ਼ੇ ਵਿੱਚ। ਹਨੂੰਮਾਨ ਜੀ ਨੇ ਕਿਹਾ ਕਿ ਉਹ ਤਾਂ ਵਿਸ਼ਵਕਰਮਾਂ ਜੀ ਸਨ ਜੋ ਭੇਖ ਬਦਲਕੇ ਸ੍ਰੀ ਰਾਮਚੰਦਰ ਜੀ ਦੇ ਬੁਲਾਉਣ ਉੱਤੇ ਆਏ ਸਨ। ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਵਿਸ਼ਵਕਰਮਾਂ ਜੀ ਤਾਂ ਪੁਲ ਦਾ ਨਿਰਮਾਣ ਕਰ ਸਕਦੇ ਹਨ, ਜਲ ਉੱਪਰ ਪੱਥਰ ਨਹੀਂ ਤੈਰਾ ਸਕਦੇ। ਨਲ-ਨੀਲ ਦੇ ਹੱਥਾਂ ਵਿੱਚ ਸ਼ਕਤੀ ਸੀ। ਉਨ੍ਹਾਂ ਦੇ ਹੱਥਾਂ ਨਾਲ ਪਾਈ ਗਈ ਵਸਤੂ ਜਲ ਉੱਤੇ ਤੈਰਿਆ ਕਰਦੀ ਸੀ। ਉਸ ਦਿਨ ਉਨ੍ਹਾਂ ਵਿੱਚ ਅਭਿਮਾਨ ਆ ਗਿਆ ਸੀ। ਉਨ੍ਹਾਂ ਦੀ ਸ਼ਕਤੀ ਸਮਾਪਤ ਹੋ ਗਈ ਸੀ। ਉਹ ਆਸ਼ੀਰਵਾਦ ਮੇਰਾ ਹੀ ਸੀ। ਹਨੂੰਮਾਨ ਜੀ ਨੇ ਇਹ ਕਿਹਾ, ਕਿ ਆਪ ਰਿਸ਼ੀ ਮੁਨਿੰਦਰ ਜੀ ਹੋ? ਪ੍ਰਮੇਸ਼ਵਰ ਜੀ ਨੇ ਕਿਹਾ, ਹਾਂ। ਮੁਨਿੰਦਰ ਜੀ ਨੇ ਕਿਹਾ ਕਿ ਆਪਨੇ ਆਪਣੇ ਪ੍ਰਾਂਣਾਂ ਦੀ ਪ੍ਰਵਾਹ ਨਾ ਕਰਕੇ ਰਾਮ ਜੀ ਦੇ ਲਈ ਕੀ ਨਹੀਂ ਕੀਤਾ? ਜਦ ਸੀਤਾ ਨੇ ਆਪਣੂੰ ਅਪਸ਼ਬਦ ਕਹੇ ਅਤੇ ਘਰ ਛੱਡਣ ਨੂੰ ਕਿਹਾ। ਉਸ ਸਮੇਂ ਸ੍ਰੀਰਾਮ ਉੱਥੇ ਹੀ ਵਿਰਾਜਮਾਨ ਸਨ। ਇੱਕ ਸ਼ਬਦ ਵੀ ਨਹੀਂ ਕਿਹਾ ਕਿ ਸੀਤਾ ਅਜਿਹਾ ਨਾ ਕਰ। ਪਵਨ ਸੁਤ ਅੰਦਰ ਤੋਂ ਮੰਨ ਰਹੇ ਸਨ, ਪ੍ਰੰਤੂ ਉੱਪਰ ਤੋਂ ਕਿਹ ਰਹੇ ਸਨ ਕਿ ਰਿਸ਼ੀ ਜੀ! ਕਿਸੀ ਦੀ ਅਲੋਚਨਾ ਨਹੀਂ ਕਰਨੀ ਚਾਹੀਦੀ ਹੈ। ਮੁਨਿੰਦਰ ਜੀ ਨੇ ਕਿਹਾ ਕਿ ਸਤਿ ਕਹਿਣਾ ਅਲੋਚਨਾ ਨਹੀਂ ਹੁੰਦੀ। ਜੇਕਰ ਸ੍ਰੀ ਰਾਮਚੰਦਰ ਅਤੇ ਸੀਤਾ ਦੇ ਅੰਦਰ ਅੱਛੇ ਇੰਨਸਾਨ ਵਾਲੇ ਗੁਣ ਵੀ ਹੁੰਦੇ ਤਾਂ ਵੀ ਆਪਦਾ ਅਜੀਵਨ ਅਹਿਸਾਨ ਮੰਨਦੇ ਅਤੇ ਆਪਣੇ ਚਰਨਾਂ ਵਿੱਚ ਰੱਖਦੇ। ਆਪ ਤਾਂ ਉਨ੍ਹਾਂ ਦੇ ਬਿਨਾਂ ਜੀਣਾ ਵੀ ਉਚਿਤ ਨਹੀਂ ਮੰਨਦੇ। ਹੋਰ ਸੁਣੋਂ! ਆਪਦੇ ਨਾਲ ਜੈਸਾ ਵਿਵਹਾਰ ਕੀਤਾ, ਉਸਦਾ ਫਲ ਵੀ ਸੀਤਾ ਤੇ ਰਾਮਚੰਦਰ ਨੂੰ ਮਿਲ ਗਿਆ। ਕੁਝ ਸਾਲਾਂ ਦੇ ਪਿੱਛੋਂ ਸੀਤਾ ਨੂੰ ਸ੍ਰੀ ਰਾਮ ਨੇ ਘਰ ਤੋਂ ਕੱਢ ਦਿੱਤਾ। ਉਸ ਸਮੇਂ ਉਹ ਗਰਭਵਤੀ ਸੀ।ਇਹ ਸੁਣਕੇ ਹਨੂੰਮਾਨ ਦੀਆਂ ਅੱਖਾਂ ਵਿੱਚ ਹੰਝੂ ਨਿੱਕਲ ਆਏ ਅਤੇ ਰਿਸ਼ੀ ਜੀ ਦੇ ਚਰਨਾਂ ਵਿੱਚ ਡਿੱਗ ਗਏ। ਕੁਝ ਨਹੀਂ ਬੋਲੇ। ਅਯੋਧਿਆ ਵਾਸੀਆਂ ਨੇ ਦੋ ਸਾਲ ਦਿਵਾਲੀ ਅਤੇ ਦੁਸਿਹਰਾ ਮਨਾਇਆ ਸੀ। ਉਸਦੇ ਪਿੱਛੋਂ ਬੰਦ ਕਰ ਦਿੱਤਾ ਸੀ ਕਿ ਜਿਸ ਦੇਵੀ ਦੇ ਲਈ ਰਾਵਣ ਮਾਰਿਆ, ਅੱਜ ਉਹ ਫਿਰ ਕਿੰਨੇ ਰਾਵਣਾਂ ਦਾ ਕਸ਼ਟ ਝੱਲੇਗੀ। ਦੀਪਮਾਲਾ ਖੁਸ਼ੀ ਦਾ ਪ੍ਰਤੀਕ ਹੈ। ਜਦ ਰਾਜਾ ਅਤੇ ਰਾਣੀ ਭਿੰਨ-ਭਿੰਨ ਹੋ ਗਏ ਤਾਂ ਨਾ ਦੀਪਾਵਲੀ ਰਾਜਾ ਨੂੰ ਚੰਗੀ ਲੱਗੇ ਅਤੇ ਨਾ ਪ੍ਰਜਾ ਨੂੰ। ਇਸਲਈ ਦੀਪਾਵਲੀ ਦਾ ਪਰਵ ਉਸੀ ਸਮੇਂ ਬੰਦ ਹੋ ਗਿਆ ਸੀ। ਜੋ ਦੋ ਸਾਲ ਮਨਾਇਆ ਸੀ, ਉਸਦੇ ਆਧਾਰ ਨਾਲ ਭੋਲੀ ਜਨਤਾ ਇਹ ਪਰਵ ਮਨਾ ਰਹੀ ਹੈ।**

ਇਸੀ ਪ੍ਰਕਾਰ ਦੁਸਿਹਰਾ ਤੇ ਰਾਵਣ ਦਹਨ ਦੀ ਪ੍ਰੰਪਰਾ ਚੱਲੀ ਆ ਰਹੀ ਹੈ। ਜੇਕਰ ਕਿਸੇ ਦੇ ਘਰ ਉੱਤੇ ਕਿਸੇ ਜਵਾਨ ਦੀ ਮ੍ਰਿਤੂ ਹੋ ਜਾਂਦੀ ਹੈ ਤਾਂ ਉਹ ਪਰਿਵਾਰ ਤੇ ਰਿਸ਼ਤੇਦਾਰ ਕੋਈ ਤਿਉਹਾਰ ਨਹੀਂ ਮਨਾਉਂਦੇ।

ਹਨੂੰਮਾਨ ਜੀ ਨੇ ਕਿਹਾ, ਪ੍ਰਭੂ ! ਪ੍ਰਮੇਸ਼ਵਰ ਦੀ ਚਰਚਾ ਕਰੋ। ਕਬੀਰ ਪ੍ਰਮੇਸ਼ਵਰ ਜੀ ਨੇ ਸ੍ਰਿਸ਼ਟੀ ਰਚਨਾ ਸੁਣਾਈ। ਸਤਿਕਥਾ ਸੁਣਕੇ ਹਨੂੰਮਾਨ ਜੀ ਗਦਗਦ ਹੋਏ। ਸਤਿਲੋਕ ਦੇਖਣ ਦੀ ਪ੍ਰਾਥਨਾਂ ਕੀਤੀ। ਪ੍ਰਮੇਸ਼ਵਰ ਆਕਾਸ਼ ਵਿੱਚ ਉੱਡ ਗਏ। ਹਨੂੰਮਾਨ ਜੀ ਦੇਖ ਰਹੇ ਸਨ। ਕੁਝ ਦੇਰ ਅੰਤਰਧਿਆਨ ਹੋ ਗਏ। ਹਨੂੰਮਾਨ ਜੀ ਚਿੰਤਤ ਹੋ ਗਏ ਕਿ ਹੁਣ ਇਹ ਰਿਸ਼ੀ ਕਿਵੇਂ ਮਿਲਣਗੇ? ਇੰਨੇ ਵਿੱਚ ਅਕਾਸ਼ ਵਿੱਚ ਵਿਸ਼ੇਸ਼ ਪ੍ਰਕਾਸ਼ ਦਿਖਾਈ ਦਿੱਤਾ। ਹਨੂੰਮਾਨ ਜੀ ਨੂੰ ਦਿਭ ਦ੍ਰਿਸ਼ਟੀ ਦੇਕੇ ਸਤਿਲੋਕ ਦਿਖਾਇਆ। ਰਿਸ਼ੀ ਮੁਨਿੰਦਰ ਜੀ ਸਿੰਘਾਸ਼ਣ ਉੱਤੇ ਬੈਠ ਦਿਖਾਈ ਦਿੱਤੇ। ਉਨ੍ਹਾਂ ਦੇ ਸਰੀਰ ਦਾ ਪ੍ਰਕਾਸ਼ ਅਤਿ ਅਧਿੱਕ ਸੀ। ਸਿਰ ਉੱਤੇ ਮੁਕਟ ਤੇ ਰਾਜਾ ਦੀ ਤਰ੍ਹਾਂ ਛੱਤਰ ਸੀ। ਕੁਝ ਦੇਰ ਉਹ ਦ੍ਰਿਸ਼ ਦਿਖਾਕੇ ਦਿਭ ਦ੍ਰਿਸ਼ਟੀ ਸਮਾਪਤ ਕਰ ਦਿੱਤੀ। ਮੁਨਿੰਦਰ ਜੀ ਨੀਚੇ ਆਏ। ਪ੍ਰਮੇਸ਼ਵਰ ਕਬੀਰ ਜੀ ਤੋਂ ਦੀਖਿਆ ਲਈ। ਆਪਣਾ ਜੀਵਨ ਧੰਨ ਕੀਤਾ। ਮੁਕਤੀ ਦੇ ਅਧਿਕਾਰੀ ਹੋਏ। ਇਸ ਪ੍ਰਕਾਰ ਪਵਿੱਤਰ ਆਤਮਾ ਪ੍ਰਮਾਰਥੀ ਸਭਾਓ ਹਨੂੰਮਾਨ ਜੀ ਨੂੰ ਪ੍ਰਮੇਸ਼ਵਰ ਕਬੀਰ ਜੀ ਨੇ ਆਪਣੀ ਸ਼ਰਣ ਵਿੱਚ ਲਿਆ। ਪ੍ਰਮਾਰਥੀ ਆਤਮਾ ਨੂੰ ਸੰਸਾਰ ਤੇ ਕਾਲ ਦੇ ਸਵਾਮੀਂ ਭਲੇ ਹੀ ਪਰਉਪਕਾਰ ਦਾ ਫਲ ਨਹੀਂ ਦਿੰਦੇ, ਪ੍ਰੰਤੂ ਪ੍ਰਮੇਸ਼ਵਰ ਅਜਿਹੀਆਂ ਆਤਮਾਵਾਂ ਨੂੰ ਸ਼ਰਣ ਵਿੱਚ ਜ਼ਰੂਰ ਲੈਂਦੇ ਹਨ ਕਿਉਂ ਕਿ ਅਜਿਹੀਆਂ ਆਤਮਾ ਹੀ ਪਰਮ ਭਗਤ ਬਣਕੇ ਭਗਤੀ ਕਰਦੇ ਹਨ ਅਤੇ ਮੋਖਸ਼ ਪ੍ਰਾਪਤੀ ਕਰਦੇ ਹਨ। ਸੰਸਾਰਿਕ ਵਿਅਕਤੀ ਜੋ ਪ੍ਰਮਾਰਥੀ ਨੂੰ ਧੋਖਾ ਦਿੰਦੇ ਹਨ, ਉਹ ਆਜੀਵਨ ਕਸ਼ਟਮਈ ਬਤੀਤ ਕਰਦੇ ਹਨ।

ਸ੍ਰੀ ਰਾਮਚੰਦਰ ਜੀ ਨੂੰ ਅੰਤ ਸਮੇਂ ਆਪਣੇ ਹੀ ਪੁੱਤਰਾਂ ਲਵ ਅਤੇ ਕੁਛ ਤੋਂ ਪਰਾਜੇ ਦਾ ਮੂੰਹ ਦੇਖਣਾ ਪਿਆ। ਸੀਤਾ ਜੀ ਨੂੰ ਉਨ੍ਹਾਂ ਦੇ ਦਰਸ਼ਨ ਕਰਨਾ ਵੀ ਉਚਿਤ ਨਹੀਂ ਸਮਝਿਆ। ਦੇਖਦੇ-ਦੇਖਦੇ ਪ੍ਰਿਥਵੀ ਵਿੱਚ ਸਮਾਂ ਗਈ। ਇਸ ਗਲਾਨੀ ਨਾਲ ਸ੍ਰੀ ਰਾਮਚੰਦਰ ਜੀ ਅਯੋਧਿਆ ਦੇ ਕੋਲ ਵਿਹ ਰਹੀ ਸਰਯੂ ਨਦੀ ਵਿੱਚ ਛਲਾਂਗ ਲਗਾਕੇ ਆਪਣੀ ਜੀਵਨ ਲੀਲ੍ਹਾ ਜਲ ਸਮਾਧੀ ਲੈਕੇ ਸਮਾਪਤ ਕਰ ਲਈ। ਪ੍ਰਮਾਰਥੀ ਹਨੂੰਮਾਨ ਜੀ ਨੂੰ ਨਿਰਸਵਾਰਥ ਦੁੱਖੀਆਂ ਦੀ ਸਹਾਇਤਾ ਕਰਨ ਦਾ ਫਲ ਮਿਲਿਆ। ਪ੍ਰਮਾਤਮਾ ਖੁਦ ਆਏ, ਮੋਖਸ਼ ਮਾਰਗ ਦੱਸਿਆ। ਜੀਵ ਦਾ ਕਲਿਆਣ ਹੋਇਆ। ਹਨੂੰਮਾਨ ਜੀ ਫਿਰ ਮਾਨਵ ਜੀਵਨ ਪ੍ਰਾਪਤ ਕਰਨਗੇ। ਤਦ ਪ੍ਰਮੇਸ਼ਵਰ ਕਬੀਰ ਜੀ ਉਨ੍ਹਾਂ ਨੂੰ ਸ਼ਰਣ ਵਿੱਚ ਲੈਕੇ ਮੁਕਤ ਕਰਨਗੇ। ਉਸ ਆਤਮਾ ਵਿੱਚ ਸਤਿ ਭਗਤੀ ਬੀਜ਼ ਪੈ ਚੁੱਕਾ ਹੈ।

## ਅਸੀਂ ਕਾਲ ਜਾਲ ਵਿੱਚ ਕਿਵੇਂ ਫਸੇ?

ਇਸਦਾ ਉੱਤਰ ਕ੍ਰਿਪਾ ਪੜ੍ਹੋ ਅਧਿਆਏ "ਸ਼੍ਰਿਸ਼ਟੀ ਰਚਨਾ" ਵਿੱਚ ਜੋ ਇਸੀ ਪੁਸਤਕ "ਜੀਨੇ ਦੀ ਰਾਹ" ਦੇ ਪ੍ਰਸ਼ਠ 254 ਤੋਂ 306 ਉੱਤੇ ਹੈ।

## "ਕਬੀਰ ਪ੍ਰਮੇਸ਼ਵਰ ਜੀ ਦੀ ਕਾਲ ਨਾਲ ਵਾਰਤਾ"

ਹੁਣ ਅਸੀਂ ਕਾਲ ਬ੍ਰਹਮ ਦੇ ਲੋਕ ਵਿੱਚ ਰਹਿ ਰਹੇ ਹਾਂ। ਆਤਮਾ ਦੇ ਉੱਪਰ ਸਥੂਲ ਆਦਿ-ਆਦਿ ਸਰੀਰ ਚੜ੍ਹਾਕੇ ਕਾਲ ਨੇ ਜੀਵ ਬਣਾ ਦਿੱਤੇ ਹਨ। ਇਸਨੇ ਜੀਵ ਨੂੰ ਭ੍ਰਮਿਤ ਕੀਤਾ ਹੈ। ਪੂਰਣ ਪ੍ਰਮਾਤਮਾ ਜੋ ਆਤਮਾ ਦਾ ਜਨਕ ਹੈ, ਭੁਲਾ ਦਿੱਤਾ ਹੈ। ਸਵੈਂ ਨੂੰ ਪ੍ਰਮਾਤਮਾ ਸਿੱਧ ਕੀਤੇ ਹਨ। ਇਹ ਪ੍ਰਮਾਤਮਾ ਦੇ ਅੰਸ਼ ਜੀਵਆਤਮਾ ਨੂੰ ਪ੍ਰੇਸ਼ਾਨ ਕਰਦਾ ਹੈ ਤਾਂਕਿ

ਪ੍ਰਮਾਤਮਾ ਦੁੱਖੀ ਹੋਏ। ਇਹੀ ਮਨ ਰੂਪ ਵਿੱਚ ਹਰੇਕ ਆਤਮਾ ਦੇ ਨਾਲ ਰਹਿੰਦਾ ਹੈ। ਗਲਤੀ ਕਰਵਾਉਂਦਾ ਹੈ, ਦੰਡ ਜੀਵਆਤਮਾ ਭੋਗਦੀ ਹੈ। ਜਿਵੇਂ ਸ਼ਰਾਬ ਆਦਿ-ਆਦਿ ਨਸ਼ੇ ਦੀ ਲਤ ਲਗਵਾਉਣਾ, ਬਲਾਤਕਾਰ (Rape) ਕਰਵਾਉਣਾ ਅਤੇ ਹੋਰ ਪਾਪ ਕਰਵਾਉਣਾ। ਉਹ ਮਨ ਦੀ ਪ੍ਰੇਰਣਾ ਨਾਲ ਕਾਲ ਕਰਵਾਉਂਦਾ ਹੈ। ਜਦ ਆਪ ਜੀ ਲੇਖਕ (ਸੰਤ ਰਾਮਪਾਲ) ਤੋਂ ਦੀਖਿਆ ਲਓਗੇ, ਤਦ ਇਹ ਸਿੱਧਾ, ਚੱਲੇਗਾ ਕਿਉਂਕਿ ਜੀਵਆਤਮਾ ਦੇ ਨਾਲ ਪ੍ਰਮਾਤਮਾ ਦੀ ਸ਼ਕਤੀ ਦੇ ਕਾਰਨ ਆਤਮਾ ਦ੍ਰਿੜ੍ਹ ਹੋ ਜਾਂਦੀ ਹੈ। ਕਾਲ ਬ੍ਰਹਮ ਕੇਵਲ ਕਬੀਰ ਪ੍ਰਮਾਤਮਾ ਤੋਂ ਡਰਦਾ ਹੈ। ਸੰਤ ਗਰੀਬ

ਦਾਸ ਜੀ ਨੇ ਕਿਹਾ ਹੈ:-

ਕਾਲ ਡਰੈ ਕਰਤਾਰ ਸੇ, ਜਯ-ਜਯ-ਜਯ ਜਗਦੀਸ਼।
ਜੌਰਾ ਜੋੜੀ ਝਾੜਤਾ, ਪਗ ਰਜ ਡਾਰੇ ਸ਼ੀਸ਼॥
ਗਰੀਬ, ਕਾਲ ਜੋ ਪੀਸੇ ਪੀਸਨਾ, ਜੌਰਾ ਹੈ ਪਨਿਹਾਰ।
ਯੇ ਦੋ ਅਸਲ ਮਜਦੂਰ ਹੈਂ, ਸਤਿਗੁਰੂ ਕਬੀਰ ਦੇ ਦਰਬਾਰ॥

ਭਾਵਅਰਥ ਸਪੱਸ਼ਟ ਹੈ। ਪ੍ਰਮਾਤਮਾ ਕਬੀਰ ਜੀ ਸਾਡੀ ਆਤਮਾ ਨੂੰ ਕਾਲ ਜਾਲ ਤੋਂ ਕੱਢਣ ਦੇ ਲਈ ਯਤਨ ਕਰ ਰਹੇ ਹਨ। ਕਾਲ ਬ੍ਰਹਮ ਫਸਾਉਣ ਦਾ ਯਤਨ ਕਰਦਾ ਹੈ। ਅੱਗੇ ਦੇ ਪ੍ਰਕਰਨ ਵਿੱਚ ਪ੍ਰਤੱਖ ਪ੍ਰਮਾਣ ਹੈ।

ਜਦ ਪ੍ਰਮੇਸ਼ਵਰ ਨੇ ਸਾਰੇ ਬ੍ਰਹਿਮੰਡਾਂ ਦੀ ਰਚਨਾ ਕੀਤੀ ਤੇ ਆਪਣੇ ਲੋਕ ਵਿੱਚ ਵਿਸ਼ਰਾਮ ਕਰਨ ਲੱਗੇ।ਉਸਦੇ ਬਾਅਦ ਸਭ ਕਾਲ ਦੇ ਬ੍ਰਹਿਮੰਡਾਂ ਵਿੱਚ ਰਹਿ ਕੇ ਆਪਣਾ ਕੀਤਾ ਹੋਇਆ ਕਰਮਦੰਡ ਭੋਗਣ ਲੱਗੇ ਅਤੇ ਬੁਹਤ ਦੁੱਖੀ ਰਹਿਣ ਲੱਗੇ। ਸੁੱਖ ਤੇ ਸ਼ਾਂਤੀ ਦੀ ਖੋਜ ਵਿੱਚ ਭੱਟਕਣ ਲੱਗੇ ਅਤੇ ਸਾਨੂੰ ਆਪਣੇ ਨਿੱਜ ਘਰ ਸਤਲੋਕ ਦੀ ਯਾਦ ਸਤਾਉਣ ਲੱਗੀ ਤੇ ਉੱਥੇ ਜਾਣ ਦੇ ਲਈ ਭਗਤੀ ਆਰੰਭ ਕੀਤੀ। ਕਿਸੇ ਨੇ ਚਾਰਾਂ ਵੇਦਾਂ ਨੂੰ ਕੰਠਸਥ ਕੀਤਾ ਤਾਂ ਕੋਈ ਉਗਰ ਤੱਪ ਕਰਨ ਲੱਗਾ ਅਤੇ ਹੱਵਨ ਯੱਗ, ਧਿਆਨ, ਸਮਾਧੀ ਆਦਿ ਕ੍ਰਿਆਵਾਂ ਆਰੰਭ ਕੀਤੀਆਂ, ਲੇਕਿਨ ਆਪਣੇ ਨਿੱਜ ਘਰ ਸਤਿਲੋਕ ਨਹੀਂ ਜਾ ਸਕੇ ਕਿਉਂਕਿ ਉਪਰੋਕਤ ਕ੍ਰਿਆਵਾਂ ਕਰਨ ਨਾਲ ਅਗਲੇ ਜੰਨਮਾਂ ਵਿੱਚ ਚੰਗੇ ਸਮਰਿੱਧੀ ਜੀਵਨ ਨੂੰ ਪ੍ਰਾਪਤ ਹੋਕੇ (ਜਿਵੇਂ ਰਾਜਾ-ਮਹਾਰਾਜਾ, ਵੱਡਾ-ਵਪਾਰੀ, ਅਧਿਕਾਰੀ, ਦੇਵ-ਮਹਾਂਦੇਵ, ਸਵਰਗ-ਮਹਾਂਸਵਰਗ ਆਦਿ) ਵਾਪਸ ਲੱਖ ਚੌਰਾਸੀ ਭੋਗਣ ਲੱਗੇ। ਬੁਹਤ ਪ੍ਰੇਸ਼ਾਨ ਰਹਿਣ ਲੱਗੇ ਅਤੇ ਪਰਮਪਿਤਾ ਪ੍ਰਮੇਸ਼ਵਰ ਨੂੰ ਪ੍ਰਾਥਨਾਂ ਕਰਨ ਲੱਗੇ ਕਿ ਹੇ ਦਿਆਲੂ! ਸਾਨੂੰ ਨਿੱਜ ਘਰ ਦਾ ਰਾਸਤਾ ਦਿਖਾਓ। ਅਸੀਂ ਹਿਰਦੈ ਤੋਂ ਆਪਦੀ ਭਗਤੀ ਕਰਦੇ ਹਾਂ। ਆਪ ਸਾਨੂੰ ਦਰਸ਼ਨ ਕਿਉਂ ਨਹੀਂ ਦੇ ਰਹੇ ਹੋ?

ਇਹ ਵਿਰਤਾਂਤ ਕਬੀਰ ਸਾਹਿਬ ਨੇ ਧਰਮਦਾਸ ਜੀ ਨੂੰ ਦੱਸਦੇ ਹੋਏ ਕਿਹਾ ਕਿ ਧਰਮਦਾਸ ਇਨ੍ਹਾ ਜੀਵਾਂ ਦੀ ਪੁਕਾਰ ਸੁਣਕੇ ਮੈਂ ਆਪਣੇ ਸਤਲੋਕ ਤੋਂ ਜੋਗਜੀਤ ਦਾ ਰੂਪ ਧਾਰਕੇ ਕਾਲ ਲੋਕ ਵਿੱਚ ਆਇਆ। ਤਦ ਇੱਕੀਵੇਂ ਬ੍ਰਹਿਮੰਡ ਵਿੱਚ ਜਿੱਥੇ ਕਾਲ ਦਾ ਨਿੱਜ ਘਰ ਹੈ ਉੱਥੇ ਤਪਤਸ਼ਿਲਾ ਉੱਤੇ ਜੀਵਾਂ ਦੀ ਜਲਨ ਸਮਾਪਤ ਹੋ ਗਈ। ਉਨ੍ਹਾਂ ਨੇ ਮੈਨੂੰ ਦੇਖਕੇ ਕਿਹਾ ਕਿ ਹੇ ਪੁਰਸ਼! ਆਪ ਕੌਣ ਹੋ? ਆਪਦੇ ਦਰਸ਼ਨ ਮਾਤਰ ਹੀ ਸਾਨੂੰ ਬੁਹਤ ਸੁੱਖ ਤੇ ਸ਼ਾਂਤੀ ਦਾ ਆਭਾਸ ਹੋ ਰਿਹਾ ਹੈ। ਫਿਰ ਮੈਂ ਦੱਸਿਆ ਕਿ ਮੈਂ ਪਾਰਬ੍ਰਹਮ ਪ੍ਰਮੇਸ਼ਵਰ ਕਬੀਰ ਹਾਂ। ਆਪ ਸਭ ਜੀਵ ਮੇਰੇ ਲੋਕ ਤੋਂ ਆਕੇ ਕਾਲ ਬ੍ਰਹਮ ਦੇ ਲੋਕ ਵਿੱਚ ਫਸ ਗਏ ਹੋ। ਇਹ ਕਾਲ ਰੋਜ਼ਾਨਾ ਇੱਕ ਲੱਖ ਮਾਨਵ ਦੇ ਸੂਖਸ਼ਮ ਸਰੀਰ ਤੋਂ ਪਦਾਰਥ ਕੱਢਕੇ ਖਾਂਦਾ ਹੈ ਅਤੇ ਬਾਅਦ ਵਿੱਚ ਕਈ-ਪ੍ਰਕਾਰ ਦੀਆਂ ਜੂਨੀਆਂ ਵਿੱਚ ਦੰਡ ਭੋਗਣ ਦੇ ਲਈ ਛੱਡ ਦਿੰਦਾ ਹੈ। ਤਦ ਉਹ ਜੀਵ ਆਤਮਾਵਾਂ ਕਹਿਣ ਲੱਗੀਆਂ ਕਿ ਹੇ ਦਿਆਲੂ ਪ੍ਰਮੇਸ਼ਵਰ! ਸਾਨੂੰ ਇਸ ਕਾਲ ਦੀ ਜੇਲ੍ਹ ਤੋਂ ਛਡਵਾਓ। ਮੈਂ ਦੱਸਿਆ ਕਿ ਇਹ ਬ੍ਰਹਿਮੰਡ ਕਾਲ ਨੇ ਤਿੰਨ ਵਾਰ ਤਪ ਕਰਕੇ ਮੇਰੇ ਤੋਂ ਪ੍ਰਾਪਤ ਕੀਤਾ ਹੋਏ ਹਨ ਜੋ ਆਪ ਇੱਥੇ ਸਭ ਵਸਤੂਆਂ ਦਾ ਪ੍ਰਯੋਗ ਕਰ ਰਹੇ ਹੋ ਉਹ ਸਭ ਕਾਲ ਦੀਆਂ ਹਨ ਅਤੇ

ਆਪ ਸਭ ਆਪਣੀ ਇੱਛਾ ਨਾਲ ਘੁੰਮਣ ਦੇ ਲਈ ਆਏ ਹੋ। ਇਸਲਈ ਹੁਣ ਆਪਦੇ ਉੱਤੇ ਕਾਲ ਬ੍ਰਹਮ ਦਾ ਬੁਹਤ ਜਿਆਦਾ ਰਿਣ ਹੋ ਚੁੱਕਾ ਹੈ ਅਤੇ ਉਹ ਰਿਣ ਮੇਰੇ ਸੱਚੇ ਨਾਮ ਦੇ ਜਾਪ ਦੇ ਬਿਨਾਂ ਨਹੀਂ ਉਤਰ ਸਕਦਾ।

ਜਦ ਤੱਕ ਆਪ ਰਿਣ ਮੁਕਤ ਨਹੀਂ ਹੋ ਸਕਦੇ ਤਦ ਤੱਕ ਆਪ ਬ੍ਰਹਮ ਦੀ ਜੇਲ ਤੋਂ ਬਾਹਰ ਨਹੀਂ ਜਾ ਸਕਦੇ। ਇਸਦੇ ਲਈ ਆਪਣੂੰ ਮੇਰੇ ਤੋਂ ਨਾਮ ਉਪਦੇਸ਼ ਲੈਕੇ ਭਗਤੀ ਕਰਨੀ ਹੋਏਗੀ। ਤਦ ਮੈਂ ਆਪਨੂੰ ਛੁਡਵਾ ਕੇ ਲੈ ਜਾਊਂਗਾ। ਅਸੀਂ ਇਹ ਵਾਰਤਾ ਕਰ ਹੀ ਰਹੇ ਸੀ ਕਿ ਉੱਥੇ ਕਾਲ ਬ੍ਰਹਮ ਪ੍ਰਗਟ ਹੋ ਗਿਆ ਅਤੇ ਉਸਨੇ ਬੁਹਤ ਕ੍ਰੋਧਿਤ ਹੋਕੇ ਮੇਰੇ ਉੱਪਰ ਹਮਲਾ ਬੋਲਿਆ। ਮੈਂ ਆਪਣੀ ਸ਼ਬਦ ਸ਼ਕਤੀ ਨਾਲ ਉਸਨੂੰ ਮੁਰਸ਼ਿਤ ਕਰ ਦਿੱਤਾ। ਫਿਰ ਕੁਝ ਸਮੇਂ ਬਾਅਦ ਉਹ ਹੋਸ਼ ਵਿੱਚ ਆਇਆ। ਮੇਰੇ ਚਰਨਾਂ ਵਿੱਚ ਡਿੱਗਕੇ ਖਿਮਾ ਯਾਚਨਾ ਕਰਨ ਲੱਗਾ ਅਤੇ ਬੋਲਿਆ ਕਿ ਆਪ ਮੇਰੇ ਤੋਂ ਵੱਡੇ ਹੋ, ਮੇਰੇ ਉੱਤੇ ਕੁਝ ਦਇਆ ਕਰੋ ਅਤੇ ਇਹ ਦੱਸੋ ਕਿ ਆਪ ਮੇਰੇ ਲੋਕ ਵਿੱਚ ਕਿਉਂ ਆਏ ਹੋ? ਤਦ ਮੈਂ ਕਾਲ ਪੁਰਸ਼ ਨੂੰ ਦੱਸਿਆ ਕਿ ਕੁਝ ਜੀਵ ਆਤਮਾਵਾਂ ਭਗਤੀ ਕਰਕੇ ਆਪਣੇ ਨਿੱਜ ਘਰ ਸਤਿਲੋਕ ਵਿੱਚ ਵਾਪਸ ਜਾਣਾ ਚਾਹੁੰਦੀਆਂ ਹਨ। ਉਨ੍ਹਾਂ ਨੂੰ ਸਤਿਭਗਤੀ ਮਾਰਗ ਨਹੀਂ ਮਿਲ ਰਿਹਾ ਹੈ। ਇਸਲਈ ਉਹ ਭਗਤੀ ਕਰਨ ਦੇ ਬਾਅਦ ਵੀ ਇਸ ਲੋਕ ਵਿੱਚ ਰਹਿ ਜਾਂਦੀ ਹੈ। ਮੈਂ ਉਨ੍ਹਾਂ ਨੂੰ ਸਤਿਭਗਤੀ ਮਾਰਗ ਦੱਸਣ ਦੇ ਲਈ ਅਤੇ ਤੇਰਾ ਭੇਦ ਦੇਣ ਦੇ ਲਈ ਆਇਆ ਹਾਂ ਕਿ ਤੂੰ ਕਾਲ ਹੈਂ, ਇੱਕ ਲੱਖ ਜੀਵਾਂ ਦਾ ਆਹਾਰ ਕਰਦਾ ਹੈ ਅਤੇ ਸਵਾ ਲੱਖ ਜੀਵਾਂ ਨੂੰ ਉਤਪੰਨ ਕਰਦਾ ਹਾਂ ਤੇ ਭਗਵਾਨ ਬਣਕੇ ਬੈਠਾ ਹੈ। ਮੈਂ ਇਨ੍ਹਾਂ ਨੂੰ ਦਸੂੰਗਾ ਕਿ ਤੁਸੀਂ ਜਿਸਦੀ ਭਗਤੀ ਕਰਦੇ ਹੋ ਉਹ ਭਗਵਾਨ ਨਹੀਂ ਕਾਲ ਹੈ। ਇੰਨਾਂ ਸੁਣਦੇ ਹੀ ਕਾਲ ਬੋਲਿਆ ਕਿ ਜੇਕਰ ਸਭ ਜੀਵ ਵਾਪਸ ਚਲੇ ਗਏ ਤਾਂ ਮੇਰੇ ਭੋਜਨ ਦਾ ਕੀ ਹੋਏਗਾ? ਮੈਂ ਭੁੱਖਾ ਮਰ ਜਾਊਂਗਾ। ਆਪ ਨੂੰ ਮੇਰੀ ਪ੍ਰਾਥਨਾਂ ਹੈ ਕਿ ਤਿੰਨ ਯੁੱਗਾਂ ਵਿੱਚ ਜੀਵ ਘੱਟ ਸੰਖਿਆ ਵਿੱਚ ਲੈ ਜਾਂਣਾ ਅਤੇ ਸਭ ਨੂੰ ਮੇਰਾ ਭੇਦ ਮਤ ਦੇਣਾ ਕਿ ਮੈਂ ਕਾਲ ਹਾਂ, ਸਭ ਨੂੰ ਖਾਂਦਾਂ ਹਾਂ। ਜਦ ਕਲਯੁੱਗ ਆਏ ਤਾਂ ਚਾਹੇ ਜਿੰਨੇ ਜੀਵਾਂ ਨੂੰ ਲੈ ਜਾਣਾ। ਇਹ ਵਚਨ ਕਾਲ ਨੇ ਮੇਰੇ ਤੋਂ ਪ੍ਰਾਪਤ ਕਰ ਲਏ। ਕਬੀਰ ਸਾਹੇਬ ਨੇ ਧਰਮਦਾਸ ਨੂੰ ਅੱਗੇ ਦੱਸਦੇ ਹੋਏ ਕਿਹਾ ਕਿ ਸਤਿਯੁੱਗ, ਤ੍ਰੈਤਾਯੁੱਗ, ਦੁਆਪਰਯੁੱਗ ਵਿੱਚ ਵੀ ਮੈਂ ਆਇਆ ਸੀ ਅਤੇ ਬੁਹਤ ਜੀਵਾਂ ਨੂੰ ਸਤਿਲੋਕ ਲੈ ਕੇ ਗਿਆ ਲੇਕਿਨ ਇਸਦਾ ਭੇਦ ਨਹੀਂ ਦੱਸਿਆ। ਹੁਣ ਮੈਂ ਕਲਯੁੱਗ ਵਿੱਚ ਆਇਆ ਹਾਂ ਅਤੇ ਕਾਲ ਨਾਲ ਮੇਰੀ ਵਾਰਤਾ ਹੋਈ ਹੈ। ਕਾਲ ਬ੍ਰਹਮ ਨੇ ਮੈਨੂੰ ਕਿਹਾ ਕਿ ਹੁਣ ਆਪ ਚਾਹੇ ਜਿੰਨਾ ਜੋਰ ਲਗਾ ਲੈਣਾ, ਆਪਦੀ ਗੱਲ ਕੋਈ ਨਹੀਂ ਸੁਣੇਗਾ। ਪਹਿਲੀ ਤਾਂ ਮੈਂ ਜੀਵ ਨੂੰ ਭਗਤੀ ਦੇ ਲਾਇਕ ਨਹੀਂ ਛੱਡਿਆ ਹੈ। ਉਨ੍ਹਾਂ ਵਿੱਚ ਬੀੜੀ, ਸਿਗਰੇਟ, ਸ਼ਰਾਬ, ਮਾਸ ਆਦਿ ਦੁਰਵਸਨ ਦੀ ਆਦਤ ਪਾਕੇ ਇਨ੍ਹਾਂ ਦੀ ਵਿਰਤੀ ਨੂੰ ਵਿਗਾੜ ਦਿੱਤਾ ਹੈ। ਕਈ ਪ੍ਰਕਾਰ ਦੀਆਂ ਪਾਖੰਡ ਪੂਜਾ ਵਿੱਚ ਜੀਵ ਆਤਮਾ ਨੂੰ ਲਗਾ ਦਿੱਤਾ ਹੈ। ਦੂਸਰੀ ਗੱਲ ਇਹ ਹੋਏਗੀ ਕਿ ਜਦ ਆਪ ਆਪਣਾ ਗਿਆਨ ਦੇਕੇ ਵਾਪਸ ਆਪਣੇ ਲੋਕ ਵਿੱਚ ਜਾਓਗੇ ਤਦ ਮੈਂ (ਕਾਲ) ਆਪਣੇ ਦੂਤ ਭੇਜਕੇ ਆਪਦੇ ਪੰਥ ਨਾਲ ਮਿਲਦੇ-ਜੁਲਦੇ ਬਾਰ੍ਹਾਂ ਪੰਥ ਚਲਾਕੇ ਜੀਵਾਂ ਨੂੰ ਭ੍ਰਮਿਤ ਕਰ ਦਊਂਗਾ। ਮਹਿਮਾ ਸਤਲੋਕ ਦੀ ਦੱਸਣਗੇ, ਆਪਦਾ ਗਿਆਨ ਕਥਣਗੇ ਨਾਮ-ਜਾਪ ਮੇਰਾ ਕਰਨਗੇ, ਜਿਸਦੇ ਪ੍ਰਮਾਣ ਸਵਰੂਪ ਮੇਰਾ ਹੀ ਭੋਜਨ ਬਣਨਗੇ। ਇਹ ਗੱਲ ਸੁਣਕੇ ਕਬੀਰ ਸਾਹਿਬ ਨੇ ਕਿਹਾ ਕਿ ਆਪ ਆਪਣੀ ਕੋਸ਼ਿਸ਼ ਕਰਨਾ, ਮੈਂ ਸਤਿਮਾਰਗ ਦੱਸਕੇ ਹੀ ਵਾਪਸ ਜਾਊਂਗਾ ਅਤੇ ਜੋ ਮੇਰਾ ਗਿਆਨ ਸੁਣ ਲਏਗਾ ਉਹ ਤੇਰੇ ਬਿਹਕਾਵੇ ਵਿੱਚ ਕਦੀ ਨਹੀਂ ਆਏਗਾ।

ਸਤਿਗੁਰੂ ਕਬੀਰ ਸਾਹੇਬ ਨੇ ਕਿਹਾ ਕਿ ਹੇ ਨਿਰੰਜਨ! ਜੇਕਰ ਮੈਂ ਚਾਹੂੰ ਤਾਂ ਤੇਰਾ ਸਾਰੇ ਖੇਲ੍ਹ ਨੂੰ ਛਿਣ ਭਰ ਵਿੱਚ ਸਮਾਪਤ ਕਰ ਸਕਦਾ ਹਾਂ, ਪ੍ਰੰਤੂ ਅਜਿਹਾ ਕਰਨ ਨਾਲ ਮੇਰਾ ਵਚਨ

**ਭੰਗ ਹੁੰਦਾ ਹੈ। ਇਹ ਸੋਚਕੇ ਮੈਂ ਆਪਣੇ ਪਿਆਰੇ ਹੰਸਾਂ ਨੂੰ ਯਥਾਰਥ ਗਿਆਨ ਦੇਕੇ ਸ਼ਬਦ ਦਾ ਬਲ ਪ੍ਰਦਾਨ ਕਰਕੇ ਸਤਲੋਕ ਲੈ ਜਾਊਂਗਾ ਅਤੇ ਕਿਹਾ ਕਿ –**

ਕਹੋ ਕਬੀਰ ਸੁਣੋ ਧਰਮਰਾਇਆ, ਹਮ ਸੰਖੋਂ ਹੰਸਾਂ ਪਦ ਪਰਸਾਇਆ।
ਜਿਨ ਲੀਨ੍ਹਾਂ ਹਮਰਾ ਪ੍ਰਵਾਨਾ, ਸੋ ਹੰਸਾ ਹਮ ਕੀਏ ਅਮਾਨਾ॥

**(ਪਵਿੱਤਰ ਕਬੀਰ ਸਾਗਰ ਵਿੱਚ ਜੀਵਾਂ ਨੂੰ ਭੁੱਲ–ਭਲਾਈਆਂ ਵਿੱਚ ਪਾਉਣ ਦੇ ਲਈ ਤੇ ਆਪਣੀ ਭੁੱਖ ਨੂੰ ਮਿਟਾਉਣ ਦੇ ਲਈ ਤਰ੍ਹਾਂ–2 ਦੇ ਤਰੀਕਿਆਂ ਦਾ ਵਰਣਨ)**

ਦਵਾਦਸ਼ ਪੰਥ ਕਰੂੰ ਮੈਂ ਸ਼ਾਜਾ, ਨਾਮ ਤੁੰਮਹਾਰਾ ਲੈ ਕਰੂੰ ਅਵਾਜਾ॥
ਦਵਾਦਸ਼ ਪੰਥ ਯਹ ਸੰਸਾਰ ਪਠਾਊਂ, ਨਾਮ ਤੁੰਮ੍ਹਾਰੇ ਪੰਥ ਚਲੈਹੋ॥
ਪ੍ਰਥਮ ਦੂਤ ਮੇਰੇ ਪ੍ਰਗਟੈ ਜਾਈ, ਪਿਛੇ ਅੰਸ਼ ਤੁਮਾਰਾ ਆਈ॥
ਯਹੀ ਵਿਧੀ ਜੀਵਨ ਕੋ ਭਰਮਾਊਂ, ਪੁਰਸ਼ ਨਾਮ ਜੀਵਨ ਸਮਝਾਉਂ॥
ਦਵਾਦਸ਼ ਪੰਥ ਨਾਮ ਜੋ ਲੈਹੇ, ਸੋ ਹਮਰੇ ਮੁੱਖ ਆਣ ਸਮੈ ਹੈਂ॥
ਕਹਾ ਤੁੰਮਹਾਰਾ ਜੀਵ ਨਹੀਂ ਮਾਨੈ, ਹਮਰੀ ਔਰ ਹੋਏ ਬਾਅਦ ਬਖਾਨੈ॥
ਮੈਂ ਦ੍ਰਿੜ ਫੰਦਾ ਰਚੀ ਬਣਾਈ, ਜਾਮੈਂ ਸਕਲ ਜੀਵ ਰਹੇ ਉਰਝਾਈ॥
ਦੇਵਲ ਦੇਵ ਪਾਸ਼ਾਣ ਪੁਜਾਈ, ਤੀਰਥ ਵਰਤ ਜਪ ਤਪ ਮਨ ਲਾਈ॥
ਯਗ ਹੋਮ ਅਰੁ ਨੇਮ ਅਚਾਰਾ, ਔਰ ਅਨੇਕ ਫੰਦ ਮੇਂ ਡਾਰਾ॥
ਜੋ ਗਿਆਨੀ ਜਾਓ ਸੰਸਾਰਾ, ਜੀਵ ਨਾ ਮਾਨੈ ਕਹਾ ਤੁੰਮ੍ਹਾਰਾ॥

**(ਸਤਿਗੁਰੂ ਵਚਨ)**

ਗਿਆਨੀ ਕਹੇ ਸੋਣੋ ਅਨਿਆਈ, ਕਾਟੋਂ ਫੰਦ ਜੀਵ ਲੈ ਜਾਈ॥
ਜੇਤਿਕ ਫੰਦ ਤੁਮ ਰਚੇ ਵਿਚਾਰੀ, ਸਤਿ ਸ਼ਬਦ ਤੈ ਸਬੈ ਬਿੰਡਾਰੀ॥
ਜੌਨ ਜੀਵ ਹਮ ਸ਼ਬਦ ਦ੍ਰਿੜਾਵੈ, ਫੰਦ ਤੁੰਹਾਰਾ ਸਕਲ ਮੁਕਾਵੈ॥
ਚੌਕਾ ਕਰ ਪ੍ਰਵਾਨ ਪਾਈ, ਪੁਰਸ਼ ਨਾਮ ਤਿਹਿ ਦੇਊਂ ਚਿੰਹਾਈ॥
ਤਾਕੇ ਨਿਕਟ ਕਾਲ ਨਹੀਂ ਆਵੈ, ਸੰਧੀ ਦੇਖੀ ਤਾਕਹੰ ਸਿਰਨਾਵੈ॥

**ਉਪਰੋਕਤ ਵਿਵਰਨ ਤੋਂ ਸਿੱਧ ਹੁੰਦਾ ਹੈ ਕਿ ਜੋ ਅਨੇਕ ਪੰਥ ਚਲੇ ਹੋਏ ਹਨ। ਜਿੰਨ੍ਹਾਂ ਦੇ ਕੋਲ ਕਬੀਰ ਸਾਹੇਬ ਦੁਆਰਾ ਦੱਸਿਆ ਹੋਇਆ ਸਤਿਭਗਤੀ ਮਾਰਗ ਨਹੀਂ ਹੈ, ਇਹ ਸਭ ਕਾਲ ਪ੍ਰੇਰਿਤ ਹਨ। ਅੰਤ: ਬੁੱਧੀਮਾਨ ਨੂੰ ਚਾਹੀਦਾ ਹੈ ਕਿ ਸੋਚ–ਵਿਚਾਰ ਕਰ ਭਗਤੀ ਮਾਰਗ ਅਪਣਾਓ ਕਿਉਂਕਿ ਮਨੁੱਖ ਜੰਨਮ ਅਨਮੋਲ ਹੈ, ਇਹ ਵਾਰ–ਵਾਰ ਨਹੀਂ ਮਿਲਦਾ। ਕਬੀਰ ਸਾਹਿਬ ਕਹਿੰਦੇ ਹਨ ਕਿ :–**

ਕਬੀਰ, ਮਾਨੁਸ਼ ਜੰਨਮ ਦੁਰਲੱਭ ਹੈ, ਮਿਲੇ ਨਾ ਬਾਰੰਬਾਰ।
ਤਰਵਰ ਸੇ ਪੱਤਾ ਟੁੱਟ ਗਿਰੇ, ਬਹੁਰ ਨਾ ਲਗਦਾ ਡਾਰਿ॥

## ਕਾਲ ਨਿਰੰਜਨ ਦਾਆਰਾ ਕਬੀਰ ਜੀ ਨਾਲ ਤਿੰਨ ਯੁੱਗਾਂ ਵਿੱਚ ਘੱਟ ਜੀਵ ਲੈ ਜਾਣ ਦਾ ਵਚਨ ਲੈਣਾ

**(ਵਿਸਤ੍ਰਿਤ ਦੇ ਸੰਪੂਰਣ ਵਰਣਨ)**

**ਪ੍ਰਸ਼ਨ :– ਕਬੀਰ ਜੀ ਦੇ ਨਾਮ ਨਾਲ ਚੱਲੇ 12 ਪੰਥਾਂ ਦੇ ਅਸਲੀ ਮੁਖੀਆਂ ਕੌਣ ਹੈ ਅਤੇ ਤੇਰ੍ਹਵਾਂ ਪੰਥ ਕੌਣ ਚਲਾਏਗਾ?**

**ਉੱਤਰ :– ਜੈਸਾ ਕਿ ਕਬੀਰ ਸਾਗਰ ਦੇ ਸੰਸ਼ੋਧਨ ਕਰਤਾ ਸਵਾਮੀਂ ਯੁਗਲਾਨੰਦ (ਬਿਹਾਰੀ) ਜੀ ਨੇ ਦੁੱਖ ਵਿਅਕਤ ਕੀਤਾ ਹੈ ਕਿ ਸਮੇਂ–ਸਮੇਂ ਉੱਤੇ ਕਬੀਰ ਜੀ ਦੇ ਗ੍ਰੰਥਾਂ ਨਾਲ ਛੇੜਛਾੜ ਕਰਕੇ ਉਨ੍ਹਾਂ ਦੀ ਬੁਰੀ ਦਸ਼ਾ ਕਰ ਰੱਖੀ ਹੈ।**

ਉਦਾਹਰਣ :- ਜੈਸਾ ਪ੍ਰਮੇਸ਼ਵਰ ਕਬੀਰ ਜੀ ਦਾ ਯੋਗਜੀਤ ਦੇ ਰੂਪ ਵਿੱਚ ਕਾਲ ਬ੍ਰਹਮ ਦੇ ਨਾਲ ਵਿਵਾਦ ਹੋਇਆ ਸੀ। ਉਹ "ਸਵਸਮਵੇਦ ਬੋਧ" ਪ੍ਰਸ਼ਠ 117 ਤੋਂ 122 ਤੱਕ ਤੇ "ਅਨੁਰਾਗ ਸਾਗਰ" 60 ਤੋਂ 67 ਤੱਕ ਹੈ।

ਪ੍ਰਮੇਸ਼ਵਰ ਕਬੀਰ ਜੀ ਆਪਣੇ ਪੁੱਤਰ ਯੋਗਜੀਤ ਦੇ ਰੂਪ ਵਿੱਚ ਕਾਲ ਦੇ ਪ੍ਰਥਮ ਬ੍ਰਹਿਮੰਡ ਵਿੱਚ ਪ੍ਰਗਟ ਹੋਏ ਜੋ ਇੱਕੀਵਾਂ ਬ੍ਰਹਿਮੰਡ ਹੈ ਜਿੱਥੇ ਤਪਤਸ਼ਿਲਾ ਬਣੀ ਹੈ। ਕਾਲ ਬ੍ਰਹਮ ਨੇ ਯੋਗਜੀਤ ਦੇ ਨਾਲ ਝਗੜਾ ਕੀਤਾ। ਫਿਰ ਵਿਵੱਸ਼ ਹੋਕੇ ਚਰਨ ਫੜਕੇ ਖਿਮਾ ਯਾਚਨਾ ਕੀਤੀ ਤੇ ਪ੍ਰਤਿੱਗਿਆ ਕਰਵਾਕੇ ਕੁਝ ਸੁਵਿਧਾ ਮੰਗੀ।

1. ਤਿੰਨੋਂ ਯੁੱਗਾਂ (ਸਤਿਯੁੱਗ, ਤ੍ਰੈਤਾਯੁੱਗ, ਦੁਆਪਰ ਯੁੱਗ)'ਚ ਥੌੜ੍ਹੇ ਜੀਵ ਪਾਰ ਕਰਨਾ।

2. ਜੋਰ-ਜਬਰਦਸਤੀ ਕਰਕੇ ਜੀਵ ਮੇਰੇ ਲੋਕ ਤੋਂ ਨਾ ਲੈ ਜਾਣਾ।

3. ਆਪ ਅਪਣਾ ਗਿਆਨ ਸਮਝਾਣਾ। ਜੋ ਆਪਦੇ ਗਿਆਨ ਨੂੰ ਮੰਨੇ, ਉਹ ਆਪਦਾ ਅਤੇ ਜੋ ਮੇਰਾ ਗਿਆਨ ਮੰਨੇ, ਉਹ ਮੇਰਾ।

4. ਕਲਯੁੱਗ ਵਿੱਚ ਪਹਿਲਾਂ ਮੇਰੇ ਦੂਤ ਪ੍ਰਗਟ ਹੋਣੇ ਚਾਹੀਏ, ਪਿੱਛੇ ਆਪਦਾ ਦੂਤ ਜਾਏ।

5. ਤ੍ਰੈਤਾਯੁੱਗ ਵਿੱਚ ਸਮੁੰਦਰ ਤੇ ਪੁਲ ਬਣਵਾਉਣਾ। ਉਸ ਸਮੇਂ ਮੇਰਾ ਪੁੱਤਰ ਵਿਸ਼ਣੂ ਰਾਮਚੰਦਰ ਰੂਪ'ਚ ਲੰਕਾ ਦੇ ਰਾਜਾ ਰਾਵਣ ਤੋਂ ਯੁੱਧ ਕਰੇਗਾ, ਸਮੁੰਦਰ ਰਸਤਾ ਨਹੀਂ ਦੇਵੇਗਾ।

6. ਦੁਆਪਰ ਯੁੱਗ ਵਿੱਚ ਬੁੱਧ ਸਰੀਰ ਤਿਆਗਕੇ ਜਾਊਂਗਾ। ਰਾਜਾ ਇੰਦਰਦਮਨ ਮੇਰੇ ਨਾਮ ਨਾਲ (ਜਗਨਨਾਥ ਨਾਮ ਨਾਲ) ਸਮੁੰਦਰ ਦੇ ਕਿਨਾਰੇ ਮੇਰੀ ਆਗਿਆ ਨਾਲ ਮੰਦਰ ਬਣਵਾਉਣਾ ਚਾਹੇਗਾ। ਉਸਨੂੰ ਸਮੁੰਦਰ ਰੁਕਾਵਟ ਕਰੇਗਾ। ਆਪ ਉਸ ਮੰਦਰ ਦੀ ਸੁਰੱਖਿਆ ਕਰਨਾ। ਪ੍ਰਮੇਸ਼ਵਰ ਨੇ ਸਰਵ ਮੰਗਾਂ ਸਵੀਕਾਰ ਕਰ ਲਈਆਂ ਅਤੇ ਵਚਨਵੱਧ ਹੋ ਗਏ। ਤਦ ਕਾਲ ਬ੍ਰਹਮ ਹੱਸਿਆ ਅਤੇ ਕਿਹਾ ਕਿ ਹੇ ਯੋਗਜੀਤ। ਆਪ ਜਾਉ ਸੰਸਾਰ ਵਿੱਚ। ਜਿਸ ਸਮੇਂ ਕਲਯੁੱਗ ਆਏਗਾ। ਉਸ ਸਮੇਂ ਮੈਂ ਆਪਣੇ 12 ਦੂਤ (ਨਕਲੀ ਸਤਿਗੁਰੂ) ਸੰਸਾਰ ਵਿੱਚ ਭੇਜੂੰਗਾ। ਜਦ ਕਲਯੁੱਗ 5505 ਸਾਲ ਪੂਰਾ ਹੋਏਗਾ, ਤੱਕ ਮੇਰੇ ਦੂਤ ਤੇਰੇ ਨਾਮ ਨਾਲ (ਕਬੀਰ ਜੀ ਦੇ ਨਾਮ ਨਾਲ) 12 ਕਬੀਰ ਪੰਥ ਚਲਾ ਦਊਂਗਾ। ਕਬੀਰ ਜੀ ਨੇ ਜੋਗਜੀਤ ਰੂਪ ਵਿੱਚ ਕਾਲ ਬ੍ਰਹਮ ਨੂੰ ਕਿਹਾ ਸੀ ਕਿ ਕਲਯੁੱਗ ਵਿੱਚ ਮੇਰਾ ਨਾਮ ਕਬੀਰ ਹੋਏਗਾ ਅਤੇ ਮੈਂ ਕਬੀਰ ਨਾਮ ਨਾਲ ਪੰਥ ਚਲਾਊਂਗਾ। ਇਸਲਈ ਕਾਲ ਜੋਤੀ ਨਿਰੰਜਨ ਨੇ ਕਿਹਾ ਸੀ ਆਪ ਕਬੀਰ ਨਾਮ ਨਾਲ ਇੱਕ ਪੰਥ ਚਲਾਓਗੇ ਤਾਂ ਮੈਂ (ਕਾਲ) ਕਬੀਰ ਨਾਮ ਨਾਲ 12 ਪੰਥ ਚਲਾਊਂਗਾ। ਸਭ ਮਾਨਵ ਨੂੰ ਭ੍ਰਮਿਤ ਕਰਕੇ ਆਪਣੇ ਜਾਲ ਵਿੱਚ ਫਸਾਕੇ ਰੱਖੂੰਗਾ। ਇਨ੍ਹਾਂ ਦੇ ਇਲਾਵਾ ਅਤੇ ਹੋਰ ਵੀ ਕਈ ਪੰਥ ਚਲਾਊਂਗਾ ਜੋ ਸਤਲੋਕ, ਸੱਚਖੰਡ ਦੀਆਂ ਗੱਲਾਂ ਕਰਿਆ ਕਰਨਗੇ ਤੇ ਸਤਿ ਸਾਧਨਾ ਉਨ੍ਹਾਂ ਦੇ ਕੋਲ ਨਹੀਂ ਹੋਏਗੀ। ਜਿਸ ਕਾਰਨ ਨਾਲ ਉਹ ਸਤਿਲੋਕ ਦੀ ਆਸ ਵਿੱਚ ਗਲਤ ਨਾਮ ਨੂੰ ਜਾਪ ਕਰਕੇ ਮੇਰੇ ਜਾਲ ਵਿੱਚ ਹੀ ਰਹਿ ਜਾਣਗੇ।

ਕਾਲ ਬ੍ਰਹਮ ਨੇ ਪੁੱਛਿਆ ਸੀ ਕਿ ਆਪ ਕਿਸ ਸਮੇਂ ਕਲਯੁੱਗ ਵਿੱਚ ਆਪਣਾ ਸਤਿ ਕਬੀਰ ਪੰਥ ਚਲਾਓਂਗੇ? ਕਬੀਰ ਜੀ ਨੇ ਕਿਹਾ ਕਿ ਜਿਸ ਸਮੇਂ ਕਲਯੁੱਗ 5505 (ਪੰਜ ਹਜਾਰ ਪੰਜ ਸੌ ਪੰਜ) ਸਾਲ ਬੀਤ ਜਾਏਗਾ, ਤਦ ਮੈਂ ਆਪਣਾ ਯਥਾਰਥ ਤੇਰ੍ਹਵਾਂ ਕਬੀਰ ਪੰਥ ਚਲਾਊਂਗਾ।

ਕਾਲ ਨੇ ਕਿਹਾ ਕਿ ਉਸ ਸਮੇਂ ਤੋਂ ਪਹਿਲਾਂ ਮੈਂ ਪੂਰੀ ਪ੍ਰਿਥਵੀ ਤੇ ਸ਼ਾਸਤਰਵਿਧੀ ਤਿਆਗਕੇ ਮਨਮੰਨਿਆ ਆਚਰਨ ਕਰਵਾਕੇ ਸ਼ਾਸਤਰਵਿਰੁੱਧ ਗਿਆਨ ਦੱਸਕੇ ਝੂਠੇ ਨਾਮ ਤੇ ਗਲਤ ਸਾਧਨਾ ਦੇ ਅਭਿਆਸ ਕਰ ਦਊਂਗਾ। ਜਦ ਤੇਰਾ ਤੇਰ੍ਹਵਾਂ ਅੰਸ਼ ਆਕੇ ਸਤਿ ਕਬੀਰ ਪੰਥ ਚਲਾਏਗਾ, ਉਸਦੀ ਗੱਲ ਉੱਤੇ ਕੋਈ ਯਕੀਨ ਨਹੀਂ ਕਰੇਗਾ, ਉਲਟਾ ਉਸਦੇ ਨਾਲ ਝਗੜਾ ਕਰਨਗੇ। ਕਬੀਰ ਜੀ ਨੂੰ ਪਤਾ ਸੀ ਕਿ ਜਦ ਕਲਯੁੱਗ ਦੇ 5505 ਸਾਲ ਪੂਰੇ ਹੋਣਗੇ (ਸੰਨ 1997 ਵਿੱਚ) ਤਦ ਸਿੱਖਿਆ ਦੀ ਕ੍ਰਾਂਤੀ ਲਿਆਈ ਜਾਏਗੀ। ਸਭ ਮਾਨਵ ਅੱਖਰ ਗਿਆਨਯੁਕਤ ਕੀਤਾ ਜਾਏਗਾ। ਉਸ ਸਮੇਂ ਮੇਰਾ ਦਾਸ ਸਭ ਧਾਰਮਿਕ ਗ੍ਰੰਥਾਂ ਨੂੰ ਠੀਕ ਨਾਲ

ਸਮਝਾਕੇ ਮਾਨਵ ਸਮਾਜ ਦੇ ਰੂਬਰੂ ਕਰੇਗਾ। ਸਭ ਪ੍ਰਮਾਣਾਂ ਨੂੰ ਅੱਖੀਂ ਦੇਖਕੇ ਸਿੱਖਿਅਤ ਮਾਨਵ ਸਤਿ ਨਾਲ ਪ੍ਰੀਚਿਤ ਹੋਕੇ ਤੁਰੰਤ ਮੇਰੇ ਤੇਰ੍ਹਵੇਂ ਪੰਥ ਵਿੱਚ ਦੀਖਿਆ ਲਏਗਾ ਅਤੇ ਪੂਰੇ ਵਿਸ਼ਵ ਮੇਰੇ ਦੁਆਰਾ ਦੱਸੀ ਭਗਤੀ ਵਿਧੀ ਤੇ ਤੱਤਵਗਿਆਨ ਨੂੰ ਹਿਰਦੈ ਤੋਂ ਸਵੀਕਾਰ ਕਰਕੇ ਭਗਤੀ ਕਰੇਗਾ। ਉਸ ਸਮੇਂ ਪੁਨਰ ਸਤਿਯੁੱਗ ਜਿਹਾ ਵਾਤਾਵਰਣ ਹੋਏਗਾ। ਆਪਸੀ ਰਾਗ ਦਵੈਸ਼, ਚੋਰੀ-ਜਾਰੀ, ਲੁੱਟ-ਠੱਗੀ ਕੋਈ ਨਹੀਂ ਕਰੇਗਾ। ਕੋਈ ਧੰਨ ਸੰਗ੍ਰਿਹ ਨਹੀਂ ਕਰੇਗਾ। ਭਗਤੀ ਨੂੰ ਜ਼ਿਆਦਾ ਮਹੱਤਵ ਦਿੱਤਾ ਜਾਏਗਾ। ਜਿਵੇਂ ਉਸ ਸਮੇਂ ਉਸ ਵਿਅਕਤੀ ਨੂੰ ਮਹਾਨ ਮੰਨਿਆ ਜਾ ਰਿਹਾ ਹੋਏਗਾ ਜਿਸਦੇ ਕੋਲ ਅਧਿੱਕ ਧੰਨ ਹੋਏਗਾ, ਵੱਡਾ ਰੁਜ਼ਗਾਰ ਹੋਏਗਾ, ਵੱਡੀਆਂ-ਵੱਡੀਆਂ ਕੋਠੀਆਂ ਬਣਾ ਰੱਖੀਆਂ ਹੋਣਗੀਆਂ, ਪ੍ਰੰਤੂ 13 ਵਾਂ ਪੰਥ ਦੇ ਆਰੰਭ ਹੋਣ ਦੇ ਪਿੱਛੋਂ ਉਨ੍ਹਾਂ ਵਿਅਕਤੀਆਂ ਨੂੰ ਮੂਰਖ ਮੰਨਿਆ ਜਾਏਗਾ ਅਤੇ ਜੋ ਭਗਤੀ ਕਰਨਗੇ, ਆਮ ਮਕਾਨ ਬਣਾਕੇ ਰਹਾਂਗੇ, ਉਨ੍ਹਾਂ ਨੂੰ ਮਹਾਨ, ਵੱਡੇ ਅਤੇ ਸਨਮਾਣਿਤ ਵਿਅਕਤੀ ਮੰਨਿਆ ਜਾਏਗਾ।

## "ਪ੍ਰਮਾਣ ਦੇ ਲਈ ਪਵਿੱਤਰ ਕਬੀਰ ਸਾਗਰ ਦੇ ਭਿੰਨ-ਭਿੰਨ ਅਧਿਆਏ ਤੋਂ ਅੰਮ੍ਰਿਤ ਬਾਣੀ"

### "ਕਬੀਰ ਜੀ ਤੇ ਜੋਤੀ ਨਿਰੰਜਨ ਦੀ ਵਾਰਤਾ"

**ਅਨੁਰਾਗ ਸਾਗਰ ਦੇ ਪ੍ਰਸ਼ਠ 62 ਤੋਂ :-**

**"ਧਰਮਰਾਏ (ਜੋਤੀ ਨਿਰੰਜਨ) ਵਚਨ"**

ਧਰਮਰਾਏ ਅਸ ਵਿਨਤੀ ਠਾਨੀ। ਮੈਂ ਸੇਵਕ ਦਵਿਤੀਆ ਨਾ ਜਾਨੀ॥1॥
ਗਿਆਨ ਵਿਨਤੀ ਏਕ ਹਮਾਰਾ। ਸੋ ਨਾ ਕਰਹੂੰ ਜਿਹ ਸੇ ਹੋ ਮੋਰ ਬਿਗਾਰਾ॥2॥
ਪੁਰਸ਼ ਦੀਨ੍ਹ ਜਸ ਮੋਕਹੂੰ ਰਾਜੁ। ਤੁਮ ਵੀ ਦੇਹਹੂ ਤੋ ਹੋਵੇ ਮਮ ਕਾਜੂ॥3॥
ਅਬ ਮੈਂ ਵਚਨ ਤੁੰਮ੍ਹਰੋ ਮਾਨੀ। ਲੀਜੋ ਹੰਸਾ ਹਮ ਸੋ ਗਿਆਨੀ॥4॥

**ਪ੍ਰਸ਼ਠ 63 ਤੋਂ ਅਨੁਰਾਗ ਸਾਗਰ ਦੀ ਬਾਣੀ:-**

ਦਿਆਵੰਤ ਤੁਮ ਸਾਹੇਬ ਦਾਤਾ। ਏਤਿਕ ਕ੍ਰਿਪਾ ਕਰੋ ਹੋ ਤਾਤਾ॥5॥
ਪੁਰਸ਼ ਸ਼ਾਂਪ ਮੋਕਹ ਦੀਨ੍ਹਾਂ। ਲਖ ਜੀਵ ਨਿਤ ਗ੍ਰਾਸਨ ਕੀਨ੍ਹਾਂ॥6॥

**ਪ੍ਰਸ਼ਠ 64 ਤੋਂ ਅਨੁਰਾਗ ਸਾਗਰ ਦੀ ਬਾਣੀ:-**

ਜੋ ਜਵਿ ਸਕਲ ਲੋਕ ਤਵ ਆਵੈ। ਕੈਸੇ ਖੁਧਾ ਮੋਰ ਮਿਟਾਵੈ॥7॥
ਜੈਸੇ ਪੁਰਸ਼ ਕ੍ਰਿਪਾ ਮੋਪੇ ਕੀਨ੍ਹਾਂ। ਭੌਸਾਗਰ ਕਾ ਰਾਜ ਮੋਹੇ ਦੀਨ੍ਹਾਂ॥8॥
ਤੁਮ ਭੀ ਕ੍ਰਿਪਾ ਮੋਪਰ ਕਰਹੂੰ। ਜੋ ਮਓਗੇ ਸੋ ਮੋਹੇ ਦੇਹੋ ਬਰਹੂੰ॥9॥
ਸਤਿਯੁੱਗ, ਤ੍ਰੈਤਾ, ਦੁਆਪਰ, ਮਾਹੀਂ। ਤੀਨੋਂ ਯੁੱਗ ਜੀਵ ਥੋੜ੍ਹੇ ਜਾਹੀਂ॥10॥
ਚੌਥਾ ਯੁੱਗ ਜਬ ਕਲਯੁੱਗ ਆਵੈ। ਤਬ ਤਵ ਛਣ ਜੀਵ ਬਹੁ ਜਾਵੈ॥11॥

**ਪ੍ਰਸ਼ਠ 65 ਤੋਂ ਅਨੁਰਾਗ ਸਾਗਰ ਦੀ ਬਾਣੀ, ਉੱਪਰ ਤੋਂ ਬਾਣੀ ਪੰਕਤੀ ਨੰ. 3 ਤੋਂ:-**

ਪ੍ਰਥਮ ਦੂਤ ਮਮ ਪ੍ਰਗਟੇ ਜਾਈ। ਪੀਛੇ ਅੰਸ਼ ਤੁੰਮ੍ਹਾਰਾ ਆਈ॥12॥

**ਪ੍ਰਸ਼ਠ 64 ਤੋਂ ਅਨੁਰਾਗ ਸਾਗਰ ਦੀ ਬਾਣੀ, ਉੱਪਰ ਤੋਂ ਬਾਣੀ ਪੰਕਤੀ ਨੰ. 6 :-**

ਐਸਾ ਵਚਨ ਹਰਿ ਮੋਹੇ ਦੀਜੈ। ਤਬ ਸੰਸਾਰ ਗਵਨ ਤਵ ਕੀਜੈ॥13॥

**"ਜੋਗਜੀਤ ਵਚਨ=ਗਿਆਨੀ ਵਚਨ"**

**ਪ੍ਰਸ਼ਠ 64 ਤੋਂ ਅਨੁਰਾਗ ਸਾਗਰ ਦੀ ਬਾਣੀ, ਉੱਪਰ ਤੋਂ ਬਾਣੀ ਪੰਕਤੀ ਨੰ. 7 :-**

ਅਰੇ ਕਾਲ ਤੁਮ ਪਰਪੰਚ ਪਸਾਰਾ। ਤੀਨ੍ਹੋਂ ਯੁੱਗ ਜੀਵਨ ਦੁੱਖ ਡਾਰਾ॥14॥

ਬਿਨਤੀ ਤੋਰੀ ਲੀਨ੍ਹ ਮੈਂ ਜਾਨੀ। ਮੋਕਹੂੰ ਠਗਾ ਕਾਲ ਅਭਿਮਾਨੀ॥15॥
ਜਸ ਬਿਨਤੀ ਤੂੰ ਮੋਸਨ ਕੀਨ੍ਹੀਂ। ਸੋ ਅਬ ਬਖਸ਼ ਤੋਹੇ ਦੀਨ੍ਹੀਂ॥16॥
ਚੌਥਾ ਯੁੱਗ ਜਬ ਕਲਯੁੱਗ ਆਵੈ। ਤਬ ਹਮ ਅਪਣਾ ਅੰਸ਼ ਪਠਾਵੈਂ॥17॥

**"ਧਰਮਰਾਏ (ਕਾਲ) ਵਚਨ"**

**ਪ੍ਰਸ਼ਠ 64 ਤੋਂ ਅਨੁਰਾਗ ਸਾਗਰ ਦੀ ਬਾਣੀ, ਉੱਪਰ ਤੋਂ ਬਾਣੀ ਪੰਕਤੀ ਨੰ. 17 :-**

ਹੇ ਸਾਹਿਬ ਤੁਮ ਪੰਥ ਚਲਾਊਂ। ਜੀਵ ਉਬਾਰ ਲੋਕ ਲੈ ਜਾਊਂ॥18॥

**ਪ੍ਰਸ਼ਠ 66 ਤੋਂ ਅਨੁਰਾਗ ਸਾਗਰ ਦੀ ਬਾਣੀ, 'ਚੋਂ ਬਾਣੀ ਪੰਕਤੀ ਨੰ.8,9,16 ਤੋਂ 21:-**

ਸੰਧਿ ਛਾਪ (ਸਾਰ ਸ਼ਬਦ) ਮੋਹੇ ਦਿਜੇ ਗਿਆਨੀ। ਜੈਸੈ ਦੇਵੋਗੇ ਹੰਸ ਸਹਿਦਾਨੀ॥19॥
ਜੋ ਜਨ ਮੋਕੂੰ ਸੰਧਿ (ਸਾਰਸ਼ਬਦ) ਬਤਾਵੈ।ਤਾਕੈ ਨਿਕਟ ਕਾਲ ਨਹੀਂ ਆਵੈ॥20॥
ਕਹੈ ਧਰਮਰਾਏ ਜਾਓ ਸੰਸਾਰਾ। ਆਨਹੂੰ ਜੀਵ ਨਾਮ ਅਧਾਰਾ॥21॥
ਜੋ ਹੰਸਾ ਤੁੰਮ੍ਹਰੇ ਗੁਣ ਗਾਵੈ। ਤਾਂਹੀਂ ਨਿਕਟ ਹਮ ਨਹੀਂ ਜਾਵੈਂ॥22॥
ਜੋ ਕੋਈ ਲੇਹੈ ਸ਼ਰਣ ਤੁੰਮਹਾਰੀ। ਮਮ ਸਿਰ ਪਗ ਦੈ ਹੋਵੈ ਪਾਰੀ॥23॥
ਹਮ ਤੋ ਤੁਮ ਸੰਗ ਕੀਨ੍ਹਾਂ ਢਿਠਾਈ। ਤਾਤ ਜਾਨ ਕਿੰਨ੍ਹੀਂ ਲੜਕਾਈ॥24॥
ਕੋਟਿਨ ਅਵਗੁਣ ਬਾਲਕ ਕਰਹੀਂ। ਪਿਤਾ ਏਕ ਵਿਤ ਨਹੀਂ ਧਰਹੀਂ॥25॥
ਜੋ ਪਿਤਾ ਬਾਲਕ ਕੂੰ ਦੇਹੈ ਨਿਕਾਰੀ। ਤਬ ਕੋ ਰੱਖਿਆ ਕਰੈ ਹਮਾਰੀ॥26॥
ਸਾਰਨਾਮ ਦੇਖੋ ਜੇਹਿ ਸਾਥਾ। ਤਾਹਿ ਹੰਸ ਮੈਂ ਨੀਵਾਊਂ ਮਾਥਾ॥27॥

**"ਗਿਆਨੀ (ਕਬੀਰ) ਵਚਨ"**

**ਅਨੁਰਾਗ ਸਾਗਰ ਦੇ ਪ੍ਰਸ਼ਠ 66:**

ਜੋ ਤੋਹਿ ਦੇਹੂੰ ਸੰਧੀ ਬਤਾਈ। ਤੋ ਤੂੰ ਜੀਵਨ ਕੋ ਹਈਹੋ ਦੁੱਖਦਾਈ॥28॥
ਤੁਮ ਪਰਪੰਚ ਜਾਨ ਹਮ ਪਾਵਾ। ਕਾਲ ਚਲੈ ਨਹੀਂ ਤੁੰਹਾਰਾ ਦਾਵਾ॥29॥
ਧਰਮਰਾਏ ਤੋਹਿ ਪ੍ਰਗਟ ਭਾਖਾ। ਗੁਪਤ ਅੰਕ ਬੀਰਾ ਹਮ ਰਾਖਾ॥30॥
ਜੋ ਕੋਈ ਲੇਈ ਨਾਮ ਹਮਾਰਾ। ਤਾਹੀਂ ਛੋੜ ਤੁਮ ਹੋ ਜਾਣਾ ਨਿਆਰਾ॥31॥
ਜੋ ਤੁਮ ਮੋਰ ਹੰਸ ਕੋ ਰੋਕੋ ਭਾਈ। ਤੋ ਤੁਮ ਕਾਲ ਰਿਹਣ ਨਹੀਂ ਪਾਈ॥32॥

**"ਧਰਮਰਾਏ (ਕਾਲ ਨਿਰੰਜਨ) ਵਚਨ"**

**ਪ੍ਰਸ਼ਠ 62 ਤੇ 63 ਤੋਂ ਅਨੁਰਾਗ ਸਾਗਰ ਦੀ ਬਾਣੀ,**

ਬੇਸੱਕ ਜਾਓ ਗਿਆਨੀ ਸੰਸਾਰਾ। ਜੀਵ ਨਾ ਮਾਨੈ ਕਹਾ ਤੁੰਮਹਾਰਾ॥33॥
ਕਹਾ ਤੁੰਮਹਾਰਾ ਜੀਵ ਨਾ ਮਾਨੈ। ਹਮਰੀ ਔਰ ਹੋਏ ਬਾਦ ਬਖਾਨੈ॥34॥
ਦ੍ਰਿੜ ਫੰਦਾ ਮੈਂ ਰਚਾ ਬਣਾਈ। ਜਾਮੈਂ ਸਕਲ ਜੀਵ ਉਰਝਾਈ॥35॥
ਵੇਦ-ਸ਼ਾਸਤਰ ਸਮਰਿਤੀ ਗੁਣਗਾਨਾ। ਪੁੱਤਰ ਮੇਰੇ ਤੀਨ ਪ੍ਰਧਾਨਾ॥36॥
ਤੀਨਹੂੰ ਬਹੁ ਬਾਜੀ ਰਚੀ ਰਾਖਾ। ਹਮਰੀ ਮਹਿਮਾ ਗਿਆਨ ਮੁੱਖ ਭਾਖਾ॥37॥
ਦੇਵਲ ਦੇਵ ਪਾਸ਼ਾਣ ਪੁਜਾਈ। ਤੀਰਥ ਵਰਤ ਜਪ ਤਪ ਮਨ ਲਾਈ॥38॥
ਪੂਜਾ ਵਿਸ਼ਵ ਦੇਵ ਅਰਾਧੀ। ਯਹ ਮਤਿ ਜੀਵੋਂ ਕੋ ਰਾਖਾ ਬਾਂਧੀ॥39॥
ਜਗ (ਯਗ) ਹੋਮ ਔਰ ਨੇਮ ਅਚਾਰਾ। ਔਰ ਅਨੇਕ ਫੰਦ ਮੈਂ ਡਾਰਾ॥40॥

**"ਗਿਆਨੀ (ਕਬੀਰ) ਵਚਨ"**

ਹਮਨੇ ਕਹਾ ਸੁਨੋ ਅਨੁਆਈ। ਕਾਟੋ ਫੰਦ ਜੀਵ ਲੈ ਜਾਈਂ॥41॥
ਜੇਤੇ ਫੰਦ ਤੁਮ ਰਚੇ ਵਿਚਾਰੀ। ਸਤਿ ਸ਼ਬਦ ਤੇ ਸਬੈ ਵਿਡਾਰੀ॥42॥

ਜੌਨ ਜੀਵ ਹਮ ਸ਼ਬਦ ਦ੍ਰਿੜ੍ਹਾਵੈਂ। ਫੰਦ ਤੁੰਮਹਾਰਾ ਸਕਲ ਮੁਕਤਾਵੈਂ॥43॥
ਜਬਹੀਂ ਜੀਵ ਚਿੰਨ੍ਹੀਂ ਗਿਆਨ ਹਮਾਰਾ। ਤਜਹੀਂ ਭ੍ਰਮ ਸਭ ਤੋਰ ਪਸਾਰਾ॥44॥
ਸਤਿਨਾਮ ਜੀਵਨ ਸਮਝਾਵੈਂ। ਹੰਸ ਉਭਾਰ ਲੋਕ ਲੈ ਜਾਵੈ॥45॥
ਪੁਰਸ਼ ਸੁਮਰਿਨ ਸਾਰ ਬੀਰਾ, ਨਾਮ ਅਵਿਚਲ ਜਨਾਵਹੂੰ॥46॥
ਸ਼ੀਸ਼ ਤੁੰਮਹਾਰੇ ਪਾਂਵ ਦੇਕੇ, ਹੰਸ ਲੋਕ ਪਠਾਵਹੂੰ॥47॥
ਤਾਕੇ ਨਿਕਟ ਕਾਲ ਨਹੀਂ ਆਵੈਂ। ਸੰਧੀ ਦੇਖ ਤਾਕੋ ਸਿਰ ਨਾਵੈ॥48॥
(ਸੰਧੀ = ਸਤਿਨਾਮ + ਸਾਰਨਾਮ)

**"ਧਰਮਰਾਏ (ਕਾਲ) ਵਚਨ"**

ਪੰਥ ਏਕ ਤੁਮ ਆਪ ਚਲਾਊਂ। ਜੀਵਨ ਕੋ ਸਤਲੋਕ ਲੈ ਜਾਊਂ॥49॥
ਦਵਾਦਸ਼ ਪੰਥ ਕਰੂੰ ਮੈਂ ਸ਼ਾਜਾ। ਨਾਮ ਤੁੰਮਹਾਰਾ ਲੈ ਕਰੂੰ ਅਵਾਜਾ॥50॥
ਦਵਾਦਸ਼ ਯਮ ਸੰਸਾਰ ਪਠਾਊਂ। ਨਾਮ ਕਬੀਰ ਲੈ ਪੰਥ ਚਲਾਊਂ॥51॥
ਪ੍ਰਥਮ ਦੂਤ ਮੇਰੇ ਪ੍ਰਗਟੈ ਜਾਈ। ਪੀਛੈ ਅੰਸ਼ ਤੁੰਮਹਾਰਾ ਆਈਂ॥52॥
ਜਹਿ ਵਿਧੀ ਜੀਵਨ ਕੋ ਭਰਮਾਊਂ। ਆਪਨ ਨਾਮ ਪੁਰਸ਼ ਕਾ ਬਤਾਂਊਂ॥53॥
ਦਵਾਦਸ਼ ਪੰਥ ਨਾਮ ਜੋ ਲੈਹਿ। ਹਮਰੇ ਮੁੱਖ ਮੇਂ ਆਣ ਸਮੈਹੀ॥54॥

**"ਗਿਆਨੀ (ਕਬੀਰ) ਵਚਨ" ਚੌਪਾਈ**

**ਅਧਿਆਏ "ਸਵਸਮਵੇਦ ਬੋਧ" ਪ੍ਰਸ਼ਠ 121**

ਅਰੇ ਕਾਲ ਪਰਪੰਚ ਪਸਾਰਾ। ਤਿੰਨੋਂ ਯੁੱਗ ਜੀਵਨ ਦੁੱਖ ਅਧਾਰਾ॥55
ਬਿਨਤੀ ਤੋਰੀ ਲੀਨ ਮੈਂ ਮਾਨੀ। ਮੋਕਹੰ ਠਗੇ ਕਾਲ ਅਭਿਮਾਨੀ॥56
ਚੌਥਾ ਯੁੱਗ ਜਬ ਕਲਯੁੱਗ ਆਈ। ਤਬ ਹਮ ਆਪਣਾ ਅੰਸ਼ ਪਠਾਈ॥57
ਕਾਲ ਫੰਦ ਛੂਟੈ ਨਰ ਲੋਈ। ਸਕਲ ਸ੍ਰਿਸ਼ਟੀ ਪਰਵਾਨਿਕ (ਦੀਖਸ਼ਤ) ਹੋਈ॥58
ਘਰ-ਘਰ ਦੇਖੋ ਬੋਧ(ਗਿਆਨ) ਵਿਚਾਰਾ(ਚਰਚਾ)।ਸਤਿਨਾਮ ਸਭ ਠੌਰਉਚਾਰਾ॥59
ਪੰਜ ਹਜਾਰ ਪੰਜ ਸੌ ਪਾਂਚਾ। ਤਬ ਇਹ ਵਚਨ ਹੋਏਗਾ ਸਾਚਾ॥60
ਕਲਯੁੱਗ ਬੀਤ ਜਾਏ ਜਬ ਏਤਾ। ਸਭ ਜੀਵ ਪਰਮ ਪੁਰਸ਼ ਪਦ ਚੇਤਾ॥61

**ਭਾਵਅਰਥ :-(ਬਾਣੀ ਸੰਖਿਆ 55 ਤੋਂ 61 ਤੱਕ) ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਹੇ ਕਾਲ! ਤੂੰ ਵਿਸ਼ਾਲ ਪ੍ਰਪੰਚ ਰਚ ਰੱਖਿਆ ਹੈ। ਤਿੰਨੋਂ ਯੁੱਗਾਂ (ਸਤਿਯੁੱਗ, ਤ੍ਰੈਤਾ, ਦੁਆਪਰ) ਵਿੱਚ ਜੀਵਾਂ ਨੂੰ ਬੁਹਤ ਕਸ਼ਟ ਦੇਵੇਗਾ। ਜੈਸਾ ਤੂੰ ਕਿਹ ਰਿਹਾ ਹੈ। ਤੂੰ ਮੈਨੂੰ ਪ੍ਰਾਥਨਾਂ ਕੀਤੀ ਸੀ, ਉਹ ਮੰਨ ਲਈ। ਤੂੰ ਮੇਰੇ ਨਾਲ ਧੋਖਾ ਕੀਤਾ ਹੈ, ਪ੍ਰੰਤੂ ਚੌਥਾ ਯੁੱਗ ਜਦ ਕਲਯੁੱਗ ਆਏਗਾ, ਤਦ ਮੈਂ ਆਪਣਾ ਅੰਸ਼ ਜਾਣੀ ਕ੍ਰਿਪਾ ਪਾਤਰ ਆਤਮਾ ਭੇਜੂੰਗਾ। ਹੇ ਕਾਲ! ਤੇਰੇ ਦੁਆਰਾ ਬਣਾਏ ਸਭ ਫੰਦ ਜਾਣੀ ਅਗਿਆਨ ਆਧਾਰ ਨਾਲ ਗਲਤ ਗਿਆਨ ਤੇ ਸਾਧਨਾ ਨੂੰ ਸਤਿ ਸਬਦ ਤੇ ਸਤਿ ਗਿਆਨ ਨਾਲ ਸਮਾਪਤ ਕਰੇਗਾ। ਉਸ ਸਮੇਂ ਪੂਰਾ ਵਿਸ਼ਵ ਪ੍ਰਵਾਨਿਕ ਜਾਣਿ ਉਸ ਮੇਰੇ ਸੰਤ ਤੋਂ ਦੀਖਿਆ ਲੈਕੇ ਦੀਖਸ਼ਿਤ ਹੋਏਗਾ। ਉਸ ਸਮੇਂ ਤੱਕ ਜਾਣੀ ਜਬ ਤੱਕ ਕਲਯੁੱਗ ਪੰਜ ਹਜਾਰ ਪੰਜ ਸੌ ਪੰਜ ਨਹੀਂ ਬੀਤ ਜਾਂਦਾ, ਸਤਿਨਾਮ, ਮੂਲ ਨਾਮ (ਸਾਰ ਸ਼ਬਦ) ਤੇ ਮੂਲ ਗਿਆਨ (ਤੱਤਵਗਿਆਨ) ਪ੍ਰਗਟ ਨਹੀਂ ਕਰਨਾ ਹੈ। ਪ੍ਰੰਤੂ ਜਦ ਕਲਯੁੱਗ ਪੰਜ ਹਜ਼ਾਰ ਪੰਜ ਸੌ ਪੰਜ ਸਾਲ ਪੂਰਾ ਹੋ ਜਾਏਗਾ, ਤਦ ਘਰ-ਘਰ ਵਿੱਚ ਮੇਰੇ ਅਧਿਆਤਮਿਕ ਗਿਆਨ ਦੀ ਚਰਚਾ ਹੋਇਆ ਕਰੇਗੀ ਅਤੇ ਸਤਿਨਾਮ, ਸਾਰ ਸ਼ਬਦ ਨੂੰ ਸਭ ਉਪਦੇਸ਼ੀਆਂ ਨੂੰ ਪ੍ਰਦਾਨ ਕੀਤਾ ਜਾਏਗਾ। ਇਹ ਜੋ ਗੱਲ ਮੈਂ ਕਿਹ ਰਿਹਾ ਹਾਂ, ਇਹ ਮੇਰੇ ਵਚਨ ਉਸ ਸਮੇਂ ਸਿੱਧ**

ਹੋਣਗੇ, ਜਦ ਕਾਲਯੁੱਗ 5505 (ਪੰਜ ਹਜਾਰ ਪੰਜ ਸੌ ਪੰਜ) ਸਾਲ ਪੂਰੇ ਹੋ ਜਾਣਗੇ। ਜਦ ਕਲਯੁੱਗ ਇੰਨੇ ਸਾਲ ਬੀਤ ਜਾਏਗਾ ਤਦ ਸਭ ਮਾਨਵ ਪ੍ਰਾਣੀ ਪਰਮ ਪੁਰਸ਼ ਜਾਣੀ ਸਤਿਪੁਰਸ਼ ਦੇ ਪਦ ਅਰਥਾਤ ਉਸ ਪਰਮਪਦ ਦੇ ਜਾਣਕਾਰ ਹੋ ਜਾਣਗੇ ਜਿਸਦੇ ਵਿਸ਼ੈ ਵਿੱਚ ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ ਕਿ ਤੱਤਵਦਰਸ਼ੀ ਸੰਤ ਦੇ ਪ੍ਰਾਪਤ ਹੋਣ ਦੇ ਪਿੱਛੋਂ ਸਾਧਕ ਵਾਪਸ ਸੰਸਾਰ ਵਿੱਚ ਕਦੀ ਨਹੀਂ ਆਉਂਦੇ। ਜਿਸ ਪ੍ਰਮੇਸ਼ਵਰ ਨੇ ਸੰਸਾਰ ਰੂਪੀ ਬ੍ਰਿਖ ਦਾ ਵਿਸਤਾਰ ਕੀਤਾ ਹੈ ਅਰਥਾਤ ਜਿਸ ਪ੍ਰਮੇਸ਼ਵਰ ਨੇ ਸ਼੍ਰਿਸ਼ਟੀ ਦੀ ਰਚਨਾ ਕੀਤੀ ਹੈ, ਉਸ ਪ੍ਰਮੇਸ਼ਵਰ ਦੀ ਭਗਤੀ ਕਰੋ।

ਉਪਰੋਕਤ ਬਾਣੀ ਦਾ ਭਾਵਅਰਥ ਹੈ ਕਿ ਉਸ ਸਮੇਂ ਪ੍ਰਮੇਸ਼ਵਰ ਦੇ ਪਦ (ਸਤਿਲੋਕ) ਦੇ ਵਿਸ਼ੇ ਵਿੱਚ ਸਭਨੂੰ ਪੂਰਨ ਗਿਆਨ ਹੋਏਗਾ।

ਸਵਸਮਵੇਦ ਬੋਧ ਪ੍ਰਸ਼ਠ 170 :-

## ਅਥ ਸਵਸਮ ਵੇਦ ਦੀ ਸਫੁਟਵਾਰਤਾ-ਚੌਪਾਈ

ਇੱਕ ਲਾਖ ਔਰ ਅਸਿ ਹਜਾਰਾ। ਪੀਰ ਪੈਗੰਬਰ ਔਰ ਅਵਤਾਰਾ ॥62
ਸੋ ਸਬ ਆਹੀ ਨਿਰੰਜਨ ਵੰਸ਼ਾ। ਤਨ ਧਰੀ-ਧਰੀ ਕਰੈਂ ਨਿਜ ਪਿਤਾ ਪ੍ਰਸ਼ੰਸਾ।।63
ਦਸ ਅਵਤਾਰ ਨਿਰੰਜਨ ਕੇ ਰੇ। ਰਾਮ ਕ੍ਰਿਸ਼ਨ ਸਬ ਆਹੀ ਬਡੇਰੇ॥64
ਇਨਸੇ ਬੜਾ ਜੋਤੀ ਨਿਰੰਜਨ ਸੋਈ। ਯਾਮੇਂ ਫੇਰ ਬਦਲ ਨਹੀਂ ਕੋਈ॥65

ਭਾਵਅਰਥ :- ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ ਬਾਬਾ ਆਦਮ ਤੋਂ ਲੈਕੇ ਹਜ਼ਰਤ ਮੁਹੰਮਦ ਤੱਕ ਕੁੱਲ ਇੱਕ ਲੱਖ ਅੱਸੀ ਹਜ਼ਾਰ (1,80,000) ਪੈਗੰਬਰ ਤੇ ਦਸ ਅਵਤਾਰ ਜੋ ਹਿੰਦੂ ਮੰਨਦੇ ਹਨ, ਇਹ ਸਭ ਕਾਲ ਦੇ ਭੇਜੇ ਆਏ ਹਨ। ਇਨ੍ਹਾਂ ਦਸ ਅਵਤਾਰਾਂ ਵਿੱਚ ਰਾਮ ਤੇ ਕ੍ਰਿਸ਼ਣ ਪ੍ਰਮੁੱਖ ਹਨ। ਇਹ ਸਭ ਕਾਲ ਦੀ ਮਹਿਮਾ ਬਣਾਕੇ ਸਭ ਜੀਵਾਂ ਨੂੰ ਭ੍ਰਮਿਤ ਕਰਕੇ ਕਾਲ ਸਾਧਨਾ ਦ੍ਰਿੜ੍ਹ ਕਰ ਗਏ ਹਨ। ਇਸ ਸਭ ਦਾ ਮੁੱਖੀਆ ਜੋਤੀ ਨਿਰੰਜਨ ਕਾਲ (ਬ੍ਰਹਮ) ਹੈ।

ਸਵਸਮਵੇਦ ਬੋਧ ਪ੍ਰਸ਼ਠ 171 (1515) :-

### ਸਤਿ ਕਬੀਰ ਵਚਨ

ਦੋਹੇ:-ਪੰਜ ਹਜਾਰ ਅਰੁ ਪੰਜ ਸੌ ਪੰਜ ਜਦ ਕਲਯੁਗ ਬੀਤ ਜਾਏ।
ਮਹਾਂਪੁਰਸ਼ ਫਰਮਾਨ ਤਦ, ਜਗ ਤਾਰਨ ਕੂੰ ਆਏ॥66
ਹਿੰਦੂ ਤੁਰਕ ਆਦਿ ਸਬੈ, ਜੇਤੇ ਜੀਵ ਜਹਾਨ।
ਸਤਿ ਨਾਮ ਦੀ ਸਾਖ ਗਹੀ, ਪਾਵੈਂ ਪਦ ਨਿਰਵਾਨ॥67
ਯਥਾ ਸਰਿਤਗਣ ਆਪ ਹੀ, ਮਿਲੈ ਸਿੰਧੂ ਮੈਂ ਧਾਏ।
ਸਤਿ ਸੁਕ੍ਰਿਤ ਕੇ ਮੱਧ ਤਿਮਿ, ਸਭ ਹੀ ਪੰਥ ਸਮਾਏ॥68
ਜਬ ਲਗ ਪੂਰਣ ਹੋਏ ਨਹੀਂ, ਠੀਕ ਕਾ ਤਿਥੀ ਵਾਰ।
ਕਪਟ-ਚਤੁਰੀ ਤਬਹੀਂ ਲੌਂ, ਸਵਸਮ ਵੇਦ ਨਿਰਧਾਰ॥69
ਸਭਹੀਂ ਨਾਰੀ-ਨਰ ਸ਼ੁੱਧ ਤਬ, ਜਬ ਠੀਕ ਕਾ ਦਿਨ ਆਵੰਤ।
ਕਪਟ ਚਾਤੁਰੀ ਛੋੜਿ ਕੇ, ਸ਼ਰਣ ਕਬੀਰ ਗਹੰਤ॥170
ਇੱਕ ਅਨੇਕ ਹਵੈ ਗਏ, ਪੁਨ: ਅਨੇਕ ਹੋਂ ਏਕ।
ਹੰਸ ਚਲੈ ਸਤਲੋਕ ਸਭ, ਸਤਿਨਾਮ ਕੀ ਟੇਕ॥71॥
ਘਰ ਘਰ ਬੋਧ ਵਿਚਾਰ ਹੋ, ਦੁਰਮਤੀ ਦੂਰ ਬਹਾਇ।
ਕਲਯੁੱਗ ਮੇਂ ਸਭ ਏਕ ਹੋਈ, ਬਰਤੇਂ ਸਹਿਜ ਸੁਭਾਏ॥72
ਕਹਾਂ ਉਗ੍ਰ ਕਹਾਂ ਸ਼ੂਦਰ ਹੋ, ਹਰੈ ਸਭਕੀ ਭਵ ਪੀਰ (ਪੀੜ)॥73

ਸੋ ਸਾਮਾਨ ਸਮਦ੍ਰਿਸ਼ਟੀ ਹੈ, ਸਮਰੱਥ ਸਤਿ ਕਬੀਰ॥74

ਭਾਵਅਰਥ :- ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ ਧਰਮਦਾਸ! ਮੈਂ ਜੋਤੀ ਨਿਰੰਜਨ ਜਾਣੀ ਕਾਲ ਬ੍ਰਹਮ ਨੂੰ ਵੀ ਕਿਹਾ ਸੀ, ਹੁਣ ਆਪਨੂੰ ਵੀ ਦੱਸ ਰਿਹਾ ਹਾਂ।

ਸਵਸਮਵੇਦ ਬੋਧ ਦੀ ਬਾਣੀ ਸੰਖਿਆ 66 ਤੋਂ 74 ਦਾ ਸਰਲਅਰਥ :- ਜਿਸ ਸਮੇਂ ਕਲਯੁੱਗ ਪੰਜ ਹਜ਼ਾਰ ਪੰਜ ਸੌ ਪੰਜ ਸਾਲ ਬੀਤ ਜਾਏਗਾ, ਤਦ ਇੱਕ ਮਹਾਂਪੁਰਸ਼ ਵਿਸ਼ਵ ਨੂੰ ਪਾਰ ਕਰਨ ਦੇ ਲਈ ਆਏਗਾ। ਹਿੰਦੂ, ਮੁਸਲਮਾਨ ਆਦਿ-ਆਦਿ ਜਿੰਨੇ ਵੀ ਪੰਥ ਤਦ ਤੱਕ ਬਣਨਗੇ ਅਤੇ ਜਿੰਨੇ ਜੀਵ ਸੰਸਾਰ ਵਿੱਚ ਹਨ, ਉਹ ਮਾਨਵ ਸਰੀਰ ਪ੍ਰਾਪਤ ਕਰਕੇ ਉਸ ਮਹਾਂਪੁਰਸ਼ ਤੋਂ ਸਤਿਨਾਮ ਲੈਕੇ ਸਤਿਨਾਮ ਦੀ ਸ਼ਕਤੀ ਨਾਲ ਮੋਖਸ਼ ਪ੍ਰਾਪਤ ਕਰਨਗੇ। ਉਹ ਮਹਾਂਪੁਰਸ਼ ਜੋ ਸਤਿ ਕਬੀਰ ਪੰਥ ਚਲਾਏਗਾ, ਉਸ (ਤੇਰ੍ਹਵੇਂ) ਪੰਥ ਵਿੱਚ ਸਭ ਪੰਥ ਸਵਤ: ਅਜਿਹੇ ਤੀਵਰ ਗਤੀ ਨਾਲ ਸਮਾਅ ਜਾਣਗੇ ਜਿਵੇਂ ਭਿੰਨ-ਭਿੰਨ ਨਦੀਆਂ ਆਪਣੇ ਆਪ ਨਿਰਬੰਧ ਦੌੜਕੇ ਸੁਮੰਦਰ ਵਿੱਚ ਗਿਰ ਜਾਂਦੀ ਹੈ। ਉਨ੍ਹਾਂ ਨੂੰ ਕੋਈ ਰੋਕ ਨਹੀਂ ਪਾਉਂਦਾ। ਅਜਿਹੇ ਉਸ ਤੇਰ੍ਹਵੇਂ ਪੰਥ ਵਿੱਚ ਸਭ ਪੰਥ ਗਤੀ ਨਾਲ ਮਿਲਕੇ ਇੱਕ ਪੰਥ ਬਣ ਜਾਏਗਾ। ਪ੍ਰੰਤੂ ਜਦ ਤੱਕ ਠੀਕ ਦਾ ਸਮੇਂ ਨਹੀਂ ਆਏਗਾ ਜਾਣੀ ਕਲਯੁੱਗ ਪੰਜ ਹਜ਼ਾਰ ਪੰਜ ਸੌ ਪੰਜ ਸਾਲ ਪੂਰੇ ਨਹੀਂ ਕਰਦਾ, ਤਦ ਤੱਕ ਮੈਂ ਜੋ ਇਹ ਗਿਆਨ ਸਵਸਮਵੇਦ ਵਿੱਚ ਬੋਲ ਰਿਹਾ ਹਾਂ ਆਪ ਲਿਖ ਰਹੇ ਹੋ, ਨਿਰਾਧਾਰ ਲੱਗੇਗਾ।

ਜਿਸ ਸਮੇਂ ਉਹ ਨਿਰਧਾਰਿਤ ਸਮੇਂ ਆਏਗਾ। ਉਸ ਸਮੇਂ ਇਸਤਰੀ-ਪੁਰਸ਼ ਉੱਚ ਵਿਚਾਰੀ ਤੇ ਸ਼ੁੱਧ ਆਚਰਨ ਦੇ ਹੋਕੇ ਕਪਟ, ਵਿਅਰਥ ਦੀ ਚਤੁਰਾਈ ਤਿਆਗਕੇ ਮੇਰੀ (ਕਬੀਰ ਜੀ ਦੀ) ਸ਼ਰਣ ਗ੍ਰਹਿਣ ਕਰਨਗੇ। ਪ੍ਰਮਾਤਮਾ ਤੋਂ ਲਾਭ ਲੈਣ ਦੇ ਲਈ ਇੱਕ "ਮਾਨਵ" ਧਰਮ ਤੋਂ ਅਨੇਕ ਪੰਥ (ਧਾਰਮਿਕ ਸਮੁਦਾਏ) ਬਣ ਗਏ ਹਨ, ਉਹ ਸਭ ਪੁਨਰ ਇੱਕ ਹੋ ਜਾਣਗੇ। ਸਭ ਹੰਸ (ਨਿਰਵਿਕਾਰ ਭਗਤ) ਆਤਮਾਵਾਂ ਸਤਿਨਾਮ ਦੀ ਸ਼ਕਤੀ ਤੋਂ ਸਤਲੋਕ ਚਲੇ ਜਾਣਗੇ। ਮੇਰੇ ਅਧਿਆਤਮ ਗਿਆਨ ਦੀ ਚਰਚਾ ਘਰ-ਘਰ ਵਿੱਚ ਹੋਏਗੀ। ਜਿਸ ਕਾਰਨ ਨਾਲ ਸਭ ਦੀ ਦੁਰਮਤੀ ਸਮਾਪਤ ਹੋ ਜਾਏਗੀ। ਕਲਯੁੱਗ ਵਿੱਚ ਫਿਰ ਇੱਕ ਹੋਕੇ ਸਿਹਜ ਬਰਤਾਵ ਕਰਨਗੇ ਜਾਣੀ ਸ਼ਾਂਤੀ ਪੂਰਵਕ ਜੀਵਨ ਜਿਉਣਗੇ। ਕਿਤੇ ਉਗਰ ਅਰਥਾਤ ਚਾਹੇ ਡਾਕੂ, ਲੁਟੇਰਾ, ਕਸਾਈ ਹੋਵੇ, ਚਾਹੇ ਸ਼ੂਦਰ, ਹੋਰ ਬੁਰਾਈ ਕਰਨ ਵਾਲਾ ਨੀਚ ਹੋਏਗਾ। ਪ੍ਰਮਾਤਮਾ ਸਤਿ ਭਗਤੀ ਕਰਨ ਵਾਲਿਆਂ ਦੀ ਭਵਪੀਰ ਜਾਣੀ ਸੰਸਾਰਿਕ ਕਸ਼ਟ ਹਰੇਗਾ ਜਾਣੀ ਦੂਰ ਕਰੇਗਾ। ਸਤਿ ਸਾਧਨਾ ਨਾਲ ਸਭ ਦੀ ਭਵਪੀਰ ਜਾਣੀ ਸੰਸਾਰਿਕ ਕਸ਼ਟ ਸਮਾਪਤ ਹੋ ਜਾਣਗੇ ਅਤੇ ਉਸ 13ਵੇਂ (ਤੇਰ੍ਹਵੇਂ) ਪੰਥ ਦਾ ਪ੍ਰਵਰਤਕ ਸਭ ਨੂੰ ਸਮਾਨ ਦ੍ਰਿਸ਼ਟੀ ਨਾਲ ਦੇਖੇਗਾ ਅਰਥਾਤ ਊਂਚ-ਨੀਚ ਵਿੱਚ ਭੇਦ-ਭਾਵ ਨਹੀਂ ਕਰੇਗਾ। ਉਹ ਸਮਰੱਥ ਸਤਿ ਕਬੀਰ ਹੀ ਹੋਏਗਾ। (ਮਮ ਸੰਤ ਮੁਝੇ ਜਾਣ ਮੇਰਾ ਹੀ ਸਰੂਪਮ)

ਪ੍ਰਸ਼ਨ :- ਉਹ ਤੇਰ੍ਹਵਾਂ ਪੰਥ ਕਿਹੜਾ ਹੈ, ਉਸਦਾ ਪ੍ਰਵਰਤਕ ਕੌਣ ਹੈ?

ਉੱਤਰ :- ਉਹ ਤੇਰ੍ਹਵਾਂ ਪੰਥ "ਯਥਾਰਥ ਸਤਿ ਕਬੀਰ" ਪੰਥ ਹੈ। ਉਸਦੇ ਪ੍ਰਵਰਤਕ ਖੁਦ ਕਬੀਰ ਪ੍ਰਮੇਸ਼ਵਰ ਜੀ ਹਨ। ਵਰਤਮਾਨ ਵਿੱਚ ਉਸਦਾ ਸੰਚਾਲਕ ਉਨ੍ਹਾਂ ਦਾ ਗੁਲਾਮ ਰਾਮਪਾਲ ਦਾਸ ਪੁੱਤਰ ਸਵਾਮੀ ਰਾਮਦੇਵਾਨੰਦ ਜੀ ਮਹਾਰਾਜ ਹੈ। (ਅਧਿਆਤਮਿਕ ਦ੍ਰਿਸ਼ਟੀ ਤੋਂ ਗੁਰੂ ਜੀ ਪਿਤਾ ਮੰਨੇ ਜਾਂਦੇ ਹਨ ਜੋ ਆਤਮਾ ਦਾ ਪੋਸ਼ਣ ਕਰਦੇ ਹਨ।)

ਪ੍ਰਮਾਣ :- ਵੈਸੇ ਤਾਂ ਸੰਤ ਧਰਮਦਾਸ ਜੀ ਦੀ ਵੰਸ਼ ਪ੍ਰੰਪਰਾ ਵਾਲੇ ਮਹੰਤਾਂ ਨਾਲ ਜੁੜੇ ਸ਼ਰਧਾਲੂਆਂ ਨੇ ਆਗਿਆਨਤਾ ਵੱਸ਼ ਤੇਰ੍ਹਵਾਂ ਪੰਥ ਅਤੇ ਸੰਚਾਲਕ ਧਰਮਦਾਸ ਦੀ ਬਿੰਦ

(ਪਰਿਵਾਰ) ਦੀ ਧਾਰਾ ਵਾਲਿਆਂ ਨੂੰ ਸਿੱਧ ਕਰਨ ਦੀ ਕੁਚੇਸ਼ਟਾ ਕੀਤੀ ਹੈ। ਪ੍ਰੰਤੂ ਹਾਥੀ ਦੇ ਵਸਤਰ ਨੂੰ ਭੈਂਸ ਉੱਤੇ ਪਾਕੇ ਕੋਈ ਕਹੇ ਕਿ ਦੇਖੋ ਇਹ ਵਸਤਰ ਭੈਂਸੇ ਦਾ ਹੈ ਬੁੱਧੀਮਾਨ ਤੁਰੰਤ ਸਮਝ ਜਾਂਦੇ ਹਨ ਕਿ ਇਹ ਭੈਂਸਾਂ (ਮੱਝਾਂ) ਦਾ ਵਸਤਰ ਨਹੀਂ ਹੈ। ਇਹ ਤਾਂ ਕਈ ਗੁਣਾ ਲੰਬੇ-ਚੌੜ ਪਸ਼ੂ ਦਾ ਹੈ। ਭਲੇ ਹੀ ਇਹ ਨਾ ਦੱਸ ਸਕੇ ਕਿ ਇਹ ਹਾਥੀ ਦਾ ਹੈ।

ਉਦਾਹਰਣ :- ਪਵਿੱਤਰ ਕਬੀਰ ਸਾਗਰ ਦੇ ਅਧਿਆਏ "ਕਬੀਰ ਚਰਿੱਤਰ ਬੋਧ" ਦੇ ਪ੍ਰਸ਼ਠ 1834-1835 ਉੱਤੇ ਲਿੱਖਿਆ ਹੈ।

## ਤੇਰ੍ਹਾਂ ਗੱਡੀ ਕਾਗਜ਼ਾਂ ਨੂੰ ਲਿੱਖਣਾ

ਇੱਕ ਸਮੇਂ ਦਿੱਲੀ ਦੇ ਬਾਦਸ਼ਾਹ ਨੇ ਕਿਹਾ ਕਿ ਕਬੀਰ ਜੀ 13 (ਤੇਰ੍ਹਾਂ) ਗੱਡੀ ਕਾਗਜਾਂ ਨੂੰ ਢਾਈ ਦਿਨ ਜਾਣੀ 60 ਘੰਟੇ ਵਿੱਚ ਲਿਖ ਦੇਵੇ ਤਾਂ ਮੈਂ ਉਨ੍ਹਾਂ ਨੂੰ ਪ੍ਰਮਾਤਮਾ ਮੰਨ ਜਾਊਂਗਾ। ਪ੍ਰਮੇਸ਼ਵਰ ਕਬੀਰ ਜੀ ਨੇ ਆਪਣੀ ਡੰਡੀ ਉਨ੍ਹਾਂ ਤੇਰ੍ਹਾਂ ਗੱਡੀਆਂ ਵਿੱਚ ਰੱਖੇ ਕਾਗਜਾਂ ਉੱਪਰ ਘੁਮਾ ਦਿੱਤੀ। ਉਸੀ ਸਮੇਂ ਸਰਵ ਕਾਗਜਾਂ ਵਿੱਚ ਅੰਮ੍ਰਿਤਬਾਣੀ ਸੰਪੂਰਣ ਅਧਿਆਤਮਿਕ ਗਿਆਨ ਲਿਖ ਦਿੱਤਾ। ਰਾਜਾ ਨੂੰ ਵਿਸ਼ਵਾਸ਼ ਹੋ ਗਿਆ, ਪ੍ਰੰਤੂ ਆਪਣੇ ਧਰਮ ਦੇ ਵਿਅਕਤੀਆਂ (ਮੁਸਲਮਾਨਾਂ) ਦੇ ਦਬਾਓ ਵਿੱਚ ਉਨ੍ਹਾਂ ਸਾਰੇ ਗ੍ਰੰਥਾਂ ਨੂੰ ਦਿੱਲੀ ਵਿੱਚ ਜ਼ਮੀਨ ਵਿੱਚ ਗੱਡਵਾ ਦਿੱਤਾ। ਕਬੀਰ ਸਾਗਰ ਦੇ ਅਧਿਆਏ ਕਬੀਰ ਚਰਿੱਤਰ ਬੋਧ ਗ੍ਰੰਥ ਵਿੱਚ ਪ੍ਰਸ਼ਠ 1834-1835 ਉੱਤੇ ਗਲਤ ਲਿਖਿਆ ਹੈ ਕਿ ਜਦ ਮੁਕਤਾਮਣੀ ਸਾਹਿਬ ਦਾ ਸਮੇਂ ਆਵੇਗਾ ਅਤੇ ਉਨ੍ਹਾਂ ਦਾ ਝੰਡਾ ਦਿੱਲੀ ਨਗਰੀ ਵਿੱਚ ਗੱਡੇਗਾ। ਤਦ ਉਹ ਸਮੱਸਤ ਪੁਸਤਕਾਂ ਪ੍ਰਿਥਵੀ ਤੋਂ ਕੱਢੀ ਜਾਏਗੀ। ਸੋ ਮੁਕਤਾਮਣੀ ਅਵਤਾਰ (ਧਰਮਦਾਸ ਦੇ) ਵੰਸ਼ ਦੀ ਤੇਰ੍ਹਵੀਂ ਪੀੜ੍ਹੀ ਵਾਲਾ ਹੋਏਗਾ।

ਵਿਵੇਚਨ :- ਉੱਪਰ ਵਾਲੇ ਲੇਖ ਵਿੱਚ ਮਿਲਾਵਟ ਦਾ ਪ੍ਰਮਾਣ ਇਸ ਪ੍ਰਕਾਰ ਹੈ ਕਿ ਵਰਤਮਾਨ ਵਿੱਚ ਧਰਮਦਾਸ ਜੀ ਦੀ ਵੰਸ਼ ਗੱਦੀ ਦਾਮਾਖੇੜਾ ਜ਼ਿਲ੍ਹਾ-ਰਾਏਗੜ੍ਹ ਪ੍ਰਾਂਤ-ਛੱਤੀਸ਼ਗੜ੍ਹ ਵਿੱਚ ਹੈ। ਉਸ ਗੱਦੀ ਉੱਤੇ 14ਵੇਂ (ਚੌਦ੍ਹਵੇਂ) ਵੰਸ਼ ਗੁਰੂ ਸ੍ਰੀ ਪ੍ਰਕਾਸ਼ਮੁਨੀ ਨਾਮ ਸਾਹਿਬ ਵਿਰਾਜਮਾਨ ਹੈ। ਤੇਰ੍ਹਵੇਂ ਵੰਸ਼ ਗੁਰੂ ਸ੍ਰੀ ਗਰਿੰਧ ਮੂਨੀ ਨਾਮ ਸਾਹਿਬ ਸਨ ਜੋ ਵਰਤਮਾਨ ਸੰਨ 2013 ਤੋਂ 15 ਸਾਲ ਪੂਰਵ 1998 ਵਿੱਚ ਸਰੀਰ ਤਿਆਗ ਗਏ ਸਨ। ਜੇਕਰ ਤੇਰ੍ਹਵੀਂ ਗੱਦੀ ਵਾਲੇ ਵੰਸ਼ ਗੁਰੂ ਦੇ ਵਿਸ਼ੇ ਵਿੱਚ ਇਹ ਲਿਖਿਆ ਹੁੰਦਾ ਤਾਂ ਉਹ ਨਿਕਲਵਾ ਲੈਂਦੇ ਅਤੇ ਦਿੱਲੀ ਝੰਡਾ ਗੱਡਦੇ। ਅਜਿਹਾ ਨਹੀਂ ਹੋਇਆ ਤਾਂ ਉਹ ਤੇਰ੍ਹਵਾਂ ਪੰਥ ਧਰਮਦਾਸ ਜੀ ਦੀ ਵੰਸ਼ ਪਰੰਪਰਾ ਤੋਂ ਨਹੀਂ ਹੈ।

ਫਿਰ "ਕਬੀਰ ਚਰਿੱਤਰ ਬੋਧ" ਦੇ ਪ੍ਰਸ਼ਠ 1870 ਉੱਤੇ ਕਬੀਰ ਸਾਗਰ ਵਿੱਚ 12 (ਬਾਰ੍ਹਾਂ) ਪੰਥਾਂ ਦੇ ਨਾਮ ਲਿਖੇ ਹਨ ਜੋ ਕਾਲ (ਜੋਤੀ ਨਿਰੰਜਨ) ਨੇ ਕਬੀਰ ਜੀ ਦੇ ਨਾਮ ਨਾਲ ਨਕਲੀ ਪੰਥ ਚਲਾਉਣ ਨੂੰ ਕਿਹਾ ਸੀ। ਉਨ੍ਹਾਂ ਵਿੱਚ ਸਰਵ ਪ੍ਰਥਮ "ਨਾਰਾਇਣ ਦਾਸ" ਲਿਖਿਆ ਹੈ। ਬਾਰ੍ਹਵਾਂ ਪੰਥ ਗਰੀਬਦਾਸ ਦਾ ਲਿਖਿਆ ਹੈ। ਅਸਲ ਵਿੱਚ ਪ੍ਰਥਮ ਚੂੜਾਮਣੀ ਜੀ ਹਨ, ਜਾਣ-ਬੁੱਝਕੇ ਕਾਂਟ-ਛਾਂਟ ਕੀਤੀ ਹੈ।

ਉਨ੍ਹਾਂ ਨੂੰ ਯਾਦ ਹੋਏਗਾ ਕਿ ਪ੍ਰਮੇਸ਼ਵਰ ਕਬੀਰ ਜੀ ਨੇ ਨਾਰਾਇਣ ਦਾਸ ਜੀ ਨੂੰ ਤਾਂ ਸ਼ਿਸ਼ ਬਣਾਇਆ ਹੀ ਨਹੀਂ ਸੀ। ਨਾਰਾਇਣ ਦਾਸ ਤਾਂ ਸ੍ਰੀ ਕ੍ਰਿਸ਼ਨ ਜੀ ਦੇ ਪੁਜਾਰੀ ਸਨ। ਉਸਨੇ ਤਾ ਆਪਣੇ ਛੋਟੇ ਭਾਈ ਚੂੜਾਮਣੀ ਜੀ ਦਾ ਘੋਰ ਵਿਰੋਧ ਕੀਤਾ ਸੀ। ਜਿਸ ਕਾਰਨ ਕਰਕੇ ਸ੍ਰੀ ਚੂੜਾਮਣੀ ਜੀ ਕੁਦੂਰਮਾਲ ਚਲੇ ਗਏ ਸਨ। ਬਾਅਦ ਵਿੱਚ ਭਾਂਧਵਗੜ੍ਹ ਨਗਰ ਨਸ਼ਟ ਹੋ ਗਿਆ

ਸੀ। "ਕਬੀਰ ਚਰਿੱਤਰ ਬੋਧ" ਵਿੱਚ ਪ੍ਰਸ਼ਠ 1870 ਉੱਤੇ ਬਾਰ੍ਹਾਂ ਦੇ ਪ੍ਰਵਰਤਕਾਂ ਦੇ ਨਾਮ ਲਿਖੇ ਹਨ। ਉਨ੍ਹਾਂ ਵਿੱਚ ਪ੍ਰਥਮ ਗਲਤ ਨਾਮ ਲਿਖਿਆ ਹੈ। ਬਾਕੀ ਸਹੀ ਹਨ। ਲਿਖਿਆ ਹੈ :-

1. ਨਰਾਇਣ ਦਾਸ ਜੀ ਦਾ ਪੰਥ 2. ਯਾਗੌਂ ਦਾਸ (ਜਾਗੂ ਦਾਸ) ਜੀ ਦਾ ਪੰਥ 3. ਸੂਰਤ ਗੋਪਾਲ ਪੰਥ 4. ਮੂਲ ਨਿਰੰਜਨ ਪੰਥ 5. ਟਕਸਾਰੀ ਪੰਥ 6. ਭਗਵਾਨ ਦਾਸ ਜੀ ਦਾ ਪੰਥ 7. ਸਤਿਨਾਮੀ ਪੰਥ 8. ਕਮਾਲੀਏ (ਕਮਾਲ ਜੀ ਦਾ) ਪੰਥ 9. ਰਾਮ ਕਬੀਰ ਪੰਥ 10. ਪ੍ਰੇਮ ਧਾਮ (ਪਰਮ ਧਾਮ) ਦੀ ਬਾਣੀ ਪੰਥ 11. ਜੀਵਾ ਦਾਸ ਪੰਥ 12. ਗਰੀਬਦਾਸ ਪੰਥ।

ਫਿਰ "ਕਬੀਰ ਬਾਣੀ" ਅਧਿ: ਦੇ ਪ੍ਰ:134 ਤੇ ਕਬੀਰ ਸਾਗਰ'ਚ ਲਿੱਖਿਆ ਹੈ ਕਿ :-

**"ਵੰਸ਼ ਪ੍ਰਕਾਰ"**

ਪ੍ਰਥਮ ਵੰਸ਼ ਉਤਮ (ਇਹ ਚੂੜਾਮਣੀ ਜੀ ਦੇ ਵਿਸ਼ੈ ਵਿੱਚ ਕਿਹਾ ਹੈ।)
ਦੂਸਰੇ ਵੰਸ਼ ਅਹਿੰਕਾਰ (ਇਹ ਯਾਗੌਂ ਜਾਨੀ ਜਾਗੂ ਦਾਸ ਜੀ ਦਾ ਪੰਥ ਹੈ।)
ਤੀਸਰੇ ਵੰਸ਼ ਪ੍ਰਚੰਡ (ਇਹ ਸੂਰਤ ਗੋਪਾਲ ਜੀ ਦਾ ਪੰਥ ਹੈ।)
ਚੌਥੇ ਵੰਸ਼ ਬੀਰਹੇ (ਇਹ ਮੂਲਨਿਰਜੰਨ ਪੰਥ ਹੈ)
ਪੰਜਵੇਂ ਵੰਸ਼ ਨਿੰਦ੍ਰਾ (ਇਹ ਟਕਸਾਰੀ ਪੰਥ ਹੈ।)
ਛਟੇ ਵੰਸ਼ ਉਦਾਸ (ਇਹ ਭਗਵਾਨ ਦਾਸ ਜੀ ਦਾ ਪੰਥ ਹੈ।)
ਸੱਤਵੇਂ ਵੰਸ਼ ਗਿਆਨ ਚਤੁਰਾਈ (ਇਹ ਸਤਨਾਮੀ ਪੰਥ ਹੈ।)
ਅੱਠਵੇਂ ਵੰਸ਼ ਦਵਾਦਸ਼ ਪੰਥ ਵਿਰੋਧ (ਇਹ ਕਮਾਲ ਜੀ ਦਾ ਕਮਾਲੀਯ ਪੰਥ ਹੈ।)
ਨੌਵੈਂ ਵੰਸ਼ ਪੰਥ ਪੂਜਾ (ਇਹ ਰਾਮ ਕਬੀਰ ਪੰਥ ਹੈ।)
ਦਸ਼ਵੇਂ ਵੰਸ਼ ਪ੍ਰਕਾਸ਼ (ਇਹ ਪਰਮ ਧਾਮ ਦੀ ਬਾਣੀ ਪੰਥ ਹੈ।)
ਗਿਆਰ੍ਹਵੇਂ ਵੰਸ਼ ਪ੍ਰਗਟ ਪਸਾਰਾ (ਇਹ ਜੀਵਾ ਪੰਥ ਹੈ।)

ਬਾਰ੍ਹਵੇਂ ਵੰਸ਼ ਪ੍ਰਗਟ ਹੋਏ ਉਜਿਆਰਾ (ਇਹ ਸੰਤ ਗਰੀਬਦਾਸ ਜੀ ਪਿੰਡ-ਛੋੜਾਨੀ ਜ਼ਿਲ੍ਹਾ-ਝੱਜਰ, ਪ੍ਰਾਂਤ-ਹਰਿਆਣਾ ਵਾਲਾ ਪੰਥ ਹੈ ਜਿੰਨ੍ਹਾਂ ਨੇ ਪ੍ਰਮੇਸ਼ਵਰ ਕਬੀਰ ਜੀ ਦੇ ਮਿਲਣ ਦੇ ਪਿੱਛੋਂ ਉਨ੍ਹਾ ਦੀ ਮਹਿਮਾ ਨੂੰ ਤੇ ਯਥਾਰਥ ਗਿਆਨ ਨੂੰ ਬੋਲਿਆ ਜਿਸ ਨਾਲ ਪ੍ਰਮੇਸ਼ਵਰ ਕਬੀਰ ਜੀ ਦੀ ਮਹਿਮਾ ਦਾ ਕੁਝ ਪ੍ਰਕਾਸ਼ ਹੋਇਆ।)

ਤੇਰ੍ਹਵੇਂ ਵੰਸ਼ ਮਿਟੇ ਸਕਲ ਅੰਧਿਆਰਾ {ਇਹ ਯਥਰਾਥ ਕਬੀਰ ਪੰਥ ਹੈ ਜੋ ਸੰਨ 1994 ਤੋਂ ਆਰੰਭ ਹੋਇਆ ਹੈ ਜੋ ਮੁਝ ਦਾਸ (ਰਾਮਪਾਲ ਦਾਸ) ਦੁਆਰਾ ਸੰਚਾਲਿਤ ਹੈ।}

ਦਾਮਾਖੇੜਾ ਵਾਲੇ ਧਰਮਦਾਸ ਜੀ ਦੇ ਵੰਸ਼ ਗੱਦੀ ਵਾਲਿਆਂ ਨੇ ਵਾਸਤਵਿਕ ਭੇਦ ਛੁਪਾਉਣ ਦੀ ਕੋਸ਼ਿਸ਼ ਕੀਤੀ ਤਾਂ ਹੈ, ਪ੍ਰੰਤੂ ਸਚਾਈ ਨੂੰ ਮਿਟਾ ਨਹੀਂ ਸਕੇ।

ਕਬੀਰ ਸਾਗਰ ਦੇ ਅਧਿਆਏ "ਕਬੀਰ ਬਾਣੀ" ਦੇ ਪ੍ਰਸ਼ਠ ਉੱਪਰ 136 :-

**ਦਵਾਦਸ਼ ਪੰਥ ਚਲੋ ਸੋ ਭੇਦ**

ਦਵਾਦਸ਼ ਪੰਥ ਕਾਲ ਫੁਰਮਾਨਾ। ਭੂਲੋ ਜੀਵ ਨ ਜਾਏ ਠਿਕਾਨਾ॥
ਤਾਤੇਂ ਅਗਮ ਕਹਿ ਹਮ ਰਾਖਾ। ਵੰਸ਼ ਹਮਾਰਾ ਚੂਰਾਮਣੀ ਸ਼ਾਖਾ।
ਪ੍ਰਥਮ ਯੱਗ ਮੇਂ ਜਾਗੂ ਭ੍ਰਮਾਵੈ। ਬਿਨਾ ਭੇਦ ਵਹ ਗ੍ਰੰਥ ਚੁਰਾਵੈ॥
ਦੂਸਰ ਸੁਰਤੀ ਗੋਪਾਲ ਹੋਈ। ਅਕਸ਼ਰ ਜੋ ਜੋਗ ਦ੍ਰੜਾਵੈ ਸੋਈ॥

(ਵਿਵੇਚਨ :- ਇੱਥੇ ਉੱਪਰ ਪ੍ਰਥਮ ਜਾਗੂ ਦਾਸ ਦੱਸਿਆ ਹੈ ਜਦਕਿ ਬਾਣੀ ਵਿੱਚ ਸਪੱਸ਼ਟ ਕਰ ਰਹੀ ਹੈ ਕਿ ਵੰਸ਼ (ਪ੍ਰਥਮ) ਚੂਰਾਮਣੀ ਹੈ। ਦੂਸਰਾ ਜਾਗੂ ਦਾਸ। ਇਹੀ ਪ੍ਰਮਾਣ

**"ਕਬੀਰ ਚਰਿੱਤਰ ਬੋਧ" ਪ੍ਰਸ਼ਠ 1870 ਵਿੱਚ ਹੈ। ਦੂਸਰਾ ਜਾਗੂ ਦਾਸ ਹੈ। ਅਧਿਆਏ "ਸਵਸਮਵੇਦ ਬੋਧ" ਦੇ ਪ੍ਰਸ਼ਠ 155 (1499) ਉੱਪਰ ਵੀ ਦੂਸਰਾ ਜਾਗੂ ਲਿੱਖਿਆ ਹੈ। ਜਿੱਥੇ ਪ੍ਰਥਮ ਲਿਖ ਦਿੱਤਾ। ਜਿੱਥੇ ਪ੍ਰਥਮ ਚੂੜਾਮਣੀ ਲਿੱਖਣਾ ਉਚਿਤ ਹੈ।)**

ਤੀਸਰਾ ਮੂਲ ਨਿਰੰਜਨ ਬਾਨੀ। ਲੋਕ ਵੇਦ ਕੀ ਨਿਰਣੇ ਠਾਨੀ॥

**(ਇਹ ਚੌਥਾ ਲਿਖਣਾ ਚਾਹੀਦਾ ਹੈ।)**

ਚੌਥੈ ਪੰਥ ਟਕਸਾਰ (ਟਕਸਾਰੀ) ਭੇਦ ਲੌ ਆਵੈ। ਨੀਰ ਪਵਨ ਕੋ ਸੰਧੀ ਬਤਾਵੈ॥

**(ਇਹ ਪੰਜਵਾਂ ਲਿਖਣਾ ਚਾਹੀਦਾ ਹੈ।)**

ਪੰਜਵਾਂ ਪੰਥ ਬੀਜ਼ ਕੋ ਲੇਖਾ। ਲੋਕ ਪ੍ਰਲੋਕ ਕਹੈ ਹਮ ਮੇਂ ਦੇਖਾ॥

**(ਇਹ ਭਗਵਾਨ ਦਾਸ ਦਾ ਪੰਥ ਹੈ ਜੋ ਛਟਾ ਲਿਖਣਾ ਚਾਹੀਦਾ ਸੀ।)**

ਛਟਾ ਪੰਥ ਸਤਿਨਾਮੀ ਪ੍ਰਕਾਸ਼ਾ। ਘਟ ਕੇ ਮਾਹੀਂ ਮਾਰਗ ਨਿਵਾਸਾ॥

**(ਇਹ ਸੱਤਵਾਂ ਪੰਥ ਲਿਖਣਾ ਚਾਹੀਦਾ ਹੈ।)**

ਸੱਤਵਾਂ ਜੀਵ ਪੰਥ ਲੇ ਬੋਲੇ ਬਾਣੀ। ਭਯੋ ਪ੍ਰਤੀਤ ਮ੍ਰਮ ਨਹੀਂ ਜਾਨੀ॥

**(ਇਹ ਅੱਠਵਾਂ ਕਮਾਲ ਜੀ ਦਾ ਪੰਥ ਹੈ।)**

ਅੱਠਵਾਂ ਰਾਮ ਕਬੀਰ ਕਹਾਵੈ। ਸਤਿਗੁਰੂ ਭ੍ਰਮ ਲੈ ਜੀਵ ਦ੍ਰਿੜਾਵੈ॥

**(ਵਾਸਤਵ ਵਿੱਚ ਇਹ ਨੌਵਾਂ ਪੰਥ ਹੈ।)**

ਨੌਮੇਂ ਗਿਆਨ ਕੀ ਕਲਾ ਦਿਖਾਵੈ। ਭਾਈ ਪ੍ਰਤੀਤ ਜੀਵ ਸੁੱਖ ਪਾਵੈ॥

**(ਅਸਲ ਵਿੱਚ ਇਹ ਗਿਆਰ੍ਹਵਾਂ ਜੀਵਾ ਪੰਥ ਹੈ। ਇੱਥੇ ਨੌਵਾਂ ਪੰਥ ਗਲਤ ਲਿੱਖਿਆ ਹੈ।)**

ਦਸਵੇਂ ਭੇਦ ਪਰਮ ਧਾਮ ਕੀ ਬਾਨੀ। ਸਾਖ ਹਮਾਰੀ ਨਿਰਣੈ ਠਾਨੀ॥

**(ਇਹ ਠੀਕ ਲਿੱਖਿਆ ਹੈ, ਪ੍ਰੰਤੂ ਗਿਆਰ੍ਹਵਾਂ ਨਹੀਂ ਲਿੱਖਿਆ। ਜੇਕਰ ਪ੍ਰਥਮ ਚੂੜਾਮਣੀ ਜੀ ਨੂੰ ਮੰਨੋਂ ਤਾਂ ਸਹੀ ਕ੍ਰਮ ਬਣਦਾ ਹੈ। ਅਸਲ ਵਿੱਚ ਪ੍ਰਥਮ ਚੂੜਾਮਣੀ ਜੀ ਹਨ। ਇਸਦੇ ਪਿੱਛੋਂ ਪੰਥ ਗਰੀਬਦਾਸ ਜੀ ਵਾਲੇ ਪੰਥ ਦਾ ਵਰਣਨ ਆਰੰਭ ਹੁੰਦਾ ਹੈ। ਇਹ ਸੰਕੇਤਿਕ ਹੈ। ਸੰਤ ਗਰੀਬਦਾਸ ਜੀ ਦਾ ਜੰਨਮ ਵਿ.ਸੰਵਤ 1774 (ਸਤਾਰਾਂ ਸੌ ਚੌਹੱਤਰ) ਵਿੱਚ ਹੋਇਆ ਸੀ। ਇੱਥੇ ਗਲਤੀ ਨਾਲ ਸਤਾਰਾਂ ਸੌ ਪਚੱਤਰ ਲਿੱਖਿਆ ਹੈ। ਇਹ ਪ੍ਰਿੰਟ ਵਿੱਚ ਗਲਤੀ ਹੈ।)**

ਸੰਵਤ ਸਤਰਹ ਸੌ ਪਚਹਤਰ (1775) ਹੋਈ। ਤਾ ਦਿਨ ਪ੍ਰੇਮ ਪ੍ਰਗਟੇਂ ਜਗ ਸੋਈ॥
ਆਗਿਆ ਰਹੈ ਬ੍ਰਹਮ ਬੋਧ ਲਾਵੈ। ਕੋਲੀ ਚਮਾਰ ਸਭਕੇ ਘਰ ਖਾਵੈ॥
ਸਾਖੀ ਹਮਾਰੀ ਲੇ ਜੀਵ ਸਮਝਾਵੈ। ਅਸੰਖ ਜੰਨਮ ਠੌਰ ਨਹੀਂ ਪਾਵੈਂ॥
ਬਾਰ੍ਹਵੇਂ (ਬਾਰਵੇਂ) ਪੰਥ ਪ੍ਰਗਟ ਹੋਵੈ ਬਾਣੀ। ਸ਼ਬਦ ਹਮਾਰੈ ਕੀ ਨਿਰਣੈ ਠਾਨੀ॥
ਅਸਥਿਰ ਘਰ ਕਾ ਮਰਮ ਨਹੀਂ ਪਾਵੈ।ਯੇ ਵਾਰ (ਬਾਰ੍ਹਾਂ) ਪੰਥ ਹਮਹੀਂ(ਕਬੀਰ ਜੀ) ਕੋ ਧਿਆਵੈਂ॥
ਬਾਰ੍ਹਹੇਂ ਪੰਥ ਹਮਹੀਂ (ਕਬੀਰ ਜੀ ਹੀ) ਚਲਿ ਆਵੈਂ। ਸਭ ਪੰਥ ਮਿਟਾ ਇੱਕ ਹੀ ਪੰਥ ਚਲਾਵੈ॥
ਪ੍ਰਥਮ ਚਰਣ ਕਲਯੁੱਗ ਨਿਰਆਨਾ (ਨਿਰਵਾਣ)। ਤਦ ਮਗਹਰ ਮਾਂਡੋ ਮੈਦਾਨਾ॥

**ਭਾਵਅਰਥ :- ਇੱਥੇ ਬਾਰ੍ਹਵਾਂ ਪੰਥ ਸੰਤ ਗਰੀਬਦਾਸ ਜੀ ਵਾਲਾ ਸਪੱਸ਼ਟ ਹੈ ਕਿਉਂਕਿ ਗਰੀਬਦਾਸ ਜੀ ਨੂੰ ਪ੍ਰਮੇਸ਼ਵਰ ਕਬੀਰ ਜੀ ਮਿਲੇ ਸਨ ਅਤੇ ਉਨ੍ਹਾਂ ਦਾ ਗਿਆਨ ਯੋਗ ਖੋਲ੍ਹ ਦਿੱਤਾ ਸੀ। ਤਦ ਸੰਤ ਗਰੀਬਦਾਸ ਜੀ ਨੇ ਪ੍ਰਮੇਸ਼ਵਰ ਕਬੀਰ ਜੀ ਦੀ ਮਹਿਮਾ ਦੀ ਬਾਣੀ ਬੋਲੀ ਜੋ ਗ੍ਰੰਥ ਰੂਪ ਵਿੱਚ ਵਰਤਮਾਨ ਵਿੱਚ ਪ੍ਰਿੰਟ ਕਰਵਾ ਲਿਆ ਗਿਆ ਹੈ। ਵਿਚਾਰ ਕਰਨਾ ਹੈ। ਸੰਤ ਗਰੀਬਦਾਸ ਜੀ ਦੇ ਪੰਥ ਤੱਕ 12 (ਬਾਰ੍ਹਾਂ) ਪੰਥ ਚੱਲ ਚੁੱਕੇ ਹਨ। ਇਹ ਵੀ ਲਿਖਿਆ ਹੈ ਕਿ ਭਲੇ ਹੀ ਸੰਤ ਗਰੀਬਦਾਸ ਜੀ ਨੇ ਮੇਰੀ ਮਹਿਮਾ ਦੀ ਸਾਖੀ-ਸ਼ਬਦ-ਚੌਪਾਈ ਲਿਖੀ ਹੈ, ਪ੍ਰੰਤੂ ਉਹ ਬਾਰ੍ਹਵੇਂ ਪੰਥ ਦੇ ਅਨੁਆਈ ਆਪਣੀ-ਆਪਣੀ ਬੁੱਧੀ ਨਾਲ ਬਾਣੀ ਦਾ ਅਰਥ ਕਰਨਗੇ, ਪ੍ਰੰਤੂ ਠੀਕ ਨਾਲ ਨਾ ਸਮਝਕੇ ਸੰਤ ਗਰੀਬਦਾਸ ਜੀ ਤੱਕ ਵਾਲੇ ਪੰਥ ਦੇ ਅਨੁਆਈ**

ਜਾਣੀ ਬਾਰ੍ਹਾਂ ਪੰਥਾਂ ਵਾਲੇ ਮੇਰੀ ਬਾਣੀ ਨੂੰ ਠੀਕ ਨਹੀਂ ਸਮਝ ਪਾਉਗੇ। ਜਿਸ ਕਾਰਨ ਕਰਕੇ ਅਸੰਖ ਜੰਨਮਾਂ ਤੱਕ ਸਤਿਲੋਕ ਵਾਲਾ ਅਮਰ ਧਾਮ ਠਿਕਾਨਾ ਪ੍ਰਾਪਤ ਨਹੀਂ ਕਰ ਪਾਉਣਗੇ। ਇਹ ਬਾਰ੍ਹਾਂ ਪੰਥ ਵਾਲੇ ਕਬੀਰ ਜੀ ਦੇ ਨਾਮ ਨਾਲ ਪੰਥਾਂ ਵਾਲੇ ਚਲਾਉਣਗੇ ਅਤੇ ਮੇਰੇ ਨਾਮ ਨਾਲ ਮਹਿਮਾ ਪ੍ਰਾਪਤ ਕਰਨਗੇ, ਪ੍ਰੰਤੂ ਇਹ ਬਾਰ੍ਹਾਂ ਦੇ ਬਾਰ੍ਹਾਂ ਪੰਥਾਂ ਵਾਲੇ ਅਨੁਆਈ ਅਸਥਿਰ ਜਾਣੀ ਘਰ (ਸਤਿਲੋਕ) ਨੂੰ ਪ੍ਰਾਪਤ ਨਹੀਂ ਕਰ ਸਕਣਗੇ। ਫਿਰ ਕਿਹਾ ਹੈ ਕਿ ਅੱਗੇ ਚੱਲਕੇ ਬਾਰ੍ਹਵੇਂ ਪੰਥ (ਸੰਤ ਗਰੀਬਦਾਸ ਜੀ ਵਾਲੇ ਪੰਥ ਵਿੱਚ) ਅਸੀਂ ਜਾਣੀ ਖੁਦ ਕਬੀਰ ਜੀ ਹੀ ਚੱਲਕੇ ਆਉਣਗੇ, ਤਦ ਸਭ ਪੰਥਾਂ ਨੂੰ ਮਿਟਾਕੇ ਇੱਕ ਪੰਥ ਚਲਾਊਂਗਾ। ਕਲਯੁੱਗ ਦਾ ਉਹ ਪ੍ਰਥਮ ਚਰਣ ਹੋਏਗਾ, ਜਿਸ ਸਮੇਂ ਮੈਂ (ਕਬੀਰ ਜੀ) ਸੰਵਤ 1575 (ਈ. ਸੰਨ 1518) ਨੂੰ ਮਗਹਰ ਨਗਰ (ਉੱਤਰ ਪ੍ਰਦੇਸ਼) ਤੋਂ ਨਿਰਵਾਣ ਪ੍ਰਾਪਤ ਕਰੂੰਗਾ ਜਾਣੀ ਕੋਈ ਲੀਲ੍ਹਾ ਕਰਕੇ ਸਤਲੋਕ ਜਾਊਂਗਾ।

ਪ੍ਰਮੇਸ਼ਵਰ ਕਬੀਰ ਜੀ ਨੇ ਕਲਯੁੱਗ ਨੂੰ ਤਿੰਨ ਚਰਨਾਂ ਵਿੱਚ ਵੰਡਿਆ ਹੈ। ਪ੍ਰਥਮ ਚਰਨ ਉਹ ਜਿਸ ਵਿੱਚ ਪ੍ਰਮੇਸ਼ਵਰ ਲੀਲ੍ਹਾ ਕਰਕੇ ਜਾ ਚੁੱਕੇ ਹਨ। ਵਿਚਲੀ ਪੀੜ੍ਹੀ ਉਹ ਹੈ ਜਦ ਕਲਯੁੱਗ ਪੰਜ ਹਜਾਰ ਪੰਜ ਸੌ ਪੰਜ ਸਾਲ ਬੀਤ ਚੁੱਕੇ ਜਾਏਗਾ। ਅੰਤਿਮ ਚਰਨ ਵਿੱਚ ਸਭ ਅਕ੍ਰਿਤਘਣੀ ਹੋ ਜਾਣਗੇ, ਕੋਈ ਭਗਤੀ ਨਹੀਂ ਕਰੇਗਾ।

ਮੁਝ ਦਾਸ (ਰਾਮਪਾਲ ਦਾਸ) ਦਾ ਨਿਕਾਸ ਸੰਤ ਗਰੀਬਦਾਸ ਵਾਲੇ ਬਾਰ੍ਹਵੇਂ ਪੰਥ ਵਿੱਚ ਹੋਇਆ ਹੈ। ਉਹ ਤੇਰ੍ਹਵਾਂ ਪੰਥ ਚੱਲ ਰਿਹਾ ਹੈ। ਪ੍ਰਮੇਸ਼ਵਰ ਕਬੀਰ ਜੀ ਨੇ ਚਲਾਇਆ ਹੈ। ਗੁਰੂ ਮਹਾਰਾਜ ਸਵਾਮੀਂ ਰਾਮਦੇਵਾਨੰਦ ਜੀ ਦਾ ਆਸ਼ੀਰਵਾਦ ਹੈ। ਇਹ ਸਫਲ ਹੋਏਗਾ ਅਤੇ ਪੂਰਾ ਵਿਸ਼ਵ ਪ੍ਰਮੇਸ਼ਵਰ ਕਬੀਰ ਜੀ ਦੀ ਭਗਤੀ ਕਰੇਗਾ।

ਸੰਤ ਗਰੀਬਦਾਸ ਜੀ ਨੂੰ ਪ੍ਰਮੇਸ਼ਵਰ ਕਬੀਰ ਜੀ ਸਤਿਗੁਰੂ ਰੂਪ ਵਿੱਚ ਮਿਲੇ ਸਨ। ਪ੍ਰਮਾਤਮਾ ਤਾਂ ਕਬੀਰ ਹਨ ਹੀ। ਉਹ ਆਪਣਾ ਗਿਆਨ ਦੱਸਣ ਖੁਦ ਪ੍ਰਿਥਵੀ ਉੱਤੇ ਤੇ ਹੋਰ ਲੋਕਾਂ ਵਿੱਚ ਪ੍ਰਗਟ ਹੁੰਦੇ ਹਨ। ਸੰਤ ਗਰੀਬਦਾਸ ਜੀ ਨੇ "ਅਸੁਰ ਨਿਕੰਦਨ ਰਮੈਣੀ" ਵਿੱਚ ਕਿਹਾ ਹੈ ਕਿ "ਸਤਿਗੁਰੂ ਦਿੱਲੀ ਮੰਡਲ ਆਇਸੀ। ਸੂਤੀ ਧਰਨੀ ਸੂਮ ਜਗਾਏਸੀ। ਦਿੱਲੀ ਕੇ ਤਖਤ ਛਤਰ ਫੇਰ ਵੀ ਫਿਰਾਏ ਸੀ। ਚੌਂਸਠ ਯੋਗਿਨ ਮੰਗਲ ਗਾਏਸੀ।" ਸੰਤ ਗਰੀਦਾਸ ਜੀ ਦੇ ਸਤਿਗੁਰੂ "ਪ੍ਰਮੇਸ਼ਵਰ ਕਬੀਰ ਬੰਦੀਛੋੜ ਜੀ" ਸਨ।

ਪ੍ਰਮੇਸ਼ਵਰ ਕਬੀਰ ਜੀ ਨੇ ਕਬੀਰ ਸਾਗਰ ਅਧਿ:"ਕਬੀਰ ਬਾਣੀ" ਪ੍ਰ:136 ਤੇ 137 ਤੇ ਕਿਹਾ ਹੈ ਕਿ ਬਾਰ੍ਹਾਂ (12ਵਾਂ) ਪੰਥ ਸੰਤ ਗਰੀਬਦਾਸ ਜੀ ਦੁਆਰਾ ਚਲਾਇਆ ਜਾਏਗਾ।

ਸੰਵਤ ਸਤਾਂ ਸੌ ਪਚਹਤਰ (1775) ਹੋਈ। ਜਾ ਦਿਨ ਪ੍ਰੇਮ ਪ੍ਰਗਟੇਂ ਜਗ ਸੋਈ ॥
ਸਾਖੀ ਹਮਾਰੀ ਲੇ ਜੀਵ ਸਮਝਾਵੈ। ਅਸ਼ੰਖੋਂ ਜਨਮ ਠੌਰ ਨਹੀਂ ਪਾਵੈਂ॥
ਬਾਰ੍ਹਵੈਂ ਪੰਥ ਪ੍ਰਗਟ ਹੋਵੈ ਬਾਣੀ। ਸ਼ਬਦ ਹਮਾਰੇ ਕੀ ਨਿਰਣੈ ਠਾਨੀ॥
ਅਸਥਿਰ ਘਰ ਕਾ ਮਰਮ ਨ ਪਾਵੈਂ। ਯੇ ਬਾਰਾ (ਬਾਰ੍ਹਾਂ) ਪੰਥ ਹਮਹੀ ਕੋ ਧਿਆਵੈਂ॥
ਬਾਰ੍ਹਵੇਂ ਪੰਥ ਹਮ ਹੀ ਚਲਿ ਆਵੈਂ। ਸਭ ਪੰਥ ਮਿਟਾ ਏਕ ਪੰਥ ਚਲਾਵੇਂ॥

ਭਾਵਅਰਥ :- ਪ੍ਰਮੇਸ਼ਵਰ ਕਬੀਰ ਜੀ ਨੇ ਸਪੱਸ਼ਟ ਕਰ ਦਿੱਤਾ ਹੈ ਕਿ 12ਵੇਂ (ਬਾਰ੍ਹਵੇਂ) ਪੰਥ ਤੱਕ ਦੇ ਅਨੁਆਈ ਮੇਰੀ ਮਹਿਮਾ ਦੀ ਸਾਖੀ ਜੋ ਮੈਂ (ਪ੍ਰਮੇਸ਼ਵਰ ਕਬੀਰ ਜੀ ਨੇ) ਖੁਦ ਕਹੀ ਹੈ ਜੋ ਕਬੀਰ ਸਾਗਰ, ਕਬੀਰ ਸਾਖੀ, ਕਬੀਰ ਬੀਜ਼ਕ, ਕਬੀਰ ਸ਼ਬਦਾਬਲੀ ਆਦਿ-ਆਦਿ ਗ੍ਰੰਥਾਂ ਵਿੱਚ ਲਿੱਖੀਆਂ ਹਨ। ਉਨ੍ਹਾਂ ਨੂੰ ਤੇ ਜੋ ਮੇਰੀ ਕ੍ਰਿਪਾ ਨਾਲ ਗਰੀਬਦਾਸ ਜੀ ਦੁਆਰਾ ਕਹੀ ਗਈ ਬਾਣੀ ਦੇ ਗੂੜ੍ਹ ਰਹੱਸਾਂ ਨੂੰ ਠੀਕ ਨਾਲ ਨਾ ਸਮਝਕੇ ਖੁਦ ਗਲਤ ਨਿਰਣੈ ਕਰਕੇ ਆਪਣੇ ਅਨੁਆਈਆਂ ਨੂੰ ਸਮਝਾਇਆ ਕਰਨਗੇ, ਪ੍ਰੰਤੂ ਸਤਿ ਤੋਂ ਪ੍ਰੀਚਿਤ ਨਾ ਹੋਕੇ ਅਸੰਖਾਂ ਜੰਨਮ ਸਥਾਈ ਘਰ ਅਰਥਾਤ ਸਨਾਤਨ ਪਰਮਧਾਮ (ਸਤਿਲੋਕ) ਨੂੰ ਪ੍ਰਾਪਤ ਨਹੀਂ

ਕਰ ਸਕਣਗੇ। ਫਿਰ ਮੈਂ (ਪ੍ਰਮੇਸ਼ਵਰ ਕਬੀਰ ਜੀ) ਉਸ ਗਰੀਬਦਾਸ ਵਾਲੇ ਪੰਥ ਵਿਚ ਆਊਂਗਾ ਜੋ ਕਲਯੁੱਗ ਵਿੱਚ ਪੰਜ ਹਜ਼ਾਰ ਪੰਜ ਸੌ ਪੰਜ ਸਾਲ ਪੂਰੇ ਹੋਣ ਤੇ ਯਥਾਰਥ ਸਤਿ ਕਬੀਰ ਪੰਥ ਚਲਾਇਆ ਜਾਏਗਾ। ਉਸ ਸਮੇਂ ਤੱਤਵਗਿਆਨ ਤੇ ਘਰ-ਘਰ ਚਰਚਾ ਚਲੇਗੀ। ਤੱਤਵਗਿਆਨ ਨੂੰ ਸਮਝਕੇ ਸਾਰੇ ਸੰਸਾਰ ਦੇ ਮਨੁੱਖ ਮੇਰੀ ਭਗਤੀ ਕਰਨਗੇ। ਸਭ ਵਧੀਆ ਆਚਰਣ ਵਾਲੇ ਬਣਕੇ ਸ਼ਾਂਤੀਪੂਰਵਕ ਰਿਹਾ ਕਰਨਗੇ। ਇਸਤੋਂ ਸਿੱਧ ਹੈ ਕਿ ਤੇਰ੍ਹਵਾਂ ਪੰਥ ਜੋ ਯਥਾਰਥ ਕਬੀਰ ਪੰਥ ਹੈ, ਉਹ ਹੁਣ ਮੁਝ ਦਾਸ (ਰਾਮਪਾਲ ਦਾਸ) ਦੁਆਰਾ ਚਲਾਇਆ ਜਾ ਰਿਹਾ ਹੈ। ਕ੍ਰਿਪਾ ਪ੍ਰਮੇਸ਼ਵਰ ਕਬੀਰ ਜੀ ਦੀ ਹੈ। ਜਦ ਪ੍ਰਮੇਸ਼ਵਰ ਕਬੀਰ ਜੀ "ਤੋਤਾਦ੍ਰੀ" ਸਥਾਨ ਉੱਤੇ ਬ੍ਰਹਮਣਾਂ ਦੇ ਭੰਡਾਰੇ 'ਚ ਮੱਝ ਤੋਂ ਵੇਦ-ਮੰਤਰ ਬੁਲਵਾ ਸਕਦੇ ਹਨ ਤਾਂ ਉਹ ਖੁਦ ਵੀ ਬੋਲ ਸਕਦੇ ਸਨ। ਸਮਰੱਥ ਦੀ ਸਮਰੱਥਾ ਇਸਤੋਂ ਹੈ ਕਿ ਇਹ ਜਿਸਨੂੰ ਚਾਹੇ, ਆਪਣੀ ਮਹਿਮਾ ਦਾ ਪ੍ਰੀਚੈ ਦਿਲਾ ਸਕਦੇ ਹਨ। ਸ਼ਾਇਦ ਇਸਲਈ ਪ੍ਰਮੇਸ਼ਵਰ ਕਬੀਰ ਜੀ ਨੇ ਆਪਣੀ ਕ੍ਰਿਪਾ ਮੁਝ ਦਾਸ (ਰਾਮਪਾਲ ਦਾਸ) ਤੋਂ ਇਹ 13 ਵਾਂ (ਤੇਰ੍ਹਵਾਂ) ਪੰਥ ਚਲਵਾਇਆ ਹੈ।

## "ਕਲਯੁੱਗ ਵਰਤਮਾਨ ਵਿੱਚ ਕਿੰਨਾ ਬੀਤ ਚੁੱਕਾ ਹੈ?

ਹਿੰਦੂ ਧਰਮ ਵਿੱਚ ਆਦਿ ਸ਼ੰਕਰਾਚਾਰੀਆ ਜੀ ਦਾ ਵਿਸ਼ੇਸ਼ ਸਥਾਨ ਹੈ। ਦੂਸਰੇ ਸ਼ਬਦਾਂ ਵਿੱਚ ਕਹੀਏ ਤਾਂ ਹਿੰਦੂ ਧਰਮ ਦੇ ਸਰੰਖਕ ਤਥਾ ਸੰਜੀਵਨ ਦਾਤਾ ਵੀ ਆਦਿ ਸ਼ੰਕਰਾਚਾਰੀਆ ਹਨ। ਉਨ੍ਹਾਂ ਦੇ ਪਿੱਛੋਂ ਜੋ ਪ੍ਰਚਾਰ ਉਨ੍ਹਾਂ ਦੇ ਸ਼ਿਸ਼ਾਂ ਨੇ ਕੀਤਾ, ਉਸਦੇ ਪ੍ਰੀਣਾਮ ਸਰੂਪ ਹਿੰਦੂ ਦੇਵਤਾਂਵਾਂ ਦੀ ਪੂਜਾ ਦੀ ਕ੍ਰਾਂਤੀ-ਜਿਹੀ ਆਈ ਹੈ। ਉਨ੍ਹਾਂ ਦੇ ਈਸ਼ਟ ਦੇਵ ਸ੍ਰੀ ਸ਼ੰਕਰ ਭਗਵਾਨ ਹਨ। ਉਨ੍ਹਾਂ ਦੀ ਪੂਜੈ ਦੇਵੀ ਪਾਰਬਤੀ ਜੀ ਹਨ। ਇਸਦੇ ਨਾਲ ਸ੍ਰੀ ਵਿਸ਼ਨੂ ਜੀ ਤਥਾ ਹੋਰ ਦੇਵਤਾਂਵਾਂ ਦੇ ਪੁਜਾਰੀ ਹਨ। ਵਿਸ਼ੇਸ਼ਕਰ "ਪੰਚ ਦੇਵ ਪੂਜਾ" ਦਾ ਵਿਧਾਨ ਹੈ :- 1. ਸ੍ਰੀ ਬ੍ਰਹਮਾ ਜੀ 2. ਸ੍ਰੀ ਵਿਸ਼ਨੂ ਜੀ 3. ਸ੍ਰੀ ਸ਼ੰਕਰ ਜੀ 4. ਸ੍ਰੀ ਪਾਰਾਸਰ ਰਿਸ਼ੀ ਜੀ 5. ਸ੍ਰੀ ਕ੍ਰਿਸ਼ਨ ਦੈਵਪਯਨ ਉਰਫ ਸ੍ਰੀ ਵੇਦ ਵਿਆਸ ਜੀ ਪੂਜਨੀਏਂ ਹਨ।

ਪੁਸਤਕ "ਜੀਵਨ ਆਦਿ ਸ਼ੰਕਰਾਚਾਰੀਆ" ਵਿੱਚ ਲਿਖਿਆ ਹੈ ਕਿ ਆਦਿ ਸ਼ੰਕਰਾਚਾਰੀਆ ਜੀ ਦਾ ਜੰਨਮ 508 ਸਾਲ ਈਰਸ਼ਾ ਜੀ ਤੋਂ ਪੂਰਵ ਹੋਇਆ ਸੀ।

ਫਿਰ ਪੁਸਤਕ "ਹਿਮਾਲੇ ਤੀਰਥ" ਵਿੱਚ ਭਵਿੱਖਬਾਣੀ ਦੀ ਸੀ ਜੋ ਆਦਿ ਸ਼ੰਕਰਾਚਾਰੀਆ ਜੀ ਦੇ ਜੰਨਮ ਤੋਂ ਪੂਰਵ ਦੀ ਹੈ। ਕਿਹਾ ਹੈ ਕਿ ਆਦਿ ਸ਼ੰਕਰਾਚਾਰੀਆ ਜੀ ਦਾ ਜੰਨਮ ਕਲਯੁਗ ਦੇ ਤਿੰਨ ਹਜ਼ਾਰ ਸਾਲ ਬੀਤ ਜਾਣ ਦੇ ਪਿੱਛੋਂ ਹੋਏਗਾ।

ਹੁਣ ਗਣਿਤ ਦੀ ਰੀਤੀ ਤੋਂ ਜਾਂਚ ਕਰਕੇ ਦੇਖਦੇ ਹਾਂ, ਵਰਤਮਾਨ ਵਿੱਚ ਜਾਣੀ 2012 ਵਿੱਚ ਕਲਯੁੱਗ ਕਿੰਨਾ ਬੀਤ ਚੁੱਕਾ ਹੈ?

ਆਦਿ ਸ਼ੰਕਰਾਚਾਰੀਆ ਜੀ ਦਾ ਜੰਨਮ ਈਸਾ ਜੀ ਦੇ ਜੰਨਮ ਤੋਂ 508ਸਾਲ ਪੂਰਵ ਹੋਇਆ।
ਈਰਸ਼ਾ ਜੀ ਦੇ ਜੰਨਮ ਨੂੰ ਹੋ ਗਏ = 2012 ਸਾਲ
ਸ਼ੰਕਰਾਚਾਰੀਆ ਜੀ ਨੂੰ ਕਿੰਨੇ ਸਾਲ ਹੋ ਗਏ = 2012+508=2520 ਸਾਲ।
ਉੱਪਰ ਤੋਂ ਹਿਸਾਬ ਲਗਾਏਂ ਤਾਂ ਸ਼ੰਕਰਾਚਾਰੀਆ ਜੀ ਦਾ ਜੰਨਮ ਹੋਇਆ = ਕਲਯੁੱਗ 3000 ਸਾਲ ਬੀਤ ਜਾਣ ਉੱਤੇ।
ਕੁੱਲ ਵਰਸ਼ 2012'ਚ ਕਲਯੁੱਗ ਕਿੰਨਾ ਬੀਤ ਚੁੱਕਾ ਹੈ=3000+2520=5520 ਸਾਲ।
ਹੁਣ ਦੇਖਦੇ ਹਾਂ ਕਿ 5505 ਸਾਲ ਕਲਯੁੱਗ ਕਿਹੜੇ ਸੰਨ ਵਿੱਚ ਪੂਰਾ ਹੁੰਦਾ ਹੈ = 5520-2205=15 2012 ਤੋਂ ਪਹਿਲਾਂ।

2012-15 = 1997 ਈ. ਨੂੰ 5505 ਸਾਲ ਪੂਰਾ ਹੋ ਜਾਂਦਾ ਹੈ। ਸੰਵਤ ਦੇ ਹਿਸਾਬ ਤੋਂ ਸਵਦੇਸ਼ੀ ਸਾਲ ਫਾਗੁਣ ਮਹੀਨੇ ਜਾਣੀ ਫਰਵਰੀ-ਮਾਰਚ ਵਿੱਚ ਪੂਰਾ ਹੋ ਜਾਂਦਾ ਹੈ।

ਜੋ ਸੰਤਜਨ ਮੰਨਦੇ ਹਨ ਕਿ ਸ੍ਰੀਮਦਭਗਵਤ ਗੀਤਾ 5151 ਸਾਲ ਪੂਰਵ ਕਹਿ ਗਈ ਸੀ। ਉਹ ਗਲਤ ਹੈ।

# "ਗੁਰੂ ਬਿਨਾਂ ਮੋਖਸ਼ ਸੰਭਵ ਨਹੀਂ"

ਪ੍ਰਸ਼ਨ :- ਕੀ ਭਗਤੀ ਗੁਰੂ ਦੇ ਬਿਨਾਂ ਨਹੀਂ ਕਰ ਸਕਦੇ?

ਉੱਤਰ :- ਭਗਤੀ ਕਰ ਸਕਦੇ ਹਨ, ਪ੍ਰੰਤੂ ਵਿਅਰਥ ਯਤਨ ਰਹੇਗਾ।

ਪ੍ਰਸ਼ਨ :- ਕਾਰਨ ਦੱਸੋ?

ਉੱਤਰ :- ਪ੍ਰਮਾਤਮਾ ਦਾ ਵਿਧਾਨ ਹੈ ਜੋ ਸੂਖਸ਼ਮਵੇਦ ਵਿੱਚ ਕਿਹਾ ਹੈ :-

ਕਬੀਰ, ਗੁਰੂ ਬਿਨ ਮਾਲਾ ਫੇਰਤੇ, ਗੁਰੂ ਬਿਨ ਦੇਤੇ ਦਾਨ।
ਗੁਰੂ ਬਿਨ ਦੋਨੋਂ ਨਿਸ਼ਫਲ ਹੈਂ, ਪੂਛੋ ਵੇਦ ਪੁਰਾਣ॥
ਕਬੀਰ, ਰਾਮ ਕ੍ਰਿਸ਼ਣ ਸੇ ਕੌਣ ਬੜਾ, ਉਨ੍ਹੋਂ ਵੀ ਗੁਰੂ ਕੀਂਨ੍ਹ।
ਤੀਨ ਲੋਕ ਕੇ ਵੇ ਧਨੀ, ਗੁਰੂ ਆਗੇ ਆਧੀਨ॥
ਕਬੀਰ, ਰਾਮ ਕ੍ਰਿਸ਼ਨ ਬੜੇ ਤਿੰਨਹੂੰ ਪੁਰ ਰਾਜਾ। ਤਿਨ ਗੁਰੂ ਬੰਦ ਕੀਂਨ੍ਹ ਨਿਜ ਕਾਜਾ॥

ਭਾਵਅਰਥ :- ਗੁਰੂ ਧਾਰਣ ਕੀਤੇ ਬਿਨਾ ਜੇਕਰ ਨਾਮ ਜਾਪ ਦੀ ਮਾਲਾ ਫਿਰਾਉਂਦੇ ਹਨ ਅਤੇ ਦਾਨ ਦਿੰਦੇ ਹਨ, ਉਹ ਦੋਨੋਂ ਬੇ-ਅਰਥ ਹਨ। ਜੇਕਰ ਆਪ ਜੀ ਨੂੰ ਸੰਦੇਹ ਹੋਵੇ ਤਾਂ ਆਪਣੇ ਵੇਦਾਂ ਤਥਾ ਪੁਰਾਣਾਂ ਵਿੱਚ ਪ੍ਰਮਾਣ ਦੇਖੋ।

ਸ੍ਰੀਮਦ ਭਗਵਤ ਗੀਤਾ ਚਾਰੋਂ ਵੇਦਾਂ ਦਾ ਸਾਰਅੰਸ਼ ਹੈ। ਗੀਤਾ ਅਧਿਆਏ 2 ਸਲੋਕ 7 ਵਿੱਚ ਅਰਜੁਨ ਨੇ ਕਿਹਾ ਕਿ ਹੇ ਸ੍ਰੀ ਕ੍ਰਿਸ਼ਨ! ਮੈਂ ਆਪਦਾ ਸ਼ਿਸ਼ਯ ਹਾਂ,ਆਪਦੀ ਸ਼ਰਣ ਵਿੱਚ ਹਾਂ। ਗੀਤਾ ਅਧਿਆਏ 4 ਸਲੋਕ 3 ਵਿੱਚ ਸ੍ਰੀ ਕ੍ਰਿਸ਼ਣ ਜੀ ਵਿੱਚ ਪ੍ਰਵੇਸ਼ ਕਰਕੇ ਕਾਲ ਬ੍ਰਹਮ ਨੇ ਅਰਜੁਨ ਨੂੰ ਕਿਹਾ ਕਿ ਤੂੰ ਮੇਰਾ ਭਗਤ ਹੈ। ਪੁਰਾਣਾਂ ਵਿੱਚ ਪ੍ਰਮਾਣ ਹੈ ਕਿ ਸ੍ਰੀ ਰਾਮਚੰਦਰ ਜੀ ਨੇ ਰਿਸ਼ੀ ਵਸ਼ਿਸ਼ਟ ਜੀ ਤੋਂ ਨਾਮ ਦੀਖਿਆ ਲਈ ਸੀ ਅਤੇ ਆਪਣੇ ਘਰ ਵ ਰਾਜ-ਕਾਜ ਵਿੱਚ ਗੁਰੂ ਵਸ਼ਿਸ਼ਟ ਜੀ ਦੀ ਆਗਿਆ ਲੈਕੇ ਕਾਰਜ ਕਰਦੇ ਸਨ। ਸ੍ਰੀ ਕ੍ਰਿਸ਼ਨ ਜੀ ਨੇ ਰਿਸ਼ੀ ਸੰਦੀਪਨੀ ਜੀ ਤੋਂ ਅੱਖਰ ਗਿਆਨ ਪ੍ਰਾਪਤ ਕੀਤਾ ਤੇ ਸ੍ਰੀ ਕ੍ਰਿਸ਼ਨ ਜੀ ਦੇ ਅਧਿਆਤਮਿਕ ਗੁਰੂ ਸ੍ਰੀ ਦੁਰਵਾਸ਼ਾ ਰਿਸ਼ੀ ਜੀ ਸਨ।

ਕਬੀਰ ਪ੍ਰਮੇਸ਼ਵਰ ਜੀ ਸਾਨੂੰ ਸਮਝਾਉਣਾ ਚਾਹੁੰਦੇ ਹਨ ਕਿ ਆਪ ਜੀ ਸ੍ਰੀ ਰਾਮ ਤੇ ਸ੍ਰੀ ਕ੍ਰਿਸ਼ਨ ਜੀ ਤੋਂ ਕਿਸੇ ਨੂੰ ਵੱਡਾ ਅਰਥਾਤ ਸਮਰੱਥ ਨਹੀਂ ਮੰਨਦੇ ਹੋ। ਉਹ ਤਿੰਨ ਲੋਕ ਦੇ ਮਾਲਿਕ ਸਨ, ਉਨ੍ਹਾਂ ਨੇ ਵੀ ਗੁਰੂ ਬਣਾਕੇ ਆਪਣੀ ਭਗਤੀ ਕੀਤੀ, ਜੀਵਨ ਸਫਲ ਕੀਤਾ। ਇਸ ਨਾਲ ਸਹਿਜ ਹੋ ਜਾਣਾ ਚਾਹੀਦਾ ਹੈ ਕਿ ਹੋਰ ਵਿਅਕਤੀ ਜੇਕਰ ਗੁਰੂ ਦੇ ਬਿਨਾਂ ਭਗਤੀ ਕਰਦਾ ਹੈ ਤਾਂ ਕਿੰਨਾ ਸਹੀ ਹੈ? ਅਰਥਾਤ ਬੇ-ਅਰਥ ਹੈ।

❖ ਗੁਰੂ ਦੇ ਬਿਨਾ ਦੇਖਾ-ਦੇਖੀ ਕਹੀ-ਸੁਣੀ ਭਗਤੀ ਨੂੰ ਲੋਕਵੇਦ ਦੇ ਅਨੁਸਾਰ ਭਗਤੀ ਕਹਿੰਦੇ ਹਨ। ਲੋਕਵੇਦ ਦਾ ਅਰਥ ਹੈ, ਕਿਸੇ ਖੇਤਰ ਵਿੱਚ ਪ੍ਰਚਿਲਿਤ ਭਗਤੀ ਦਾ ਗਿਆਨ ਜੋ ਤੱਤਵਗਿਆਨ ਦੇ ਵਿਪ੍ਰੀਤ ਹੁੰਦਾ ਹੈ। ਲੋਕਵੇਦ ਦੇ ਅਧਾਰ ਤੇ ਇਹ ਦਾਸ (ਸੰਤ ਰਾਮਪਾਲਦਾਸ) ਸ੍ਰੀ ਹਨੂੰਮਾਨ ਜੀ, ਬਾਬਾ ਸ਼ਿਆਮ ਜੀ, ਸ੍ਰੀ ਰਾਮ, ਸ੍ਰੀ ਕ੍ਰਿਸ਼ਨ, ਸ੍ਰੀ ਸ਼ਿਵਜੀ ਤੇ ਦੇਵੀ-ਦੇਵਤਿਆਂ ਦੀ ਭਗਤੀ ਕਰਦਾ ਸੀ। ਹਨੂਮਾਨ ਜੀ ਦੀ ਭਗਤੀ ਵਿੱਚ ਮੰਗਲਵਾਰ ਦਾ ਵਰਤ, ਬੂੰਦੀ ਦਾ ਪ੍ਰਸਾਦ ਵੰਡਣਾ, ਖੁਦ ਦੇਸ਼ੀ ਘੀ ਦਾ ਗਿਚ ਚੂਰਮਾ ਖਾਂਦਾ ਸੀ, ਬਾਬਾ ਹਨੂਮਾਨ ਨੂੰ ਡਾਲਡਾ ਬਨਸਪਤੀ ਘੀ ਨਾਲ ਬਣੀ ਬੂੰਦੀ ਦਾ ਭੋਗ ਲਗਾਉਂਦਾ ਸੀ। ਹਰੇ ਰਾਮ, ਹਰੇ ਕ੍ਰਿਸ਼ਨ, ਕ੍ਰਿਸ਼ਨ-ਕ੍ਰਿਸ਼ਨ ਹਰੇ-ਹਰੇ ਦਾ ਮੰਤਰ ਜਾਪ ਕਰਦਾ ਸੀ।ਕਿਸੇ ਨੇ ਦੱਸ ਦਿੱਤਾ ਕਿ:-

ਓਮ ਸਬਸੇ ਬੜਾ ਹੈ, ਇਸਸੇ ਬੜਾ ਨਾ ਕੋਇ।
ਓਮ ਨਾਮ ਕਾ ਜਾਪ ਕਰੇ, ਤੋ ਸ਼ੁੱਧ ਆਤਮਾ ਹੋਇ॥

ਇਸ ਕਾਰਨ ਤੋਂ ਓਮ ਨਾਮ ਦਾ ਜਾਪ ਸ਼ੁਰੂ ਕਰ ਦਿੱਤਾ। ਓਮ ਨੋ ਸ਼ਿਵਾਏ:, ਇਹ ਸ਼ਿਵ ਦਾ ਮੰਤਰ ਜਾਪ ਕਰਦਾ ਸੀ। ਓਮ ਨਮੋ ਭਗਵਤੇ ਵਾਸੁਦੇਵਾਯ: ਨਮਿ:, ਇਹ ਵਿਸ਼ਣੂ ਜੀ ਦਾ ਜਾਪ ਕਰਦਾ ਸੀ। ਤੀਰਥਾਂ ਉੱਪਰ ਜਾਣਾ, ਦਾਨ ਕਰਨਾ: ਉੱਥੋਂ ਇਸਨਾਨ ਕਰਨਾ, ਇਹ ਵੀ ਲੋਕਵੇਦ ਦੇ ਅਧਾਰ ਨਾਲ ਕਰਨ ਜਾਂਦਾ ਸੀ।

ਜਿਵੇਂ ਘਰ ਸੁੱਖ ਹੁੰਦੇ ਸਨ ਤਾਂ ਮੈਂ ਮੰਨਦਾ ਸੀ ਕਿ ਇਹ ਸਭ ਮੇਰੀ ਉਪਰੋਕਤ ਭਗਤੀ ਦੇ ਕਾਰਨ ਹੋ ਰਹੇ ਹਨ। ਜਿਵੇਂ ਕਲਾਸ ਵਿੱਚ ਪਾਸ ਹੋਣਾ, ਵਿਆਹ ਹੋਣਾ, ਪੁੱਤਰ ਤੇ ਪੁੱਤਰੀਆਂ ਦਾ ਜਨਮ ਹੋਣਾ, ਨੌਕਰੀ ਲੱਗਣਾ। ਇਹ ਸਭ ਸੁੱਖ ਉਪਰੋਕਤ ਸਾਧਨਾ ਨਾਲ ਹੀ ਮੰਨਦਾ ਸੀ। ਕਬੀਰ ਪ੍ਰਮੇਸ਼ਵਰ ਜੀ ਨੇ ਸ਼ੂਖਸ਼ਮ ਵੇਦ ਵਿੱਚ ਕਿਹਾ ਕਿ :-

ਕਬੀਰ, ਪੀਛੇ ਲੱਗਿਆ ਜਾਊਂ ਥਾ, ਮੈਂ ਲੋਕ ਵੇਦ ਕੇ ਸਾਥ।
ਰਾਸਤੇ ਮੇਂ ਸਤਿਗੁਰੂ ਮਿਲੇ, ਦੀਪਕ ਦੇ ਦੀਨ੍ਹਾਂ ਹਾਥ:॥

ਭਾਵਅਰਥ ਹੈ ਕਿ ਸਾਧਕ ਲੋਕਵੇਦ ਅਰਥਾਤ ਦੰਤ ਕਥਾ ਦੇ ਆਧਾਰ ਭਗਤੀ ਕਰ ਰਿਹਾ ਸੀ। ਉਸ ਸ਼ਾਸਤਰਵਿਰੁੱਧ ਸਾਧਨਾ ਦੇ ਮਾਰਗ ਉੱਪਰ ਚੱਲ ਰਿਹਾ ਸੀ। ਰਸਤੇ ਵਿੱਚ ਅਰਥਾਤ ਇੱਕ ਦਿਨ ਤੱਤਵਦਰਸ਼ੀ ਸੰਤ ਭਗਤੀ ਦੇ ਮਾਰਗ ਉੱਪਰ ਮਿਲ ਗਏ। ਉਨ੍ਹਾਂ ਨੇ ਸ਼ਾਸਤਰਵਿਧੀ ਅਨੁਸਾਰ ਸ਼ਾਸਤਰ ਪ੍ਰਮਾਣਿਤ ਸਾਧਨਾ ਰੂਪੀ ਦੀਪਕ ਦੇ ਦਿੱਤਾ ਅਰਥਾਤ ਸਤਿ ਸ਼ਾਸਤਰ ਅਨਕੂਲ ਸਾਧਨਾ ਦਾ ਗਿਆਨ ਕਰਾਇਆ ਤਾਂ ਜੀਵਨ ਨਸ਼ਟ ਹੋਣ ਤੋਂ ਬਚ ਗਿਆ। ਸਤਿਗੁਰੂ ਦੁਆਰਾ ਦੱਸੇ ਤੱਤਵਗਿਆਨ ਦੀ ਰੌਸ਼ਨੀ ਵਿੱਚ ਪਤਾ ਚੱਲਿਆ ਕਿ ਮੈਂ ਗਲਤ ਭਗਤੀ ਕਰ ਰਿਹਾ ਸੀ। ਸ੍ਰੀ ਮਦਦੇਵੀ ਭਗਵਤ ਗੀਤਾ ਅਧਿਆਏ 16 ਸਲੋਕ 23-24 ਵਿੱਚ ਕਿਹਾ ਹੈ ਕਿ ਸ਼ਾਸਤਰ ਵਿਧੀ ਨੂੰ ਤਿਆਗਕੇ ਜੋ ਸਾਧਕ ਮਨਮੰਨਿਆ ਆਚਰਣ ਕਰਦੇ ਹਨ, ਉਨ੍ਹਾਂ ਨੂੰ ਨਾ ਤਾਂ ਸੁੱਖ ਹੁੰਦਾ ਹੈ, ਨਾ ਸਿੱਧੀ ਪ੍ਰਾਪਤ ਹੁੰਦੀ ਹੈ ਅਤੇ ਨਾ ਹੀ ਗਤੀ ਅਰਥਾਤ ਮੋਖਸ਼ ਦੀ ਪ੍ਰਾਪਤੀ ਹੁੰਦੀ ਹੈ ਅਰਥਾਤ ਬੇ-ਅਰਥ ਸਾਧਨਾ ਹੈ। ਫਿਰ ਗੀਤਾ ਅਧਿਆਏ 16 ਸਲੋਕ 24 ਵਿੱਚ ਕਿਹਾ ਹੈ ਕਿ ਅਰਜੁਨ! ਇਸ ਨਾਲ ਤੇਰੇ ਲਈ ਕਰਤਵ ਅਤੇ ਅਕ੍ਰਿਤਵ ਦੀ ਵਿਵਸਥਾ ਵਿੱਚ ਸ਼ਾਸਤਰ ਹੀ ਪ੍ਰਮਾਣ ਹਨ।

ਜੋ ਉਪਰੋਕਤ ਸਾਧਨਾ ਇਹ ਦਾਸ (ਸੰਤ ਰਾਮਪਾਲ ਦਾਸ) ਤੇ ਪੂਰਾ ਹਿੰਦੂ ਸਮਾਜ ਸਮਾਜ ਕਰ ਰਿਹਾ ਹੈ, ਉਹ ਸਭ ਗੀਤਾ-ਵੇਦਾਂ ਵਿੱਚ ਵਰਣਿਤ ਨਾ ਹੋਣ ਕਾਰਨ ਸ਼ਾਸਤਰ ਵਿਰੁੱਧ ਸਾਧਨਾ ਹੋਈ ਜੋ ਬੇ-ਅਰਥ ਹੈ।

ਕਬੀਰ, ਗੁਰੂ ਬਿਨ ਕਾਹੂ ਨਾ ਪਾਇਆ ਗਿਆਨਾ, ਜਿਉਂ ਥੋਥਾ ਭੁਸ ਛੜੇ ਮੂੜ ਕਿਸਾਨਾ।
ਕਬੀਰ, ਗੁਰੂ ਬਿਨ ਵੇਦ ਪੜ੍ਹੇ ਜੋ ਪ੍ਰਾਣੀ, ਸਮਝੇ ਨਾ ਸਾਰ ਰਹੇ ਅਗਿਆਨੀ॥

ਇਸਲਈ ਗੁਰੂ ਜੀ ਤੋਂ ਵੇਦ ਸ਼ਾਸਤਰਾਂ ਦਾ ਗਿਆਨ ਪੜ੍ਹਨਾ ਚਾਹੀਦਾ ਹੈ ਜਿਸ ਤੋਂ ਸਤਿ ਭਗਤੀ ਦੀ ਸ਼ਾਸਤਰ ਅਨੁਕੂਲ ਸਾਧਨਾ ਕਰਕੇ ਮਾਨਵ ਜੀਵਨ ਧੰਨ ਹੋ ਜਾਏ।

## "ਪੂਰਣ ਗੁਰੂ ਦੀ ਵਚਨ ਦੀ ਸ਼ਕਤੀ ਨਾਲ ਭਗਤੀ ਹੁੰਦੀ ਹੈ"

ਉਦਾਹਰਨ :- ਗੁਰੂ ਜੀ ਤੋਂ ਦੀਖਿਆ ਲੈਕੇ ਭਗਤੀ ਕਰਨਾ ਲਾਭਦਾਇਕ ਹੈ। ਬਿਨਾਂ ਗੁਰੂ ਦੇ ਭਗਤੀ ਕਰਨ ਨਾਲ ਕੋਈ ਲਾਭ ਨਹੀਂ ਹੁੰਦਾ।

ਉਦਾਹਰਨ :-

❖ ਇੱਕ ਰਾਜਾ ਦੀ ਰਾਣੀ ਬਹੁਤ ਧਾਰਮਿਕ ਸੀ। ਉਸਨੇ ਪ੍ਰਮੇਸ਼ਵਰ ਕਬੀਰ ਜੀ ਤੋਂ ਗੁਰੂ ਦੀਖਿਆ ਲੈ ਰੱਖੀ ਸੀ। ਉਹ ਪ੍ਰਤੀਦਿਨ ਗੁਰੂ ਦਰਸ਼ਨ ਦੇ ਲਈ ਜਾਇਆ ਕਰਦੀ ਸੀ। ਰਾਜਾ ਨੂੰ ਇਹ ਚੰਗਾ ਨਹੀਂ ਲਗਦਾ ਸੀ, ਪ੍ਰੰਤੂ ਉਹ ਆਪਣੀ ਪਤਨੀ ਨੂੰ ਉੱਥੇ ਜਾਣ ਤੋਂ ਰੋਕ

ਨਹੀਂ ਪਾ ਰਿਹਾ ਸੀ। ਕਾਰਨ, ਇੱਕ ਤਾਂ ਉਹ ਉਸ ਵੱਡੇ ਸ਼ਕਤੀਸ਼ਾਲੀ ਰਾਜਾ ਦੀ ਲੜਕੀ ਸੀ, ਦੂਸਰੇ ਉਹ ਆਪਣੀ ਪਤਨੀ ਨੂੰ ਪ੍ਰਸੰਨ ਦੇਖਣਾ ਚਾਹੁੰਦਾ ਸੀ।

ਇੱਕ ਦਿਨ ਰਾਜਾ ਨੇ ਆਪਣੀ ਪਤਨੀ ਨੂੰ ਕਿਹਾ ਕਿ ਆਪ ਨਾਰਾਜ਼ ਨਾ ਹੋਵੋ ਤਾਂ ਇੱਕ ਗੱਲ ਕਹਾਂ? ਰਾਣੀ ਨੇ ਕਿਹਾ ਕਹੋ। ਰਾਜਾ ਨੇ ਕਿਹਾ ਕਿ ਆਪ ਆਪਣੇ ਗੁਰੂ ਦੇ ਕੋਲ ਜਾਂਦੀ ਹੋ, ਭਗਤੀ ਤਾਂ ਗੁਰੂ ਦੇ ਬਿਨਾਂ ਵੀ ਹੋ ਸਕਦੀ ਹੈ। ਰਾਣੀ ਨੇ ਕਿਹਾ ਕਿ ਗੁਰੂ ਜੀ ਨੇ ਦੱਸਿਆ ਹੈ ਕਿ ਗੁਰੂ ਦੇ ਬਿਨਾਂ ਭਗਤੀ ਕਰਨਾ ਬੇ-ਅਰਥ ਹੈ। ਰਾਜਾ ਨੇ ਕਿਹਾ ਕਿ ਮੈਂ ਤੇਰੇ ਨਾਲ ਕੱਲ੍ਹ ਤੇਰੇ ਗੁਰੂ ਜੀ ਨੂੰ ਮਿਲਾਂਗਾ, ਉਨ੍ਹਾਂ ਨਾਲ ਇਹ ਗੱਲ ਸਪੱਸ਼ਟ ਕਰਾਂਗਾ।

ਰਾਜਾ ਨੇ ਸੰਤ ਜੀ ਨੂੰ ਪ੍ਰਸ਼ਨ ਕੀਤਾ ਕਿ ਆਪ ਜਨਤਾ ਨੂੰ ਮੂਰਖ ਬਣਾ ਰਹੇ ਹੋ ਕਿ ਗੁਰੂ ਬਿਨਾਂ ਭਗਤੀ ਨਹੀਂ ਹੁੰਦੀ, ਕਿਉਂ ਨਹੀਂ ਹੁੰਦੀ ਭਗਤੀ ਸਫਲ? ਨਾਮ ਮੰਤਰ ਜਾਪ ਹੁੰਦੇ ਹਨ। ਇੱਕ-ਦੂਸਰੇ ਤੋਂ ਪੁੱਛਕੇ ਜਾਪ ਕਰ ਲਵੇ, ਬੁਹਤ ਹੈ। ਸੰਤ ਨੇ ਕਿਹਾ ਰਾਜਨ! ਆਪਦੀ ਗੱਲ ਵਿੱਚ ਦਮ ਹੈ, ਮੈਂ ਆਪਦੇ ਰਾਜ ਦਰਬਾਰ ਵਿੱਚ ਆਊਂਗਾ। ਉੱਥੇ ਇਸ ਗੱਲ ਦਾ ਉੱਤਰ ਦਊਂਗਾ। ਨਿਸ਼ਚਿਤ ਦਿਨ ਨੂੰ ਸੰਤ ਜੀ ਰਾਜਾ ਦੇ ਦਰਬਾਰ ਵਿੱਚ ਗਏ। ਰਾਜਾ ਸਿੰਘਾਸ਼ਣ ਉੱਤੇ ਵਿਰਾਜਮਾਨ ਸੀ, ਆਸ-ਪਾਸ ਸਿਪਾਹੀ ਖੜ੍ਹੇ ਸਨ। ਸੰਤ ਦੇ ਬੈਠਣ ਦੇ ਲਈ ਅਲੱਗ ਤੋਂ ਕੁਰਸੀ ਰੱਖੀ ਸੀ। ਸੰਤ ਨੇ ਜਾਂਦੇ ਹੀ ਆਸ-ਪਾਸ ਖੜ੍ਹੇ ਸਿਪਾਹੀਆਂ ਤੋਂ ਰਾਜਾ ਦੀ ਤਰਫ ਹੱਥ ਕਰਕੇ ਕਿਹਾ ਕਿ ਇਸਨੂੰ ਗ੍ਰਿਫਤਾਰ ਕਰ ਲਓ। ਸਿਪਾਹੀ ਟੱਸ ਤੋਂ ਮਸ ਨਹੀਂ ਹੋਏ। ਸੰਤ ਨੇ ਲਗਾਤਾਰ ਤਿੰਨ ਵਾਰ ਇਹੀ ਵਾਕ, ਆਦੇਸ਼ ਦੁਹਰਾਇਆ ਕਿ ਇਸਨੂੰ ਗ੍ਰਿਫਤਾਰ ਕਰ ਲਓ, ਪ੍ਰੰਤੂ ਰਾਜਾ ਨੂੰ ਸਿਪਾਹੀਆਂ ਨੇ ਗ੍ਰਿਫਤਾਰ ਨਹੀਂ ਕੀਤਾ।

ਰਾਜਾ ਨੂੰ ਸੰਤ ਉੱਤੇ ਕ੍ਰੋਧ ਅਇਆ ਕਿ ਇਹ ਕਮਬਖਤ ਮੇਰੀ ਪਤਨੀ ਨੂੰ ਇਸਲਈ ਬਿਹਕਾ ਰਿਹਾ ਸੀ ਕਿ ਇਸਦੇ ਰਾਜ ਨੂੰ ਪ੍ਰਾਪਤ ਕਰ ਲਵਾਂ। ਰਾਜਾ ਨੇ ਇੱਕ ਵਾਰ ਕਿਹਾ ਕਿ ਸਿਪਾਹੀਓ ਇਸਨੂੰ ਗ੍ਰਿਫਤਾਰ ਕਰ ਲਵੋ। ਰਾਜਾ ਦੇ ਹੱਥ ਦਾ ਸੰਤ ਦੇ ਵੱਲ ਸੰਕੇਤ ਸੀ। ਉਸੀ ਸਮੇਂ ਸਿਪਾਹੀਆਂ ਨੇ ਸੰਤ ਨੂੰ ਗ੍ਰਿਫਤਾਰ ਕਰ ਲਿਆ।

ਸੰਤ ਨੇ ਕਿਹਾ ਕਿ ਹੇ ਰਾਜਣ! ਆਪ ਘਰ ਬੁਲਾਕੇ ਸੰਤ ਦਾ ਅਨਾਦਰ ਕਰ ਰਹੇ ਹੋ, ਇਹ ਚੰਗੀ ਗੱਲ ਨਹੀਂ। ਰਾਜਾ ਨੇ ਕਿਹਾ ਕਿ ਆਪ ਇਹ ਕੀ ਬਕਵਾਸ ਕਰ ਰਹੇ ਸੀ। ਮੈਨੂੰ ਗ੍ਰਿਫਤਾਰ ਕਰਨ ਦਾ ਆਦੇਸ਼ ਦੇ ਰਹੇ ਸੀ। ਸੰਤ ਨੇ ਕਿਹਾ ਮੈਂ ਆਪਦੇ ਉਸ ਪ੍ਰਸ਼ਨ ਦਾ ਉੱਤਰ ਦੇ ਰਿਹਾ ਸੀ ਕਿ ਗੁਰੂ ਤੋਂ ਦੀਖਿਆ ਲੈ ਕੇ ਭਗਤੀ ਕਰਨਾ ਕਿਉਂ ਲਾਭਦਾਇਕ ਹੈ? ਮੈਨੂੰ ਛੁਡਵਾਓ ਤਾਂ ਮੈਂ ਆਪਨੂੰ ਉੱਤਰ ਦੇਵਾਂ। ਰਾਜਾ ਨੇ ਸਿਪਾਹੀਆਂ ਨੂੰ ਕਿਹਾ ਕਿ ਛੱਡ ਦਿਓ। ਸਿਪਾਹੀਆਂ ਨੇ ਸੰਤ ਨੂੰ ਛੱਡ ਦਿੱਤਾ। ਸੰਤ ਨੇ ਕਿਹਾ ਕਿ ਹੇ ਰਾਜਾ! ਜੀ ਮੈਂ ਇਹੀ ਵਾਕ ਕਿਹਾ ਸੀ, "ਇਸ ਨੂੰ ਗ੍ਰਿਫਤਾਰ ਕਰ ਲਵੋ।" ਸਿਪਾਹੀ ਟੱਸ ਤੋਂ ਮੱਸ ਨਹੀਂ ਹੋਏ। ਆਪ ਜੀ ਨੇ ਵੀ ਇਹੀ ਵਾਕ ਕਿਹਾ ਸੀ ਕਿ ਤੁਰੰਤ ਸਿਪਾਹੀਆਂ ਨੇ ਮੈਨੂੰ ਗ੍ਰਿਫਤਾਰ ਕਰ ਲਿਆ। ਆਪਦੇ ਵਚਨ ਵਿੱਚ ਰਾਜ ਸ਼ਕਤੀ ਹੈ। ਮੇਰੇ ਵਚਨ ਵਿੱਚ ਅਧਿਆਤਮਿਕ ਸ਼ਕਤੀ ਹੈ। ਆਪ ਉਸੀ ਨਾਮ-ਜਾਪ ਦੇ ਲਈ ਕਿਸੀ ਨੂੰ ਭਗਤੀ ਦੇ ਲਈ ਕਹੋਗੇ ਤਾਂ ਉਹ ਮੰਤਰ ਕੋਈ ਕਾਰਜ ਨਹੀਂ ਕਰੇਗਾ। ਮੈਂ ਇਹੀ ਨਾਮ ਜਾਪ ਕਰਨ ਨੂੰ ਕਹੂੰਗਾ, ਉਹ ਤੁਰੰਤ ਪ੍ਰਭਾਵ ਨਾਲ ਕ੍ਰਿਆਵਾਨ ਹੋਏਗਾ। ਇਸਲਈ ਪੂਰਣ ਸੰਤ ਤੋਂ ਦੀਖਿਆ ਲੈਣ ਨਾਲ ਸਾਧਕ ਵਿੱਚ ਉਰੰਤ ਅਧਿਆਤਮਿਕ ਪ੍ਰਕ੍ਰਿਆ ਆਰੰਭ ਹੋ ਜਾਂਦੀ ਹੈ, ਉਸਦੀ ਆਤਮਾ ਵਿੱਚ ਭਗਤੀ ਦਾ ਅੰਕੁਰ ਨਿੱਕਲ ਆਉਂਦਾ ਹੈ। ਸ਼ੁਖਸ਼ਮ ਵੇਦ ਵਿੱਚ ਕਿਹਾ ਹੈ ਕਿ :-

ਸਤਗੁਰੂ ਪਸ਼ੁ ਮਨੁਸ਼ ਕਰਿ ਡਾਰੈ, ਸਿੱਧੀ ਦੇਯ ਕਰ ਬ੍ਰਹਮ ਵਿਚਾਰੇਂ।

**ਭਾਵਅਰਥ :- ਸਤਿਗੁਰੂ ਪਹਿਲਾ ਮਨੁੱਖ ਨੂੰ ਸਤਿਸੰਗ ਸੁਣ-ਸੁਣਾਕੇ ਨੇਕ ਇੰਨਸਾਨ ਬਣਾਉਂਦੇ ਹਨ, ਸਭ ਬਾਰੀਆਂ ਨੂੰ ਛਡਵਾਉਦੇ ਹਨ। ਫਿਰ ਆਪਣੀ ਭਗਤੀ ਦੀ ਸਿੱਧੀ ਅਰਥਾਤ ਸ਼ਕਤੀ ਸ਼ਿਸ਼ ਦੇ ਅੰਤੇਕਰਨ ਵਿੱਚ ਸ਼ਬਦ ਨਾਲ ਪ੍ਰਵੇਸ਼ ਕਰਕੇ ਬ੍ਰਹਮ ਅਰਥਾਤ ਪ੍ਰਮਾਤਮਾ ਦੀ ਸਾਧਨਾ ਕਰਨ ਦੇ ਵਿਚਾਰ ਪ੍ਰਬਲ ਕਰਦੇ ਹਨ ਜਿਸ ਨਾਲ ਸਾਧਕ ਦੀ ਰੂਚੀ ਭਗਤੀ ਵਿੱਚ ਦਿਨੋਂ-ਦਿਨ ਵਧਦੀ ਹੈ। ਫਿਰ ਉਹ ਦੇਵਤਾ ਬਣ ਜਾਂਦਾ ਹੈ। ਸੂਖਸ਼ਮ ਵੇਦ ਵਿੱਚ ਕਿਹਾ ਹੈ ਕਿ :-**

ਕਬੀਰ ਬਲਿਹਾਰੀ ਗੁਰੂ ਆਪਨਾ, ਘੜੀ-ਘੜੀ ਸੌ ਵਾਰ।
ਮਨੁਸ਼ ਸੇ ਦੇਵਤਾ ਕੀਆ, ਕਰਤ ਨਾ ਲਾਈ ਵਾਰ॥

**ਇਸਲਈ ਕਿਹਾ ਹੈ ਕਿ :-**

ਕਬੀਰ, ਗੁਰੂ ਬਿਨ ਮਾਲਾ ਫੇਰਤੇ, ਗੁਰੂ ਬਿਨ ਦੇਤੇ ਦਾਨ।
ਗੁਰੂ ਬਿਨ ਦੋਨੋਂ ਨਿਸ਼ਫਲ ਹੈਂ, ਚਾਹੇ ਪੁੱਛੋ ਵੇਦ ਪੁਰਾਣ॥
ਯੋਗ, ਯੱਗ ਤਪ ਦਾਨ ਕਰਾਵੈ, ਗੁਰੂ ਵਿਮੁੱਖ ਫਲ ਕਦੀ ਨਹੀਂ ਪਾਵੈ॥

**ਭਾਵਅਰਥ :- ਗੁਰੂ ਬਿਨ ਨਾਮ ਜਾਪ ਦੀ ਮਾਲਾ ਫਿਰਾਉਂਦੇ ਹਨ ਜਾਂ ਦਾਨ ਦਿੰਦੇ ਹਨ, ਉਹ ਬੇ-ਅਰਥ ਹੈ। ਇਹ ਵੇਦਾਂ ਤੇ ਪੁਰਾਣਾਂ ਵਿੱਚ ਵੀ ਪ੍ਰਮਾਣ ਹੈ। ਫਿਰ ਅੰਤਿਮ ਚੌਪਾਈ ਦਾ ਭਾਵਅਰਥ ਹੈ ਕਿ ਜੇਕਰ ਦੀਖਿਆ ਲੈ ਕੇ ਫਿਰ ਗੁਰੂ ਨੂੰ ਛੱਡਕੇ ਉਨ੍ਹਾਂ ਮੰਤਰਾਂ ਦਾ ਜਾਪ ਕਰਦਾ ਰਹੇ ਤੇ ਯੱਗ, ਹੱਵਨ, ਦਾਨ ਵੀ ਕਰਦਾ ਰਹੇ, ਉਹ ਬੇ-ਅਰਥ ਹੈ। ਉਸਨੂੰ ਕੋਈ ਲਾਭ ਨਹੀਂ ਹੋਏਗਾ।**

ਕਬੀਰ, ਤਾਂਤੇ ਸਤਗਿਰੂ ਲੀਜੈ, ਕਪਟ ਭਾਵ ਸਭ ਦੂਰ ਕਰੀਜੈ।

**ਹੋਰ ਪ੍ਰਮਾਣ :-**

ਕਬੀਰ, ਗ੍ਰਭਯੋਗੇਸ਼ਵਰ ਗੁਰੂ ਬਿਨਾਂ, ਕਰਤੇ ਹਰਿ ਕੀ ਸੇਵ।
ਕਹੈਂ ਕਬੀਰ ਬੈਕੁੰਠ ਸੇ, ਫੇਰ ਦੀਯਾ ਸੁੱਖਦੇਵ॥
ਰਾਜਾ ਜਨਕ ਗੁਰੂ ਕੀਆ, ਫਿਰ ਕਿੰਨ੍ਹੀਂ ਹਰਿ ਕੀ ਸੇਵ।
ਕਹੈਂ ਕਬੀਰ ਬੈਕੂੰਠ ਮੇਂ, ਚਲੇ ਗਏ ਸੁੱਖਦੇਵ॥

**ਭਾਵਅਰਥ :- ਰਿਸ਼ੀ ਵੇਦ ਵਿਆਸ ਜੀ ਦੇ ਪੁੱਤਰ ਸੁੱਖਦੇਵ ਜੀ ਆਪਣੇ ਪੂਰਵ ਜਨਮ ਦੀ ਭਗਤੀ ਦੀ ਸ਼ਕਤੀ ਨਾਲ ਉੱਡਕੇ ਸਵਰਗ ਵਿੱਚ ਚਲੇ ਜਾਂਦੇ ਸਨ। ਇੱਕ ਦਿਨ ਉਹ ਸ੍ਰੀ ਵਿਸ਼ਨੂੰ ਜੀ ਦੇ ਲੋਕ ਵਿੱਚ ਬਣੇ ਸਵਰਗ ਵਿੱਚ ਪ੍ਰਵੇਸ਼ ਕਰਨ ਲੱਗੇ। ਉੱਥੇ ਕਰਮਚਾਰੀਆਂ ਨੇ ਰਿਸ਼ੀ ਜੀ ਤੋਂ ਸਵਰਗ ਦੁਆਰ ਤੇ ਪੁੱਛਿਆ ਕਿ ਰਿਸ਼ੀ ਜੀ ਆਪਨੇ ਆਪਣੇ ਪੂਜਨੀਏਂ ਗੁਰੂ ਜੀ ਦਾ ਨਾਮ ਦੱਸੋ। ਸੁੱਖਦੇਵ ਜੀ ਨੇ ਕਿਹਾ ਕਿ ਗੁਰੂ ਦੀ ਕੀ ਜ਼ਰੂਰਤ ਹੈ? ਹੋਰ ਗੁਰੂ ਧਾਰਣ ਕਰਕੇ ਆਏ ਹਨ, ਮੇਰੇ ਵਿੱਚ ਖੁਦ ਇੰਨੀ ਸ਼ਕਤੀ ਹੈ ਕਿ ਮੈਂ ਬਿਨਾਂ ਗੁਰੂ ਦੇ ਆ ਗਿਆ ਹਾਂ। ਦੁਆਰਪਾਲਾਂ ਨੇ ਦੱਸਿਆ ਰਿਸ਼ੀ ਜੀ ਇਹ ਆਪਦੀ ਪੂਰਵ ਜਨਮ ਵਿੱਚ ਸੰਗ੍ਰਹਿ ਕੀਤੀ ਹੋਈ ਭਗਤੀ ਦੀ ਸ਼ਕਤੀ ਹੈ। ਜੇਕਰ ਫਿਰ ਤੋਂ ਗੁਰੂ ਧਾਰਨ ਕਰਕੇ ਭਗਤੀ ਨਹੀਂ ਕਰੋਂਗੇ ਤਾਂ ਪੂਰਵ ਦੀ ਭਗਤੀ ਕੁਝ ਦਿਨ ਹੀ ਚੱਲੇਗੀ। ਆਪਦਾ ਮਾਨਵ ਜੀਵਨ ਨਸ਼ਟ ਹੋ ਜਾਏਗਾ।**

**ਉਦਾਹਰਣ ਦੇ ਲਈ :- ਵਰਤਮਾਨ ਵਿੱਚ ਇੰਨਵਰਟਰ ਦੀ ਬੈਟਰੀ ਨੂੰ ਚਾਰਜਰ ਲਗਾਕੇ ਚਾਰਜ ਕਰ ਰੱਖਿਆ ਹੈ। ਜੇਕਰ ਚਾਰਜਰ ਹਟਾ ਦਿੱਤਾ ਜਾਵੇ ਤਾਂ ਵੀ ਇੰਨਵਰਟਰ ਆਪਣਾ ਕਾਰਜ ਕਰਦਾ ਰਹੇਗਾ ਕਿਉਂਕਿ ਉਸ ਵਿੱਚ ਊਰਜਾ ਸੰਗ੍ਰਹਿ ਹੋ ਚੁੱਕੀ ਹੈ। ਕੁਝ ਸਮਾਂ ਪਿੱਛੋਂ ਉਹ ਸਭ ਕੰਮ ਕਰਨਾ ਛੱਡ ਦਿੰਦਾ ਹੈ, ਨਾ ਟਿਊਬ ਜਗੇਗੀ, ਨਾ ਪੱਖਾ ਚੱਲੇਗਾ। ਉਸਨੂੰ ਦੇ ਲਈ ਚਾਰਜਰ ਚਾਹੀਦਾ ਹੈ। ਚਾਰਜਰ ਗੁਰੂ ਜਾਣੋ, ਬਿਜਲੀ ਪ੍ਰਮੇਸ਼ਵਰ ਜਾਣੋਂ।**

ਰਿਸ਼ੀ ਸੁੱਖਦੇਵ ਵਿੱਚ ਨੂੰ ਆਪਣੀ ਸਿੱਧੀ ਦਾ ਅਭਿਮਾਨ ਸੀ, ਉਹ ਨਹੀਂ ਮੰਨਿਆ। ਗੱਲ ਭਗਵਾਨ ਵਿਸ਼ਨੂੰ ਜੀ ਤੱਕ ਪਹੁੰਚ ਗਈ। ਸ੍ਰੀ ਵਿਸ਼ਣੂ ਜੀ ਨੇ ਵੀ ਇਹ ਗੱਲ ਕਹੀ ਕਿ ਰਿਸ਼ੀ ਜੀ ਪਹਿਲਾਂ ਆਪ ਗੁਰੂ ਬਣਾਓ, ਫਿਰ ਇੱਥੇ ਆਓ। ਸੁੱਖਦੇਵ ਜੀ ਨੇ ਕਿਹਾ ਭਗਵਾਨ ਪ੍ਰਿਥਵੀ ਲੋਕ ਉੱਪਰ ਮੇਰੇ ਸਮਾਨ ਕੋਈ ਨਹੀਂ ਹੈ, ਨਾ ਕੋਈ ਢੰਗ ਦਾ ਗੁਰੂ ਹੈ। ਕ੍ਰਿਪਾ ਆਪ ਹੀ ਦਸੋ ਕਿ ਮੈਂ ਕਿਸਨੂੰ ਗੁਰੂ ਬਣਾਵਾਂ? ਸ੍ਰੀ ਵਿਸ਼ਣੂ ਜੀ ਨੇ ਦੱਸਿਆ ਕਿ ਆਪ ਰਾਜਾ ਜਨਕ ਨੂੰ ਗੁਰੂ ਬਣਾਓ। ਇਹ ਕਹਿਕੇ ਸ੍ਰੀ ਵਿਸ਼ਣੂ ਜੀ ਆਪਣੇ ਮਹਿਲ ਚਲੇ ਗਏ। ਸੁੱਖਦੇਵ ਰਿਸ਼ੀ ਵਾਪਸ ਪ੍ਰਿਥਵੀ ਉੱਪਰ ਆਏ। ਰਾਜਾ ਜਨਕ ਤੋਂ ਦੀਖਿਆ ਲੈ ਕੇ ਉਨ੍ਹਾ ਦੇ ਦੱਸੇ ਭਗਤੀ ਮੰਤਰਾਂ ਦਾ ਜਾਪ ਕੀਤਾ, ਤਦ ਰਿਸ਼ੀ ਸੁੱਖਦੇਵ ਜੀ ਨੂੰ ਸਵਰਗ ਵਿੱਚ ਰਹਿਣ ਦਿਤਾ। ਇਸਲਈ ਗੁਰੂ ਬਣਾਕੇ ਭਗਤੀ ਕਰਨ ਨਾਲ ਹੀ ਸਫਲਤਾ ਸੰਭਵ ਹੈ। ਬਿਨਾਂ ਗੁਰੂ ਭਗਤੀ, ਦਾਨ, ਆਦਿ-ਆਦਿ ਕਰਨਾ ਬੇ-ਅਰਥ ਹੈ।

❖ ਗੁਰੂ ਪੂਰਾ ਹੋ, ਝੂਠੇ ਗੁਰੂ ਤੋਂ ਕੋਈ ਲਾਭ ਨਹੀਂ ਹੁੰਦਾ।

ਪ੍ਰਸ਼ਨ :- ਪੂਰੇ ਗੁਰੂ ਦੀ ਕੀ ਪਹਿਚਾਣ ਹੈ? ਅਸੀਂ ਤਾਂ ਜਿਸ ਵੀ ਸੰਤ ਤੋਂ ਗਿਆਨ ਸੁਣਦੇ ਹਾਂ, ਉਹ ਪੂਰਣ ਸਤਿਗੁਰੂ ਲਗਦਾ ਹੈ।

ਉੱਤਰ :- ਸ਼ੂਖਸ਼ਮਵੇਦ ਵਿੱਚ ਗੁਰੂ ਦੇ ਲੱਛਣ ਹਨ :-

ਗਰੀਬ, ਸਤਿਗੁਰੂ ਦੇ ਲੱਛਣ ਕਹੂੰ, ਮਧੂਰੇ ਬੈਣ ਵਿਨੋਦ।
ਚਾਰ ਵੇਦ ਛ: ਸ਼ਾਸਤਰ, ਕਹੇ ਅਠ੍ਹਾਰਾਂ ਬੋਧ॥

ਸੰਤ ਗਰੀਬਦਾਸ ਜੀ (ਪਿੰਡ ਛੁੜਾਨੀ, ਜ਼ਿਲ੍ਹਾ-ਝੱਜਰ, ਹਰਿਆਣਾ) ਨੂੰ ਪ੍ਰਮੇਸ਼ਵਰ ਕਬੀਰ ਜੀ ਮਿਲੇ ਸਨ। ਉਨ੍ਹਾਂ ਦੀ ਆਤਮਾ ਨੂੰ ਉੱਪਰ ਆਪਣੇ ਸਤਲੋਕ (ਸਨਾਤਨ ਪਰਮ ਧਾਮ) ਵਿੱਚ ਲੈ ਕੇ ਗਏ ਸਨ। ਉੱਪਰ ਦੇ ਸਰਵ ਲੋਕਾਂ ਦਾ ਅਵਲੋਚਨ ਕਰਾਕੇ ਵਾਪਿਸ ਪ੍ਰਿਥਵੀ ਉੱਪਰ ਛੱਡਿਆ ਸੀ। ਉਨ੍ਹਾਂ ਨੂੰ ਸੰਪੂਰਣ ਅਧਿਆਤਮ ਗਿਆਨ ਦੱਸਿਆ ਸੀ। ਉਸਦੇ ਆਧਾਰ ਤੇ ਸੰਤ ਗਰੀਬਦਾਸ ਜੀ ਨੇ ਗੁਰੂ ਦੀ ਪਹਿਚਾਣ ਦੱਸੀ ਹੈ ਕਿ ਜੋ ਸੱਚਾ ਗੁਰੂ ਅਰਥਾਤ ਸਤਿਗੁਰੂ ਹੋਏਗਾ, ਉਹ ਅਜਿਹਾ ਗਿਆਨ ਦੱਸਦਾ ਹੈ ਕਿ ਉਸਦੇ ਵਚਨ ਆਤਮਾ ਨੂੰ ਆਨੰਦਿਤ ਕਰ ਦਿੰਦੇ ਹਨ, ਬਹੁਤ ਮਧੁਰ ਲੱਗਦੇ ਹਨ ਕਿਉਂਕਿ ਉਹ ਸਤਿ ਉੱਤੇ ਅਧਾਰਿਤ ਹੁੰਦੇ ਹਨ। ਕਾਰਨ ਹੈ ਕਿ ਸਤਿਗੁਰੂ ਚਾਰ ਵੇਦਾਂ ਤੇ ਸਭ ਸ਼ਾਸਤਰਾਂ ਦਾ ਗਿਆਨ ਵਿਸਤਾਰ ਨਾਲ ਕਹਿੰਦਾ ਹੈ।

ਇਹੀ ਪ੍ਰਮਾਣ ਪ੍ਰਮੇਸ਼ਵਰ ਕਬੀਰ ਜੀ ਨੇ ਸ਼ੂਖਸ਼ਮ ਵੇਦ ਵਿੱਚ ਕਬੀਰ ਸਾਗਰ ਦੇ ਅਧਿਆਏ "ਜੀਵ ਧਰਮ ਬੋਧ" ਵਿੱਚ ਪ੍ਰਸ਼ਠ 1960 ਉੱਤੇ ਦਿੱਤਾ ਹੈ" :-

ਗੁਰੂ ਕੇ ਲੱਛਣ ਚਾਰ ਬਖਾਨਾ, ਪ੍ਰਥਮ ਵੇਦ ਸ਼ਾਸਤਰ ਕੋ ਗਿਆਨਾ॥
ਦੂਜੇ ਹਰਿ ਭਗਤੀ ਮਨ ਕਰਮ ਬਾਨਿ, ਤੀਜੇ ਸੁਮਦ੍ਰਿਸ਼ਟੀ ਕਰਿ ਜਾਨੀ॥
ਚੌਥੇ ਵੇਦ ਵਿਧੀ ਸਭ ਕਰਮ, ਯੇ ਚਾਰ ਗੁਰੂ ਗੁਣ ਜਾਨੋਂ ਮਰਮਾ॥

ਸਰਲਅਰਥ :- ਕਬੀਰ ਪ੍ਰਮੇਸ਼ਵਰ ਜੀ ਨੇ ਕਿਹਾ ਹੈ ਕਿ ਜੋ ਸੱਚਾ ਗੁਰੂ ਹੋਏਗਾ, ਉਸਦੇ ਚਾਰ ਮੁੱਖ ਲੱਛਣ ਹੁੰਦੇ ਹਨ :-

1. ਸਭ ਵੇਦ ਤੇ ਸ਼ਾਸਤਰਾਂ ਨੂੰ ਉਹ ਠੀਕ ਤਰ੍ਹਾਂ ਨਾਲ ਜਾਣਦਾ ਹੈ।

2. ਦੂਸਰੇ ਉਹ ਖੁਦ ਵੀ ਭਗਤੀ ਮਨ-ਕਰਮ-ਵਚਨ ਨਾਲ ਕਰਦਾ ਹੈ ਅਰਥਾਤ ਉਸਦੀ ਕਥਨੀ ਹੋਰ ਕਰਨੀ ਵਿੱਚ ਕੋਈ ਅੰਤਰ ਨਹੀਂ ਹੁੰਦਾ।

3. ਤੀਸਰਾ ਲੱਛਣ ਇਹ ਹੈ ਕਿ ਉਹ ਸਭ ਅਨੁਾਈਆਂ ਨਾਲ ਸਮਾਨ ਵਿਵਹਾਰ ਕਰਦਾ ਹੈ, ਭੇਦਭਾਵ ਨਹੀਂ ਰੱਖਦਾ।

4. ਚੌਥਾ ਲੱਛਣ ਇਹ ਹੈ ਕਿ ਸਾਰੀ ਭਗਤੀ ਵੇਦਾਂ (ਚਾਰ ਵੇਦ ਤਾਂ ਸਭ ਜਾਣਦੇ ਹਨ 1. ਰਿੱਗਵੇਦ, 2. ਯਜੁਰਵੇਦ, 3. ਸਾਮਵੇਦ, 4. ਅਥਰਵਵੇਦ ਤੇ ਪੰਜਵਾਂ ਵੇਦ ਸ਼ੂਖਸ਼ਮ ਵੇਦ ਹੈ, ਇਨ੍ਹਾਂ ਸਭ ਵੇਦਾਂ) ਦੇ ਅਨੁਸਾਰ ਕਰਦਾ ਅਤੇ ਕਰਾਉਂਦਾ ਹੈ।

❖ ਵੇਦਾਂ (ਚਾਰੋਂ ਵੇਦਾਂ ਰਿੱਗਵੇਦ, ਯਜੁਰਵੇਦ, ਅਥਰਵੇਦ, ਸਾਮਵੇਦ) ਵਿੱਚ ਕੇਵਲ ਓਮ = ॐ ਇਹ ਇੱਕ ਨਾਮ ਹੈ ਜਾਪ ਕਰਨ ਦਾ।

ਪ੍ਰਮਾਣ = ਯਜੁਰਵੇਦ ਅਧਿਆਏ 40 ਮੰਤਰ 15 ਤੇ 17 ਵਿੱਚ।

ਮੰਤਰ 15 ਵਿੱਚ ਕਿਹਾ ਹੈ ਕਿ ਓਮ (ॐ) ਨਾਮ ਦਾ ਸਿਮਰਨ ਕੰਮ ਕਰਦੇ-ਕਰਦੇ ਕਰੋ, ਵਿਸ਼ੇਸ਼ ਤੜਫ ਦੇ ਨਾਲ ਕਰੋ, ਮਨੁੱਖ ਜੀਵਨ ਦਾ ਪਰਮ ਕਰਤਵ ਮੰਨਕੇ ਸਿਮਰਨ ਕਰੋ, ॐ ਦਾ ਜਾਪ ਮ੍ਰਿਤੂ ਉਪਰੰਤ ਕਰਨ ਨਾਲ ਇੰਨਾ ਅਮਰਤੱਤਵ ਪ੍ਰਾਪਤ ਹੋ ਜਾਏਗਾ ਜਿੰਨਾ ॐ ਦੇ ਸਿਮਰਨ ਨਾਲ ਹੁੰਦਾ ਹੈ। (ਯਜੁਰਵੇਦ 40/15)

❖ ਯਜੁਰਵੇਦ ਅਧਿਆਏ 40 ਮੰਤਰ 17 ਵਿੱਚ ਵੇਦ ਗਿਆਨਦਾਤਾ ਬ੍ਰਹਮ ਹੀ ਹੈ। ਕਿਹਾ ਕਿ ਜੋ ਪੂਰਣ ਪ੍ਰਮਾਤਮਾ ਹੈ, ਉਹ ਤਾਂ ਪ੍ਰੋਕਸ਼ ਹੈ (ਛੁਪਿਆ ਹੈ ਜਾਣਿ ਅਵਿਅਕਤ) ਹੈ। ਉਹ ਸਭ ਦੀ ਦ੍ਰਿਸ਼ਟੀ ਵਿੱਚ ਨਹੀਂ ਆਉਂਦਾ। (ਉਸਦੀ ਜਾਣਕਾਰੀ ਯਜੁਰਵੇਦ ਅਧਿਆਏ 40 ਮੰਤਰ 10 ਵਿੱਚ ਦੱਸੀ ਹੈ ਕਿ ਉਸਦਾ ਯਥਾਰਥ ਗਿਆਨ ਤੱਤਵਦਰਸ਼ੀ ਸੰਤ ਹੀ ਜਾਣਦੇ ਹਨ, ਉਨ੍ਹਾਂ ਤੋਂ ਸੁਣੋਂ) ਫਿਰ ਯਜੁਰਵੇਦ ਅਧਿਆਏ 40 ਮੰਤਰ 17 ਵਿੱਚ ਕਿਹਾ ਹੈ ਕਿ ਮੈਂ ਬ੍ਰਹਮ ਹਾਂ। ਮੇਰਾ ਓਮ = ॐ ਨਾਮ ਹੈ। ਮੈਂ ਉੱਪਰ ਦਿੱਭ ਆਕਾਸ਼ ਰੂਪੀ ਬ੍ਰਹਮ ਲੋਕ ਵਿੱਚ ਰਹਿੰਦਾ ਹਾਂ। (ਯਜੁਰਵੇਦ 40/17)

ਇਹੀ ਪ੍ਰਮਾਣ ਸ੍ਰੀ ਦੇਵੀ ਮਹਾਂਪੁਰਾਣ :- (ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ, ਸਚਿੱਤਰ ਮੋਟਾ ਟਾਈਪ ਕੇਵਲ ਹਿੰਦੀ) ਦੇ ਸਾਤਵੇਂ ਸਕੰਦ ਵਿੱਚ ਪ੍ਰਸ਼ਠ 562-563 ਉੱਪਰ ਸ੍ਰੀ ਦੇਵੀ ਜੀ ਨੇ ਰਾਜਾ ਹਿਮਾਲਿਆ ਨੂੰ ਦੱਸਿਆ ਹੈ ਕਿ ਰਾਜਨ! ਆਪ ਜੇਕਰ ਆਤਮ-ਕਲਿਆਣ ਚਾਹੁੰਦੇ ਹੋ ਤਾਂ ਮੇਰੀ ਭਗਤੀ ਸਹਿਤ ਸਭ ਗੱਲਾਂ ਨੂੰ ਛੱਡ ਦੇਵੋ, ਕੇਵਲ ਇੱਕ ॐ ਨਾਮ ਦਾ ਜਾਪ ਕਰੋ, ਬ੍ਰਹਮ ਪ੍ਰਾਪਤੀ ਦਾ ਉਦੇਸ਼ ਰੱਖੋ। ਇਸ ਨਾਲ ਬ੍ਰਹਮ ਨੂੰ ਪ੍ਰਾਪਤ ਹੋ ਜਾਓਗੇ, ਉਹ ਬ੍ਰਹਮ ਬ੍ਰਹਮਲੋਕ ਰੂਪੀ ਦਿੱਭ ਆਕਾਸ਼ ਵਿੱਚ ਰਹਿੰਦਾ ਹੈ। ਇਸਤੋਂ ਸਪੱਸ਼ਟ ਹੋਇਆ ਕਿ ਵੇਦਾਂ ਵਿੱਚ ਕੇਵਲ ਇੱਕ "ਓਮ" ਨਾਮ ਹੀ ਜਾਪ ਦਾ ਹੈ। ਸ੍ਰੀਮਦਭਗਵਤ ਗੀਤਾ ਜੋ ਵੇਦਾਂ ਦਾ ਸਾਰਅੰਸ਼ ਹੈ, ਉਸ ਵਿੱਚ ਅਧਿਆਏ 8 ਸਲੋਕ 13 ਵਿੱਚ ਕਿਹਾ ਹੈ :-

ਓਮ ਇਤੀ ਏਕਅਕਸ਼ਰਮ ਬ੍ਰਹਮ ਵਿਵਹਾਰਨ ਮਾਮ ਅਨੁਸਮਰਨ।
ਯ: ਪ੍ਰਯਾਤਿ ਤਵਜਨ ਦੇਹਮ ਸ: ਯਾਤਿ ਪਰਮਾਮ ਗਤਿਮ॥

ਅਨੁਵਾਦ :- ਗੀਤਾ ਗਿਆਨ ਦਾਤਾ ਬ੍ਰਹਮ ਨੇ ਕਿਹਾ ਹੈ ਕਿ ਮੁਝ ਬ੍ਰਹਮ ਦਾ ਕੇਵਲ ਓਮ = ॐ, ਇਹ ਇੱਕ ਅੱਖਰ ਹੈ, ਇਸਦਾ ਉਚਾਰਣ-ਸਿਮਰਣ ਕਰਦਾ ਹੋਇਆ ਜੋ ਸਾਧਕ ਸਰੀਰ ਤਿਆਗਕੇ ਜਾਂਦਾ ਹੈ, ਉਹ ਮ੍ਰਿਤੂ ਉਪਰੰਤ ॐ ਨਾਮ ਦੇ ਸਿਮਰਨ ਨਾਲ ਮਿਲਣ ਵਾਲੀ ਪਰਮ ਗਤੀ ਅਰਥਾਤ ਬ੍ਰਹਮ ਲੋਕ ਨੂੰ ਪ੍ਰਾਪਤ ਹੁੰਦਾ ਹੈ।

ਸ੍ਰੀ ਮਦਭਗਵਤ ਗੀਤਾ ਤੇ ਵੇਦਾਂ ਵਿੱਚ ਇਸਦੇ ਇਲਾਵਾ ਅਰਥਾਤ "ਓਮ" = ॐ ਦੇ ਇਲਾਵਾ ਕੋਈ ਨਾਮ ਬ੍ਰਹਮ ਸਾਧਨਾ ਦਾ ਨਹੀਂ ਹੈ।

ਪ੍ਰਮਾਣਿਤ ਹੋਇਆ ਕਿ ॐ = ਓਮ ਨਾਮ ਦਾ ਜਾਪ ਸ਼ਾਸਤਰ ਪ੍ਰਮਾਣਿਤ ਹੈ।

❖ ਗੀਤਾ ਗਿਆਨ ਦਾਤਾ ਨੇ ਸਪੱਸ਼ਟ ਕੀਤਾ ਹੈ ਕਿ ਹੇ ਅਰਜੁਨ! ਤੇਰੇ ਅਤੇ ਮੇਰੇ ਬਹੁਤ ਜੰਨਮ ਹੋ ਚੁੱਕੇ ਹਨ, ਅੱਗੇ ਵੀ ਹੋਣਗੇ। ਮੇਰੀ ਉਤਪੱਤੀ ਨੂੰ ਰਿਸ਼ੀ ਤੇ ਦੇਵਤਾਗਣ ਨਹੀਂ ਜਾਣਦੇ। (ਗੀਤਾ ਅਧਿਆਏ/ਸਲੋਕ 2/12, 4/5, 10/2)

ਇਸ ਤੋਂ ਸਿੱਧ ਹੋਇਆ ਕਿ ਗੀਤਾ ਗਿਆਨ ਦਾਤਾ ਬ੍ਰਹਮ ਨਾਸ਼ਵਾਨ ਹੈ ਤੇ ਜੰਮਦਾ-ਮਰਦਾ ਹੈ। ਇਸਦੇ ਪੁਜਾਰੀ ਵੀ ਜੰਨਮ-ਮਰਨ ਦੇ ਚੱਕਰ ਵਿੱਚ ਹੀ ਰਹਿਣਗੇ। ਇਸਲਈ

ਗੀਤਾ ਅਧਿਆਏ 8 ਸਲੋਕ 16 ਵਿੱਚ ਕਿਹਾ ਹੈ ਕਿ ਬ੍ਰਹਮ ਲੋਕ ਵਿੱਚ ਗਏ ਸਾਧਕ ਵੀ ਪੁਨਰਜੰਨਮ ਵਿੱਚ ਰਹਿੰਦੇ ਹਨ। ਇਸਲਈ ਗੀਤਾ ਗਿਆਨਦਾਤਾ ਨੇ ਗੀਤਾ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ ਕਿ ਹੇ ਭਾਰਤ! ਤੂੰ ਸਰਵ ਭਾਵ ਨਾਲ ਉਸ ਪ੍ਰਮੇਸ਼ਵਰ ਦੀ ਸ਼ਰਨ ਵਿੱਚ ਜਾ, ਉਸ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਹੀ ਤੂੰ ਪਰਮਸ਼ਾਂਤੀ ਤੇ ਸਨਾਤਨ ਪਰਮ ਧਾਮ ਅਰਥਾਤ ਸਤਲੋਕ ਨੂੰ ਪ੍ਰਾਪਤ ਹੋਏਗਾ।

❖ ਫਿਰ ਗੀਤਾ ਅਧਿਆਏ 15 ਸਲੋਕ 4 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਕਿ ਜਦ ਤੱਤਵਦਰਸ਼ੀ ਸੰਤ ਤੋਂ ਤੱਤਵਗਿਆਨ ਪ੍ਰਾਪਤ ਹੋ ਜਾਏ, ਉਸਦੇ ਦੱਸੇ ਅਨੁਸਾਰ ਸਾਧਨਾ ਕਰਕੇ ਉਸਦੇ ਬਾਅਦ ਪ੍ਰਮੇਸ਼ਵਰ ਦੇ ਉਸ ਪਰਮਪਦ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਦੇ ਬਾਅਦ ਸਾਧਕ ਫਿਰ ਵਾਪਸ ਸੰਸਾਰ ਵਿੱਚ ਕਦੀ ਨਹੀਂ ਆਉਂਦੇ। ਕੇਵਲ ਉਸ ਪ੍ਰਮੇਸ਼ਵਰ ਦੀ ਪੂਜਾ ਕਰੋ।

ਗੀਤਾ ਅਧਿਆਏ 7 ਸਲੋਕ 29 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਹੈ :-

ਜਰਾ ਮਰਨ ਮੋਖਸ਼ ਮਾਮ ਆਸ਼੍ਰੀਤਯ ਯੰਤੀਤ ਯੇ।
ਤੇ ਤਤ ਬ੍ਰਹਮ ਦਿਵੁ: ਕ੍ਰਿਤਸਨਮ ਅਧਿਆਤਮ ਕਰਮ ਚ ਅਧਿਲਮ॥

ਭਾਵਅਰਥ :- ਗੀਤਾ ਗਿਆਨ ਦਾਤਾ ਨੇ ਦੱਸਿਆ ਹੈ ਕਿ ਜੋ ਮੇਰੇ ਦੱਸੇ ਗਿਆਨ ਉੱਤੇ ਆਸ਼ਰਿਤ ਹੋਕੇ ਅਰਥਾਤ ਮੇਰੇ ਕਹੇ ਅਨੁਸਾਰ ਤੱਤਵਦਰਸ਼ੀ ਸੰਤਾਂ ਤੋਂ ਤੱਤਵਗਿਆਨ ਜਾਨ ਲੈਂਦੇ ਹਨ। ਜੋ ਜਰਾ ਅਰਥਾਤ ਵਿਰਧ ਅਵਸਥਾ ਤੇ ਮ੍ਰਿਤੂ ਦੇ ਕਸ਼ਟ ਨਾਲ ਮੋਖਸ਼ ਨੂੰ ਪ੍ਰਾਪਤ ਕਰਨ ਦੇ ਲਈ ਯਤਨ ਕਰਦੇ ਹਨ। ਸੰਸਾਰ ਦੀ ਕਿਸੇ ਕੀਮਤੀ ਵਸਤੂ ਦੀ ਇੱਛਾ ਭਗਤੀ ਦੇ ਪ੍ਰਤੀਫਲ ਵਿੱਚ ਨਹੀਂ ਕਰਦੇ ਹਨ। ਉਹ (ਤੱਤ ਬ੍ਰਹਮ ਵਿਦੁ:) ਉਸ ਬ੍ਰਹਮ ਨੂੰ ਸੰਪੂਰਣ ਅਧਿਅਤਮ ਨੂੰ ਅਤੇ ਸਭ ਕਰਮਾਂ ਨੂੰ ਜਾਣਦੇ ਹਨ।

❖ ਅਰਜੁਨ ਨੇ ਗੀਤਾ ਅਧਿਆਏ 8 ਸਲੋਕ 1 ਵਿੱਚ ਪੁੱਛਿਆ ਕਿ "ਤੱਤ ਬ੍ਰਹਮ" ਕੀ ਹੈ? ਇਸਦਾ ਉੱਤਰ ਗੀਤਾ ਗਿਆਨਦਾਤਾ ਨੇ ਗੀਤਾ ਅਧਿਆਏ 8 ਦੇ ਹੀ ਸਲੋਕ 3 ਵਿੱਚ ਦਿੱਤਾ ਹੈ। ਕਿਹਾ ਹੈ ਕਿ "ਪਰਮ ਅਕਸ਼ਰ ਬ੍ਰਹਮ ਹੈ।

❖ ਗੀਤਾ ਅਧਿਆਏ 8 ਸਲੋਕ 5 ਤੇ 7 ਵਿੱਚ ਤਾਂ ਗੀਤਾ ਗਿਆਨਦਾਤਾ ਨੇ ਆਪਣੀ ਭਗਤੀ ਕਰਨ ਨੂੰ ਕਿਹਾ ਹੈ ਅਤੇ ਵਿਸ਼ਵਾਸ਼ ਦਿਵਾਇਆ ਹੈ ਕਿ ਮੇਰੀ ਭਗਤੀ ਨਾਲ ਮੈਨੂੰ ਪ੍ਰਾਪਤ ਹੋਏਂਗਾ, ਮੇਰੀ ਭਗਤੀ ਨਾਲ ਜੰਨਮ-ਮਰਨ, ਕਰਮ ਚੱਕਰ ਬਣਿਆ ਰਹੇਗਾ, ਯੁੱਧ ਵੀ ਕਰਨਾ ਪਵੇਗਾ, ਪਰਮਸ਼ਾਂਤੀ ਨਹੀਂ ਹੋ ਸਕਦੀ।

❖ ਫਿਰ ਗੀਤਾ ਗਿਆਨਦਾਤਾ ਨੇ ਤੁਰੰਤ ਗੀਤਾ ਅਧਿਆਏ 8 ਸਲੋਕ 8, 9, 10 ਵਿੱਚ ਕਿਹਾ ਹੈ ਕਿ "ਤੱਤ ਬ੍ਰਹਮ" ਅਰਥਾਤ "ਪਰਮ ਅਕਸ਼ਰ ਬ੍ਰਹਮ" ਦੀ ਭਗਤੀ ਕਰਨ ਵਾਲਾ ਉਸ ਸੱਚਿਦਾਨੰਦ ਘਣ ਬ੍ਰਹਮ ਅਰਥਾਤ ਮੇਰੇ ਤੋਂ ਦੂਸਰੇ ਦਿਭ ਪ੍ਰਮੇਸ਼ਵਰ ਨੂੰ ਪ੍ਰਾਪਤ ਹੋਏਗਾ।

❖ ਇਸੀ ਪ੍ਰਕਾਰ ਪਰਮ ਅਕਸ਼ਰ ਬ੍ਰਹਮ ਦੀ ਮਹਿਮਾ ਗੀਤਾ ਅਧਿਆਏ 15 ਸਲੋਕ 17 ਵਿੱਚ ਦੱਸੀ ਹੈ। ਗੀਤਾ ਅਧਿਆਏ 15 ਸਲੋਕ 16 ਵਿੱਚ ਦੋ ਪੁਰਸ਼ ਦੱਸੇ ਹਨ, ਇੱਕ ਛਰ ਪੁਰਸ਼। ਇਹ ਗੀਤਾ ਗਿਆਨਦਾਤਾ ਹੈ ਜਿਸਦਾ 21 ਬ੍ਰਹਿਮੰਡ ਦਾ ਖੇਤਰ ਹੈ। ਇਹ ਗੀਤਾ ਗਿਆਨਦਾਤਾ ਬ੍ਰਹਮ ਹੈ।

ਦੂਸਰਾ ਅਕਸ਼ਰ ਪੁਰਸ਼ ਦੱਸਿਆ ਹੈ ਜਿਸਦਾ 7 ਸ਼ੰਖ ਬ੍ਰਹਿਮੰਡ ਦਾ ਖੇਤਰ ਹੈ। ਇਹ ਦੋਨੋਂ ਨਾਸ਼ਵਾਨ ਦੱਸੇ ਹਨ। ਇਨ੍ਹਾਂ ਦੇ ਲੋਕਾਂ ਵਿੱਚ ਜੀਵ ਵੀ ਨਾਸ਼ਵਾਨ ਦੱਸੇ ਹਨ:-

ਗੀਤਾ ਅਧਿਆਏ 15 ਸਲੋਕ 17 ਵਿੱਚ ਦੱਸਿਆ ਹੈ ਕਿ :-

ਉਤਮ: ਪੁਰਸ਼: ਤੂੰ ਅਨਯ: ਪਰਮਾਤਮਾ ਈਤੀ ਉਦਾਰਤੇ:।
ਯ: ਲੋਕ ਤ੍ਰਯਮ ਆਵਿਸ਼ਯ ਵਿਭਰ੍ਤਿ: ਅਵਯਾਯ: ਈਸ਼ਵਰ:॥

**ਅਨੁਵਾਦ :-ਉਤਮ ਪੁਰਸ਼ = ਪੁਰਸ਼ੋਤਮ ਅਰਥਾਤ ਪਰਮ ਅਕਸ਼ਰ ਬ੍ਰਹਮ ਤਾਂ ਉੱਪਰ ਵਰਣਿਤ ਛਰ ਪੁਰਸ਼ ਤੇ ਅਕਸ਼ਰ ਪੁਰਸ਼ ਬ੍ਰਹਮ ਤੋਂ ਹੋਰ ਹੈ ਜੋ ਪ੍ਰਮਾਤਮਾ ਕਿਹਾ ਜਾਂਦਾ ਹੈ ਜੋ ਤਿੰਨਾਂ ਲੋਕਾਂ {ਛਰ ਪੁਰਸ਼ ਦੇ 21 ਬ੍ਰਹਿਮੰਡਾਂ ਦੇ ਖੇਤਰ ਵਾਲਾ ਲੋਕ, ਦੂਸਰਾ ਅਕਸ਼ਰ ਪੁਰਸ਼ ਦੇ 7 ਸ਼ੰਖ ਬ੍ਰਹਿਮੰਡਾਂ ਵਾਲਾ ਲੋਕ, ਤੀਸਰਾ ਉੱਪਰ ਦੇ ਚਾਰ ਲੋਕਾਂ (ਸਤਿਲੋਕ, ਅਲਖ ਲੋਕ, ਅਗਮ ਲੋਕ ਤਥਾ ਅਨਾਮੀ ਲੋਕ) ਇਸ ਪ੍ਰਕਾਰ ਬਣੇ ਤਿੰਨੋਂ ਲੋਕਾਂ} ਵਿੱਚ ਪ੍ਰਵੇਸ਼ ਕਰਕੇ ਸਭ ਦਾ ਧਾਰਣ-ਪੋਸ਼ਣ ਕਰਦਾ ਹੈ, ਉਹ ਵਾਸਤਵ ਵਿੱਚ ਅਵਿਨਾਸ਼ੀ ਪ੍ਰਮੇਸ਼ਵਰ ਹੈ।**

**❖ ਗੀਤਾ ਅਧਿਆਏ 17 ਸਲੋਕ 23 ਵਿੱਚ ਇਸ ਪਰਮ ਅਕਸ਼ਰ ਬ੍ਰਹਮ ਦੀ ਪ੍ਰਾਪਤੀ ਦੇ ਮੰਤਰ ਦੱਸੇ ਹਨ :-**

ੴ ਤੱਤ ਸਤ ਇਤੀ ਨਿਰਦੇਸ਼: ਬ੍ਰਹਮਣ: ਤ੍ਰਿਵਿਧ: ਸਮ੍ਰਤ:।
ਬ੍ਰਹਮਣ: ਤੇਨ ਵੇਦਾ: ਯੱਗ: ਚ ਵਿਹਿਤਾ ਪੁਰਾ॥

**ਬ੍ਰਹਮਣ: = ਸੱਚੀਦਾਨੰਦ ਘਣ ਬ੍ਰਹਮ ਅਰਥਾਤ ਪਰਮ ਅਕਸ਼ਰ ਬ੍ਰਹਮ ਦੀ ਭਗਤੀ ਦੀ ਸਾਧਨਾ ਦੇ ਅਰਥਾਤ ਪ੍ਰਮੇਸ਼ਵਰ ਦੇ ਉਸ ਪਰਮਮਦ ਨੂੰ ਪ੍ਰਾਪਤ ਕਰਨ ਦੇ ਮੰਤਰ ਦੱਸੇ ਹਨ, ਜਿੱਥੇ ਜਾਣ ਮਗਰੋਂ ਸਾਧਕ ਫਿਰ ਵਾਪਸ ਸੰਸਾਰ ਵਿੱਚ ਕਦੀ ਨਹੀਂ ਆਉਂਦੇ ਹਨ। ਜਿੱਥੇ ਪਰਮ ਸ਼ਾਂਤੀ ਨੂੰ ਪ੍ਰਾਪਤ ਹੁੰਦੇ ਹਨ ਜੋ ਸਨਾਤਨ ਪਰਮ ਧਾਮ ਹੈ।**

**ਓਮ = "ਬ੍ਰਹਮ" ਅਰਥਾਤ "ਛਰ ਪੁਰਸ਼" ਦਾ ਮੰਤਰ ਹੈ ਜੋ ਪ੍ਰਤੱਖ ਹੈ।**

**ਤੱਤ = ਇਹ "ਅਕਸ਼ਰ ਪੁਰਸ਼" ਦਾ ਜਾਪ ਮੰਤਰ ਹੈ। ਇਹ ਮੰਤਰ ਸੰਕੇਤਿਕ ਹੈ, ਵਾਸਤਵਿਕ ਮੰਤਰ ਸੂਖਸ਼ਮਵੇਦ ਵਿੱਚ ਦੱਸਿਆ ਹੈ। ਇਹ ਮੰਤਰ ਦੀਖਿਆ ਦੇ ਸਮੇਂ ਦੀਖਿਅਰਥੀ ਨੂੰ ਸਰਵਜਨਕ ਕੀਤਾ ਜਾਂਦਾ ਹੈ, ਹੋਰ ਨੂੰ ਨਹੀਂ ਦੱਸਿਆ ਜਾਂਦਾ।**

**ਸਤਿ = ਇਹ "ਪਰਮ ਅਕਸ਼ਰ ਪੁਰਸ਼" ਦੀ ਸਾਧਨਾ ਦਾ ਮੰਤਰ ਹੈ। ਇਹ ਵੀ ਸੰਕੇਤਿਕ ਹੈ। ਦੀਖਿਆਰਥੀਆਂ ਨੂੰ ਦੀਖਿਆ ਦੇ ਸਮੇਂ ਦੱਸਿਆ ਜਾਂਦਾ ਹੈ। ਯਥਾਰਥ ਮੰਤਰ ਸ਼ੂਖਸ਼ਮ ਵੇਦ ਵਿੱਚ ਲਿਖਿਆ ਹੈ। ਇਹੀ ਪ੍ਰਮਾਣ ਸਾਮਵੇਦ ਦੇ ਮੰਤਰ ਸੰਖਿਆ 822 ਵਿੱਚ ਵੀ ਹੈ ਕਿ ਤਿੰਨ ਨਾਮ ਦੇ ਜਾਪ ਨਾਲ ਪੂਰਨ ਮੋਖਸ਼ ਪ੍ਰਾਪਤ ਹੁੰਦਾ ਹੈ :-**

**ਸੰਖਿਆ ਨੰ. 822 ਸਾਮਵੇਦ ਉਤਚਾਰਿਕ ਅਧਿਆਏ 3 ਖੰਡ ਨੰ. 5 ਸਲੋਕ ਨੰ. 8 (ਸੰਤ ਰਾਮਪਾਲ ਦਾਸ ਦੁਆਰਾ ਭਾਸ਼ਾ-ਭਾਸ਼ੇ) :-**

ਮਨੀਸ਼ਿਭਿ: ਪਵਤੇ ਪੂਰਵੇ: ਕਵਿਰਨ੍ਰਿਭਿਰਯਤ: ਪਰਿ ਕੋਸ਼ਾਂ ਅਸਿਸ਼ਯਦਤ।
ਤ੍ਰਿਤਸਯ ਨਾਮ ਜਨਯੰਮਧੂ ਕਸ਼ਰਨੀਂਦ੍ਰਸਯ ਵਾਯੂ ਸੰਖਯਾਯ ਵਰਧਯਨ॥8॥

ਅਨੁਵਾਦ: ਮਨੀਸ਼ਿਭਿ:-ਪਵਤੇ-ਪੂਰਵੇ- ਕਵਿਰ-ਨ੍ਰਿਭਿ:-ਯਤ:-ਪਰਿ-ਕੋਸ਼ਾਂ-ਅਸਿਸ਼ਯਦਤ-ਤ੍ਰਿਤਯ:-ਤਸਯ-ਨਾਮ ਜਨਯੰ-ਮਧੁ-ਕਸ਼ਰਨੀ-ਨ-ਇੰਦ੍ਰਸਯ-ਵਾਯੂ-ਸੰਖਯਾਯ-ਵਰਧਯਨ।

ਸ਼ਬਦ ਅਰਥ:- (ਪੂਰਵੇ:) ਸਨਾਤਨ ਅਰਥਾਤ ਸਭ ਤੋਂ ਪ੍ਰਥਮ ਪ੍ਰਗਟ (ਕਵਿਰ ਨ੍ਰਿਭਿ:) ਕਬੀਰ ਪ੍ਰਮੇਸ਼ਵਰ ਮਾਨਵ ਰੂਪ ਧਾਰਨ ਕਰਕੇ ਅਰਥਾਤ ਗੁਰੂ ਰੂਪ ਵਿੱਚ ਪ੍ਰਗਟ ਹੋਕੇ (ਮਨੀਸ਼ਿਭਿ:) ਬੁੱਧੀਮਾਨ ਭਗਤ ਨੂੰ (ਤ੍ਰਿਤਯ) ਤਿੰਨ (ਨਾਮ) ਮੰਤਰ ਅਰਥਾਤ ਨਾਮ ਉਪਦੇਸ਼ ਦੇਕੇ (ਪਵਤੇ) ਪਾਪ ਰਹਿਤ ਯਾਨਿ ਪਵਿੱਤਰ ਕਰਕੇ (ਜਨਯਤ) ਜਨਮ ਵ (ਸ਼ਰਨ:) ਮ੍ਰਿਤੂ (ਨ) ਰਹਿਤ ਕਰਦਾ ਹੈ ਤੇ (ਤਸਯ) ਉਸਦੇ (ਵਾਯੂਮ) ਪ੍ਰਾਣ ਅਰਥਾਤ ਜੀਵਨ-ਸੁਵਾਂਸਾਂ ਨੂੰ ਜੋ ਸੰਸਕਾਰਵੱਸ਼ ਗਿਣਤੀ ਦੇ ਪਾਏ ਹੋਏ ਹੁੰਦੇ ਹਨ ਨੂੰ (ਕੋਸ਼ਾਨ) ਆਪਣੇ ਭੰਡਾਰੇ ਤੋਂ (ਸਖਾਯ) ਮਿੱਤਰਤਾ ਦੇ ਅਧਾਰ ਤੇ (ਪਰਿ) ਪੂਰਣ ਰੂਪ ਨਾਲ (ਵਰਧਯਨ) ਵੱਧਦਾ ਹੈ। (ਯਤ:) ਜਿਸ ਕਾਰਨ ਨਾਲ (ਇੰਦਰਸਯ) ਪ੍ਰਮੇਸ਼ਵਰ ਦੇ (ਮਧੂ) ਵਾਸਤਵਿਕ ਆਨੰਦ ਨੂੰ (ਅਸਿਸ਼ਯਦਤ) ਆਪਣੇ ਆਸ਼ੀਰਵਾਦ ਪ੍ਰਸਾਦ ਨਾਲ ਪ੍ਰਾਪਤ ਕਰਵਾਉਂਦਾ ਹੈ।

ਭਾਵਅਰਥ :- ਇਸ ਮੰਤਰ ਵਿੱਚ ਸਪੱਸ਼ਟ ਕੀਤਾ ਹੈ ਕਿ ਪੂਰਣ ਪ੍ਰਮਾਤਮਾ ਕਵਿਰ ਅਰਥਾਤ ਕਬੀਰ ਮਾਨਵ ਸਰੀਰ ਵਿੱਚ ਗੁਰੂ ਰੂਪ ਵਿੱਚ ਪ੍ਰਗਟ ਹੋਕੇ ਤਿੰਨ ਨਾਮ ਦਾ ਜਾਪ ਦੇ ਕੇ ਸਤਿ ਭਗਤੀ ਕਰਾਉਂਦਾ ਹੈ ਤੇ ਉਸ ਮਿੱਤਰ ਭਗਤ ਨੂੰ ਪਵਿੱਤਰ ਕਰਕੇ ਆਪਣੇ ਆਸ਼ੀਰਵਾਦ ਨਾਲ ਪੂਰਣ ਪ੍ਰਮਾਤਮਾ ਪ੍ਰਾਪਤੀ ਕਰਕੇ ਪੂਰਣ ਸੁੱਖ ਪ੍ਰਾਪਤ ਕਰਾਉਂਦਾ ਹੈ। ਸਾਧਕ ਦੀ ਉਮਰ ਵਧਾਉਂਦਾ ਹੈ। ਇਹੀ ਪ੍ਰਮਾਣ ਗੀਤਾ ਅਧਿਆਏ 17 ਸਲੋਕ 23 ਵਿੱਚ ਹੈ ਕਿ ਓਮ-ਤੱਤ-ਸਤਿ ਈਤੀ ਨਿਰਦੇਸ਼ਃ ਬ੍ਰਹਮਣਃ ਤ੍ਰਿਵਿਧੀ ਸਮ੍ਰਤਃ ਭਾਵਅਰਥ ਹੈ ਕਿ ਪੂਰਣ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਦਾ ॐ (1) ਤਤ (2) ਸਤਿ (3) ਇਹ ਮੰਤਰ ਜਾਪ ਸਿਮਰਨ ਕਰਨ ਦਾ ਨਿਰਦੇਸ਼ ਹਨ। ਇਸ ਨਾਮ ਨੂੰ ਤੱਤਵਦਰਸ਼ੀ ਸੰਤ ਤੋਂ ਪ੍ਰਾਪਤ ਕਰੋ। ਤੱਤਵਦਰਸ਼ੀ ਸੰਤ ਦੇ ਵਿਸ਼ੇ ਵਿੱਚ ਗੀਤਾ ਅਧਿਆਏ 4 ਸਲੋਕ ਨੰ. 34 ਵਿੱਚ ਕਿਹਾ ਹੈ ਤਥਾ ਗੀਤਾ ਅਧਿਆਏ ਨੰ. 15 ਸਲੋਕ ਨੰ. 1 ਤੇ 4 'ਚ ਤੱਤਵਦਰਸ਼ੀ ਸੰਤ ਦੀ ਪਹਿਚਾਣ ਦੱਸੀ ਤੇ ਕਿਹਾ ਹੈ ਕਿ ਤੱਤਵਦਰਸੀ ਸੰਤ ਤੋਂ ਤੱਤਵਗਿਆਨ ਜਾਣਕੇ ਉਸਦੇ ਪਿੱਛੋਂ ਉਸ ਪਰਮਪਦ ਪ੍ਰਮੇਸ਼ਵਰ ਦੀ ਖੋਜ ਕਰਨੀ ਚਾਹੀਦੀ ਹੈ। ਜਿੱਥੇ ਜਾਣ ਤੋਂ ਬਾਅਦ ਸਾਧਕ ਵਾਪਸ ਸੰਸਾਰ ਵਿੱਚ ਨਹੀਂ ਆਉਂਦੇ ਅਰਥਾਤ ਪੂਰਨ ਮੁਕਤ ਹੋ ਜਾਂਦੇ ਹਨ। ਉਸੀ ਪੂਰਣ ਪ੍ਰਮਾਤਮਾ ਤੋਂ ਸੰਸਾਰ ਦੀ ਰਚਨਾ ਹੋਈ ਹੈ।

ਵਿਸ਼ੇਸ਼ :- ਉਪਰੋਕਤ ਵਿਵਰਨ ਤੋਂ ਸਪੱਸ਼ਟ ਹੋਇਆ ਕਿ ਪਵਿੱਤਰ ਚਾਰਾਂ ਵੇਦ ਵੀ ਸ਼ਾਖਸ਼ੀ ਹਨ ਕਿ ਪੂਰਨ ਪ੍ਰਮਾਤਮਾ ਹੀ ਪੂਜਾ ਦੇ ਯੋਗ ਹੈ, ਉਸਦਾ ਅਸਲ ਵਿੱਚ ਨਾਮ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੈ ਤੇ ਤਿੰਨ ਮੰਤਰ ਦਾ ਜਾਪ ਕਰਨ ਦੇ ਨਾਲ ਹੀ ਪੂਰਣ ਮੋਖਸ਼ ਹੁੰਦਾ ਹੈ।

ਇਹ ਤਿੰਨ ਮੰਤਰ ਦਾ ਜਾਪ ਚਾਰਾਂ ਵੇਦਾਂ ਦਾ ਸਾਰਅੰਸ਼ ਸ੍ਰੀ ਮਦਭਗਵਤ ਗੀਤਾ ਵਿੱਚ ਪ੍ਰਮਾਣ ਹੈ ਕਿ ਇਸ ਨਾਲ ਉਹ ਸਥਾਨ ਪ੍ਰਾਪਤ ਹੁੰਦਾ ਹੈ, ਜਿੱਥੇ ਜਾਣ ਤੋਂ ਬਾਅਦ ਸਾਧਕ ਵਾਪਿਸ ਮੋੜਕੇ ਸੰਸਾਰ ਵਿੱਚ ਕਦੀ ਨਹੀਂ ਆਉਂਦੇ। ਜੋ ਸਨਾਤਨ ਪਰਮ ਧਾਮ ਹੈ, ਜਿੱਥੇ ਜਾਣ ਤੋਂ ਪਿੱਛੋਂ ਪਰਮ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਵੇਦਾਂ ਤੇ ਗੀਤਾ ਵਿੱਚ ਇਹ ਅਨਮੋਲ ਤਿੰਨ ਨਾਮ ਦਾ ਮੰਤਰ ਅਸਪੱਸ਼ਟ ਅਰਥਾਤ ਸੰਕੇਤਿਕ ਹੈ। ਇਸਲਈ ਚਾਰਾਂ ਵੇਦਾਂ ਤੇ ਗੀਤਾ ਅਨੁਸਾਰ ਸਾਧਨਾ ਕਰਨ ਨਾਲ ਉਹ ਸਥਾਨ ਤੇ ਪ੍ਰਮਾਤਮਾ ਪ੍ਰਾਪਤੀ ਨਹੀਂ ਹੋ ਸਕਦਾ। ਇਸਲਈ ਗੀਤਾ ਅਧਿਆਏ 4 ਸਲੋਕ 32 ਤੇ 34 ਵਿੱਚ ਗੀਤਾ ਗਿਆਨਦਾਤਾ ਨੇ ਸਪੱਸ਼ਟ ਕੀਤਾ ਹੈ ਕਿ ਯੱਗਾਂ ਅਰਥਾਤ ਧਾਰਮਿਕ ਅਨੁਸ਼ਠਾਨਾਂ ਦਾ ਯਥਾਰਥ ਗਿਆਨ (ਬ੍ਰਹਮਃ ਮੁਖੇ) ਸੱਚੀਦਾਨੰਦ ਘਣ ਬ੍ਰਹਮ ਅਰਥਾਤ ਪਰਮ ਅਕਸ਼ਰ ਬ੍ਰਹਮ ਆਪਣੇ ਮੁੱਖ-ਕਮਲ ਤੋਂ ਬਾਣੀ ਬੋਲਕੇ ਦੱਸਦਾ ਹੈ, ਉਹ ਸੱਚੀਦਾਨੰਦ ਘਣ ਬ੍ਰਹਮ ਦੀ ਬਾਣੀ ਕਹੀ ਜਾਂਦੀ ਹੈ, ਉਸੇ ਤੱਤਵਗਿਆਨ ਤੇ ਸ਼ੁਖਸ਼ਮ ਵੇਦ ਵੀ ਕਹਿੰਦੇ ਹਨ। ਉਸਦੇ ਜਾਣਨ ਦੇ ਪਿੱਛੋਂ ਸਰਵ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ। ਜਿਸ ਵਿੱਚ ਸੰਪੂਰਨ ਭਗਤੀ ਮੰਤਰ ਤੇ ਵਿਧੀ ਦੱਸੀ ਹੈ। (ਗੀਤਾ ਅਧਿਆਏ 4 ਸਲੋਕ 32)

❖ ਗੀਤਾ ਅਧਿਆਏ 4 ਸਲੋਕ 34 = ਉਸ ਤੱਤਵਗਿਆਨ ਨੂੰ ਤੂੰ ਤੱਤਵਦਰਸ਼ੀ ਸੰਤਾਂ ਦੇ ਕੋਲ ਜਾਕੇ ਸਮਝ, ਉਨ੍ਹਾਂ ਨੂੰ ਦੰਡਵਤ ਪ੍ਰਣਾਮ ਕਰਨ ਨਾਲ, ਕਪਟ ਛੱਡਕੇ ਨਿਮਰਤਾ ਪੂਰਵਕ ਪ੍ਰਸ਼ਨ ਕਰਨ ਨਾਲ ਉਹ ਪ੍ਰਮਾਤਮਾ ਤੱਤਵ ਨੂੰ ਭਲੀ-ਭਾਂਤੀ ਜਾਣਨ ਵਾਲੇ ਗਿਆਨੀ ਮਹਾਤਮਾ ਤੈਨੂੰ ਤੱਤਵਗਿਆਨ ਦਾ ਉਪਦੇਸ਼ ਕਰਨਗੇ। (ਗੀਤਾ ਅਧਿਆਏ 4 ਸਲੋਕ 34)

ਸੱਜਣੋ ! ਉਹ ਤੱਤਵਦਰਸ਼ੀ ਸੰਤ ਇਹ ਦਾਸ (ਸੰਤ ਰਾਮਪਾਲ ਦਾਸ) ਹੈ। ਉਹ ਤੱਤਵਗਿਆਨ ਮੇਰੇ ਕੋਲ ਹੈ। ਮੇਰੇ ਤੋਂ ਇਲਾਵਾ ਵਰਤਮਾਨ ਵਿੱਚ ਕਿਸੇ ਸੰਤ ਕੋਲ ਨਹੀਂ ਹੈ। ਵਿਸ਼ਵ ਵਿੱਚ ਲੱਗਭਗ 7 ਅਰਬ ਮਾਨਵ ਅਬਾਦੀ ਹੈ। ਇਨ੍ਹਾਂ ਅਰਬਾਂ ਮਨੁੱਖਾ ਵਿੱਚ ਮੇਰੇ ਤੋਂ ਇਲਾਵਾ ਕੋਈ ਇਸ ਗਿਆਨ ਨੂੰ ਜਾਣਨ ਵਾਲਾ ਨਹੀਂ ਹੈ।

ਗੀਤਾ ਅਧਿਆਏ 7 ਸਲੋਕ 12 ਤੋਂ 15 ਤੱਕ ਤਾਂ ਗੀਤਾ ਗਿਆਨਦਾਤਾ ਨੇ ਤਿੰਨੋਂ ਗੁਣਾਂ (ਰਜਗੁਣ ਬ੍ਰਹਮਾ ਜੀ, ਸਤਿਗੁਣ ਵਿਸ਼ਣੂ ਜੀ ਤੇ ਤਮਗੁਣ ਸ਼ਿਵ ਜੀ) ਦੀ ਭਗਤੀ ਕਰਨ ਵਾਲੇ

1. ਰਾਖਸ਼ਸ਼ ਸੁਭਾਅ ਨੂੰ ਧਾਰਣ ਕਰਦੇ ਹੋਏ, 2. ਮਨੁੱਖਾਂ ਵਿਚੋਂ ਨੀਚ, 3. ਦੂਸ਼ਿਤ ਕਰਮ ਕਰਨ ਵਾਲੇ, 4. ਮੂਰਖ ਮੇਰੀ ਭਗਤੀ ਵੀ ਨਹੀਂ ਕਰਦੇ।

ਫਿਰ ਗੀਤਾ ਅਧਿਆਏ 7 ਸਲੋਕ 16 ਤੋਂ 18 ਤੱਕ ਆਪਣੀ ਸਾਧਨਾ ਕਰਨ ਵਾਲਿਆਂ ਸੀ ਸਥਿਤੀ ਦੱਸੀ ਹੈ ਕਿ ਮੇਰੀ ਭਗਤੀ ਚਾਰ ਪ੍ਰਕਾਰ ਦੇ (1. ਆਰਤ, 2. ਅਰਥਾਥੀ, 3. ਜਗਿਆਸੂ, 4. ਗਿਆਨੀ) ਕਰਦੇ ਹਨ। ਇਨ੍ਹਾਂ ਵਿੱਚੋਂ ਕੇਵਲ ਗਿਆਨੀ ਸਾਧਕ ਸ਼ੇਸ਼ਟ ਦੱਸਿਆ, ਪ੍ਰੰਤੂ ਉਹ ਵੀ ਤੱਤਵਗਿਆਨ ਨਾ ਹੋਣ ਦੇ ਕਾਰਨ ਮੇਰੇ ਵਾਲੀ ਅਰਥਾਤ ਬ੍ਰਹਮ ਦੀ ਅਣਉਤਮ ਘਟੀਆ ਗਤੀ ਵਿੱਚ ਹੀ ਸਥਿਤ ਰਿਹ ਗਿਆ।

❖ ਗੀਤਾ ਅਧਿਆਏ 7 ਸਲੋਕ 19 ਵਿੱਚ ਗੀਤਾ ਗਿਆਨਦਾਤਾ ਨੇ ਕਿਹਾ ਹੈ ਕਿ ਮੇਰੀ ਪੂਜਾ ਵੀ ਜੰਨਮ-ਜਨਮੰਤਰਾਂ ਦੇ ਅੰਤ ਦੇ ਜਨਮ ਵਿੱਚ ਕੋਈ ਗਿਆਨੀ ਆਤਮਾ ਠੀਕ ਤਰ੍ਹਾ ਨਾਲ ਕਰਦਾ ਹੈ। ਨਹੀਂ ਤਾਂ ਹੋਰ ਉਪਾਸਨਾ ਵਿੱਚ ਹੀ ਲੱਗੇ ਰਹਿੰਦੇ ਹਨ। ਇਹ ਦੱਸਣ ਵਾਲਾ ਮਹਾਤਮਾ ਤਾਂ ਬਹੁਤ ਦੁਰਲੱਭ ਹੈ ਕਿ ਕੇਵਲ ਵਾਸੂਦੇਵ ਅਰਥਾਤ ਸਰਵਗਤਮ ਬ੍ਰਹਮ ਹੀ ਸਭ ਕੁਝ ਹੈ। ਉਸੀ ਦੀ ਭਗਤੀ ਨਾਲ ਪਰਮ ਸ਼ਾਂਤੀ ਪ੍ਰਾਪਤੀ ਹੁੰਦੀ ਹੈ, ਉਸੀ ਦੀ ਭਗਤੀ ਨਾਲ ਸਨਾਤਨ ਪਰਮ ਧਾਮ ਪ੍ਰਾਪਤ ਹੁੰਦਾ ਹੈ। ਉਸੀ ਦੀ ਭਗਤੀ ਨਾਲ ਉਹ ਪਰਮਪਦ ਪ੍ਰਾਪਤ ਹੁੰਦਾ ਹੈ ਜਿੱਥੇ ਜਾਣ ਮਗਰੋਂ ਸਾਧਕ ਫਿਰ ਵਾਪਸ ਸੰਸਾਰ ਵਿੱਚ ਕਦੀ ਨਹੀਂ ਆਉਂਦੇ, ਉਹ ਪਰਮ ਅਕਸ਼ਰ ਬ੍ਰਹਮ ਸਭ ਦਾ ਉਤਪੱਤੀ ਕਰਤਾ ਹੈ, ਉਹੀ ਸੰਸਾਰ ਰੂਪੀ ਬ੍ਰਿਖ ਦੀ ਮੂਲ ਹੈ ਜੋ ਤਿੰਨੋਂ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਭ ਦਾ ਧਾਰਣ-ਪੋਸ਼ਣ ਕਰਦਾ ਹੈ, ਉਹੀ ਪਾਪਨਾਸ਼ਕ ਹੈ। ਉਹੀ ਪੂਰਨ ਮੋਖਸ਼ਦਾਇਕ ਹੈ, ਉਸੀ ਦੀ ਭਗਤੀ ਕਰਨੀ ਚਾਹੀਦੀ ਹੈ।

ਪਿਆਰੇ ਪਾਠਕੋ ! ਉਹ ਤੱਤਵਦਰਸ਼ੀ ਸੰਤ ਵਰਤਮਾਨ ਵਿੱਚ ਇਹ ਦਾਸ (ਸੰਤ ਰਾਮਪਾਲ ਦਾਸ) ਹੈ। ਮੇਰੇ ਕੋਲ ਸੰਪੂਰਣ ਵੇਦ-ਸ਼ਾਸਤਰਾਂ ਦਾ ਗਿਆਨ ਹੈ। ਵਾਸੂਦੇਵ ਭਗਵਾਨ ਦੀ ਭਗਤੀ ਦੇ ਸੰਪੂਰਨ ਮੰਤਰ ਹਨ।

ਹੁਣ "ਵਾਸੂਦੇਵ" ਦੀ ਪਰਿਭਾਸ਼ਾ ਦੱਸਦੇ ਹਾਂ :-

## "ਵਾਸੂਦੇਵ ਦੀ ਪਰਿਭਾਸ਼ਾ"

ਗੀਤਾ ਅਧਿਆਏ 3 ਸਲੋਕ 14-15 ਵਿੱਚ ਕਿਹਾ ਹੈ ਕਿ ਸੰਪੂਰਣ ਪ੍ਰਾਣੀ ਅੰਨ ਤੋਂ ਉਤਪੰਨ ਹੁੰਦੇ ਹਨ। ਅਧਿੱਕ ਜਾਣਕਾਰੀ ਆਪਨੂੰ ਪੂਰਵ ਵਿੱਚ ਦੇ ਰੱਖੀ ਹੈ, ਉੱਥੋਂ ਪੜ੍ਹੋ। ਇੱਥੇ ਕੇਵਲ ਇਸ ਵਿਸ਼ੇ ਨੂੰ ਲੈਂਦੇ ਹਾਂ।

ਫਿਰ ਕਿਹਾ ਹੈ ਕਿ ਬ੍ਰਹਮ ਅਰਥਾਤ ਛਰ ਪੁਰਸ਼ ਦੀ ਉਤਪੱਤੀ ਅਵਿਨਾਸ਼ੀ ਪ੍ਰਮਾਤਮਾ ਤੋਂ ਹੋਈ ਹੈ ਜਿਸਦੇ ਵਿਸ਼ੇ ਵਿੱਚ ਗੀਤਾ ਅਧਿਆਏ 15 ਸਲੋਕ 17 ਵਿੱਚ ਕਿਹਾ ਹੈ। ਇਸ ਤੋਂ ਸਿੱਧ ਹੋਇਆ ਕਿ "ਸਰਵਗਤਮ ਬ੍ਰਹਮ" = ਸਰਵਵਿਆਪੀ ਪਰਮ ਅਕਸ਼ਰ ਬ੍ਰਹਮ ਅਰਥਾਤ ਵਾਸੂਦੇਵ ਸਦਾ ਹੀ ਯੱਗਾਂ ਵਿੱਚ ਪ੍ਰਤੀਸ਼ਿਠਤ ਹੈ।

ਵਿਚਾਰ ਕਰੋ :-ਸਰਵ ਗਤਮ ਬ੍ਰਹਮ ਦਾ ਅਰਥ ਹੈ ਸਰਵ ਵਿਆਪੀ ਪਰਮ ਅਕਸ਼ਰ ਪ੍ਰਮਾਤਮਾ। (ਗੀਤਾ ਅਧਿਆਏ 3 ਸਲੋਕ 15)

1. ਸ੍ਰੀ ਬ੍ਰਹਮਾਂ ਜੀ, ਸ੍ਰੀ ਵਿਸ਼ਨੂ ਜੀ ਤੇ ਸ੍ਰੀ ਸ਼ਿਵ ਜੀ ਤਿੰਨੋਂ ਦੇਵਤਾ ਇੱਕ ਬ੍ਰਹਿਮੰਡ ਵਿੱਚ ਬਣੇ ਤਿੰਨੋਂ ਲੋਕਾਂ (ਸਵਰਗ ਲੋਕ, ਪ੍ਰਿਥਵੀ ਲੋਕ, ਪਤਾਲ ਲੋਕ) ਵਿੱਚ ਕੇਵਲ ਇੱਕ-ਇੱਕ ਵਿਭਾਗ ਅਰਥਾਤ ਗੁਣ ਦੇ ਪ੍ਰਧਾਨ ਹਨ। ਇਹ ਸਰਵਗਤਮ ਬ੍ਰਹਮ ਅਰਥਾਤ ਵਾਸੂਦੇਵ ਅਰਥਾਤ ਸਰਵ ਵਿਆਪੀ ਪ੍ਰਮਾਤਮਾ = ਵਾਸੂਦੇਵ ਨਹੀਂ ਹਨ।

2. ਬ੍ਰਹਮ ਅਰਥਾਤ ਛਰ ਪੁਰਸ਼ :- ਇਹ ਕੇਵਲ 21 ਬ੍ਰਹਿਮੰਡਾਂ ਦਾ ਪ੍ਰਭੂ ਹੈ। ਇਹ ਵੀ ਸਰਵ ਵਿਆਪੀ ਅਰਥਾਤ ਵਾਸੂਦੇਵ ਨਹੀਂ ਹੈ।

3. ਅਕਸ਼ਰ ਪੁਰਸ਼ :- ਇਹ ਕੇਵਲ 7 ਸ਼ੰਖ ਬ੍ਰਹਿਮੰਡਾਂ ਦਾ ਪ੍ਰਭੂ ਹੈ, ਇਹ ਵੀ ਸਰਵ ਵਿਆਪੀ ਅਰਥਾਤ ਵਾਸੂਦੇਵ ਨਹੀਂ ਹਨ।

4. ਪਰਮ ਅਕਸ਼ਰ ਬ੍ਰਹਮ :- ਇਹ ਸਰਵ ਬ੍ਰਹਿਮੰਡਾਂ ਦਾ ਸਵਾਮੀਂ ਹੈ, ਸਰਵ ਦਾ ਧਾਰਣ-ਪੋਸ਼ਣ ਕਰਨ ਵਾਲਾ ਹੈ, ਇਹ ਵਾਸੂਦੇਵ ਹੈ।

ਵਿਸ਼ੇਸ਼ :- ਅਧਿੱਕ ਜਾਣਕਾਰੀ ਦੇ ਲਈ ਪੜ੍ਹੋ ਇਸੀ ਪੁਸਤਕ ਦੇ "ਸ੍ਰਿਸ਼ਟੀ ਰਚਨਾ" ਅਧਿਆਏ ਵਿੱਚ।

❖ ਜਿਵੇਂ ਕਿ ਆਪ ਨੂੰ ਪੂਰਵ ਵਿੱਚ ਦੱਸਿਆ ਹੈ ਕਿ ਪਰਮ ਅਕਸ਼ਰ ਬ੍ਰਹਮ ਸਵੈਂ ਪ੍ਰਿਥਵੀ ਤੇ ਪ੍ਰਗਟ ਹੋਕੇ ਚੰਗੀ ਆਤਮਾਵਾਂ ਨੂੰ ਮਿਲਦੇ ਹਨ। ਉਨ੍ਹਾਂ ਨੂੰ ਤੱਤਵਗਿਆਨ ਦੱਸਦੇ ਹਨ। ਇਸੀ ਵਿਧਾਨ ਅਨੁਸਾਰ ਇਹੀ ਪ੍ਰਮਾਤਮਾ ਸੰਤ ਗਰੀਬਦਾਸ ਜੀ ਨੂੰ (ਪਿੰਡ = ਛੁੜਾਨੀ, ਜ਼ਿਲ੍ਹਾ-ਝੱਜਰ, ਪ੍ਰਾਂਤ-ਹਰਿਆਣਾ) ਸੰਨ 1727 ਵਿੱਚ ਮਿਲੇ ਸਨ। ਇੱਕ ਜਿੰਦਾ ਮਹਾਤਮਾ ਦੀ ਭੇਸ਼ਭੂਸ਼ਾ ਵਿੱਚ ਸਨ। ਗਰੀਬ ਦਾਸ ਜੀ ਦੀ ਆਤਮਾ ਨੂੰ ਉਸ ਸਨਾਤਨ ਪਰਮ ਧਾਮ ਵਿੱਚ ਲੈ ਗਏ ਸਨ। ਫਿਰ ਉੱਪਰ ਦੇ ਸਭ ਬ੍ਰਹਿਮੰਡਾਂ ਤੇ ਪ੍ਰਭੂਆ ਦੀ ਸਥਿਤੀ ਦੱਸਕੇ ਤੱਤਵਗਿਆਨ ਤੋਂ ਪ੍ਰੀਚਿਤ ਕਰਵਾਕੇ ਵਾਪਸ ਸਰੀਰ ਵਿੱਚ ਛੱਡਿਆਂ ਸੀ। ਉਸ ਸਮੇਂ ਸੰਤ ਗਰੀਬਦਾਸ ਜੀ ਦੀ ਉਮਰ 10 ਵਰਸ਼ ਸੀ। ਉਸ ਦਿਨ ਸੰਤ ਗਰੀਬਦਾਸ ਜੀ ਨੂੰ ਮ੍ਰਿਤ ਜਾਣਕੇ ਚਿਤਾ ਉੱਪਰ ਰੱਖਕੇ ਅੰਤਿਮ ਸੰਸਕਾਰ ਦੀ ਤਿਆਰੀ ਕਰ ਰਹੇ ਸਨ। ਉਸੀ ਸਮੇਂ ਉਨ੍ਹਾਂ ਦੀ ਆਤਮਾ ਨੂੰ ਸਰੀਰ ਵਿੱਚ ਪ੍ਰਵੇਸ਼ ਕਰਵਾ ਦਿੱਤਾ। ਜੀਵਿਤ ਹੋਣ ਉੱਤੇ ਸਰਵ ਕੁਲ ਦੇ ਲੋਕਾਂ ਦੀ ਖੁਸ਼ੀ ਦਾ ਠਿਕਾਣਾ ਨਹੀਂ ਰਿਹਾ। ਉਸਦੇ ਪਿੱਛੋਂ ਸੰਤ ਗਰੀਬਦਾਸ ਜੀ ਨੇ ਇੱਕ ਅਨਮੋਲ ਗ੍ਰੰਥ ਦੀ ਰਚਨਾ ਕੀਤੀ। ਉਸ ਵਿੱਚ ਅੱਖੀਂ ਦੇਖਿਆ ਤੇ ਸਵੈਂ ਪ੍ਰਮਾਤਮਾ ਦੁਆਰਾ ਦੱਸੇ ਗਿਆਨ ਨੂੰ ਦੱਸਿਆ ਜੋ ਇਕ ਗੋਪਾਲ ਦਾਸ ਨਾਮਕ ਦਾਦੂ ਪੰਥੀ ਸਾਧੂ ਨੇ ਲਿਖਿਆ ਸੀ। ਜੋ ਵਰਤਮਾਨ ਵਿੱਚ ਪ੍ਰਿੰਟ ਕਰਾ ਰੱਖਿਆ ਹੈ।

❖ ਪੰਜਾਬ ਪ੍ਰਾਂਤ ਵਿੱਚ ਲੁਧਿਆਣਾ ਸ਼ਹਿਰ ਦੇ ਕੋਲ ਇੱਕ ਬਾਸੀਆਂ ਪਿੰਡ ਹੈ। ਉਸ ਵਿੱਚ ਪ੍ਰਭੂ ਪ੍ਰੇਮੀ ਵਿਅਕਤੀ ਰਾਮਰਾਏ ਉਰਫ ਝੂਮਕਰਾ ਰਹਿੰਦਾ ਸੀ। ਉਸਨੇ ਸੰਤ ਗਰੀਬਦਾਸ ਜੀ ਦੀ ਮਹਿਮਾ ਸੁਣੀ ਤਾਂ ਦਰਸ਼ਨਾਂ ਦੇ ਲਈ ਪਿੰਡ ਛੁੜਾਨੀ ਵਿੱਚ ਚੱਲਿਆ ਆਇਆ। ਸੰਤ ਗਰੀਬਦਾਸ ਜੀ ਨੇ ਇਹ ਗਿਆਨ ਸੁਣਾਇਆ ਜੋ ਇਸ ਦਾਸ (ਸੰਤ ਰਾਮਪਾਲ ਦਾਸ) ਨੂੰ ਸੰਤ ਗਰੀਬਦਾਸ ਨੂੰ ਪ੍ਰਾਪਤ ਹੋਇਆ ਹੈ ਜੋ ਆਪ ਜੀ ਨੇ ਇਸ ਪੁਸਤਕ ਤੇ ਹੋਰ ਪੁਸਤਕਾਂ ਦੇ ਦੁਆਰਾ ਸੁਣਾਇਆ ਹੈ।

ਉਸ ਰਾਮ ਰਾਏ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਤਮਾ ਜੀ! ਇਹ ਗਿਆਨ ਤਾਂ ਅੱਜ ਤੱਕ ਕਿਸੀ ਨੇ ਨਹੀਂ ਦੱਸਿਆ। ਸੰਤ ਗਰੀਬਦਾਸ ਜੀ ਨੇ ਬਾਣੀ ਦੇ ਦੁਆਰਾ ਦੱਸਿਆ।

ਤੱਤਵਭੇਦ ਕੋਈ ਨਾ ਕਹੇ ਰਾਏ ਝੂਮਕਰਾ। ਪੈਸੇ ਉੱਪਰ ਨਾਚ ਸੁਨੋਂ ਰਾਏ ਝੂਮਕਰਾ॥

ਅਨੁਵਾਦ ਤੇ ਭਾਵਅਰਥ :- ਸੰਤ ਗਰੀਬਦਾਸ ਜੀ ਨੇ ਦੱਸਿਆ ਕਿ ਇਹ ਗਿਆਨ ਕਰੋੜਾਂ ਵਿੱਚ ਕਿਸੇ ਦੇ ਕੋਲ ਨਹੀਂ ਮਿਲੇਗਾ, ਅਰਬਾਂ ਵਿੱਚ ਕਿਸੇ ਇੱਕ ਦੇ ਕੋਲ ਮਿਲੇਗਾ। ਉਹ ਸੰਤ ਸਰਵ ਗਿਆਨ ਸਪੰਨ ਸਾਧਨਾ ਦੇ ਮੰਤਰਾਂ ਨਾਲ ਗਰਕ ਪ੍ਰੀਪੂਰਣ ਹੁੰਦਾ ਹੈ। ਪਿਆਰੇ ਪਾਠਕੋ! ਉਹ ਸੰਤ ਵਰਤਮਾਨ ਵਿੱਚ ਬਰਵਾਲਾ ਜ਼ਿਲ੍ਹਾ-ਹਿਸਾਰ ਵਾਲਾ ਹੈ ਗਿਆਨ ਸਮਝੋ ਅਤੇ ਲਾਭ ਉਠਾਓ।

ਪ੍ਰਸ਼ਨ :- ਪ੍ਰਾਚੀਨ ਕਾਲ ਤੋਂ ਚੱਲੀ ਆ ਰਹੀ ਭਗਤੀ ਦੀ ਸਾਧਨਾ ਨੂੰ ਆਪ ਗਲਤ ਕਿਵੇਂ ਕਿਹ ਸਕਦੇ ਹੋ? ਜਿਵੇਂ ਤਪ ਸਰਵ ਰਿਸ਼ੀਜਨ ਕਰਿਆ ਕਰਦੇ ਸਨ, ਅਸੀਂ ਸਭ ਹਿੰਦੂ ਸਮਾਜ ਵਿੱਚ ਦੇਖ ਰਹੇ ਹਾਂ- ਸਭ ਹਰੇ ਕ੍ਰਿਸ਼ਣਾ, ਹਰੇ ਰਾਮ, ਰਾਧੇ-ਰਾਧੇ ਸ਼ਿਆਮ

ਮਿਲਾ ਦੇ, ਓਮ ਨਮਹ ਸ਼ਿਵਾਏ, ਓਮ ਨਮੋ ਭਗਵਤੇ ਵਾਸੂਦੇਵਾਏ ਨਮਹ, ਜੈ ਸੀਆਰਾਮ, ਰਾਧੇ ਸ਼ਿਆਮ, ਓਮ ਤੱਤ ਸਤਿ, ਵਿੱਚ ਕੋਈ ਇੱਕ ਮੰਤਰ ਦਾ ਜਾਪ ਕਰਦੇ ਆ ਰਹੇ ਹਨ। ਵਰਤਮਾਨ ਵਿੱਚ ਵੀ ਕਰ ਰਹੇ ਹਨ। ਸ੍ਰੀ ਰਾਮਚੰਦਰ ਜੀ, ਸ੍ਰੀ ਕ੍ਰਿਸ਼ਨ ਜੀ ਨੂੰ ਅਸੀਂ ਪੂਰਣ ਪ੍ਰਮਾਤਮਾ ਮੰਨਦੇ ਹਨ, ਇਸਲਈ ਇਨ੍ਹਾਂ ਦੇ ਨਾਮ ਜਪਦੇ ਹਨ। ਆਪ ਇਨ੍ਹਾਂ ਨਾਮ ਜਾਪ ਮੰਤਰਾਂ ਨੂੰ ਬੇ-ਅਰਥ ਜਾਪ ਦੱਸਦੇ ਹਨ, ਸਪੱਸ਼ਟੀ ਕਰਨ ਦਿਓ।

ਉੱਤਰ :- ਪ੍ਰਾਚੀਨ ਕਾਲ ਜੇਕਰ ਇਹ ਸਾਧਨਾ ਹੁੰਦੀ ਅਤੇ ਇਹ ਮੰਤਰ ਹੁੰਦਾ ਤਾਂ ਸ੍ਰੀ ਮਦਭਗਵਤ ਗੀਤਾ ਅਧਿਆਏ 4 ਸਲੋਕ 1-2 ਵਿੱਚ ਗੀਤਾ ਗਿਆਨਦਾਤਾ ਇਹ ਨਹੀਂ ਕਹਿੰਦੇ ਕਿ ਇਹ ਯੋਗ ਅਰਥਾਤ ਜੋ ਭਗਤੀ ਵਿਧੀ ਮੈਂ ਗੀਤਾ ਗਿਆਨ ਵਿੱਚ ਦੱਸਿਆ ਰਿਹਾ ਹਾਂ, ਇਹ ਹੁਣ ਲੁਪਤ ਪ੍ਰਾਯ: ਹੋ ਗਿਆ ਹੈ, ਨਸ਼ਟ ਹੋ ਗਿਆ ਹੈ। ਇਹ ਗਿਆਨ ਤੇ ਭਗਤੀ ਮੈਂ ਸੂਰਜ ਦੇਵਤਾ ਨੂੰ ਕਹੀ ਸੀ, ਫਿਰ ਮਨੂ ਨੂੰ ਸੂਰਜ ਨੇ, ਮਨੂ ਨੇ ਆਪਣੇ ਪੁੱਤਰ ਇਖਵਾਕੂ ਨੂੰ ਕਿਹਾ ਕਿ, ਫਿਰ ਕੁਝ ਰਾਜ ਰਿਸ਼ੀਆਂ ਨੇ ਜਾਣਿਆ। ਹੁਣ ਬਹੁਤ ਸਮੇਂ ਤੋਂ ਲੁਪਤ ਸੀ ਤੇ ਮਨੂ, ਇਖਵਾਕੂ ਆਦਿ-ਆਦਿ ਸਰਵ ਸਤਿਯੁਗ ਦੇ ਪ੍ਰਥਮ ਚਰਨ ਵਿੱਚ ਹੋਏ ਸਨ। ਜੇਕਰ ਆਪ ਸ੍ਰੀ ਰਾਮਚੰਦਰ ਜੀ ਪੁੱਤਰ ਰਾਜਾ ਦੱਸ਼ਰਥ ਤੇ ਸ੍ਰੀ ਕ੍ਰਿਸ਼ਨ ਚੰਦਰ ਪੁੱਤਰ ਸ੍ਰੀ ਵਾਸੂਦੇਵ ਨੂੰ ਪੂਰਣ ਪ੍ਰਮਾਤਮਾ ਮੰਨਦੇ ਹਨ। ਇਸ ਲਈ ਇਨ੍ਹਾ ਦੇ ਨਾਮ ਹਰੇ ਰਾਮ, ਹਰੇ ਕ੍ਰਿਸ਼ਨ, ਅਦਿ-ਆਦਿ ਜਾਪ ਕਰਦੇ ਹਨ ਅਤੇ ਇਨ੍ਹਾਂ ਤੋਂ ਮੋਖਸ਼ ਮੰਨਦੇ ਹਨ ਤਾਂ ਸ੍ਰੀਮਦ ਭਗਵਤ ਗੀਤਾ ਵਿੱਚ ਵਰਣਿਤ ਯਥਾਰਥ ਪ੍ਰਾਚੀਨ ਯੋਗ ਅਰਥਾਤ ਭਗਤੀ ਦੀ ਵਿਧੀ ਦੇ ਵਿਪਰੀਤ ਹੋਣ ਨਾਲ ਬੇ-ਅਰਥ ਹਨ। ਸ਼ਾਸਤਰ ਵਿਧੀ ਤਿਆਗਕੇ ਮਨ ਮੰਨਿਆ ਆਚਰਨ ਹੋਇਆ। ਜਿਸ ਕਾਰਨ ਨਾਲ ਉਪਰੋਕਤ ਪ੍ਰਸ਼ਨ ਵਿੱਚ ਲਿਖੇ ਹੋਰ ਮੰਤਰ ਵੀ ਸ਼ਾਸਤਰ ਪ੍ਰਮਾਣਿਤ ਨਹੀਂ ਹਨ, ਇਸ ਲਈ ਬੇ-ਅਰਥ ਹਨ। ਗੀਤਾ ਅਧਿਆਏ 16 ਸਲੋਕ 23-24 ਵਿੱਚ ਕਿਹਾ ਹੈ ਕਿ ਜੋ ਪੁਰਸ਼ ਸ਼ਾਸਤਰ ਵਿਧੀ ਨੂੰ ਤਿਆਗਕੇ ਮਨਮੰਨਿਆ ਆਚਰਨ ਕਰਦੇ ਹਨ। ਉਨ੍ਹਾਂ ਨੂੰ ਨਾ ਤਾਂ ਸੁੱਖ ਪ੍ਰਾਪਤ ਹੁੰਦਾ ਹੈ, ਨਾ ਸਿੱਧੀ ਪ੍ਰਾਪਤ ਹੁੰਦੀ ਅਰਥਾਤ ਬੇ-ਆਰਥ ਸਾਧਨਾ ਹੈ। (ਗੀਤਾ ਅਧਿਆਏ 16 ਸਲੋਕ 23)

❖ ਗੀਤਾ ਅਧਿਆਏ 16 ਸਲੋਕ 24 ਵਿੱਚ ਕਿਹਾ ਹੈ ਕਿ ਇਸ ਤੋਂ ਤੇਰੇ ਲਈ ਅਰਜੁਨ, ਕਰਤੱਵ ਅਤੇ ਆ-ਕਰਤੱਵ ਦੀ ਵਿਵਸਥਾ ਵਿੱਚ ਸ਼ਾਸਤਰ ਹੀ ਪ੍ਰਮਾਣ ਹਨ। ਭਾਵਅਰਥ ਹੈ ਕਿ ਜੋ ਭਗਤੀ ਦੀ ਵਿਧੀ ਪ੍ਰਮਾਣਿਤ ਸ਼ਾਸਤਰਾਂ ਵਿੱਚ (ਚਾਰਾਂ ਵੇਦਾਂ + ਰਿੱਗਵੇਦ, ਯਜੁਰਵੇਦ, ਸਾਮਵੇਦ ਤੇ ਅਥਰਵਵੇਦ ਤੇ ਇਨ੍ਹਾਂ ਚਾਰਾਂ ਦਾ ਸਾਰਅੰਸ਼ ਸ੍ਰੀ ਮਦਭਗਵਤ ਗੀਤਾ ਤਥਾ ਸੂਖਸ਼ਮ ਵੇਦ - ਜੋ ਪ੍ਰਮਾਤਮਾ ਸਵੈਂ ਨੇ ਆਪਣੇ ਮੁੱਖ ਬੋਲਿਆ ਸੀ। ਇਹ ਭਗਤੀ ਦੇ ਗਿਆਨ ਤੇ ਸਮਾਧਾਨ ਦੇ ਪ੍ਰਮਾਣਿਤ ਸ਼ਾਸਤਰ ਹਨ) ਵਰਣਿਤ ਨਹੀਂ ਹੈ, ਉਹ ਸ਼ਾਸਤਰ ਵਿਰੁੱਧ ਸਾਧਨਾ ਹੈ। ਇਸਲਈ ਭਗਤੀ ਦੇ ਕਿਹੜੇ ਕਰਮ ਕਰਨੇ ਚਾਹੀਦਾ ਹੈ ਅਤੇ ਕਿਹੜੇ ਨਹੀਂ ਕਰਨੇ ਚਾਹੀਦੇ ਹਨ, ਉਨ੍ਹਾਂ ਦੇ ਲਈ ਸ਼ਾਸਤਰਾਂ ਨੂੰ ਹੀ ਅਧਾਰ ਮੰਨਿਆ। ਸ਼ਾਸਤਰਾਂ ਵਿੱਚ ਵਰਣਿਤ ਭਗਤੀ ਵਿਧੀ ਨੂੰ ਅਪਣਾਓ ਅਤੇ ਸਭ ਤਿਆਗ ਦੇਵੋ।

❖ ਸ੍ਰੀ ਰਾਮ ਜੀ ਦਾ ਜਨਮ ਤ੍ਰੇਤਾਯੁੱਗ ਦੇ ਅੰਤਿਮ ਚਰਣ ਵਿੱਚ ਹੋਇਆ ਸੀ। ਸਤਿਯੁੱਗ ਤੋਂ ਹੀ ਮਾਨਵ ਭਗਤੀ ਕਰਦਾ ਆ ਰਿਹਾ ਹੈ। ਉਸ ਸਮੇਂ ਕੌਣ ਰਾਮ ਸਨ? ਆਪ ਕਹੋਗੇ ਕਿ ਸ੍ਰੀ ਵਿਸ਼ਣੂ ਜੀ ਤਾਂ ਸਤਿਯੁੱਗ ਨਾਲ ਵੀ ਪਹਿਲਾਂ ਦੇ ਹਨ ਅਤੇ ਸ੍ਰੀ ਰਾਮ, ਸ੍ਰੀ ਕ੍ਰਿਸ਼ਨ ਵੀ ਸ੍ਰੀ ਖੁਦ ਸ੍ਰੀ ਵਿਸ਼ਣੂ ਜੀ ਹੀ ਸਨ। ਸਤਿਯੁੱਗ ਵਿੱਚ ਵੀ ਪ੍ਰਮਾਣ ਹੈ ਕਿ ਮਹਾਂਰਿਸ਼ੀ ਬਾਲਮੀਕੀ ਜੀ ਰਾਮ-ਰਾਮ ਨਾਮ ਜਪਦੇ ਸੀ, ਉਹ ਵਿਸ਼ਣੂ-ਵਿਸ਼ਣੂ ਨਹੀਂ ਜਪਦੇ ਸੀ। ਇਸ ਤੋਂ ਸਿੱਧ ਹੋਇਆ ਕਿ ਸ੍ਰੀ ਵਿਸ਼ਣੂ ਜੀ, ਸ੍ਰੀ ਰਾਮ, ਸ੍ਰੀ ਕ੍ਰਿਸ਼ਣ ਜੀ ਤੋਂ ਭਿੰਨ ਕੋਈ "ਰਾਮ" ਅਰਥਾਤ "ਮਾਲਿਕ" ਹੈ। ਉਸ ਰਾਮ ਦਾ ਜਾਪ ਕਰਨਾ ਚਾਹੀਦਾ ਹੈ ਜੋ ਗੀਤਾ ਅਧਿਆਏ 7 ਸਲੋਕ 29 ਵਿੱਚ ਹੈ। ਜਿਸ ਦੇ ਵਿਸ਼ੈ ਵਿੱਚ ਕਿਹਾ ਹੈ ਕਿ "ਤੱਤ ਬ੍ਰਹਮ" ਨੂੰ ਜਾਣਨ ਵਾਲੇ ਕੇਵਲ

ਜਰਾ ਅਰਥਾਤ ਵਿਰਧ ਅਵਸਥਾ ਤੇ ਮ੍ਰਿਤੂ ਤੋਂ ਛੁਟਕਾਰਾ ਪਾਉਣ ਦੇ ਲਈ ਹੀ ਭਗਤੀ ਕਰਦੇ ਹਨ। ਅਰਜੁਨ ਨੇ ਗੀਤਾ ਅਧਿਆਏ 8 ਸਲੋਕ 1 ਵਿੱਚ ਪ੍ਰਸ਼ਨ ਕੀਤਾ ਕਿ ਉਹ "ਤੱਤ ਬ੍ਰਹਮ" ਕੀ ਹੈ?

ਗੀਤਾ ਗਿਆਨ ਦਾਤਾ ਨੇ ਗੀਤਾ ਅਧਿਆਏ 8 ਸਲੋਕ 3 ਵਿੱਚ ਉੱਤਰ ਦਿੱਤਾ ਕਿ ਉਹ "ਪਰਮ ਅਕਸ਼ਰ ਬ੍ਰਹਮ" ਹੈ। ਗੀਤਾ ਅਧਿਆਏ 8 ਦੇ ਹੀ ਸਲੋਕ 5, 7 ਵਿੱਚ ਗੀਤਾ ਗਿਆਨਦਾਤਾ ਨੇ ਆਪਣੀ ਭਗਤੀ ਕਰਨ ਨੂੰ ਕਿਹਾ ਹੈ ਜਿਸਦਾ ਜਾਪ ਮੰਤਰ ਗੀਤਾ ਅਧਿਆਏ 8 ਦੇ ਹੀ ਸਲੋਕ 13 ਵਿੱਚ ਦੱਸਿਆ ਹੈ। (ਓਮ ਇਤੀ ਏਕਅਕਸ਼ਰਮ ਬ੍ਰਹਮ ਵਯਵਹਾਰਨ ਮਾਮ ਅਨੁਸਮਰਨ. . . ..)

❖ ਗੀਤਾ ਅਧਿਆਏ 8 ਦੇ ਹੀ ਸਲੋਕ 8, 9, 10 ਵਿੱਚ ਗੀਤਾ ਗਿਆਨ ਦਾਤਾ ਨੇ ਆਪਣੇ ਤੋਂ ਹੋਰ ਉਸ ਤੱਤ ਬ੍ਰਹਮ ਅਰਥਾਤ ਪਰਮ ਅਕਸ਼ਰ ਬ੍ਰਹਮ ਦੀ ਭਗਤੀ ਕਰਨ ਨੂੰ ਕਿਹਾ ਹੈ। ਉਸਦੀ ਭਗਤੀ ਦਾ ਨਾਮ ਜਾਪ ਮੰਤਰ ਗੀਤਾ ਅਧਿਆਏ 17 ਸਲੋਕ 23 ਵਿੱਚ ਦਸਿਆ ਹੈ :-

ॐ ਤੱਤ ਸਤ ਇਤੀ ਨਿਰਦੇਸ਼: ਬ੍ਰਹਮਣ: ਤ੍ਰਿਵਿਧ: ਸਮ੍ਰਤ:।
ਬ੍ਰਹਮਣ: ਤੇਨ ਵੇਦਾ: ਯੱਗ: ਚ ਵਿਹਿਤਾ ਪੁਰਾ॥

ਸਰਲਅਰਥ :- ਬ੍ਰਹਮਣ = ਸੱਚੀਦਾਨੰਦ ਘਣ ਬ੍ਰਹਮ ਅਰਥਾਤ ਪਰਮ ਅਕਸ਼ਰ ਭਗਤੀ ਦਾ ॐ ਤੱਤ, ਸਤਿ ਮੰਤਰ ਦੇ ਸਿਮਰਣ ਦਾ (ਨਿਰਦੇਸ਼:) ਆਦੇਸ਼ ਹੈ। ਜੋ (ਤ੍ਰਿਵਿਧੀ:) ਤਿੰਨ ਪ੍ਰਕਾਰ ਨਾਲ (ਸਮਤ:) ਸਿਮਰਣ ਦੇ ਲਈ ਕਿਹਾ ਹੈ (ਬ੍ਰਹਮਣ:) ਵਿਦਵਾਨ ਅਰਥਾਤ ਤੱਤਵਦਰਸ਼ੀ ਸੰਤ (ਤੇਨ) ਉਸ (ਵੇਦਾ:) ਗਿਆਨ ਦੇ ਅਧਾਰ ਨਾਲ ਭਗਤੀ ਕਰਦੇ ਸਨ (ਚ) ਅਤੇ (ਯਗ:) ਧਾਰਮਿਕ ਯੱਗਾਂ ਦਾ ਅਨੁਸ਼ਠਾਨ (ਚ) ਅਤੇ ਹੋਰ ਭਗਤੀ ਕਰਮ (ਪੁਰਾ) ਸ਼੍ਰਿਸ਼ਟੀ ਦੀ ਆਦਿ ਅਰਥਾਤ ਸ੍ਰਿਸ਼ਟੀ ਦੇ ਸ਼ੁਰੂ ਵਿੱਚ (ਵਿਹਿਤਾ) ਕੀਤੇ ਜਾਂਦੇ ਸਨ।

ਸ੍ਰੀਮਦ ਭਗਵਤ ਗੀਤਾ ਤੋਂ ਸਿੱਧ ਹੋਇਆ ਕਿ ਗੀਤਾ ਗਿਆਨ ਦਾਤਾ ਤੋਂ ਕੋਈ ਪੂਰਣ ਪ੍ਰਮਾਤਮਾ ਹੈ ਜੋ ਸ੍ਰੀ ਵਿਸ਼ਣੂ ਜੀ, ਸ੍ਰੀ ਬ੍ਰਹਮਾ ਜੀ ਤੇ ਸ੍ਰੀ ਸ਼ਿਵ ਜੀ ਤੋਂ ਭਿੰਨ ਹੈ। ਜਿਸਦੇ ਅਧਿਆਏ 15 ਸਲੋਕ 1, 4, 17 ਵਿੱਚ ਤੇ ਗੀਤਾ ਅਧਿਆਏ 18 ਸਲੋਕ 62 ਵਿੱਚ ਤੇ ਹੋਰ ਅਨੇਕਾਂ ਸਥਾਨਾਂ ਉੱਤੇ ਗੀਤਾ ਵਿੱਚ ਕਿਹਾ ਗਿਆ ਹੈ, ਉਹ ਪੂਰਣ ਪ੍ਰਮਾਤਮਾ ਹੈ। ਗੀਤਾ ਅਧਿਆਏ 15 ਸਲੋਕ 16 ਵਿੱਚ ਦੋ ਪੁਰਸ਼ ਦੱਸੇ ਹਨ। ਦੋਨੋਂ ਨਾਸ਼ਵਾਨ ਵੀ ਦੱਸੇ ਹਨ। ਉਨ੍ਹਾਂ ਦੇ ਅੰਤਰਗਤ ਜਿੰਨੇ ਪ੍ਰਾਣੀ ਹਨ, ਉਹ ਵੀ ਨਾਸ਼ਵਾਨ ਹਨ। (1) (ਛਰ ਪੁਰਸ਼ ਹੈ, ਇਹ ਕੇਵਲ ਇੱਕੀ ਬ੍ਰਹਿਮੰਡ ਦਾ ਪ੍ਰਭੂ ਹੈ, (2) ਅਕਸ਼ਰ ਪੁਰਸ਼ ਇਹ 7 ਸ਼ੰਖ ਬ੍ਰਹਿਮੰਡ ਦਾ ਪ੍ਰਭੂ ਹੈ। ਇਹ ਦੋਨੋਂ ਹੀ ਪੂਰਣ ਪ੍ਰਮਾਤਮਾ ਨਹੀਂ ਹਨ। (ਗੀਤਾ ਅਧਿਆਏ 15 ਸਲੋਕ 16 ਵਿੱਚ)

❖ ਗੀਤਾ ਅਧਿਆਏ 15 ਸਲੋਕ 17 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਉਤਮ: ਪੁਰਸ਼: ਤੂ: ਅਨਯ: ਅਰਥਾਤ ਪੁਰਸ਼ੋਤਮ ਤਾਂ ਕੋਈ ਉੱਪਰ ਵਰਣਿਤ ਦੋਨ੍ਹਾਂ ਪੁਰਸ਼ਾਂ (ਛਰ ਪੁਰਸ਼ ਤਥਾ ਅਕਸ਼ਰ ਪੁਰਸ਼) ਤੋਂ ਭਿੰਨ ਹੈ ਜਿਸਨੂੰ (ਪ੍ਰਮਾਤਮਾ ਇਤੀ ਉਦਾਰਹਤ:) ਪ੍ਰਮਾਤਮਾ ਕਿਹਾ ਗਿਆ ਹੈ। (ਯ: ਲੋਕਤ੍ਰਯਮ) ਜੋ ਤਿੰਨੋਂ ਲੋਕਾਂ ਵਿੱਚ (ਅਵਿਸ਼ਯ ਵਿਭੂਤੀ) ਪ੍ਰਵੇਸ਼ ਕਰਕੇ ਧਾਰਣ-ਪੋਸ਼ਣ ਕਰਦਾ ਹੈ, (ਅਵਯਯ: ਈਸ਼ਵਰ:) ਅਵਿਨਾਸ਼ੀ ਪ੍ਰਮੇਸ਼ਵਰ ਹੈ। (ਗੀਤਾ ਅਧਿਆਏ 15 ਸਲੋਕ 17 ਵਿੱਚ)

❖ ਪੂਰਣ ਪ੍ਰਮਾਤਮਾ ਪਰਮ ਅਕਸ਼ਰ ਬ੍ਰਹਮ ਹੈ ਸਿੱਧ ਹੋਇਆ। ਉਸਦੀ ਭਗਤੀ ਦਾ ਮੰਤਰ ॐ, ਤੱਤ, ਸਤਿ ਹੈ, ਇਹ ਵੀ ਸਿੱਧ ਹੋਇਆ। ॐ, ਤੱਤ, ਸਤਿ ਜੋ ਤਿੰਨ ਮੰਤਰ ਹਨ, ਇਹ ਉਪਰੋਕਤ ਤਿੰਨੋਂ ਪ੍ਰਭੂਆਂ (ॐ= ਛਰ ਪੁਰਸ਼ ਅਰਥਾਤ ਛਰ ਪੁਰਸ਼ ਬ੍ਰਹਮ ਗੀਤਾ ਗਿਆਨ ਦਾਤਾ ਦਾ, ਤੱਤ = ਇਹ ਸੰਕੇਤਿਕ ਹੈ ਜੋ ਇਸੀ ਪੁਸਤਕ ਵਿੱਚ ਪੂਰਵ ਵਿੱਚ ਵਿਵਰਨ ਹੈ, ਉਥੇ ਪੜ੍ਹੋ, ਇਹ ਤੱਤ ਨਾਮ ਜਾਪ ਅਕਸ਼ਰ ਪੁਰਸ਼ ਦਾ ਹੈ) ਸਤਿ = ਵੀ

ਸੰਕੇਤਿਕ ਹੈ, ਅਧਿੱਕ ਵਿਸਤਾਰ ਪੂਰਵ ਵਿੱਚ ਦਿੱਤੇ ਪ੍ਰਕਰਣ ਵਿੱਚ ਇਸੀ ਪੁਸਤਕ ਵਿੱਚ ਪੜ੍ਹੋ। ਇਹ ਸਤਿ ਮੰਤਰ ਪਰਮ ਅਕਸ਼ਰ ਬ੍ਰਹਮ) ਦਾ ਹੈ। ਸ੍ਰੀਮਦਭਗਵਤ ਗੀਤਾ ਵਿੱਚ ਇਹ ਪੂਰਣ ਮੋਕਸ਼ ਪ੍ਰਾਪਤੀ ਦੇ ਮੰਤਰ ਹਨ। ਜੋ ਅੱਜ ਤੱਕ (ਸੰਨ 2012 ਤੱਕ) ਕਿਸੀ ਨੇ ਨਹੀਂ ਸਪੱਸ਼ਟ ਕੀਤੇ। ਆਪ ਜੀ ਜੋ ਹਰਿ, ਤੱਤ, ਸਤਿ ਜਾਪ ਕਰਦੇ ਹਨ, ਉਹ ਵੀ ਬੇ-ਅਰਥ ਹੈ ਕਿਉਂਕਿ ਆਪ ਜੀ ਨੂੰ ਤੱਤ ਤਥਾ ਸਤਿ ਦੇ ਸੰਕੇਤਿਕ ਮੰਤਰਾਂ ਦਾ ਗਿਆਨ ਨਹੀਂ ਹੈ।

❖ ਉਦਾਹਰਣ :- ਇੱਕ ਧੰਨੀ ਵਿਅਕਤੀ ਨੇ ਆਪਣੇ ਧੰਨ ਨੂੰ ਆਪਣੇ ਘਰ ਵਿੱਚ ਗੱਡਾ ਖੋਦਕੇ ਦਬਾ ਦਿੱਤਾ। ਉਸ ਸਥਾਨ ਦਾ ਕੇਵਲ ਧਨੀ ਵਿਅਕਤੀ ਨੂੰ ਹੀ ਪਤਾ ਸੀ। ਉਸ ਧਨੀ ਵਿਅਕਤੀ ਨੇ ਇੱਕ ਉਹੀ (ਪੈਡ) ਵਿੱਚ ਸੰਕੇਤਿਕ ਸਥਾਨ ਲਿਖ ਦਿੱਤਾ। ਧੰਨੀ ਵਿਅਕਤੀ ਦੀ ਮ੍ਰਿਤੂ ਅਚਾਨਕ ਹੋ ਗਈ। ਪਿਤਾ ਦਾ ਸੰਸਕਾਰ ਕਰਕੇ ਪੁਤਰਾਂ ਨੇ ਉਹ ਪੈਡ ਉਠਾਈ ਜਿਸ ਵਿੱਚ ਪਿਤਾ ਜੀ ਕਹਿੰਦੇ ਸੀ ਕਿ ਇਸ ਵਿੱਚ ਧੰਨ ਕਿਥੇ ਹੈ, ਇਹ ਲੱਖਿਆ ਹੈ। ਜਿਸ ਨੂੰ ਪਿਤਾ ਜੀ ਕਿਸੇ ਨੂੰ ਨਹੀਂ ਦਿਖਾਉਂਦੇ ਸਨ।

ਧੰਨੀ ਵਿਅਕਤੀ ਦੇ ਮਕਾਨ ਦੇ ਅੱਗੇ ਆਂਗਣ ਸੀ, ਉਸ ਆਂਗਣ (ਵਿਹੜੇ) ਦੇ ਇੱਕ ਕੋਨੇ ਵਿੱਚ ਮੰਦਰ ਬਣਿਆ ਸੀ। ਉਹੀ ਵਹੀ (ਪੈਡ) ਵਿੱਚ ਲਿੱਖਿਆ ਸੀ ਕਿ ਚਾਂਦਨੀ ਚੌਦਸ ਰਾਤਰੀ 2 ਵਜੇ ਸਾਰਾ ਧੰਨ ਮੰਦਰ ਦੇ ਗੁੰਬਜ ਵਿੱਚ ਦਬਾ ਰੱਖਿਆ ਹੈ। ਲੜਕਿਆਂ ਨੇ ਮੰਦਰ ਦਾ ਗੁੰਬਜ ਰਾਤਰੀ ਦੇ 2 ਵਜੇ ਫੋੜਕੇ ਧੰਨ ਖੋਜਿਆ, ਕੁਝ ਨਹੀਂ ਮਿਲਿਆ। ਬੱਚਿਆਂ ਨੂੰ ਬਹੁਤ ਦੁੱਖ ਹੋਇਆ। ਇੱਕ ਦਿਨ ਉਨ੍ਹਾਂ ਦੇ ਪਿਤਾ ਦਾ ਮਿੱਤਰ ਦੂਸਰੇ ਪਿੰਡ ਤੋਂ ਸ਼ੋਕ ਵਿਅਕਤ ਕਰਨ ਆਇਆ। ਬੱਚਿਆਂ ਨੇ ਯਥਾ ਸਥਾਨ ਉੱਪਰ ਧੰਨ ਨਾ ਮਿਲਣ ਦੀ ਚਿੰਤਾ ਜਿਤਾਈ। ਉਸ ਧੰਨੀ ਦੇ ਮਿੱਤਰ ਨੇ ਵਹੀ ਮੰਗਾਈ ਅਤੇ ਵਿਆਖਿਆ ਪੜ੍ਹੀ ਤਾਂ ਕਿਹਾ ਕਿ ਮੰਦਰ ਦੇ ਗੰਬਜ ਦਾ ਪੁਨਰ ਨਿਰਮਾਣ ਕਰਾਓ। ਵੈਸਾ ਹੀ ਕਰਾਉਣਾ। ਮੈਂ ਫਿਰ ਕਿਸੀ ਦਿਨ ਆਊਂਗਾ, ਤਦ ਧੰਨ ਵਾਲਾ ਸਥਾਨ ਦੱਸਾਂਗਾ। ਉਹ ਵਿਅਕਤੀ ਚਾਂਦਨੀ ਚੌਦਸ ਨੂੰ ਅਇਆ। ਰਾਤਰੀ ਦੇ ਦੋ ਵਜੇ ਜਿਸ ਸਥਾਨ ਉੱਤੇ ਮੰਦਰ ਦੇ ਗੁੰਬਜ ਦੀ ਛਾਇਆ ਸੀ, ਉਸ ਸਥਾਨ ਉੱਪਰ ਖੁਦਾਈ ਕਰਾਈ। ਸਾਰਾ ਧੰਨ ਜੋ ਵਹੀ ਵਿੱਚ ਲਿਖਿਆ ਸੀ, ਉਹ ਮਿਲ ਗਿਆ। ਬੱਚੇ ਖੁਸ਼ ਤੇ ਧੰਨੀ ਹੋਏ।

ਆਪ ਜੀ ਜੋ ਹਰਿ ॐ, ਤੱਤ, ਸਤਿ ਦਾ ਜਾਪ ਕਰ ਰਹੇ ਹੋ। ਆਪ ਮੰਦਰ ਗੁੰਬਜ ਖੋਦ ਰਹੇ ਹੋ, ਕੁਝ ਵੀ ਹੱਥ ਨਹੀਂ ਆਏਗਾ। ਯਥਾਸਥਾਨ ਅਸਲ ਮੰਤਰ ਮੇਰੇ (ਸੰਤ ਰਾਮਪਾਲ ਦਾਸ ਦੇ) ਕੋਲ ਹਨ। ਉਨ੍ਹਾਂ ਨੂੰ ਗ੍ਰਹਿਣ ਕਰਕੇ ਭਗਤੀ ਧਨੀ ਤੇ ਸੁੱਖੀ ਹੋਵੋ।

ਪ੍ਰਸ਼ਨ :- ਰਾਧਾ ਜੀ ਪਿੰਡ-ਬਰਸਾਨਾ (ਉਤਰ ਪ੍ਰਦੇਸ਼) ਨਜਦੀਕ ਵ੍ਰਿੰਦਾਬਣ ਦੀ ਰਹਿਣੇ ਵਾਲੀ ਸੀ ਉੱਥੇ ਦੇ ਵਿਅਕਤੀ "ਰਾਧੇ-ਰਾਧੇ" ਨਾਮ ਜਪਦੇ ਹਨ। ਸੁਬਹ-ਸੁਬਹ ਜਾਂ ਕਦੀ-ਕਦੀ ਆਪਸ ਵਿੱਚ ਮਿਲਦੇ ਹਨ ਤਾਂ ਉਹ ਰਾਮ-ਰਾਮ ਨਹੀਂ ਬੁਲਾਉਂਦੇ। ਉਹ ਕਹਿੰਦੇ ਹਨ, ਚਾਚਾ ਰਾਧੇ-ਰਾਧੇ। ਚਾਚਾ ਕਹਿੰਦਾ ਹੈ ਕਿ ਬੇਟਾ ਰਾਧੇ-ਰਾਧੇ। ਕੀ ਇਹ ਮੂਰਖ ਹਨ?

ਉੱਤਰ :- ਤੱਤਵਗਿਆਨ ਦੇ ਅਭਾਵ ਕਰਕੇ ਲੋਕਵੇਦ ਨੂੰ ਸਤਿ ਗਿਆਨ ਮੰਨਕੇ ਇਹ ਸ਼ਾਸਤਰ ਵਿਰੁੱਧ ਮੰਤਰਾਂ ਦਾ ਜਾਪ ਚੱਲ ਰਿਹਾ ਹੈ। ਵੈਸੇ ਤਾਂ ਆਪ ਜੀ ਨੂੰ ਪੂਰਵ ਵਿੱਚ ਸਪੱਸ਼ਟ ਕਰ ਦਿੱਤਾ ਹੈ ਕਿ ਗੀਤਾ ਅਧਿਆਏ 16 ਸਲੋਕ 23-24 ਵਿੱਚ ਕਿਹਾ ਹੈ ਕਿ ਜੋ ਸ਼ਾਸਤਰ ਵਿਧੀ ਨੂੰ ਤਿਆਗਕੇ ਮਨਮੰਨਿਆ ਆਚਰਣ ਕਰਦੇ ਹਨ ਅਰਥਾਤ ਜੋ ਨਾਮ-ਜਾਪ ਸ਼ਾਸਤਰਾਂ ਵਿੱਚ ਨਹੀਂ ਹਨ, ਉਨ੍ਹਾਂ ਦਾ ਜਾਪ ਕਰਦੇ ਹਨ, ਉਨ੍ਹਾਂ ਨੂੰ ਨਾ ਸੁੱਖ ਪ੍ਰਾਪਤ ਹੁੰਦਾ ਹੈ, ਨਾ ਸਿੱਧੀ ਪ੍ਰਾਪਤ ਹੁੰਦੀ ਹੈ, ਨਾ ਉਨ੍ਹਾਂ ਦੀ ਗਤੀ ਹੁੰਦੀ ਹੈ ਅਰਥਾਤ ਵਿਅਰਥ ਜਾਪ ਸਾਧਨਾ ਹੈ। ਇਸ ਨਾਲ ਤੇਰੇ ਲਈ ਅਰਜੁਨ ਕੱਰਤਵ ਅਤੇ ਅਕ੍ਰਿਤਵਾਦੀ ਵਿਵਸਥਾ ਵਿੱਚ ਸ਼ਾਸਤਰ ਹੀ ਪ੍ਰਮਾਣ ਹਨ। ਇਹ ਪਹਿਲੇ ਦੱਸ ਚੁੱਕਾ ਹਾਂ। ਹੁਣ ਗੱਲ ਹੈ ਕਿ ਚਾਚਾ-ਭਤੀਜਾ ਰਾਧੇ-ਰਾਧੇ

ਸ਼ਬਦ ਕਿਉਂ ਉਚਾਰਣ ਕਰਦੇ ਹਨ। ਆਪ ਜਾਨਦੇ ਹੋ ਕਿ ਰਾਧਾ ਜੀ ਕੌਣ ਸੀ? ਰਾਧਾ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੀ ਪ੍ਰੇਮੀਕਾ ਸੀ। ਉਸ ਸਮੇਂ ਬਰਸਾਨਾ ਪਿੰਡ ਦੇ ਵਿਅਕਤੀ ਰਾਧਾ ਜੀ ਨੂੰ ਕੁਲਟਾ, ਬਦ-ਚੱਲਨ, ਨਿਰਲੱਜ ਆਦਿ-ਆਦਿ ਵਸ਼ੇਸ਼ਨਾਂ ਤੋਂ ਸੰਬੋਧਿਤ ਕਰਦੇ ਸਨ। ਕਹਿੰਦੇ ਸਨ। ਇਹ ਦੂਸਰੇ ਪਿੰਡ ਦੇ ਨੰਦ ਬਾਬਾ ਦੇ ਲੜਕੇ ਤੋਂ ਛਿਪ-ਛਿਪਾਕੇ ਮਿਲਣ ਜਾਉਂਦੀ ਹੈ, ਇਸਨੂੰ ਆਪਣੇ ਘਰ ਵੀ ਨਾ ਆਉਣ ਨਾ ਦੇਣਾ। ਬੇਟੀਆਂ ਉੱਤੇ ਗਲਤ ਪ੍ਰਭਾਵ ਪਵੇਗਾ। ਸ੍ਰੀਮਾਨ ਜੀ ! ਹੁਣ ਉਸੀ ਬਰਸਾਨਾ ਦੇ ਵਿਅਕਤੀ ਰਾਧਾ ਜੀ ਦੇ ਲਈ ਖੁਦ (ਇਸਤਰੀ-ਪੁਰਸ਼, ਯੁਵਤੀਆਂ) ਕਹਿੰਦੇ ਹਨ ਕਿ ਰਾਧੇ-ਰਾਧੇ ਸ਼ਿਆਮ ਮਿਲਾਦੇ, ਜਿਵੇਂ ਕਿ ਆਪ ਜੀ ਨੇ ਪੂਰਵ ਦੇ ਪ੍ਰਸ਼ਨ ਵਿੱਚ ਦੱਸਿਆ ਕਿ ਅਸੀਂ ਇਹ ਨਾਮ ਜਾਪ ਕਰਦੇ ਹਾਂ। ਹੁਣ ਨਾ ਰਾਧਾ ਜੀ ਹਨ ਅਤੇ ਨਾ ਸ੍ਰੀ ਕ੍ਰਿਸ਼ਨ ਜੀ। ਹੁਣ ਬੜਬੜਾ ਰਹੇ ਹਨ ਸਨੀਪਾਤ ਦੇ ਜਵਰ ਦੇ ਰੋਗੀ ਦੀ ਤਰ੍ਹਾਂ ਰਾਧੇ-ਰਾਧੇ ਸ਼ਿਆਮ ਮਿਲਾਦੇ। ਇਹੀ ਸਥਿਤੀ ਹੋਰ ਮੰਤਰਾਂ ਦੀ ਹੈ ਜੋ ਆਪਣੇ ਪੂਰਵ ਪ੍ਰਸ਼ਨ ਵਿੱਚ ਕਹੇ ਹਨ, ਉਨ੍ਹਾਂ ਨੂੰ ਜਾਣੋ। ਉਹ ਵੀ ਸ਼ਾਸਤਰ ਪ੍ਰਮਾਣਿਤ ਨਾ ਹੋਣ ਕਰਕੇ ਬੇ-ਅਰਥ ਹਨ।

❖ ਹੁਣ ਆਪਦੇ ਇਸ ਪ੍ਰਸ਼ਨ ਦਾ ਉੱਤਰ ਦੱਸਦਾ ਹਾਂ ਕਿ ਚਾਚਾ ਵੀ ਕਹਿੰਦੇ ਹਨ ਰਾਧੇ-ਰਾਧੇ, ਭਤੀਜਾ ਵੀ ਕਹਿੰਦਾ ਹੈ ਰਾਧੇ-ਰਾਧੇ। ਆਪਨੂੰ ਵੀ ਪਤਾ ਹੈ ਕਿ ਰਾਧਾ ਜੀ ਸ੍ਰੀ ਕ੍ਰਿਸ਼ਨ ਜੀ ਦੀ ਪ੍ਰੇਮੀਕਾ ਸੀ। ਆਪਨੂੰ ਇਹ ਵੀ ਪਤਾ ਹੈ ਕਿ ਜਦ ਰੁਕਮਣੀ ਜੀ ਨੂੰ ਸ੍ਰੀ ਕ੍ਰਿਸ਼ਨ ਜੀ ਭਜਾਕੇ ਰੱਥ ਵਿੱਚ ਬੈਠਾਕੇ ਲਿਆਉਣ ਲੱਗੇ ਤਾਂ ਰੁਕਮਣੀ ਜੀ ਦਾ ਭਾਈ ਆਪਣੀ ਭੈਣ ਨੂੰ ਛੁਡਾਉਣ ਦੇ ਲਈ ਘੋੜੇ ਉੱਪਰ ਸਵਾਰ ਹੋਕੇ ਪਿੱਛੇ ਦੌੜਿਆ ਸੀ। ਸ੍ਰੀ ਕ੍ਰਿਸ਼ਨ ਜੀ ਨੇ ਪਹਿਲਾਂ ਤਾਂ ਉਸਨੂੰ ਕੁੱਟਿਆ ਸੀ। ਫਿਰ ਰੱਥ ਦੇ ਪਿੱਛੇ ਬੰਨ੍ਹਕੇ ਘਸੀਟਿਆ ਸੀ। ਰੁਕਮਣੀ ਜੀ ਵੀ ਸ੍ਰੀ ਕ੍ਰਿਸ਼ਨ ਜੀ ਦੀ ਪ੍ਰੇਮੀਕਾ ਸੀ। ਉਸਦੇ ਵਿਚਾਲੇ ਰੁਕਮਣੀ ਦਾ ਭਾਈ ਆ ਗਿਆ ਸੀ। ਉਸਦੀ ਕੀ ਦਸ਼ਾ ਕੀਤੀ ਸੀ। ਸ਼੍ਰੀ ਕ੍ਰਿਸ਼ਨ ਜੀ ਨੇ ਰੁਕਮਣੀ ਦੀ ਪ੍ਰਾਥਨਾ ਉੱਤੇ ਰੁਕਮਨੀ ਦੇ ਭਾਈ ਦੀ ਜਾਨ ਬਖਸ਼ੀ ਸੀ। ਜੇਕਰ ਅੱਜ ਭਗਵਾਨ ਕ੍ਰਿਸ਼ਨ ਵਰਤਮਾਨ ਵਿੱਚ ਹੁੰਦੇ, ਰਾਧਾ ਹੁੰਦੀ ਅਤੇ ਬਰਸਾਨਾ ਵਾਲੇ ਚਾਚਾ-ਭਤੀਜਾ ਆਪਸ ਵਿੱਚ ਇਹ ਸ਼ਬਦ ਬੋਲਦੇ ਕਿ 'ਰਾਧੇ-ਰਾਧੇ' ਤਾਂ ਕੀ ਸ੍ਰੀ ਕ੍ਰਿਸ਼ਨ ਜੀ ਪਸੰਦ ਕਰਦੇ? ਕਦੀ ਨਹੀਂ, ਚਾਚਾ-ਭਤੀਜਾ ਦੋਨ੍ਹਾਂ ਨੂੰ ਰੱਥ ਨਾਲ ਬੰਨ੍ਹ ਕੇ ਘੜੀਸਦੇ। ਜੇਕਰ ਆਪ ਕਿਸੇ ਦੀ ਪ੍ਰੇਮੀਕਾ ਦਾ ਨਾਮ ਲੈਕੇ ਬੜਬੜਾਓਗੇ ਤਾਂ ਪ੍ਰੇਮੀ ਦੇ ਉੱਪਰ ਕਿਵੇਂ ਗੁਜਰੇਗੀ? ਜੇਕਰ ਤਾਕਤਵਰ ਹੋਏਗਾ ਤਾਂ ਮੂੰਹ ਫੋੜ੍ਹ ਦੇਵੇਗਾ, ਕਮਜ਼ੋਰ ਹੋਵੇਗਾ ਤਾਂ ਰੋਵੇਗਾ। ਉਸਦੀ ਜਾਨ ਨੂੰ ਕੋਸੇਗਾ, ਕੀ ਉਹ ਪ੍ਰਸੰਨ ਹੋਏਗਾ? ਨਹੀਂ। ਇਸਲਈ ਇਹ ਨਾਮ ਸ਼ਾਸਤਰ ਪ੍ਰਮਾਣਿਤ ਨਹੀਂ ਹਨ, ਉਸਦਾ ਜਾਪ ਬੇ-ਅਰਥ ਹੈ। ਸ਼ਾਸਤਰ ਪ੍ਰਮਾਣਿਤ ਨਾਮ ਮੇਰੇ ਕੋਲ ਹੈ। ਆਓ ਅਤੇ ਆਪਣਾ ਕਲਿਆਣ ਕਰਾਓ।

ਪ੍ਰਸ਼ਨ :- ਆਪਨੇ ਪ੍ਰਸ਼ਨ (ਪੂਰਨ ਗੁਰੂ ਦੀ ਕੀ ਪਹਿਚਾਣ ਹੈ?) ਦੇ ਉੱਤਰ ਵਿੱਚ ਇੱਕ ਸਥਾਨ ਉੱਤੇ ਲਿਖਿਆ ਹੈ ਕਿ ਪ੍ਰਮਾਣਿਤ ਹੋਇਆ ਕਿ ੴ (ਓਮ) ਨਾਮ ਦਾ ਜਾਪ ਸ਼ਾਸਤਰ ਪ੍ਰਮਾਣਿਤ ਹੈ। (ਕਾਲ ਬ੍ਰਹਮ ਦੀ ਪੂਜਾ ਕਰਨੀ ਚਾਹੀਦੀ ਹੈ ਜਾਂ ਨਹੀਂ?) ਦੇ ਉੱਤਰ ਵਿੱਚ ਬੁਹਤ ਸਾਰੇ ਰਿਸ਼ੀਆਂ ਦੀ ਪੂਜਾ ਨੂੰ ਸ਼ਾਸਤਰਵਿਧੀ ਤਿਆਗਕੇ ਮਨਮੰਨਿਆ ਆਚਰਨ ਕਹੀ ਹੈ ਜੋ ੴ (ਓਮ) ਨਾਮ ਦਾ ਜਾਪ ਕਰਦੇ ਸਨ।

ਉੱਤਰ :- ਉਹ ਰਿਸ਼ੀ ਜੀ ਓਮ (ੴ) ਨਾਮ ਦੇ ਜਾਪ ਦੇ ਨਾਲ ਹੱਠ ਕਰਕੇ ਘੋਰ ਤਪ ਵੀ ਕਰਦੇ ਸਨ। ਜਿਸ ਕਾਰਨ ਨਾਲ ਉਨ੍ਹਾਂ ਦੀ ਸਾਧਨਾ ਨੂੰ ਸ਼ਾਸਤਰ ਵਿਰੁੱਧ ਕਿਹਾ ਹੈ। ਓਮ (ੴ) ਨਾਮ ਦਾ ਜਾਪ ਸ਼ਾਸਤਰ ਪ੍ਰਮਾਣਿਤ ਤਾਂ ਹੈ, ਪ੍ਰੰਤੂ ਮੋਖਸ਼ਦਾਇਕ ਨਹੀਂ ਹੈ ਜਿਸ ਨਾਲ ਅਨੁਤਮਾਮ ਗਤੀ (ਮੁਕਤੀ) ਪ੍ਰਾਪਤ ਹੁੰਦੀ ਹੈ। ਇਸਲਈ ਉਨ੍ਹਾਂ ਰਿਸ਼ੀਆਂ ਦੀ ਪੂਜਾ ਵਿਧੀ ਸ਼ਾਸਤਰ ਵਿਰੁੱਧ ਤੇ ਗੀਤਾ ਵਿੱਚ ਉਸ ਪੂਰਣ ਪ੍ਰਮਾਤਮਾ ਦੀ ਭਗਤੀ ਕਰਨ ਨੂੰ ਕਿਹਾ ਹੈ। ਉਸਦੀ ਭਗਤੀ ਨਾ ਕਰਕੇ ਮਨਮੰਨੀ ਪੂਜਾ ਸ਼ਾਸਤਰ ਵਿਰੁੱਧ ਹੈ।

ਪ੍ਰਸ਼ਨ :- ਮਹਾਂਰਿਸ਼ੀ ਬਾਲਮੀਕੀ ਜੀ ਤਾਂ ਸਤਿਯੁਗ ਵਿੱਚ ਹੋਏ ਸਨ, ਉਹ ਵੀ ਰਾਮ-ਰਾਮ ਜਪਦੇ ਸਨ। ਕੀ ਇਹ ਮੰਤਰ ਵੀ ਸ਼ਾਸਤਰ ਪ੍ਰਮਾਣਿਤ ਨਹੀਂ ਹਨ?

ਉੱਤਰ :- ਪੂਰਵ ਵਿੱਚ ਦੱਸਿਆ ਹੈ ਕਿ ਗੀਤਾ ਅਧਿਆਏ 4 ਸਲੋਕ 1-2 ਵਿੱਚ ਗੀਤਾ ਗਿਆਨ ਦਾਤਾ ਨੇ ਦੱਸਿਆ ਹੈ ਕਿ ਇਹ ਗਿਆਨ ਮੈਂ ਸੂਰਜ ਨੂੰ ਸੁਣਾਇਆ ਸੀ। ਉਸਨੇ ਆਪਣੇ ਪੁੱਤਰ ਮਨੂੰ ਜੀ ਨੂੰ ਸੁਣਾਇਆ। ਫਿਰ ਕੁਝ ਕੁ ਰਾਜ ਰਿਸ਼ੀਆਂ ਨੂੰ ਪ੍ਰਾਪਤ ਹੋਇਆ। ਸਤਿਯੁਗ ਦੇ ਆਰੰਭ ਵਿੱਚ ਹੀ ਇਹ ਸਭ ਸੂਰਜ, ਮਨੂੰ ਤੇ ਰਾਜਰਿਸ਼ੀ ਹੋਏ ਹਨ। ਉਨ੍ਹਾਂ ਦੇ ਬਾਅਦ ਇਹ ਗਿਆਨ ਨਸ਼ਟ ਹੋ ਗਿਆ ਸੀ। ਮਹਾਂਰਿਸ਼ੀ ਬਾਲਮੀਕ ਜੀ ਨੂੰ ਸਪਤ ਰਿਸ਼ੀ ਮਿਲੇ ਸਨ। ਉਨ੍ਹਾਂ ਨੇ ਤਪੱਸਿਆ ਕਰਕੇ ਸਿੱਧੀਆਂ ਪ੍ਰਾਪਤ ਕੀਤੀਆਂ ਸੀ। ਉਹੀ ਵਿਧੀ ਮਹਾਂਰਿਸ਼ੀ ਬਾਲਮੀਕ ਜੀ ਨੂੰ ਉਨ੍ਹਾਂ ਨੇ ਦੱਸ ਦਿੱਤੀ। ਜਿਸ ਹਠਯੋਗ ਤਪ ਨੂੰ ਮਹਾਂਰਿਸ਼ੀ ਬਾਲਮੀਕੀ ਜੀ ਨੇ ਤਨ-ਮਨ ਨਾਲ ਸ਼ਰਧਾ ਨਾਲ ਕੀਤਾ। ਕੁਝ ਸਮੇਂ ਉਪਰੰਤ ਸਰੀਰ ਦੇ ਭਾਗ (ਸਿਰ) ਵਿੱਚ ਅਵਾਜ ਸੁਣਾਈ ਦਿਤੀ ਸੀ। ਉਹ ਸੀ "ਰਾਮ-ਰਾਮ"। ਉਸ ਸ਼ਬਦ ਦਾ ਉਚਾਰਣ ਮਹਾਂਰਿਸ਼ੀ ਬਾਲਮੀਕੀ ਜੀ ਤਪੱਸਿਆ ਦੇ ਦੌਰਾਨ ਕਰਨ ਲੱਗੇ। ਸੁਣਨ ਵਾਲੇ ਨੂੰ ਐਸਾ ਲਗਦਾ ਹੈ ਜਿਵੇਂ ਉਹ ਮਰਾਂ, ਮਰਾਂ ਬੋਲ ਰਹੇ ਹਨ, ਅਸਲ ਵਿੱਚ ਰਾਮ-ਰਾਮ ਦਾ ਹੀ ਉਚਾਰਣ ਕਰਦੇ ਸਨ। ਉਨ੍ਹਾਂ ਨੂੰ ਤਪੱਸਿਆ ਦਾ ਪਰਿਣਾਮ ਮਿਲਿਆ, ਉਨ੍ਹਾਂ ਵਿੱਚ ਸਿੱਧੀਆਂ ਪ੍ਰਵੇਸ਼ ਹੋ ਗਈ। ਉਨ੍ਹਾਂ ਦੀ ਦਿਭ ਦ੍ਰਿਸ਼ਟੀ ਖੁਲ ਗਈ। ਜਿਸ ਕਾਰਨ ਕਰਕੇ ਉਨ੍ਹਾਂ ਨੇ ਸ੍ਰੀ ਰਾਮਚੰਦਰ ਜੀ ਦੇ ਜਨਮ ਤੋਂ ਹਜਾਰਾਂ ਸਾਲ ਪਹਿਲਾਂ ਹੀ ਰਮਾਇਣ ਅਰਥਾਤ ਸ੍ਰੀ ਰਾਮਚੰਦਰ ਜੀ ਦੇ ਜਨਮ ਦੀ ਜੀਵਨ ਦੀ ਸਾਰੀਆਂ ਘਟਨਾਵਾਂ ਲਿਖ ਦਿਤੀਆਂ ਸੀ, ਗ੍ਰੰਥ ਦਾ ਨਾਮ "ਬਾਲਮਿਕੀ ਰਮਾਇਣ" ਜੋ ਸੰਸਕ੍ਰਿਤ ਭਾਸ਼ਾ ਵਿੱਚ ਲਿਖੀ ਗਈ ਸੀ। ਰਾਮ-ਰਾਮ ਦੇ ਜਾਪ ਨਾਲ ਕੋਈ ਅਧਿਆਤਮਿਕ ਲਾਭ ਨਹੀਂ ਹੁੰਦਾ। ਪ੍ਰੰਤੂ ਪ੍ਰਮਾਤਮਾ ਦਾ ਬੋਧਕ ਸ਼ਬਦ ਹੋਣ ਨਾਲ ਉਚਾਰਣ ਕਰਨ ਨਾਲ ਪ੍ਰਮਾਤਮਾ ਦੀ ਭੁੱਲ ਨਹੀਂ ਪੈਂਦੀ। ਇਸਲਈ ਰਾਮ-ਰਾਮ ਦੇ ਉਚਾਰਣ ਦਾ ਪ੍ਰਚਲਣ ਹਿੰਦੂ ਧਰਮ ਵਿੱਚ ਪ੍ਰਾਚੀਨ ਸਮੇਂ ਤੋਂ ਹੈ। ਜਿਵੇਂ ਸਵਾਮੀ ਰਾਮਾਨੰਦ ਜੀ ਰਾਮ-ਰਾਮ ਦੇ ਸ਼ਬਦ ਨਾਲ ਸੰਬੋਧਿਤ ਕਰਦੇ ਸਨ। ਉਸਦੇ ਸ਼ਿਸ਼ਯ ਵੀ ਇੱਕ-ਦੂਸਰੇ ਨੂੰ ਰਾਮ-ਰਾਮ ਨਾਲ ਸੰਬੋਧਿਤ ਕਰਦੇ ਸਨ, ਪ੍ਰੰਤੂ ਜਾਪ ਮੰਤਰ "ॐ" ਸੀ। ਇਸੀ ਪ੍ਰਕਾਰ ਅਸੀਂ ਕਬੀਰ ਪੰਥੀ "ਸਤਿ ਸਾਹਿਬ" ਬੁਲਾਉਂਦੇ ਹਾਂ। ਸਾਡਾ ਜਾਪ ਮੰਤਰ ਹੋਰ ਹੈ। ਸਤਿ ਸਾਧਨਾ ਪੂਰਵ ਵਿੱਚ ਇਸੇ ਪੁਸਤਕ ਵਿੱਚ ਦੱਸ ਦਿਤਾ ਹੈ। ਉਸੀ ਭਗਤੀ ਤੋਂ ਭਗਵਾਨ ਤੱਕ ਜਾਇਆ ਜਾਂਦਾ ਹੈ। ਸੂਖਸ਼ਮ ਵੇਦ ਵਿੱਚ ਕਿਹਾ ਹੈ :-

ਸਤਿਗੁਰੂ ਮਿਲੇ ਤੋ ਇੱਛਾ ਮੇਟੈ, ਪਦ ਮਿਲ ਪਦੈ ਸਮਾਨਾ।
ਚਲ ਹੰਸਾ ਉਸ ਲੋਕ ਪਠਾਊਂ, ਜੋ ਅਜਰ ਅਮਰ ਅਸਥਾਨਾ॥
ਚਾਰ ਮੁਕਤੀ ਜਹਾਂ ਚੰਪੀ ਕਰਤੀ, ਮਾਇਆ ਹੋ ਰਹੀ ਦਾਸੀ।
ਦਾਸ ਗਰੀਬ ਅਭੈਯ ਪਦ ਪਰਸੈ, ਮਿਲੈ ਰਾਮ ਅਵਿਨਾਸ਼ੀ॥

# "ਭਗਤੀ ਕਿਸ ਪ੍ਰਭੂ ਦੀ ਕਰਨੀ ਚਾਹੀਦੀ ਹੈ" ਗੀਤਾ ਅਨੁਸਾਰ।

ਇਸਲਈ ਸੂਖਸ਼ਮ ਵੇਦ ਵਿੱਚ ਕਿਹਾ ਹੈ ਕਿ :-

"ਭਜਨ ਕਰੋ ਉਸ ਰੱਬ ਦਾ, ਜੋ ਦਾਤਾ ਹੈ ਕੁਲ ਸਭ ਦਾ"

ਸ੍ਰੀਮਦ ਭਗਵਤ ਗੀਤਾ ਅਧਿਆਏ 15 ਸਲੋਕ 1 ਤੋਂ 4 ਤੱਕ 16-17 ਵਿੱਚ ਕਿਹਾ ਹੈ ਕਿ ਇਹ ਸੰਸਾਰ ਐਸਾ ਹੈ ਜਿਵੇਂ ਪਿੱਪਲ ਦਾ ਦਰਖਤ ਹੈ। ਜੋ ਸੰਤ ਇਸ ਸੰਸਾਰ ਰੂਪੀ ਪਿੱਪਲ ਦੇ ਦਰਖਤ ਦੀ ਮੂਲ (ਜੜ੍ਹ) ਤੋਂ ਲੈ ਕੇ ਤਿੰਨੋਂ ਗੁਣਾਂ ਰੂਪੀ ਸ਼ਾਖਾਵਾਂ ਤੱਕ ਸਵਾਂਗ ਭਿੰਨ-ਭਿੰਨ ਦੱਸ ਦਿੰਦਾ ਹੈ। (ਸ: ਵੇਦ ਚਿਤ:) ਉਹ ਵੇਦ ਦੇ ਤੱਤਪਰ ਨੂੰ ਜਾਣਨ ਵਾਲਾ ਹੈ ਅਰਥਾਤ ਉਹ ਤਤਵਦਰਸ਼ੀ ਸੰਤ ਹੈ।

ਆਪਣੇ ਦੁਆਰਾ ਰਚੀ ਸ੍ਰਿਸ਼ਟੀ ਦਾ ਗਿਆਨ ਤੇ ਵਾਸਤਵਿਕ ਗਿਆਨ ਪ੍ਰਮਾਤਮਾ ਖੁਦ ਪ੍ਰਿਥਵੀ ਉੱਤੇ ਪ੍ਰਗਟ ਹੋਕੇ ਆਪਣੇ ਮੁੱਖ ਕਮਲ ਤੋਂ ਸੁਣਾਉਂਦਾ ਹੈ। ਪ੍ਰਮਾਣ ਦੇ ਲਈ ਪੜ੍ਹੋ ਨਿਮਨ ਵੇਦ ਮੰਤਰ। ਇਨ੍ਹਾਂ ਮੰਤਰਾਂ ਦੀ ਫੋਟੋਕਾਪੀ ਕ੍ਰਿਪਾ ਕਰਕੇ ਦੇਖੋ ਪੁਸਤਕ "ਗੀਤਾ ਤੇਰਾ ਗਿਆਨ ਅਮ੍ਰਿਤ" ਵਿੱਚ ਜਿੰਨ੍ਹਾਂ ਦਾ ਅਨੁਵਾਦ ਆਰੀਆ ਸਮਾਜ ਦੇ ਪ੍ਰਵਰਤਕ ਮਹਾਂਰਿਸ਼ੀ ਦਿਆਨੰਦ ਤੇ ਉਸਦੇ ਅਨੁਆਈਆਂ ਨੇ ਕੀਤਾ ਹੈ। ਉਸਦੀ ਤਰੁੱਟੀਆਂ ਲੇਖਕ (ਸੰਤ ਰਾਮਪਾਲ ਦਾਸ) ਨੇ ਸਿੱਧ ਕੀਤੀਆਂ ਹਨ।

ਰਿੱਗਵੇਦ ਮੰਡਲ ਨੰ. 9 ਸੁਕਤ 86 ਮੰਤਰ 26-27, ਰਿੱਗਵੇਦ ਮੰਡਲ ਨੰ. 9 ਸੁਕਤ 82 ਮੰਤਰ 1-2, ਰਿੱਗਵੇਦ ਮੰਡਲ ਨੰ. 9 ਸੁਕਤ 96 ਮੰਤਰ 16 ਤੋਂ 20, ਰਿੱਗਵੇਦ ਮੰਡਲ ਨੰ. 9 ਸੁਕਤ 94 ਮੰਤਰ 1, ਰਿੱਗਵੇਦ ਮੰਡਲ ਨੰ. 9 ਸੁਕਤ 95 ਮੰਤਰ 2, ਰਿੱਗਵੇਦ ਮੰਡਲ ਨੰ. 9 ਸੁਕਤ 54 ਮੰਤਰ 3, ਰਿੱਗਵੇਦ ਮੰਡਲ ਨੰ. 9 ਸੁਕਤ 20 ਮੰਤਰ 1 ਵਿੱਚ ਪ੍ਰਮਾਣ ਹੈ ਕਿ ਜੋ ਸਾਰੇ ਬ੍ਰਹਿਮੰਡਾਂ ਦਾ ਰਚਨਹਾਰ, ਸਾਰੇ ਦਾ ਪਾਲਣਹਾਰ ਪ੍ਰਮੇਸ਼ਵਰ ਹੈ। ਉਹ ਸਰਵ ਭਵਨਾਂ ਦੇ ਉੱਪਰ ਦੇ ਲੋਕ ਵਿੱਚ ਬੈਠਾ ਹੈ। (ਰਿੱਗਵੇਦ ਮੰਡਲ ਨੰ. 9 ਸੁਕਤ 54 ਮੰਤਰ 3) ਉਹ ਪ੍ਰਮਾਤਮਾ ਉਥੋਂ ਗਤੀ ਕਰਕੇ ਅਰਥਾਤ ਸਹਿਸਰੀਰ ਚੱਲਕੇ ਇੱਥੇ ਪ੍ਰਿਥਵੀ ਉੱਤੇ ਆਉਂਦਾ ਹੈ, ਭਗਤਾਂ ਦੇ ਸੰਕਟਾਂ ਦਾ ਨਾਸ਼ ਕਰਦਾ ਹੈ। ਉਸਦਾ ਨਾਮ ਕਵਿਰਦੇਵ ਅਰਥਾਤ ਕਬੀਰ ਪ੍ਰਮੇਸ਼ਵਰ ਹੈ। ਇੱਥੇ ਚੰਗੀਆਂ ਆਤਮਾ ਨੂੰ ਮਿਲਦਾ ਹੈ, ਉਨ੍ਹਾਂ ਨੂੰ ਤੱਤਵਗਿਆਨ ਆਪਣੇ ਮੁੱਖ ਕਮਲ ਤੋਂ ਦੱਸਦਾ ਹੈ। ਉਹ ਪ੍ਰਮਾਤਮਾ ਉੱਪਰ ਦੇ ਲੋਕ ਵਿੱਚ ਬੈਠਾ ਹੈ। (ਰਿੱਗਵੇਦ ਮੰਡਲ ਨੰ. 9 ਸੁਕਤ 86 ਮੰਤਰ 26-27, ਰਿੱਗਵੇਦ ਮੰਡਲ ਨੰ. 9 ਸੁਕਤ 82 ਮੰਤਰ 1-2 ਤੇ ਮੰਡਲ ਨੰ. ਸੁਕਤ 20 ਮੰਤਰ 1)

ਪ੍ਰਮਾਤਮਾ ਪ੍ਰਿਥਵੀ ਉੱਤੇ ਕਵੀਆਂ ਦੀ ਤਰ੍ਹਾਂ ਆਚਰਣ ਕਰਦਾ ਹੋਇਆ ਵਿਚਰਣ ਕਰਦਾ ਹੈ। (ਰਿੱਗਵੇਦ ਮੰਡਲ ਨੰ. 9 ਸੁਕਤ 94 ਮੰਤਰ 1)

ਪ੍ਰਮਾਤਮਾ ਆਪਣੇ ਮੁੱਖ ਤੋਂ ਬਾਣੀ ਬੋਲਕੇ ਸਾਧਕਾਂ ਨੂੰ ਭਗਤੀ ਕਰਨ ਦੀ ਪ੍ਰੇਰਣਾ ਕਰਦਾ ਹੈ। ਪ੍ਰਮਾਤਮਾ ਭਗਤੀ ਦੇ ਗੁਪਤ ਮੰਤਰਾਂ ਦਾ ਅਵਿਸ਼ਕਾਰ ਕਰਦਾ ਹੈ। (ਰਿੱਗਵੇਦ ਮੰਡਲ ਨੰ. 9 ਸੁਕਤ 95 ਮੰਤਰ 2)

ਪ੍ਰਮਾਤਮਾ ਤੱਤਵਗਿਆਨ ਨੂੰ ਕਵਿਰਬਾਣੀ (ਕਬੀਰ ਬਾਣੀ) ਦੁਆਰਾ ਲੋਕਤੀਆਂ, ਦੋਹਿਆਂ, ਚੌਪਾਈਆਂ ਦੁਆਰਾ ਬੋਲਕੇ ਸੁਣਾਉਂਦਾ ਹੈ। ਉਹ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੈ ਜੋ ਸੰਤ ਰੂਪ ਵਿੱਚ ਪ੍ਰਗਟ ਹੁੰਦਾ ਹੈ। ਉਸ ਪ੍ਰਮੇਸ਼ਵਰ ਦੁਆਰਾ ਰਿਸ਼ੀ ਜਾਂ ਸੰਤਾਂ ਦੁਆਰਾ ਰਚੀ ਅਸੰਖਾਂ ਬਾਣੀਆਂ ਜੋ ਤੱਤਵਗਿਆਨ ਹੈ, ਉਹ ਉਸਦੇ ਅਨੁਆਈਆਂ ਦੇ ਲਈ ਅੰਮ੍ਰਿਤ ਤੁੱਲ ਆਨੰਦ ਦਾਇਕ ਹੁੰਦੀਆਂ ਹਨ।

ਉਹ ਪ੍ਰਮੇਸ਼ਵਰ ਪ੍ਰਸਿੱਧ ਕਵੀਆਂ ਵਿੱਚ ਵੀ ਇੱਕ ਪ੍ਰਸਿੱਧ ਕਵੀ ਦੀ ਪਦਵੀ ਪ੍ਰਾਪਤ ਕਰਦੇ ਹਨ। ਉਨ੍ਹਾਂ ਨੂੰ ਕਵਿ ਕਹਿੰਦੇ ਹਨ, ਪ੍ਰੰਤੂ ਉਹ ਪ੍ਰਮਾਤਮਾ ਹੁੰਦਾ ਹੈ। ਉਹ ਪ੍ਰਮਾਤਮਾ ਤੀਸਰੇ ਮੁਕਤੀ ਧਾਮ (ਸਤਿਲੋਕ) ਵਿੱਚ ਵਿਰਾਜਮਾਨ ਹੁੰਦਾ ਹੈ। ਜਿਵੇਂ ਮਨੱਖ ਹੋਰ ਵਸਤਰ ਧਾਰਣ ਕਰਦਾ ਹੈ, ਇਸ ਤਰ੍ਹਾਂ ਹੀ ਉਹ ਪ੍ਰਮਾਤਮਾ ਭਿੰਨ-ਭਿੰਨ ਰੂਪਾਂ ਵਿੱਚ ਪ੍ਰਿਥਵੀ ਉੱਤੇ ਪ੍ਰਗਟ ਹੁੰਦਾ ਹੈ। ਉਪਰੋਕਤ ਰਿੱਗੇਵਦ ਦੇ ਮੰਤਰਾਂ ਤੋਂ ਸਪੱਸ਼ਟ ਹੈ ਕਿ ਪ੍ਰਮਾਤਮਾ ਆਪਣੇ ਅਮਰ ਧਾਮ ਤੋਂ ਚੱਲਕੇ ਪ੍ਰਿਥਵੀ ਉੱਤੇ ਪ੍ਰਗਟ ਹੁੰਦਾ ਹੈ। ਉਹ ਚੰਗੀਆਂ ਆਤਮਾ ਨੂੰ ਮਿਲਦਾ ਹੈ। ਉਹ ਤੱਤਵਦਰਸ਼ੀ ਸੰਤ ਦੀ ਭੂਮਿਕਾ ਕਰਕੇ ਤੱਤਵਗਿਆਨ ਦੋਹਿਆਂ, ਚੌਪਈਆਂ, ਸ਼ਬਦਾਂ ਦੁਆਰਾ ਬੋਲਦਾ ਹੈ। ਉਸ ਪ੍ਰਮੇਸ਼ਵਰ ਨੇ ਸੰਨ 1398 ਤੋਂ 1518 ਤੱਕ 120 ਸਾਲ ਪ੍ਰਿਥਵੀ ਉੱਤੇ ਭਾਰਤ ਵਰਸ਼ ਦੀ ਪਾਵਣ ਧਰਤੀ ਉੱਤੇ ਕਾਸ਼ੀ ਸ਼ਹਿਰ ਵਿੱਚ ਜੁਲਾਹਾ (ਧਾਣਕ) ਦੇ ਵਿੱਚ ਰਹਿਕੇ ਤੱਤਵਗਿਆਨ ਦੱਸਿਆ ਸੀ।

ਕਬੀਰ, ਅਕਸ਼ਰ ਪੁਰਸ਼ ਇੱਕ ਪੇੜ ਹੈ, ਛਰ ਪੁਰਸ਼ ਵਾਕੀ ਡਾਰ।
ਤੀਨੋਂ ਦੇਵਾਂ ਸ਼ਾਖਾ ਹੈ, ਪਾਤ ਰੂਪ ਸੰਸਾਰ॥

ਵਿਸ਼ੇਸ਼ :- ਕਬੀਰ ਬਾਣੀ ਪੁਸਤਕ ਵਿੱਚ ਇੱਕ ਬਾਣੀ ਇਸ ਤਰ੍ਹਾਂ ਵੀ ਲਿਖੀ ਹੈ :-

ਕਬੀਰ, ਅਕਸ਼ਰ ਪੁਰਸ਼ ਬ੍ਰਿਖ ਕਾ ਤਣਾ ਹੈ, ਛਰ ਪੁਰਸ਼ ਹੈ ਡਾਰ।
ਤ੍ਰਿਦੇਵ ਸ਼ਾਖਾ ਭਯੇ, ਪਾਤ ਜਾਣੋਂ ਸੰਸਾਰ॥

ਸਰਲਅਰਥ :- ਬ੍ਰਿਖ ਦਾ ਜੋ ਹਿੱਸਾ ਪ੍ਰਿਥਵੀ ਤੋਂ ਬਾਹਰ ਦਿਖਾਈ ਦਿੰਦਾ ਹੈ। ਉਸਦੀ ਜਾਣਕਾਰੀ ਦੱਸੀ ਹੈ ਕਿ ਬ੍ਰਿਖ ਦਾ ਜੋ ਤਣਾ ਹੁੰਦਾ, ਉਸਨੂੰ "ਅਕਸ਼ਰ ਪੁਰਸ਼" ਜਾਣੋਂ। ਤਣੇ ਦੇ ਉੱਪਰ ਕੋਈ ਮੋਟੀ ਡਾਰ ਨਿਕਲਦੀਆਂ ਹਨ, ਉਸ ਵਿਚੋਂ ਇੱਕ ਡਾਰ ਨੂੰ ਤਾਂ "ਛਰ ਪੁਰਸ਼" ਜਾਣੋਂ। ਫਿਰ ਉਸ ਡਾਰ ਦੇ ਮੰਨੋਂ ਤਿੰਨ ਸ਼ਾਖਾ ਨਿੱਕਲਦੀਆਂ ਹਨ। ਉਹ ਤਿੰਨੋਂ ਦੇਵਤਾ:- (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ ਤਥਾ ਤਮਗੁਣ ਸ਼ਿਵਜੀ) ਜਾਣੋਂ ਅਤੇ ਉਨ੍ਹਾਂ ਸ਼ਾਖਾਵਾਂ ਉੱਤੇ ਲੱਗੇ ਪੱਤੇ ਜੀਵ-ਜੰਤੂ ਜਾਣੋਂ।

ਪ੍ਰਮੇਸ਼ਵਰ ਕਬੀਰ ਜੀ ਨੇ ਤੱਤਵਗਿਆਨ ਵਿੱਚ ਸਾਰਾ ਗਿਆਨ ਦੱਸਿਆ ਹੈ। ਗੀਤਾ ਅਧਿ: 4 ਸਲੋਕ 32 ਵਿੱਚ ਵੀ ਹੈ ਕਿਹਾ ਹੈ ਕਿ ਯੱਗਾਂ ਅਰਥਾਤ ਧਾਰਮਿਕ ਅਨੁਸ਼ਠਾਨਾਂ ਦੀ ਜਾਣਕਾਰੀ (ਬ੍ਰਹਮਣ:ਮੁਖੇ) ਸਚੀਦਾਨੰਦ ਘਣ ਬ੍ਰਹਮ ਅਰਥਾਤ ਪਰਮਅਕਸ਼ਰ ਬ੍ਰਹਮ ਨੇ ਆਪਣੇ ਮੁੱਖ ਕਮਲ ਤੋਂ ਬੋਲੀ, ਬਾਣੀ ਵਿੱਚ ਵਿਸਥਾਰ ਦੇ ਨਾਲ ਕਹੀ ਹੈ, ਉਹ ਤੱਤਵਗਿਆਨ ਹੈ।

ਗੀਤਾ ਅਧਿਆਏ 4 ਸਲੋਕ 34 ਵਿੱਚ ਕਿਹਾ ਹੈ ਕਿ ਜੋ ਤੱਤਵਗਿਆਨ ਪ੍ਰਮਾਤਮਾ ਖੁਦ ਦੱਸਦਾ ਹੈ। ਉਸਨੂੰ ਉਸਦੇ ਕ੍ਰਿਪਾ ਪਾਤਰ ਸੰਤ ਹੀ ਸਮਝਦੇ ਹਨ। ਉਸ ਤੱਤਵਗਿਆਨ ਨੂੰ ਤੂੰ ਤੱਤਵਦਰਸ਼ੀ ਸੰਤਾਂ ਦੇ ਕੋਲ ਜਾਕੇ ਸਮਝ। ਉਨ੍ਹਾਂ ਨੂੰ ਦੰਡਵਤ ਪ੍ਰਣਾਮ (ਪ੍ਰਿਥਵੀ ਉੱਤੇ ਪੇਟ ਦੇ ਬਲ ਲੰਬਾ ਪੈ ਕੇ ਪ੍ਰਣਾਮ) ਕਰਕੇ, ਨਿਮਰਤਾ ਪੂਰਵਕ ਪ੍ਰਸ਼ਨ ਕਰਨ ਨਾਲ ਉਹ ਤੱਤਵਦਰਸ਼ੀ ਸੰਤ ਤੱਤਵਗਿਆਨ ਦਾ ਉਪਦੇਸ਼ ਕਰਨਗੇ।

ਪ੍ਰਮੇਸ਼ਵਰ ਨੇ ਇਹ ਤੱਤਵਗਿਆਨ ਖੁਦ ਪ੍ਰਿਥਵੀ ਉੱਤੇ ਪ੍ਰਗਟ ਹੋਕੇ ਦੱਸਿਆ ਸੀ।ਗੀਤਾ ਅਧਿਆਏ 15 ਸਲੋਕ 1'ਚ ਤੱਤਵਦਰਸ਼ੀ ਸੰਤ ਦੀ ਪਹਿਚਾਣ ਦੱਸੀ ਹੈ ਕਿ ਜੋ ਸੰਤ ਸੰਸਾਰ ਰੂਪੀ ਬ੍ਰਿਖ ਨੂੰ ਮੂਲ (ਜੜ੍ਹ) ਤੋਂ ਲੈ ਕੇ ਸਾਰੇ ਅੰਗਾਂ ਨੂੰ ਜਾਣਦਾ ਹੈ, ਉਹ ਤੱਤਵਦਰਸ਼ੀ ਸੰਤ ਹੈ।

❖ ਹੁਣ ਜਾਣੋਂ ਸੰਸਾਰ ਰੂਪੀ ਬ੍ਰਿਖ ਦੇ ਸਾਰੇ ਅੰਗ :-

1. ਮੂਲ (ਜੜ੍ਹ) :- ਇਹ ਪਰਮ ਅਕਸ਼ਰ ਬ੍ਰਹਮ ਹੈ ਜੋ ਸਭ ਦਾ ਮਾਲਿਕ ਹੈ। ਸਭ ਦੀ ਉਤਪੱਤੀ ਕਰਦਾ ਹੈ। ਸਭ ਦਾ ਧਾਰਣ-ਪੋਸ਼ਣ ਕਰਨ ਵਾਲਾ ਹੈ ਜਿਸਦੀ ਜਾਣਕਾਰੀ ਗੀਤਾ ਅਧਿਆਏ 8 ਸਲੋਕ 1 ਦੇ ਪ੍ਰਸਨ ਦਾ ਉੱਤਰ ਗੀਤਾ ਅਧਿਆਏ 8 ਹੀ ਸਲੋਕ 3, 8, 9,10 ਤੇ 20, 21, 22 ਵਿੱਚ ਦਿੱਤਾ ਹੈ। ਉਸੀ ਦਾ ਵਰਣਨ ਗੀਤਾ ਅਧਿਆਏ 15 ਸਲੋਕ 17 ਵਿੱਚ ਹੈ। ਜਿਵੇਂ ਗੀਤਾ ਅਧਿਆਏ 15 ਸਲੋਕ 16 ਵਿੱਚ ਦੋ ਪੁਰਸ਼ ਦੱਸੇ ਹਨ :- ਇੱਕ "ਛਰ ਪੁਰਸ਼" ਦੂਸਰਾ "ਅਕਸ਼ਰ ਪੁਰਸ਼", ਇਹ ਦੋਨੋਂ ਤੇ ਇਨ੍ਹਾਂ ਦੇ ਅੰਤਰਗਤ ਜਿੰਨੇ ਵੀ ਸਰੀਰ ਧਾਰੀ ਪ੍ਰਾਣੀ ਹਨ, ਉਹ ਸਭ ਨਾਸ਼ਵਾਨ ਹਨ। ਜੀਵ ਆਤਮਾ ਤਾਂ ਕਿਸੇ ਦੀ ਨਹੀਂ ਮਰਦੀ।

ਗੀਤਾ ਅਧਿਆਏ 15 ਸਲੋਕ 17 ਵਿੱਚ ਕਿਹਾ ਹੈ ਕਿ (ਉਤਮ ਪੁਰਸ਼:) ਅਰਥਾਤ ਪੁਰਸ਼ੋਤਮ ਤਾਂ (ਅਨਯ:) ਹੋਰ ਹੀ ਹੈ ਜਿਸਨੂੰ (ਪ੍ਰਮਾਤਮਾ ਇਤੀ ਉਦਾਰਤੇ:) ਪ੍ਰਮਾਤਮਾ ਕਿਹਾ ਜਾਂਦਾ ਹੈ (ਯ: ਲੋਕ ਤ੍ਰਯਮ੍) ਜੋ ਤਿੰਨੋਂ ਲੋਕਾਂ ਵਿੱਚ (ਅਵਸ਼ਯ ਵਿਭੂਤੀ) ਪ੍ਰਵੇਸ਼ ਕਰਕੇ ਸਭ ਦਾ ਧਾਰਣ-ਪੋਸ਼ਣ ਕਰਦਾ ਹੈ (ਅਵਯਯ: ਈਸ਼ਵਰ:) ਅਵਿਨਾਸ਼ੀ ਪ੍ਰਮੇਸ਼ਵਰ ਹੈ, ਇਹ ਪਰਮ ਅਕਸ਼ਰ ਬ੍ਰਹਮ ਸੰਸਾਰ ਰੂਪੀ ਬ੍ਰਿਖ ਦੀ ਮੂਲ (ਜੜ੍ਹ) ਰੂਪ ਪ੍ਰਮੇਸ਼ਵਰ ਹੈ। ਇਹ ਉਹ ਪ੍ਰਮਾਤਮਾ ਹੈ ਜਿਸਦੇ ਵਿਸ਼ੇ ਵਿੱਚ ਸੰਤ ਗਰੀਬਦਾਸ ਜੀ ਨੇ ਕਿਹਾ ਹੈ :-

"ਭਜਨ ਕਰੋ ਉਸ ਰਬ ਕਾ, ਜੋ ਦਾਤਾ ਹੈ ਕੁਲ ਸਭ ਕਾ"

ਇਹ ਅਸੰਖਾਂ ਬ੍ਰਹਿਮੰਡਾਂ ਦਾ ਮਾਲਿਕ ਹੈ। ਇਹ ਛਰ ਪੁਰਸ਼ ਤਥਾ ਅਕਸ਼ਰ ਪੁਰਸ਼ ਦਾ ਵੀ ਮਾਲਿਕ ਤਥਾ ਉਤਪੱਤੀ ਕਰਤਾ ਹੈ।

2. ਅਕਸ਼ਰ ਪੁਰਸ਼ :- ਇਹ ਸੰਸਾਰ ਰੂਪੀ ਬ੍ਰਿਖ ਦਾ ਤਣਾ ਜਾਣੋਂ ਇਹ 7 ਸੰਖ ਬ੍ਰਹਿਮੰਡਾਂ ਦਾ ਮਾਲਿਕ ਹੈ, ਨਾਸ਼ਵਾਨ ਹੈ।

3. ਛਰ ਪੁਰਸ਼ :- ਇਹ ਗੀਤਾ ਗਿਆਨ ਦਾਤਾ ਹੈ, ਇਸਨੂੰ "ਛਰ ਬ੍ਰਹਮ" ਵੀ ਕਹਿੰਦੇ ਹਨ। ਇਹ ਕੇਵਲ 21 ਬ੍ਰਹਿਮੰਡਾਂ ਦਾ ਮਾਲਿਕ ਹੈ, ਨਾਸ਼ਵਾਨ ਹੈ।

4. ਤਿੰਨੋਂ ਦੇਵਤਾ (ਰਜਗੁਣ ਬ੍ਰਹਮਾ, ਸਤਗੁਣ ਵਿਸ਼ਨੂ ਤੇ ਤਮਗੁਣ ਸ਼ਿਵ) ਤਿੰਨ ਸ਼ਾਖਾਵਾਂ :- ਇਹ ਇੱਕ ਬ੍ਰਹਿਮੰਡਾਂ ਵਿੱਚ ਬਣੇ ਤਿੰਨ ਲੋਕਾਂ (ਪ੍ਰਿਥਵੀ ਲੋਕ, ਪਤਾਲ ਲੋਕ ਤੇ ਸਵਰਗ ਲੋਕ) ਵਿੱਚ ਇੱਕ-ਇੱਕ ਵਿਭਾਗ ਦੇ ਮੰਤਰੀ ਹਨ, ਮਾਲਿਕ ਹਨ।

ਜਿਵੇਂ = ਰਜਗੁਣ ਵਿਭਾਗ ਦੇ ਸ੍ਰੀ ਬ੍ਰਹਮਾ ਜੀ ਮਾਲਿਕ ਹਨ, ਜਿਸਦੇ ਪ੍ਰਭਾਵ ਨਾਲ ਸਾਰੇ ਪ੍ਰਾਣੀ ਸੰਤਾਨ ਉਤਪੱਤੀ ਕਰਦੇ ਹਨ। ਸਤਿਗੁਣ ਵਿਭਾਗ ਦੇ ਸ੍ਰੀ ਵਿਸ਼ਨੂ ਜੀ ਮਾਲਿਕ ਹਨ, ਜਿਸ ਨਾਲ ਇੱਕ-ਦੂਸਰੇ ਵਿੱਚ ਮਮਤਾ ਬਣੀ ਰਹਿੰਦੀ ਹੈ, ਕ੍ਰਮ ਅਨੁਸਾਰ ਸਾਰਿਆਂ ਦਾ ਕੀਤਾ ਫਲ ਦਿੰਦੇ ਹਨ। ਤਮੋਗੁਣ ਵਿਭਾਗ ਦੇ ਸ੍ਰੀ ਸ਼ੰਕਰ ਜੀ ਮਾਲਿਕ ਹਨ, ਜਿਸਦੇ ਕਾਰਨ ਸਭ ਦਾ ਅੰਤ ਹੁੰਦਾ ਹੈ ਅਤੇ ਪੱਤੇ ਰੂਪੀ ਸੰਸਾਰ ਦੇ ਪ੍ਰਾਣੀ ਜਾਣੋਂ। ਇਹ ਹੈ ਰੂਪੀ ਬ੍ਰਿਖ ਦੇ ਸਾਰੇ ਅੰਗਾਂ ਦੀ ਭਿੰਨ-ਭਿੰਨ ਜਾਣਕਾਰੀ। ਇਹ ਗਿਆਨ ਖੁਦ ਪ੍ਰਮੇਸ਼ਵਰ ਕਬੀਰ ਜੀ ਨੇ ਆਪਣੇ ਮੁੱਖ ਕਮਲ ਤੋਂ ਬੋਲਿਆ ਸੀ। ਉਹ ਕਬੀਰ ਬਾਣੀ, ਕਬੀਰ ਬੀਜ਼ਕ, ਕਬੀਰ ਸ਼ਬਦਾਬਲੀ ਤੇ ਕਬੀਰ ਸਾਗਰ ਵਿੱਚ ਸ੍ਰੀ ਧਨੀ ਧਰਮਦਾਸ (ਬਾਂਧਵਗੜ੍ਹ ਵਾਲੇ) ਦੁਆਰਾ ਲਿੱਖਿਆ ਗਿਆ ਸੀ। ਉਸ ਪ੍ਰਮੇਸ਼ਵਰ ਨੇ ਤਾਂ ਦੱਸਿਆ ਹੀ ਸੀ ਜਾਂ ਵਰਤਮਾਨ ਵਿੱਚ ਇਸ ਦਾਸ (ਸੰਤ ਰਾਮਪਾਲ ਦਾਸ) ਨੇ ਸਮਝਿਆ ਹੈ। ਇਹ ਕ੍ਰਿਪਾ ਪ੍ਰਮੇਸ਼ਵਰ ਕਬੀਰ ਜੀ ਦੀ ਹੀ ਹੈ ਕਿ ਸੰਪੂਰਣ ਅਧਿਆਤਮ ਗਿਆਨ ਮੈਨੂੰ ਪ੍ਰਾਪਤ ਹੈ।

ਗੀਤਾ ਅਧਿ: 15 ਸਲੋਕ 1 ਦੇ ਅਨੁਸਾਰ ਤੱਤਵਦਰਸ਼ੀ ਸੰਤ ਦੀ ਪਹਿਚਾਣ ਨਾਲ ਵੀ ਇਹ ਸਿੱਧ ਹੋਇਆ ਕਿ ਇਹ ਦਾਸ (ਸੰਤ ਰਾਮਪਾਲ ਦਾਸ) ਉਹ ਤੱਤਵਦਰਸ਼ੀ ਸੰਤ ਹੈ।

ਗੀਤਾ ਅਧਿਆਏ 15 ਸਲੋਕ 1 ਤੋਂ 4 ਤੇ 16 ਤੋਂ 17 ਦਾ ਸਾਰਅੰਸ਼ ਰੂਪ ਚਿੱਤਰ।




ਉੱਪਰ ਜੜ੍ਹ ਨੀਚੇ ਸ਼ਾਖਾ ਵਾਲਾ ਉਲਟਾ ਲਟਕਿਆ ਹੋਇਆ ਸੰਸਾਰ ਰੂਪੀ ਬ੍ਰਿਖ ਦਾ ਚਿੱਤਰ

ਪੁਨਰ ਪ੍ਰਸੰਗ'ਤੇ ਆਉਂਦੇ ਹਾਂ ਕਿ "ਭਜਨ ਕਰੋ ਉਸ ਰਬ ਕਾ,ਜੋ ਦਾਤਾ ਹੈ ਕੁਲ ਸਭ ਕਾ।"

ਹੁਣ ਤੱਕ ਤਾਂ ਇਹੀ ਦੱਸਿਆ ਹੈ? ਕਿ ਭਗਤੀ ਕਰਨੀ ਚਾਹੀਦੀ ਹੈ ਪ੍ਰੰਤੂ ਹੁਣ ਇਹ ਸ਼ਪੱਸ਼ਟ ਕਰਦੇ ਹਾਂ ਕਿ ਭਗਤੀ ਕਿਸਦੀ ਕਰੀਏ। 1. ਸ੍ਰੀ ਬ੍ਰਹਮਾ ਜੀ ਰਜਗੁਣ ਦੀ ਜਾਂ 2. ਸ੍ਰੀ ਸਤਗੁਣ ਵਿਸ਼ਣੂ ਜੀ ਦੀ ਜਾਂ 3. ਤਮਗੁਣ ਸ੍ਰੀ ਸ਼ਿਵ ਜੀ ਰੂਪੀ ਤਿੰਨਾਂ ਸ਼ਾਖਾਵਾਂ ਦੀ ਜਾਂ ਫਿਰ 4. ਛਰ ਪੁਰਸ਼ ਗੀਤਾ ਗਿਆਨ ਦਾਤਾ ਡਾਰ ਦੀ ਜਾਂ 5. ਅਕਸ਼ਰ ਪੁਰਸ਼ ਤਣਾ ਦੀ ਜਾਂ 6. ਪਰਮ ਅਕਸ਼ਰ ਪੁਰਸ਼ = ਮੂਲ ਦੀ।

ਉਦਾਹਰਣ :- ਜੇਕਰ ਅਸੀਂ ਨਰਸਰੀ ਤੋਂ ਕੋਈ ਅੰਬ ਦਾ ਪੌਦਾ ਲਿਆਉਂਦੇ ਹਾਂ, ਉਸਨੂੰ ਆਪਣੇ ਖੇਤ ਜਾਂ ਘਰ ਦੇ ਵਿਹੜੇ ਵਿੱਚ ਲਗਾਉਂਦੇ ਹਾਂ ਤਾਂ ਕਿਵੇਂ ਰੋਪਦੇ ਹਨ?

ਜਮੀਨ ਵਿੱਚ ਖੱਡਾ ਖੋਦਦੇ ਹਨ, ਪੌਦੇ ਦੀ ਮੂਲ (ਜੜ੍ਹਾਂ) ਨੂੰ ਖੱਡੇ ਰੱਖਕੇ ਮਿੱਟੀ ਨਾਲ ਢੱਕ ਦਿੰਦੇ ਹਨ। ਫਿਰ ਪੌਦੇ ਦੀ ਮੂਲ (ਜੜ੍ਹ) ਵਿੱਚ ਪਾਣੀ ਨਾਲ ਸੰਚਾਈ ਕਰਦੇ ਹਨ, ਖਾਦ ਪਾਉਂਦੇ ਹਨ ਅਰਥਾਤ ਪੌਦੇ ਦੀ ਜੜ੍ਹ ਦੀ ਪੂਜਾ ਕਰਦੇ ਹਨ। ਜੜ੍ਹਾਂ ਤੋਂ ਆਹਾਰ ਤਣੇ ਵਿੱਚ, ਤਣਾ ਆਪਣੇ ਅਨੁਸਾਰ ਆਹਾਰ ਰੱਖਕੇ ਬਚਿਆ ਹੋਇਆ ਅੱਗੇ ਡਾਰ ਵਿੱਚ ਭੇਜ ਦਿੰਦਾ ਹੈ। ਡਾਰ ਆਪਣੇ ਲਈ ਜ਼ਰੂਰ ਆਹਾਰ ਰੱਖਕੇ ਬਾਕੀ ਸ਼ਾਖਾ ਵਿੱਚ ਭੇਜ ਦਿੰਦੀਆਂ ਹਨ। ਇਸ ਪ੍ਰਕਾਰ ਸ਼ਾਖਾ ਬਾਕੀ ਭੋਜਨ ਪੱਤਿਆਂ ਤੱਕ ਭੇਜਦੀਆਂ ਹਨ। ਇਸ ਪ੍ਰਕਾਰ ਉਹ ਪੌਦਾ ਪੇੜ ਬਣਕੇ ਫਲ ਦਿੰਦਾ ਹੈ।

ਪਾਠਕ ਜਨ ਬੁਹਤ ਬੁੱਧੀਮਾਨ ਹਨ। ਸਮਝ ਗਏ ਹੋਣਗੇ ਕਿ ਕਿਸ ਪ੍ਰਮਾਤਮਾ ਦੀ ਪੂਜਾ ਕਰਨੀ ਚਾਹੀਦੀ ਹੈ?

ਸੂਖਸਮ ਵੇਦ ਪ੍ਰਮੇਸ਼ਵਰ ਕਬੀਰ ਜੀ ਨੇ ਦੱਸਿਆ ਹੈ ਕਿ :-

ਕਬੀਰ, ਏਕੈ ਸਾਧੈ ਸਭ ਸਧੈ, ਸਭ ਸਾਧੈ ਸਭ ਜਾਏ।
ਮਾਲੀ ਸੀਂਚੇ ਮੂਲ ਕੂੰ, ਫੂਲੈ ਫਲੈ ਅਧਾਏ॥

ਇਕ ਮੂਲ ਮਾਲਿਕ ਦੀ ਪੂਜਾ ਕਰਨ ਨਾਲ ਸਰਵ ਦੇਵਤਾਂਵਾਂ ਦੀ ਪੂਜਾ ਹੋ ਜਾਂਦੀ ਹੈ ਜੋ ਸ਼ਾਸਤਰ ਅਨੁਕੂਲ ਹੈ। ਜੋ ਤਿਨੋਂ ਦੇਵਤਾਵਾਂ ਵਿੱਚੋਂ ਇੱਕ ਜਾਂ ਦੋ (ਸ੍ਰੀ ਵਿਸ਼ਣੂ ਸਤਿਗੁਣ ਤੇ ਸ੍ਰੀ ਸ਼ੰਕਰ ਤਮਗੁਣ) ਦੀ ਪੂਜਾ ਕਰਦੇ ਹਨ ਜਾਂ ਤਿੰਨੋਂ ਦੀ ਪੂਜਾ ਇਸ਼ਟ ਰੂਪ ਵਿੱਚ ਕਰਦੇ ਹਨ ਤਾਂ ਉਹ ਗੀਤਾ ਅਧਿਆਏ 13 ਸਲੋਕ 10 ਵਿੱਚ ਵਰਣਿਤ ਦੁਰਾਚਾਰਣੀ ਭਗਤੀ ਨਾ ਹੋਣ ਨਾਲ ਵਿਅਰਥ ਹੈ। ਜਿਵੇਂ ਕੋਈ ਇਸਤਰੀ ਆਪਣੇ ਪਤੀ ਦੇ ਇਲਾਵਾ ਹੋਰ ਪੁਰਸ਼ ਨਾਲ ਸਰੀਰਕ ਸੰਬੰਧ ਨਹੀਂ ਕਰਦੀ, ਉਹ ਅਭੈਭਿਵ ਚਾਰਨੀ ਇਸਤਰੀ ਹੈ। ਜੋ ਕਈ ਪੁਰਸ਼ਾਂ ਨਾਲ ਸੰਪਰਕ ਕਰਦੀ ਹੈ, ਉਹ ਭਿਵਚਾਰਨੀ ਹੋਣ ਕਰਕੇ ਸਮਾਜ ਵਿੱਚ ਨਿੰਦਨ ਯੋਗ ਹੁੰਦੀ ਹੈ। ਉਹ ਪਤੀ ਦੇ ਦਿਲ ਤੋਂ ਉਤਰ ਜਾਂਦੀ ਹੈ।

ਸ਼ਾਸਤਰ ਅਨੁਕੂਲ ਸਾਧਨਾ ਅਰਥਾਤ ਸਿੱਧਾ ਬੀਜਿਆ ਹੋਇਆ ਭਗਤੀ ਰੂਪੀ ਪੌਦੇ ਦਾ ਚਿੱਤਰ ਇਸੀ ਪੁਸਤਕ ਦੇ ਪ੍ਰਸ਼ਟ 232 ਉੱਪਰ ਸ਼ਾਸ਼ਤਰ ਵਿਰੁੱਧ ਸਾਧਨਾ ਅਰਥਾਰ ਉਲਟਾ ਬੀਜਿਆ ਹੋਇਆ ਭਗਤੀ ਰੂਪੀ ਪੌਦਾ ਪ੍ਰਸ਼ਟ 233 ਉੱਤੇ ਦੇਖੋ।


ਗੀਤਾ ਅਧਿਆਏ ਨੰ. 15
ਸਲੋਕ ਨੰ. 1 ਤੋਂ 4 ਤਥਾ
ਸਲੋਕ ਨੰ. 16 ਤੇ 17
ਦਾ ਆਸ਼ਯ
ਬ੍ਰਹਮਾ
ਸ਼ਿਵ
ਵਿਸ਼ਣੂ
ਕਬੀਰ - ਅਕਸ਼ਰ ਪੁਰਸ਼ ਇੱਕ ਪੇੜ ਹੈ,
ਨਿਰੰਜਨ ਵਾਕੀ ਡਾਰ।
ਤਿੰਨੋਂ ਦੇਵਾ ਸ਼ਾਖਾ ਹੈਂ,
ਪਾਤ ਰੂਪ ਸੰਸਾਰ॥
ਡਾਰ ਬ੍ਰਹਮ
(ਛਰ ਪੁਰਸ਼)
ਤਣਾ
(ਅਕਸ਼ਰ ਪੁਰਸ਼ ਪਰਬ੍ਰਹਮ)
ਕਬੀਰ ਸਾਹਿਬ
(ਮੂਲ ਜੜ੍ਹ)
ਸ਼ਾਸਤਰ ਅਨੁਕੂਲ ਸਾਧਨਾ
ਅਰਥਾਤ ਸਿੱਧਾ ਬੀਜਿਆ ਹੋਇਆ ਭਗਤੀ ਰੂਪੀ ਪੌਦਾ



ਗੀਤਾ ਅਧਿਆਏ ਨੰ. 15
ਸਲੋਕ ਨੰ. 1 ਤੋਂ 4 ਤਥਾ
ਸਲੋਕ ਨੰ. 16 ਤੇ 17
ਦਾ ਆਸ਼ਯ
ਪੂਰਣ ਬ੍ਰਹਮ ਕਬੀਰ ਸਾਹਿਬ
ਮੂਲ ਜੜ
ਕਬੀਰ - ਅਕਸ਼ਰ ਪੁਰਸ਼ ਇੱਕ ਪੇੜ ਹੈ,
ਨਿਰੰਜਨ ਵਾਕੀ ਡਾਰ।
ਤਿੰਨੋਂ ਦੇਵਾ ਸ਼ਾਖਾ ਹੈਂ,
ਪਾਤ ਰੂਪ ਸੰਸਾਰ॥
ਤਨਾ
(ਅਕਸ਼ਰ ਪੁਰਸ਼ ਪਰਬ੍ਰਹਮ)
ਡਾਰ ਬ੍ਰਹਮ
(ਛਰ ਪੁਰਸ਼)
ਵਿਸ਼ਣੂ
ਬ੍ਰਹਮਾ
ਸ਼ਿਵ
ਸ਼ਾਸਤਰ ਵਿਰੁੱਧ ਸਾਧਨਾ
ਅਰਥਾਤ ਉਲਟਾ ਬੀਜਿਆ ਹੋਇਆ ਭਗਤੀ ਰੂਪੀ ਪੌਦਾ

ਉਪਰੋਕਤ ਪ੍ਰਮਾਣਾਂ ਤੋਂ ਸ਼ਪੱਸ਼ਟ ਹੋਇਆ ਕਿ ਇੱਕ ਮੂਲ ਮਾਲਿਕ ਦੀ ਭਗਤੀ ਕਰਨ ਨਾਲ ਸਾਧਕ ਦਾ ਆਤਮ-ਕਲਿਆਨ ਸੰਭਵ ਹੈ।

ਹੋਰ ਪ੍ਰਮਾਣ :- ਗੀਤਾ ਅਧਿਆਏ 3 ਸਲੋਕ 10 ਤੋਂ 15 ਵਿੱਚ ਇਸੀ ਉਪਰੋਕਤ ਭਗਤੀ ਦਾ ਸਮੱਰਥਨ ਕੀਤਾ ਹੈ।

❖ ਗੀਤਾ ਅਧਿਆਏ 3 ਸਲੋਕ 10 = ਪ੍ਰਜਾਪਤੀ ਨੇ ਅਰਥਾਤ ਕੁੱਲ ਦੇ ਮਾਲਿਕ ਨੇ ਆਦਿ ਵਿੱਚ ਯੱਗ ਸਾਹਿਤ ਅਰਥਾਤ ਧਾਰਮਿਕ ਅਨੁਸ਼ਠਾਨ ਦੇ ਗਿਆਨ ਸਹਿਤ ਪ੍ਰਜਾ ਨੂੰ ਉਤਪੰਨ ਕਰਕੇ ਆਦੇਸ਼ ਦਿੱਤਾ ਸੀ ਕਿ ਤੂੰ ਸਭ ਧਾਰਮਿਕ ਅਨੁਸ਼ਠਾਨਾਂ ਦੁਆਰਾ ਬੁੱਧੀ ਨੂੰ ਪ੍ਰਾਪਤ ਹੋਵੋ। ਇਹ ਯੱਗ ਅਰਥਾਤ ਧਾਰਮਿਕ ਅਨੁਸ਼ਠਾਨ ਤੁਹਾਨੂੰ ਲੋਕਾਂ ਨੂੰ ਇੱਛੁਕ ਭੋਗ ਪ੍ਰਦਾਨ ਕਰਨ ਵਾਲੇ ਹਨ। (ਗੀਤਾ ਅਧਿਆਏ 3 ਸਲੋਕ 10)

❖ ਇਸ ਸ਼ਾਸਤਰ ਅਨੁਕੂਲ ਧਾਰਮਿਕ ਅਨੁਸ਼ਠਾਨ ਦੁਆਰਾ ਦੇਵਤਾਂਵਾਂ (ਸੰਸਾਰ ਰੂਪੀ ਪੌਦੇ ਦੀਆਂ ਸ਼ਾਖਾ) ਨੂੰ ਉਤਪੰਨ ਕਰੋ ਅਰਥਾਤ ਪੂਰਣ ਕਰਨ ਨਾਲ ਸ਼ਾਖਾਵਾਂ ਆਪਣੇ ਆਪ ਉਨੰਤ ਕਰੋ ਅਰਥਾਤ ਪੂਰਣ ਪ੍ਰਮਾਤਮਾ (ਮੂਲ ਮਾਲਿਕ) ਨੂੰ ਇਸ਼ਟ ਮੰਨਕੇ ਸਾਧਨਾ ਕਰਨ ਨਾਲ ਸ਼ਾਖਾਵਾਂ ਆਪਣੇ ਆਪ ਉਨਤ ਹੋ ਜਾਂਦੀਆਂ ਹਨ ਜਿਵੇਂ ਕਿ ਪੂਰਵ ਵਿੱਚ ਸਪੱਸ਼ਟ ਹੋ ਚੁੱਕਾ ਹੈ। ਫਿਰ ਉਹ ਦੇਵਤਾ (ਸ਼ਾਖਾ ਬਹੁਤ ਵੱਡੀ ਹੋਕੇ ਫਲ ਦੇਣਗੀਆਂ) ਤੁਹਾਨੂੰ ਲੋਕਾਂ ਨੂੰ ਉਨੰਤ ਕਰਣਗੇ ਅਰਥਾਤ ਜਦ ਅਸੀਂ ਸ਼ਾਸਤਰ ਅਨੁਕੂਲ ਸਾਧਨਾ ਕਰਾਂਗੇਂ ਤਾਂ ਸਾਡੇ ਭਗਤੀ ਕਰਮ ਬਣਨਗੇ, ਕਰਮਾਂ ਦਾ ਫਲ ਇਹ ਤਿੰਨੋਂ ਦੇਵਤਾ (ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਨੂ ਜੀ ਤੇ ਸ੍ਰੀ ਸ਼ਿਵਜੀ ਰੂਪੀ ਸ਼ਾਖਾ ਹੀ) ਦਿੰਦੇ ਹਨ। ਇਸ ਪ੍ਰਕਾਰ ਇੱਕ-ਦੂਸਰੇ ਨੂੰ ਉਨਤ ਕਰਦੇ ਹੋਏ ਤੁਹਾਡਾ ਕਲਿਆਣ ਹੋਏਗਾ ਤੇ ਇਸ ਨਾਲ ਦੂਸਰੇ ਪ੍ਰਮਾਤਮਾ ਨੂੰ ਪ੍ਰਾਪਤ ਹੋ ਜਾਓਗੇ। (ਇਹ ਗਿਆਨ ਗੀਤਾ ਗਿਆਨ ਦਾਤਾ ਦੱਸ ਰਿਹਾ ਹੈ) (ਗੀਤਾ ਅਧਿਆਏ 3 ਸਲੋਕ 11)

❖ ਸ਼ਾਸਤਰ ਅਨੁਕੂਲ ਕੀਤੇ ਯੱਗ ਅਰਥਾਤ ਅਨੁਸ਼ਠਾਨ ਦੁਆਰਾ ਵਧਾਏ ਹੋਏ ਦੇਵਤਾ ਅਰਥਾਤ ਸੰਸਾਰ ਰੂਪੀ ਪੌਦੇ ਦੀ ਸ਼ਾਖਾਵਾਂ ਤੁਸੀਂ ਲੋਕਾਂ ਨੂੰ ਬਿਨਾ ਮੰਗੇ ਹੀ ਇੱਛਤ ਭੋਗ ਨਿਸ਼ਚਿਤ ਹੀ ਦਿੰਦੇ ਰਹਿਣਗੇ। ਜਿਵੇਂ ਪੌਦੇ ਦੀ ਮੂਲ ਦੀ ਸੰਚਾਈ ਕਰਨ ਨਾਲ ਪੌਦਾ ਪੇੜ ਬਣ ਜਾਂਦਾ ਹੈ। ਉਹ ਸ਼ਾਖਾ ਫਲਾਂ ਨਾਲ ਲਦਪਦ ਹੋ ਜਾਂਦੀਆਂ ਹਨ। ਫਿਰ ਉਸ ਬ੍ਰਿਖ ਦੀਆਂ ਸ਼ਾਖਾਵਾਂ ਆਪਣੇ ਆਪ ਪ੍ਰਤੀ ਸਾਲ ਫਲ ਦਿੰਦੀਆਂ ਰਹਿਣਗੀਆਂ ਜਿਵੇਂ ਆਪ ਜੀ ਦਾ ਕੀਤਾ ਸ਼ਾਸਤਰ ਅਨੁਕੂਲ ਭਗਤੀ ਕਰਮ ਦਾ ਫਲ ਜੋ ਸੰਚਿਤ ਹੋ ਜਾਂਦਾ ਹੈ, ਉਸ ਨੂੰ ਇਹੀ ਦੇਵਤਾ ਆਪਨੂੰ ਦਿੰਦੇ ਰਹਿਣਗੇ, ਆਪ ਮੰਗੋ ਜਾਂ ਨਾ ਮੰਗੋ। ਜੇਕਰ ਉਨ੍ਹਾਂ ਦੇਵਤਾਵਾਂ ਦੁਆਰਾ ਦਿੱਤਾ ਗਿਆ ਆਪਦਾ ਕਰਮ ਸੰਸਕਾਰ ਦਾ ਧੰਨ ਪੁਨਰ ਧਰਮ ਵਿਚ ਨਹੀਂ ਲਗਾਇਆ ਤਾਂ ਉਹ ਸਾਧਕ ਭਗਤੀ ਦਾ ਚੋਰ ਹੈ। ਉਹ ਭਵਿੱਖ ਵਿੱਚ ਪੁੰਨ ਰਹਿਤ ਹੋਕੇ ਹਾਨੀ ਉਠਾਉਂਦਾ ਹੈ। (ਗੀਤਾ ਅਧਿਆਏ 3 ਸਲੋਕ 12)

❖ ਯੱਗ ਤੋਂ ਬਚੇ ਅੰਨ ਨੂੰ ਖਾਣ ਵਾਲੇ ਸੰਤਜਨ ਸਭ ਪਾਪਾਂ ਤੋਂ ਮੁਕਤ ਹੋ ਜਾਂਦੇ ਹਨ। ਭਾਵਅਰਥ ਹੈ ਕਿ ਤੱਤਵਦਰਸ਼ੀ ਸੰਤ ਸਭ ਤੋਂ ਪਹਿਲਾਂ ਪਰਮ ਅਕਸ਼ਰ ਬ੍ਰਹਮ ਨੂੰ ਭੋਗ ਲਗਾਕੇ ਫਿਰ ਬਚੇ ਹੋਏ ਭੋਜਨ ਨੂੰ ਸਰਵ ਭਗਤਾਂ ਵਿੱਚ ਵਿਤਰਿਤ ਕਰਦਾ ਹੈ। ਉਹ ਪਹਿਚਾਣ ਹੈ ਸਤਿ ਸਾਧਨਾ ਦੀ ਤਾਂ ਉਹ ਸੰਤ ਸਰਵ ਭਗਤੀ ਮੰਤਰ ਵੀ ਸ਼ਾਸਤਰ ਅਨੁਕੂਲ ਦਿੰਦਾ ਹੈ। ਜਿਸ ਕਾਰਨ ਨਾਲ ਸਾਧਕ ਸਰਵ ਪਾਪਾਂ ਤੋਂ ਮੁਕਤ ਹੋਕੇ ਸਤਿਲੋਕ ਵਿੱਚ ਚੱਲਿਆ ਜਾਂਦਾ ਹੈ ਅਤੇ ਜੋ ਪਾਪੀ ਲੋਕ ਸ਼ਾਸਤਰਵਿਧੀ ਅਨੁਸਾਰ ਧਾਰਮਿਕ ਕ੍ਰਿਆਵਾਂ ਨਹੀਂ ਕਰਦੇ ਜਾਂ ਧਰਮ ਨਹੀਂ ਕਰਦੇ, ਕੇਵਲ ਆਪਣੇ ਸਰੀਰ ਪੋਸ਼ਣ ਦੇ ਲਈ ਅੰਨ ਪਕਾਉਂਦੇ ਹਨ। ਉਹ ਪਾਪ ਨੂੰ ਖਾਂਦੇ ਹਨ। (ਗੀਤਾ ਅਧਿਆਏ 3 ਸਲੋਕ 13)

❖ ਸੰਪੂਰਨ ਪ੍ਰਾਣੀ ਅੰਨ ਤੋਂ ਉਤਪੰਨ ਹੁੰਦੇ ਹਨ ਅਰਥਾਤ ਅੰਨ ਖਾਣ ਨਾਲ ਸਰੀਰ ਵਿੱਚ ਸੰਤਾਨ ਉਤਪੱਤੀ ਦਾ ਪਦਾਰਥ ਬਣਦਾ ਹੈ ਜਿਸ ਨਾਲ ਸਾਰੇ ਪ੍ਰਾਣੀਆਂ ਦੀ ਉਤਪੱਤੀ

ਹੁੰਦੀ ਹੈ। ਅੰਨ ਦੀ ਉਤਪੱਤੀ ਵਰਿਸ਼ਟ ਨਾਲ ਹੁੰਦੀ ਹੈ। ਵਰਖਾ ਦੀ ਉਤਪੱਤੀ ਸ਼ਾਸਤਰਵਿਧੀ ਅਨੁਸਾਰ ਕੀਤੇ ਗਏ ਯੱਗ ਅਰਥਾਤ ਧਾਰਮਿਕ ਅਨੁਸ਼ਠਾਨ ਨਾਲ ਹੁੰਦੀ ਹੈ। ਯੱਗ ਅਰਥਾਤ ਧਾਰਮਿਕ ਅਨੁਸ਼ਠਾਨ ਸ਼ਾਸਤਰਾਂ ਵਿੱਚ ਵਰਣਿਤ ਵਿਧੀ ਨਾਲ ਕੀਤੇ ਜਾਂਦੇ ਹਨ। ਕਰਮ ਨੂੰ ਅਰਥਾਤ ਛਰ ਪੁਰਸ਼ ਤੋਂ ਉਤਪੰਨ ਹੋਏ ਜਾਣ ਕਿਉਂਕਿ ਅਸੀਂ ਬ੍ਰਹਮ (ਕਾਲ) ਦੇ ਲੋਕ ਵਿੱਚ ਆਏ ਹਾਂ ਤਾਂ ਸਾਨੂੰ ਕਰਮ ਕਰਕੇ ਹੀ ਸਭ ਪ੍ਰਾਪਤ ਹੁੰਦਾ ਹੈ। ਜਦ ਅਸੀਂ ਸਤਲੋਕ ਵਿੱਚ ਸੀ, ਤਦ ਬਿਨਾਂ ਕਰਮ ਕੀਤੇ ਸਭ ਪ੍ਰਾਪਤ ਸੀ। ਇਸਲਈ ਕਿਹਾ ਹੈ ਕਿ ਕਰਮ ਨੂੰ ਬ੍ਰਹਮ (ਕਾਲ) ਤੋਂ ਉਤਪੰਨ ਜਾਨ ਤੇ ਬ੍ਰਹਮ (ਕਾਲ) ਦੀ ਉਤਪੱਤੀ ਅਵਿਨਾਸ਼ੀ ਪ੍ਰਮਾਤਮਾ ਤੋਂ ਹੋਈ। (ਜਿਸਦਾ ਵਰਣਨ ਗੀਤਾ ਅਧਿਆਏ 15 ਸਲੋਕ 17 ਵਿੱਚ ਹੈ ਤੇ ਸ੍ਰਿਸ਼ਟੀ ਰਚਨਾ ਅਧਿਆਏ ਵਿੱਚ ਪੜ੍ਹੋ।) ਇਸ ਤੋਂ ਸਿੱਧ ਹੁੰਦਾ ਹੈ ਕਿ (ਸਰਵਗਤਮ੍ ਬ੍ਰਹਮ) ਸਰਵ ਵਿਆਪੀ ਪਰਮ ਅਕਸ਼ਰ ਪ੍ਰਮਾਤਮਾ ਅਰਥਾਤ ਪਰਮ ਅਕਸ਼ਰ ਬ੍ਰਹਮ ਸਦਾ ਹੀ ਯੱਗਾਂ ਵਿੱਚ ਅਰਥਾਤ ਧਾਰਮਿਕ ਅਨੁਸ਼ਠਾਨਾਂ 'ਚ (ਪ੍ਰਤੀਸ਼ਿਠਤਿਮ) ਪ੍ਰਤੀਸ਼ਠਤ ਹੈ ਅਰਥਾਤ ਸਭ ਧਾਰਮਿਕ ਕਿਰਿਆਵਾਂ 'ਚ ਪਰਮ ਬ੍ਰਹਮ ਈਸ਼ਟ ਰੂਪ ਵਿੱਚ ਪੂਜਣੀਏਂ ਹੈ। (ਗੀਤਾ ਅਧਿਆਏ 3 ਸਲੋਕ 14-15)

ਪਰਮ ਅਕਸ਼ਰ ਬ੍ਰਹਮ ਗੀਤਾ ਗਿਆਨ ਦਾਤਾ ਤੋਂ ਕੋਈ ਹੈ ।

ਗੀਤਾ ਗਿਆਨ ਦਾਤਾ ਨੇ ਖੁਦ ਗੀਤਾ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ ਕਿ ਹੇ ਭਾਰਤ ! ਤੂੰ ਸਰਵਭਾਵ ਨਾਲ ਉਸ ਪ੍ਰਮੇਸ਼ਵਰ ਅਰਥਾਤ ਪਰਮ ਅਕਸ਼ਰ ਬ੍ਰਹਮ ਦੀ ਸ਼ਰਣ ਵਿੱਚ ਜਾ, ਉਸ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਹੀ ਤੂੰ ਪਰਮ ਸ਼ਾਂਤੀ ਨੂੰ ਤੇ ਸ਼ਾਸਵਤ ਸਥਾਨ ਅਰਥਾਤ ਪਰਮ ਧਾਮ ਨੂੰ ਪ੍ਰਾਪਤ ਹੋਏਂਗਾ।

❖ ਗੀਤਾ ਅਧਿਆਏ 15 ਸਲੋਕ 4 ਵਿੱਚ ਗੀਤਾ ਗਿਆਨਦਾਤਾ ਨੇ ਦੱਸਿਆ ਹੈ ਕਿ ਤੱਤਵਦਰਸੀ ਸੰਤ ਮਿਲਣ ਦੇ ਪਿੱਛੋਂ ਤੱਤਵਗਿਆਨ ਰੂਪੀ ਸ਼ਾਸਤਰ ਦੁਆਰਾ ਅਗਿਆਨ ਨੂੰ ਕੱਟਕੇ ਪ੍ਰਮੇਸ਼ਵਰ ਦੇ ਉਸ ਪਰਮਪਦ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਦੇ ਪਿੱਛੋਂ ਸਾਧਕ ਫਿਰ ਵਾਪਸ ਕਦੀ ਸੰਸਾਰ ਵਿੱਚ ਜੰਨਮ ਨਹੀਂ ਲੈਂਦੇ ਅਰਥਾਤ ਉਨ੍ਹਾਂ ਨੂੰ ਸਨਾਤਨ ਪਰਮਧਾਮ ਪ੍ਰਾਪਤ ਹੋ ਜਾਂਦਾ ਹੈ, ਜਿੱਥੇ ਪਰਮਸ਼ਾਂਤੀ ਹੈ, ਕੋਈ ਕਸ਼ਟ ਨਹੀਂ ਹੈ, ਉੱਥੇ ਮ੍ਰਿਤੂ ਨਹੀਂ ਹੁੰਦੀ, ਉੱਥੇ ਵਿਰਧ ਅਵਸਥਾ ਨਹੀਂ ਹੁੰਦੀ, ਕਿਸੇ ਪਦਾਰਥ ਦੀ ਕਮੀ ਵੀ ਨਹੀਂ ਹੈ। ਜਿਸ ਪ੍ਰਮੇਸ਼ਵਰ ਨੇ ਸੰਸਾਰ ਰੂਪੀ ਬ੍ਰਿਖ ਦੀ ਪ੍ਰਵਿਰਤੀ ਵਿਸਤਾਰ ਨੂੰ ਪ੍ਰਾਪਤ ਹੋਈ ਹੈ, ਉਸੀ ਪ੍ਰਮੇਸ਼ਵਰ ਦੀ ਭਗਤੀ ਕਰਨੀ ਚਾਹੀਦੀ ਹੈ।

❖ ਗੀਤਾ ਅਧਿਆਏ 13 ਸਲੋਕ 17 ਵਿੱਚ ਗੀਤਾ ਗਿਆਨ ਦਾਤਾ ਨੇ ਦੱਸਿਆ ਹੈ ਕਿ ਉਹ ਪੂਰਬ੍ਰਹਮ ਅਰਥਾਤ ਮੇਰੇ ਤੋਂ ਦੂਸਰਾ ਪ੍ਰਭੂ ਦੂਸਰੇ ਸ਼ਬਦਾਂ ਵਿੱਚ ਪਰਮ ਅਕਸ਼ਰ ਬ੍ਰਹਮ (ਜਿਸਦੇ ਵਿਸ਼ੇ ਵਿੱਚ ਗੀਤਾ ਅਧਿਆਏ 8 ਸਲੋਕ 3 ਵਿੱਚ ਕਿਹਾ ਹੈ।) ਜੋਤੀਆਂ ਦਾ ਵੀ ਜੋਤਿ, ਮਾਇਆ ਤੋਂ ਅਤਿ ਪਰੇ ਕਿਹਾ ਜਾਂਦਾ ਹੈ, ਬੋਧਰੂਪ (ਜਾਨਣ ਯੋਗ) ਪ੍ਰਮਾਤਮਾ ਤੱਤਵਗਿਆਨ ਤੋਂ ਪ੍ਰਾਪਤ ਕਰਨ ਯੋਗ ਹੈ ਅਤੇ ਸਭ ਦੇ ਹਿਰਦੈ ਵਿੱਚ ਵਿਸ਼ੇਸ਼ ਰੂਪ ਨਾਲ ਸਥਿਤ ਹੈ। (ਗੀਤਾ ਅਧਿਆਏ 13 ਸਲੋਕ 17)

ਵਿਚਾਰ ਕਰੋ :- ਜਿਸ ਤੱਤਵਗਿਆਨ ਨਾਲ ਪਰਮਪਦ ਅਕਸ਼ਰ ਬ੍ਰਹਮ ਪ੍ਰਾਪਤ ਹੁੰਦਾ ਹੈ, ਉਸਨੂੰ ਸੂਖਸ਼ਮ ਵੇਦ ਵੀ ਕਹਿੰਦੇ ਹਨ। ਉਸਦਾ ਗਿਆਨ ਗੀਤਾ ਗਿਆਨ ਦਾਤਾ ਨੂੰ ਨਹੀਂ ਹੈ। ਇਸਲਈ ਗੀਤਾ ਗਿਆਨ ਦਾਤਾ ਨੇ ਗੀਤਾ ਅਧਿਆਏ 4 ਸਲੋਕ 32 ਅਤੇ 34 ਵਿੱਚ ਦੱਸਿਆ ਹੈ ਕਿ ਯੱਗਾਂ ਅਰਥਾਤ ਧਾਰਮਿਕ ਅਨੁਸ਼ਠਾਨਾਂ ਦਾ ਵਿਸਤਾਰ ਪੂਰਵ ਗਿਆਨ ਸਵੈਂ (ਬ੍ਰਹਮਣ: ਮੁੱਖੇ) ਸੱਚੀਦਾਨੰਦ ਘਣ ਬ੍ਰਹਮ ਪ੍ਰਮਾਤਮਾ ਅਰਥਾਤ ਪਰਮ ਅਕਸ਼ਰ ਬ੍ਰਹਮ ਆਪਣੇ ਮੁੱਖ ਕਮਲ ਤੋਂ ਬੋਲਕੇ ਦੱਸਦਾ ਹੈ ਜੋ ਸੱਚੀਦਾਨੰਦ ਘਣ ਬ੍ਰਹਮ ਦੀ ਬਾਣੀ ਕਹੀ ਜਾਂਦੀ ਹੈ। (ਗੀਤਾ ਅਧਿਆਏ 4 ਸਲੋਕ 32)

❖ ਪਾਠਕਾਂ ਨੂੰ ਨਿਵੇਦਨ ਹੈ ਕਿ ਗੀਤਾ ਅਧਿਆਏ 4 ਸਲੋਕ 32 ਦੇ ਮੂਲ ਪਾਠ "ਬ੍ਰਹਮਣ:" ਸ਼ਬਦ ਹੈ। ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਗੀਤਾ ਅਤੇ ਹੋਰ ਸਥਾਨਾਂ ਤੋਂ ਪ੍ਰਕਾਸ਼ਿਤ ਗੀਤਾ ਅਨੁਵਾਦਕਾਂ ਨੇ ਬ੍ਰਹਮਣ: ਦਾ ਅਰਥ "ਵੇਦ" ਕੀਤਾ ਹੈ ਜੋ ਗਲਤ ਹੈ।

ਗੀਤਾ ਅਧਿਆਏ 17 ਸਲੋਕ23 ਵਿੱਚ ਵੀ "ਬ੍ਰਹਮਣ:" ਸ਼ਬਦ ਹੈ, ਉਸ ਵਿੱਚ ਅਨੁਵਾਦਕਾਂ ਨੇ ਠੀਕ ਅਰਥ "ਸੱਚੀਦਾਨੰਦ ਘਣ ਬ੍ਰਹਮ" ਕੀਤਾ ਹੈ ਇਸਲਈ ਗੀਤਾ ਅਧਿਆਏ 4 ਸਲੋਕ 32 ਵਿੱਚ "ਬ੍ਰਹਮਣ: ਮੁੱਖੇ" ਦਾ ਅਰਥ ਸੱਚੀਦਾਨੰਦ ਘਨ ਬ੍ਰਹਮ ਦੇ ਮੁੱਖ ਕਮਲ ਤੋਂ ਉਚਾਰਿਤ ਬਾਣੀ ਵਿੱਚ ਕਰਨਾ ਉਚਿਤ ਹੈ।

ਗੀਤਾ ਅਧਿਆਏ 4 ਸਲੋਕ 34 ਵਿੱਚ ਗੀਤਾ ਗਿਆਨਦਾਤਾ ਨੇ ਕਿਹਾ ਹੈ ਕਿ ਉਸ ਤੱਤਵਗਿਆਨ ਜਿਸਨੂੰ ਪ੍ਰਮੇਸ਼ਵਰ ਆਪਣੇ ਮੁੱਖ ਕਮਲ ਤੋਂ ਦੱਸਦਾ ਹੈ, ਤੂੰ ਤੱਤਵਦਰਸ਼ੀ ਸੰਤਾਂ ਦੇ ਕੋਲ ਜਾਕੇ ਸਮਝ, ਉਨ੍ਹਾਂ ਨੂੰ ਦੰਡਵਤ ਪ੍ਰਣਾਮ ਕਰਨ ਨਾਲ, ਨਿਮਰਤਾ ਪੂਰਵਕ ਪ੍ਰਸ਼ਨ ਕਰਨ ਨਾਲ ਉਹ ਪ੍ਰਮਾਤਮ ਤੱਤਵ ਨੂੰ ਭਲੀ-ਭਾਂਤੀ ਜਾਣਨ ਵਾਲਾ ਤੱਤਵਦਰਸ਼ੀ ਮਹਾਤਮਾ ਤੈਨੂੰ ਤੱਤਵਗਿਆਨ ਦਾ ਉਪਦੇਸ਼ ਕਰਨਗੇ।

ਪ੍ਰਭੂ ਪ੍ਰੇਮੀ ਪਾਠਕ ਜਨੋਂ ! ਇਸਤੋਂ ਸਿੱਧ ਹੋਇਆ ਕਿ ਉਹ ਤੱਤਵਗਿਆਨ ਜਿਸ ਨਾਲ ਪਰਮ ਅਕਸ਼ਰ ਪ੍ਰਮਾਤਮਾ ਪ੍ਰਾਪਤ ਹੁੰਦਾ ਹੈ, ਗੀਤਾ ਗ੍ਰੰਥ ਵਿੱਚ ਨਹੀਂ ਹੈ। ਗੀਤਾ ਚਾਰੋਂ ਵੇਦਾਂ (ਰਿੱਗਵੇਦ, ਯਜੁਰਵੇਦ, ਸਾਮਵੇਦ ਤੇ ਅਥਰਵਵੇਦ) ਦਾ ਸੰਖੇਪਿਤ ਰੂਪ ਹੈ, ਉਹਨਾਂ ਦਾ ਸਾਰਅੰਸ਼ ਹੈ। ਇਸ ਤੋਂ ਸਿੱਧ ਹੋਇਆ ਕਿ ਸੂਖਸ਼ਮ ਵੇਦ ਵਾਲਾ ਤੱਤਵਗਿਆਨ ਕਿਸੇ ਪ੍ਰਚਿਲਿਤ ਸਦਗ੍ਰੰਥ ਵਿੱਚ ਨਹੀਂ ਹੈ। ਉਹ ਗਿਆਨ ਮੇਰੇ (ਸੰਤ ਰਾਮਪਾਲ ਦਾਸ) ਕੋਲ ਹੈ, ਵਿਸ਼ਵ ਵਿੱਚ ਕਿਸੀ ਦੇ ਕੋਲ ਨਹੀਂ ਹੈ।

ਪ੍ਰਸ਼ਨ :-ਕੀ ਸ੍ਰੀ ਬ੍ਰਹਮਾ ਜੀ ਰਜਗੁਣ, ਸ੍ਰੀ ਵਿਸ਼ਨੂ ਜੀ ਸਤਿਗੁਣ ਤੇ ਸ੍ਰੀ ਸ਼ਿਵ ਜੀ ਤਮਗੁਣ ਵੀ ਇਸ਼ਟ ਰੂਪ ਵਿੱਚ ਪੂਜਾ ਨਹੀਂ ਹੈ? ਹਿੰਦੂ ਧਰਮ ਵਿੱਚ ਇਨ੍ਹਾਂ ਦੇਵਵਤਾਂਵਾਂ ਦੀ ਪੂਝਾ ਕੀਤੀ ਜਾਂਦੀ ਹੈ। ਹਿੰਦੂ ਧਰਮਗੁਰੂ, ਸ਼ੰਕਰਅਚਾਰੀਆ ਤੇ ਹੋਰ ਇਨ੍ਹਾਂ ਦੀ ਹੀ ਪੂਜਾ ਇਸ਼ਟ ਰੂਪ ਵਿੱਚ ਮੰਨਕੇ ਕਰਨ ਨੂੰ ਕਹਿੰਦੇ ਹਨ, ਉਹ ਖੁਦ ਵੀ ਕਰਦੇ ਹਨ। ਆਪਦੀ ਗੱਲ ਅਵਿਸ਼ਵਾਸ਼ਨੀਏਂ ਲਗਦੀ ਹੈ, ਕੀ ਆਪ ਗੀਤਾ ਵਿੱਚ ਪ੍ਰਮਾਣਿਤ ਕਰ ਸਕਦੇ ਹੋ?

ਉੱਤਰ :- ਹਿੰਦੂ ਧਰਮ ਦੇ ਧਰਮਗੁਰੂਆਂ ਨੂੰ ਆਪਣੇ ਸਦਗ੍ਰੰਥਾਂ ਦਾ ਹੀ ਗਿਆਨ ਨਹੀਂ। ਜਿਵੇਂ ਅਕਸ਼ਰ ਗਿਆਨ ਦੇਣ ਵਾਲੇ ਅਧਿਆਪਕ ਨੂੰ ਆਪਣੇ ਪਾਠਕ੍ਰਮ ਦੀਆਂ ਪੁਸਤਕਾਂ ਦੇ ਉਲੇਖ ਦਾ ਹੀ ਗਿਆਨ ਨਹੀਂ ਤਾਂ ਅਧਿਆਪਕ ਵਿਦਿਆਰਥੀਆਂ ਦੇ ਲਈ ਹਾਨੀਕਾਰਕ ਹੁੰਦਾ ਹੈ। ਉਹ ਸਿੱਖਿਅਕ ਠੀਕ ਨਹੀਂ, ਇਹੀ ਦਸ਼ਾ ਹਿੰਦੂ ਧਰਮ ਦੇ ਗੁਰੂਆਂ ਦੀ ਹੈ।

ਪ੍ਰਮਾਣ :- ਸ੍ਰੀਮਦ ਭਗਵਤ ਗੀਤਾ ਅਧਿਆਏ 7 ਸਲੋਕ 12 ਤੋਂ 15 ਵਿੱਚ ਗੀਤਾ ਗਿਆਨਦਾਤਾ ਨੇ ਕਿਹਾ ਹੈ ਕਿ ਤਿੰਨੋਂ ਗੁਣਾਂ ਨਾਲ (ਰਜਗੁਣ ਸ੍ਰੀ ਬ੍ਰਹਮਾ ਜੀ ਤੋਂ ਉਤਪੱਤੀ, ਸਤਗੁਣ ਵਿਸ਼ਨੂ ਜੀ ਤੋਂ ਸਥਿਤੀ ਤੇ ਤਮਗੁਣ ਸ੍ਰੀ ਸ਼ਿਵ ਸੰਕਰ ਜੀ ਤੋਂ ਸੰਹਾਰ) ਜੋ ਹੋ ਰਿਹਾ ਹੈ, ਉਸਦਾ ਨਿਮਿਤ ਮੈਂ ਹਾਂ, ਪ੍ਰੰਤੂ ਉਨ੍ਹਾਂ ਵਿੱਚ ਮੈਂ ਤੇ ਉਹ ਮੇਰੇ ਵਿੱਚ ਨਹੀਂ ਹਨ। (ਗੀਤਾ ਅਧਿਆਏ 7 ਸਲੋਕ 12),

ਪਹਿਲਾਂ ਇਹ ਪ੍ਰਮਾਣਿਤ ਕਰਦੇ ਹਾਂ ਕਿ ਰਜਗੁਣ ਬ੍ਰਹਮਾ, ਸਤਗੁਣ ਵਿਸ਼ਨੂ ਤੇ ਤਮਗੁਣ ਸ਼ਿਵ ਸ਼ੰਕਰ ਹੈ :-

1. ਮਾਰਕੰਡੇ ਪੁਰਾਣ (ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਕੇਵਲ ਹਿੰਦੀ ਸਚਿੱਤਰ ਮੋਟਾ ਟਾਈਪ) ਦੇ ਪ੍ਰਸ਼ਟ 123 ਉੱਤੇ ਲਿਖਿਆ ਹੈ ਕਿ ਬ੍ਰਹਮਾ, ਵਿਸ਼ਨੂ ਅਤੇ ਮਹੇਸ਼ ਬ੍ਰਹਮ ਦੀ ਪ੍ਰਧਾਨ ਸ਼ਕਤੀਆਂ ਹਨ। ਇਹ ਹੀ ਤਿੰਨ ਦੇਵਤਾ ਹਨ।

2. ਸ੍ਰੀ ਦੇਵੀ ਪੁਰਾਣ (ਸ੍ਰੀ ਖੇਮਚੰਦ ਸ੍ਰੀ ਕ੍ਰਿਸ਼ਨ ਚੰਦ ਵੈਂਕਟੇਸ਼ਵਰ ਪ੍ਰੈੱਸ ਮੁੰਬਈ ਤੋਂ ਪ੍ਰਕਾਸ਼ਿਤ) ਦੇ ਤੀਸਰੇ ਸਕੰਦ ਦੇ ਅਧਿਆਏ 5 ਸਲੋਕ 8 ਵਿੱਚ ਕਿਹਾ ਹੈ :-

ਯਦਾ ਦਯਾਦਰਮਨਾ ਸਦਾ ਅੰਬਿਕੇ ਕਥਮ ਅਹਿਮ ਵਿਹਿਤ: ਤਮੋਗੁਣ
ਕਮਲਜ: ਕਥਮ ਵਿਹਿਤ: ਸ੍ਰੀ ਹਰਿ: ਸਤਗੁਣ: (ਦੇਵੀ ਪੁਰਾਣ 1/5/8)

ਅਨੁਵਾਦ :- ਭਗਵਾਨ ਸ਼ਿਵ ਆਪਣੀ ਮਾਤਾ ਦੁਰਗਾ ਜੀ ਨੂੰ ਪ੍ਰਸ਼ਨ ਕਰ ਰਹੇ ਹਨ ਕਿ ਹੇ ਮਾਤਾ: ਜੇਕਰ ਆਪ ਸਾਡੇ ਉੱਤੇ ਦਇਆਯੁਕਤ ਹਨ ਤਾਂ ਮੈਨੂੰ ਤਮੋਗੁਣ ਕਿਉਂ ਉਤਪੰਨ ਕੀਤਾ? ਕਮਲ ਤੋਂ ਉਤਪੰਨ ਕੀਤਾ ਬ੍ਰਹਮਾ ਜੀ ਨੂੰ ਰਜੋਗੁਣ ਤੇ ਸ੍ਰੀ ਵਿਸ਼ਣੂ ਜੀ ਨੂੰ ਸਤੋਗੁਣ ਕਿਉਂ ਬਣਾਇਆ?

❖ ਇਸ ਨਾਲ ਪ੍ਰਮਾਣਿਤ ਹੋਇਆ ਕਿ 1. ਰਜਗੁਣ ਕਹੋ ਚਾਹੇ ਬ੍ਰਹਮਾ ਜੀ ਕਹੋ, 2. ਸਤਿਗੁਣ ਕਹੋ ਚਾਹੇ ਵਿਸ਼ਣੂ ਜੀ ਕਹੋ, 3. ਤਮਗੁਣ ਕਹੋ ਚਾਹੇ ਸ਼ਿਵ ਜੀ ਕਹੋ।

ਗੀਤਾ ਅਧਿਆਏ 7 ਸਲੋਕ 12 ਦਾ ਭਾਵਅਰਥ :- ਗੀਤਾ ਗਿਆਨਦਾਤਾ ਕਾਲ ਬ੍ਰਹਮ ਹੈ। ਪ੍ਰਮਾਣ ਗੀਤਾ ਅਧਿਆਏ 11 ਸਲੋਕ 31-32, ਗੀਤਾ ਅਧਿਆਏ 11 ਸਲੋਕ 31 ਵਿੱਚ ਅਰਜੁਨ ਨੇ ਪੁੱਛਿਆ ਕਿ :- ਹੇ ਮਹਾਨੁਭਾਵ! ਆਪ ਕੌਣ ਹੋ। ਜਦੋਂ ਕਿ ਸ੍ਰੀ ਕ੍ਰਿਸ਼ਣ ਜੀ ਤਾਂ ਅਰਜੁਨ ਦੇ ਸਾਲੇ ਸਨ। ਸ੍ਰੀ ਕ੍ਰਿਸ਼ਨ ਜੀ ਦੀ ਭੈਣ ਸੁਭੱਦਰਾ ਦਾ ਵਿਆਹ ਅਰਜੁਨ ਨਾਲ ਹੋਇਆ ਸੀ। ਵਿਚਾਰ ਕਰੋ ਕਿ ਜੇਕਰ ਗੀਤਾ ਗਿਆਨ ਦਾਤਾ ਸ੍ਰੀ ਕ੍ਰਿਸ਼ਣ ਹੁੰਦੇ ਤਾਂ ਅਰਜੁਨ ਨੂੰ ਇਹ ਜਾਣਨ ਦੀ ਨੌਬਤ ਨਹੀਂ ਆਉਂਦੀ ਕਿ ਆਪ ਕੌਣ ਹੋ? ਕਿਉਂ ਜੀਜਾ ਆਪਣੇ ਸਾਲੇ ਨੂੰ ਨਹੀਂ ਜਾਣਦਾ? ਅਸਲ ਵਿੱਚ ਸ੍ਰੀ ਕ੍ਰਿਸ਼ਨ ਜੀ ਦੇ ਸਰੀਰ ਵਿੱਚ ਪ੍ਰੇਤ ਵੱਸ਼ ਪ੍ਰਵੇਸ਼ ਕਰਕੇ ਕਾਲ ਬੋਲ ਰਿਹਾ ਸੀ। ("ਅਧਿੱਕ ਪ੍ਰਮਾਣ ਦੇ ਲਈ ਪੜ੍ਹੋ ਪੁਸਤਕਾਂ "ਗੀਤਾ ਤੇਰਾ ਗਿਆਨ ਅੰਮ੍ਰਿਤ", "ਗਹਿਰੀ ਨਜ਼ਰ ਗੀਤਾ ਮੇਂ", "ਗਿਆਨ ਗੰਗਾ", ਅਧਿਆਤਮਿਕ ਗਿਆਨ ਗੰਗਾ ਤਥਾ ਦੇਖੋ ਸਤਸੰਗਾਂ ਦੀ D.V.D. ਸ੍ਰੀ ਮਦਭਗਵਤ ਗੀਤਾ ਦਾ ਗਿਆਨ ਕਿਸਨੇ ਬੋਲਿਆ। ਇਹ ਸਭ ਸਾਡੀ Web Site = www.jagatgururampalji.org" ਉੱਤੇ ਉਪਲੱਬਧ ਹੈ, ਨਿਸ਼ੁਲਕ ਡਾਊਨਲੋਡ ਕਰ ਸਕਦੇ ਹਾਂ। You Tube ਉੱਤੇ ਵੀ Serarch ਕਰ ਸਕਦੇ ਹਾਂ। (Satsang Barwala Ashram ਜਾਂ Sant Rampal Ji Ke Satsang) ਗੀਤਾ ਗਿਆਨਦਾਤਾ ਕਾਲ ਬ੍ਰਹਮ ਹੈ ਜੋ ਗੀਤਾ ਅਧਿਆਏ 11 ਸਲੋਕ 32 ਵਿੱਚ ਖੁਦ ਕਹਿ ਰਿਹਾ ਹੈ ਕਿ ਮੈਂ ਕਾਲ ਹਾਂ, ਹੁਣ ਪ੍ਰਵਿਰਤ ਹੋਇਆ ਹਾਂ ਅਰਥਾਤ ਹੁਣ ਪ੍ਰਗਟ ਹੋਇਆ ਹਾਂ। ਜੇਕਰ ਸ੍ਰੀ ਕ੍ਰਿਸ਼ਨ ਜੀ ਗੀਤਾ ਗਿਆਨ ਬੋਲ ਰਹੇ ਹੁੰਦੇ ਤਾਂ ਇਹ ਨਹੀਂ ਕਹਿੰਦੇ ਕਿ ਮੈਂ ਹੁਣ ਆਇਆ ਹਾਂ ਕਿਉਂਕਿ ਸ੍ਰੀ ਕ੍ਰਿਸ਼ਨ ਜੀ ਤਾਂ ਪਹਿਲਾਂ ਹੀ ਵਿਧਮਾਨ ਸਨ। ਸ੍ਰੀ ਕ੍ਰਿਸ਼ਨ ਜੀ ਨੇ ਪਹਿਲਾਂ ਨਹੀਂ ਕਿਹਾ ਕਿ ਮੈਂ ਕਾਲ ਹਾਂ, ਨਾ ਕਦੀ ਬਾਅਦ ਵਿੱਚ ਕਿਹਾ ਕਿ ਸਭ ਦਾ ਨਾਸ਼ ਕਰਨ ਵਾਲਾ ਵੱਡਾ ਹੋਇਆ ਕਾਲ ਹਾਂ। ਕੌਰਵਾਂ ਦੀ ਸਭਾ ਵਿੱਚ ਆਪਣਾ ਵਿਰਾਟ ਰੂਪ ਵੀ ਦਿਖਾਇਆ ਸੀ। ਵਿਰਾਟ ਰੂਪ ਭਗਤੀ ਯੁਕਤ ਪ੍ਰਤੇਕ ਆਤਮਾ ਦਾ ਹੁੰਦਾ ਹੈ। ਕੋਈ-ਕੋਈ ਹੀ ਇਸਨੂੰ ਪ੍ਰਗਟ ਕਰ ਸਕਦਾ ਹੈ। ਇਹ ਭਗਤੀ ਦੀ ਸ਼ਕਤੀ ਅਨੁਸਾਰ ਹੁੰਦਾ ਹੈ।

ਗੀਤਾ ਗਿਆਨ ਦਾਤਾ ਨੇ ਗੀਤਾ ਅਧਿਆਏ 11 ਸਲੋਕ 47 ਵਿੱਚ ਕਿਹਾ ਹੈ ਕਿ ਅਰਜੁਨ! ਮੇਰਾ ਇਹ ਵਿਰਾਟ ਰੂਪ ਤੇਰੇ ਅਤਿਰਿਕਤ ਪਹਿਲਾਂ ਕਿਸੇ ਨੇ ਨਹੀਂ ਦੇਖਿਆ ਹੈ। "ਪਾਠਕਾਂ ਨੂੰ ਨਿਵੇਦਨ ਹੈ ਕਿ ਸ੍ਰੀ ਕ੍ਰਿਸ਼ਣ ਜੀ ਨੇ ਤਾਂ ਆਪਣਾ ਵਿਰਾਟ ਰੂਪ ਪਹਿਲਾਂ ਕੌਰਵਾਂ ਦੀ ਸਭਾ ਵਿੱਚ ਦਿਖਾਇਆ ਸੀ" ਜੋ ਉਪਸਥਿਤ ਸੈਂਕੜੇ ਕੌਰਵਾਂ ਸਹਿਤ ਹਜਾਰਾਂ ਨੇ ਦੇਖਿਆ ਸੀ। ਜੇਕਰ ਸ੍ਰੀ ਕ੍ਰਿਸ਼ਣ ਜੀ ਗੀਤਾ ਗਿਆਨ ਬੋਲ ਰਹੇ ਹੁੰਦੇ ਤਾਂ ਇਹ ਕਦੇ ਵੀ ਨਹੀਂ ਕਹਿੰਦੇ ਕਿ ਇਹ ਮੇਰਾ ਵਿਰਾਟ ਰੂਪ ਤੇਰੇ ਤੋਂ ਇਲਾਵਾ ਪਹਿਲਾਂ ਕਿਸੇ ਨੇ ਨਹੀਂ ਦੇਖਿਆ ਸੀ। ਇਸ ਤੋਂ ਸਪੱਸ਼ਟ ਹੈ ਕਿ ਗੀਤਾ ਗਿਆਨ ਦਾਤਾ "ਕਾਲ ਬ੍ਰਹਮ" ਜਿਸ ਨੂੰ ਗੀਤਾ ਅਧਿਆਏ 15 ਸਲੋਕ 16 ਵਿੱਚ ਛਰ ਕਿਹਾ ਹੈ। ਜਿਸਨੇ ਗੀਤਾ ਅਧਿਆਏ 8 ਸਲੋਕ 13 ਵਿੱਚ ਕਿਹਾ ਹੈ ਕਿ :-

"ਓਮ ਇਤੀ ਏਕ ਅਕਸ਼ਰੇ ਬ੍ਰਹਮ ਵਿਵਹਾਰਨ ਮਾਮ ਅਨੁਸਮਰਨ
ਯ: ਪ੍ਰਯਾਤੀ ਤਯਜਨ ਦੇਹਮ ਸ: ਯਾਤਿ ਪਰਮਾਮ ਗਤਿਮ"

ਸਰਲਅਰਥ :- ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ (ਮਾਮ ਬ੍ਰਹਮ) ਮੁਝ ਬ੍ਰਹਮ ਦਾ (ਓਮ ਇਤੀ ਏਕ ਅਕਸ਼ਰਮ) ਇਹ ਇੱਕ ੳਂ ਅੱਖਰ ਹੈ। (ਵਿਵਹਾਰਣ) ਉਚਾਰਨ ਕਰਕੇ (ਅਨੁਸਮਰਨ) ਸਿਮਰਨ ਕਰਦਾ ਹੋਇਆ (ਯ: ਪ੍ਰਜਾਤਿ ਤਯਜਨ ਦੇਹਿਮ) ਜੋ ਸਾਧਕ ਸਰੀਰ ਤਿਆਗਕੇ ਜਾਂਦਾ ਹੈ, (ਯ: ਯਾਤਿ ਪਰਮਾਮ ਗਤਿਮ) ਉਹ ੳਂ ਤੋਂ ਹੋਣ ਵਾਲੀ ਪਰਮ ਗਤੀ ਨੂੰ ਪ੍ਰਾਪਤ ਹੁੰਦਾ ਹੈ, ਇਸੇ ਨੂੰ ਹੋਰ ਸ਼ਪੱਸ਼ਟ ਕਰਦਾ ਹਾਂ।

ਸ਼੍ਰੀ ਦੇਵੀ ਪੁਰਾਣ (ਸਚਿੱਤਰ ਮੋਟਾ ਟਾਇਪ ਕੇਵਲ ਹਿੰਦੀ, ਗੀਤਾ ਪ੍ਰੈੱਸ ਗੋਰਖਪੁਰ ਤੋ ਪ੍ਰਕਾਸ਼ਿਤ) ਦੇ ਸਤਵੇਂ ਸਕੰਦ ਵਿੱਚ ਪ੍ਰਸ਼ਠ 562-563 ਤੇ ਪ੍ਰਕਰਣ ਇਸ ਪ੍ਰਕਾਰ ਹੈ:-

ਸ਼੍ਰੀ ਦੇਵੀ ਜੀ ਰਾਜਾ ਹਿਮਾਲਯ ਨੂੰ ਬ੍ਰਹਮ ਗਿਆਨ ਉਪਦੇਸ਼ ਦਿੰਦੀ ਹੈ। ਕਿਹਾ ਕਿ ਹੇ ਰਾਜਨ! ਤੂੰ ਓਮ (ॐ) ਨਾਮ ਦਾ ਜਾਪ ਕਰ ਜਿਸ ਤੋਂ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ। ਇਹ ੳਂ ਨਾਮ ਬ੍ਰਹਮ ਜਾਪ ਮੰਤਰ ਹੈ ਅਤੇ ਸਭ ਗਲਾਂ ਨੂੰ, ਪੂਜਾਵਾਂ ਨੂੰ ਤਿਆਗ ਕੇ ਕੇਵਲ ੳਂ ਨਾਮ ਦਾ ਜਾਪ ਕਰ, ਬ੍ਰਹਮ ਪ੍ਰਾਪਤੀ ਦਾ ਉਦੇਸ਼ ਰੱਖ, ਤੇਰਾ ਕਲਿਆਣ ਹੋਵੇ। ਇਸ ਨਾਲ ਬ੍ਰਹਮ ਨੂੰ ਪ੍ਰਾਪਤ ਹੋ ਜਾਏਂਗਾ, ਉਹ ਬ੍ਰਹਮ ਦਿੱਭ ਆਕਾਸ਼ ਰੁਪੀ ਬ੍ਰਹਮ ਲੋਕ ਵਿੱਚ ਰਹਿੰਦਾ ਹੈ। ਇਸ ਦੇਵੀ ਮਹਾਪੁਰਾਣ ਤੋਂ ਸੱਪਸਟ ਹੋਇਆ ਕਿ ਓਮ (ॐ)ਨਾਮ ਜਾਪ ਬ੍ਰਹਮ ਦਾ ਹੈ।

ਹੋਰ ਪ੍ਰਮਾਣ:-ਸ਼੍ਰੀ ਸ਼ਿਵ ਮਹਾਂਪੁਰਾਣ (ਗੀਤਾ ਪ੍ਰੈਸ ਗੋਰਖਪੁਰ ਤੋਂ ਪ੍ਰਕਾਸ਼ਿਤ ਸਚਿੱਤਰ ਮੋਟਾ ਟਾਈਪ) ਵਿੰਧਵੇਸ਼ਵਰ ਸੰਹਿਤਾ ਦੇ ਪ੍ਰ:23 ਤੋ 25 ਪ੍ਰ: ਤੇ ਪ੍ਰਕਰਣ ਇਸ ਪ੍ਰਕਾਰ ਹੈ:-

ਇੱਕ ਸਮੇਂ ਸ਼੍ਰੀ ਬ੍ਰਹਮਾ ਜੀ ਰਜਗੁਣ ਅਤੇ ਵਿਸ਼ਨੂ ਜੀ ਸਤਿਗੁਣ ਦਾ ਯੁੱਧ ਹੋ ਗਿਆ। ਕਾਰਨ ਸੀ ਕਿ ਸ਼੍ਰੀ ਬ੍ਰਹਮਾ ਰਜਗੁਣ ਨੇ ਸ੍ਰੀ ਵਿਸ਼ਨੂ ਜੀ ਦੇ ਨਿਵਾਸ ਤੇ ਜਾਕੇ ਕਿਹਾ ਕਿ ਹੇ ਅਭਿਮਾਨੀ! ਤੂੰ ਮੇਰੇ ਆਉਣ ਤੇ ਉੱਠਕੇ ਸਤਿਕਾਰ ਨਹੀਂ ਕੀਤਾ, ਤੂੰ ਪੁੱਤਰ ਹੋਕੇ ਵੀ ਪਿਤਾ ਦਾ ਸਤਿਕਾਰ ਨਹੀਂ ਕਰਦਾ। ਮੈਂ ਸਾਰੇ ਜਗਤ ਦੀ ਉਤਪੱਤੀ ਕਰਨ ਵਾਲਾ ਸਭ ਦਾ ਪਿਤਾ ਹਾਂ। ਇਹ ਵਚਨ ਸੁਣ ਕੇ ਸ਼੍ਰੀ ਵਿਸ਼ਨੂ ਜੀ ਨੂੰ ਅੰਦਰੋਂ ਤਾਂ ਬਹੁਤ ਗੁੱਸਾ ਆਇਆ ਪਰ ਉੱਪਰੋਂ ਮੁਸਕਰਾਉਂਦੇ ਹੋਏ ਕਿਹਾ ਕਿ ਆਜਾ ਪੁੱਤਰ, ਮੈਂ ਤੇਰਾ ਪਿਤਾ ਹਾਂ। ਤੇਰੀ ਉਤਪਤੀ ਮੇਰੇ ਨਾਭੀ ਕਮਲ ਤੋਂ ਹੋਈ ਹੈ। ਇਸੇ ਗੱਲ ਤੇ ਦੋਵਾਂ ਨੇ ਹੱਥਿਆਰ ਚੁੱਕ ਲਏ, ਆਪਸ ਵਿੱਚ ਯੁੱਧ ਕਰਨ ਲੱਗੇ। ਉਸੇ ਸਮੇਂ ਕਾਲ ਬ੍ਰਹਮ ਨੇ ਇਨ੍ਹਾਂ ਦੋਨ੍ਹਾਂ ਦੇ ਵਿੱਚਕਾਰ ਇੱਕ ਤੇਜੋਮਈ ਸਤੰਭ ਖੜ੍ਹਾ ਕਰ ਦਿੱਤਾ। ਜਿਸ ਕਾਰਨ ਕਰਕੇ ਦੋਨ੍ਹਾਂ ਨੇ ਯੁੱਧ ਕਰਨਾ ਬੰਦ ਕਰ ਦਿੱਤਾ। ਉਸੇ ਸਮੇਂ ਕਾਲ ਬ੍ਰਹਮ ਨੇ ਆਪਣੇ ਪੁਤੱਰ ਸ਼ਿਵ ਦਾ ਰੂਪ ਬਣਾਇਆ ਅਤੇ ਆਪਣੀ ਪਤਨੀ ਦੁਰਗਾ ਨੂੰ ਪਾਰਬਤੀ ਬਣਾ ਕੇ ਉਨਾਂ ਦੇ ਕੋਲ ਪ੍ਰਗਟ ਹੋ ਗਿਆ। ਉਨ੍ਹਾਂ ਦੋਨ੍ਹਾਂ ਨੂੰ ਕਿਹਾ ਕਿ ਤੁਹਾਨੂੰ ਦੋਨ੍ਹਾਂ ਨੂੰ ਗਿਆਨ ਨਹੀਂ ਹੈ ਕਿ ਇੱਥੇ ਦਾ ਈਸ਼ ਕੌਣ ਹੈ? ਮੈਂ ਬ੍ਰਹਮ ਹਾਂ। ਇਹ ਸੰਸਾਰ ਮੇਰਾ ਹੈ, ਹੇ ਵਿਸ਼ਨੂ ਅਤੇ ਬ੍ਰਹਮਾ! ਤੁਸੀਂ ਦੋਵਾਂ ਨੇ ਤਪ ਕਰਕੇ ਮੇਰੇ ਤੋਂ ਇੱਕ-ਇੱਕ ਕ੍ਰਿਤ ਪ੍ਰਾਪਤ ਕੀਤੇ ਹਨ। ਬ੍ਰਹਮਾ ਨੂੰ ਸ਼੍ਰਿਸਟੀ ਦੀ ਉਤੱਪਤੀ ਅਤੇ ਵਿਸ਼ਨੂ ਨੂੰ ਸਥਿਤੀ। ਪੁਤਰੋ ਸੁਣੋ! ਮੈਨੇ ਇਸੇ ਪ੍ਰਕਾਰ ਮਹੇਸ਼ ਅਤੇ ਰੋਦਰ ਨੂੰ ਵੀ ਇੱਕ-ਇੱਕ ਸੰਹਾਰ ਅਤੇ ਤਿਰੋਭਾਵ ਦਿੱਤੇ ਹਨ। ਫਿਰ ਕਿਹਾ ਹੈ ਕਿ ਮੇਰਾ ਇੱਕ ਅੱਖਰ ਓਮ (ॐ) ਮੰਤਰ ਜਾਪ ਕਰਨ ਦਾ ਹੈ। ਇਹ ਪੰਜ ਅਵਯਵਾਂ (ਅ, ੳ, ਯ, ਨਾਦ ਅਤੇ ਬਿੰਦੂ) ਦਾ ਸੰਗ੍ਰਹ ਇੱਕ "ॐ" ਅੱਖਰ ਮੰਤਰ ਬਣਿਆ ਹੈ। ਪਾਠਕ ਜਨਾਂ ਨੂੰ ਸੱਪਸ਼ਟ ਹੋਇਆ ਹੈ ਕਿ "ॐ" ਇੱਕ ਅੱਖਰ ਬ੍ਰਹਮ ਦਾ ਜਾਪ ਮੰਤਰ ਹੈ। ਇਹ ਵੀ ਸਪੱਸ਼ਟ ਹੋਇਆ ਕਿ ਸ਼੍ਰੀ ਬ੍ਰਹਮਾ, ਸ਼੍ਰੀ ਵਿਸ਼ਨੂ ਅਤੇ ਸ਼੍ਰੀ ਮਹੇਸ਼ ਤੋਂ ਹੋਰ ਕੋਈ ਕਾਲ ਬ੍ਰਹਮ ਹੈ ਅਤੇ ਬ੍ਰਹਮਾ, ਵਿਸ਼ਨੂ ਅਤੇ ਮਹੇਸ਼ ਜੀ ਤਿੰਨੋਂ ਕਾਲ ਬ੍ਰਹਮ ਦੇ ਪੁੱਤਰ ਹਨ।

ਹੋਰ ਪ੍ਰਮਾਣ :-ਸ਼੍ਰੀ ਸ਼ਿਵ ਮਹਾਂਪੁਰਾਣ (ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ, ਸਚਿੱਤਰ ਮੋਟਾਟਾਈਪ) 'ਚ ਰੁਦਰ ਸੰਹਿਤਾ ਦੇ ਪੰਨੇ 110 ਤੇ ਲਿੱਖਿਆ ਹੈ ਕਿ ਰਜਗੁਣ ਬ੍ਰਹਮਾ,ਸਤਿਗੁਣ ਵਿਸ਼ਨੂ ਅਤੇ ਤਮਗੁਣ ਸ਼ਿਵ ਤਿੰਨਾਂ ਦੇਵਤਾਵਾਂ ਵਿੱਚ ਗੁਣ ਹਨ। ਮੈਂ ਇਨ੍ਹਾਂ ਤੋਂ ਭਿੰਨ ਹਾਂ।

ਇਨ੍ਹਾਂ ਸਾਰੇ ਪ੍ਰਮਾਣਾਂ ਤੋਂ ਸਪੱਸ਼ਟ ਹੋਇਆ ਹੈ ਕਿ ਗੀਤਾ ਗਿਆਨ ਦਾਤਾ ਕਾਲ ਬ੍ਰਹਮ ਹੈ, ਇਸ ਨੂੰ ਸ਼ਰਾਪ ਲੱਗਿਆ ਹੈ ਕਿ ਇਹ ਰੋਜ਼ ਇੱਕ ਲੱਖ ਮਾਨਵ ਸ਼ਰੀਰਧਾਰੀ ਪ੍ਰਾਣੀਆਂ ਨੂੰ ਖਾਏਂਗਾ ਅਤੇ ਸਵਾ ਲੱਖ ਰੋਜ਼ ਉਤਪੰਨ ਕਰੇਂਗਾ।

ਇਸ ਕਾਰਨ ਇਸਨੇ ਆਪਣੇ ਤਿੰਨਾਂ ਪੁੱਤਰਾਂ ਨੂੰ ਇੱਕ-ਇੱਕ ਗੁਣਯੁਕਤ ਬਣਾ ਰੱਖਿਆ ਹੈ, ਇਨ੍ਹਾਂ ਦੇ ਸਰੀਰ ਤੋਂ ਨਿੱਕਲ ਰਹੇ ਗੁਣਾਂ ਦਾ ਸ਼ੂਖਸ਼ਮ ਪ੍ਰਭਾਵ ਹਰੇਕ ਪ੍ਰਾਣੀ ਨੂੰ ਵਿਵੱਸ਼ ਕਰਕੇ ਕਾਰਜ ਕਰਵਾਉਂਦਾ ਹੈ। ਜਿਵੇਂ ਰਸੋਈ ਘਰ ਵਿੱਚ ਮਿਰਚਾਂ ਦਾ ਤੜਕਾ ਲੱਗਦਾ ਹੈ, ਛਿੱਕਾਂ ਆਉਂਦੀਆਂ ਹਨ। ਉਨ੍ਹਾਂ ਛਿੱਕਾਂ ਨੂੰ ਕੋਈ ਨਹੀਂ ਰੋਕ ਪਾਉਂਦਾ। ਸਥੂਲ ਰੂਪ ਵਿੱਚ ਮਿਰਚਾਂ ਰਸੋਈ ਘਰ ਵਿੱਚ ਹੁੰਦੀਆਂ ਹਨ, ਉਹਨਾਂ ਵਿੱਚੋਂ ਨਿਕਲੇ ਗੁਣ ਨੇ ਦੂਰ ਕਮਰੇ ਵਿੱਚ ਬੈਠੇ ਵਿਅਕਤੀਆਂ ਨੂੰ ਪ੍ਰਭਾਵਿਤ ਕਰ ਦਿੱਤਾ।

ਇਸ ਪ੍ਰਕਾਰ ਤਿੰਨਾਂ ਦੇਵਤਾ (ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਣੂ ਜੀ ਤੇ ਸ੍ਰੀ ਸ਼ਿਵ ਜੀ) ਆਪਣੇ-ਆਪਣੇ ਲੋਕਾਂ ਵਿੱਚ ਰਹਿੰਦੇ ਹਨ, ਪ੍ਰੰਤੂ ਉਨ੍ਹਾਂ ਦੇ ਸਰੀਰ ਤੋਂ ਨਿੱਕਲ ਰਹੇ ਗੁਣਾਂ ਦਾ ਸੂਖਸ਼ਮ ਪ੍ਰਭਾਵ ਤਿੰਨਾਂ ਲੋਕਾਂ (ਸਵਰਗ ਲੋਕ, ਪਤਾਲ ਲੋਕ, ਪ੍ਰਿਥਵੀ ਲੋਕ) ਦੇ ਪ੍ਰਾਣੀਆਂ ਨੂੰ ਪ੍ਰਭਾਵਿਤ ਕਰਦਾ ਰਹਿੰਦਾ ਹੈ ਜਿਸ ਨਾਲ ਕਾਲ ਬ੍ਰਹਮ ਦੇ ਲਈ ਇੱਕ ਲੱਖ ਮਾਨਵ ਦਾ ਆਹਾਰ ਤਿਆਰ ਹੁੰਦਾ ਹੈ। ਇਸ ਲਈ ਗੀਤਾ ਅਧਿਆਏ 7 ਸਲੋਕ 12 ਵਿੱਚ ਗੀਤਾ ਗਿਆਨ ਦਾਤਾ ਬ੍ਰਹਮ ਨੇ ਕਿਹਾ ਹੈ ਕਿ :-

❖ ਤਿੰਨੋਂ ਗੁਣਾਂ ਤੋਂ ਜੋ ਕੁਝ ਵੀ ਹੋ ਰਿਹਾ ਹੈ, ਉਸਦਾ ਨਿਮਿਤ ਕਾਰਨ ਮੈਂ ਹੀ ਹਾਂ। ਜਿਵੇਂ ਰਜਗੁਣ ਬ੍ਰਹਮਾ ਜੀ ਤੋਂ ਉਤਪਤੀ, ਸਤਗੁਣ ਵਿਸ਼ਣੂ ਜੀ ਤੋਂ ਸਥਿਤੀ ਤੇ ਤਮਗੁਣ ਸ਼ਿਵ ਜੀ ਤੋਂ ਸੰਹਾਰ ਹੁੰਦਾ ਹੈ। ਇਹ ਸਭ ਮੇਰੇ ਲਈ ਹੀ ਇਨ੍ਹਾਂ ਦੇ ਦੁਆਰਾ ਹੋ ਰਿਹਾ ਹੈ ਅਜਿਹਾ ਜਾਣ, ਪ੍ਰੰਤੂ ਉਹ ਮੇਰੇ ਵਿੱਚ ਅਤੇ ਮੈਂ ਉਨ੍ਹਾਂ ਵਿੱਚ ਨਹੀਂ ਹਾਂ ਕਿਉਂ ਕਿ ਕਾਲ ਬ੍ਰਹਮ ਇਨ੍ਹਾਂ ਤਿੰਨਾਂ ਦੇਵਤਾਂਵਾਂ ਤੋਂ ਭਿੰਨ ਰਹਿੰਦਾ ਹੈ। (ਗੀਤਾ ਅਧਿਆਏ 7 ਸਲੋਕ 12)

❖ ਸਾਰਾ ਸੰਸਾਰ ਇਨ੍ਹਾਂ ਤਿੰਨਾਂ ਗੁਣਾਂ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ ਤੇ ਤਮਗੁਣ ਸ਼ਿਵ ਜੀ) ਉੱਪਰ ਹੀ ਮੋਹਿਤ ਹੈ। ਇਨ੍ਹਾਂ ਤੱਕ ਗਿਆਨ ਰੱਖਦਾ ਹੈ। ਇਨ੍ਹਾਂ ਤਿੰਨਾਂ ਦੇਵਤਾਂਵਾਂ ਤੋਂ ਪਰ੍ਹੇ ਮੈਨੂੰ ਤਥਾ (ਅਵਿਯਮ) ਉਸ ਅਵਿਨਾਸ਼ੀ ਪ੍ਰਮਾਤਮਾ ਨੂੰ ਨਹੀਂ ਜਾਣਦਾ। (ਗੀਤਾ ਅਧਿਆਏ 7 ਸਲੋਕ 13)

❖ ਕਿਉਂਕਿ ਇਹ ਅਲੋਕਿਕ ਤ੍ਰਿਗਣਮਈ ਮੇਰੀ ਮਾਇਆ (ਅਰਥਾਤ ਮੇਰੇ ਪੁੱਤਰਾਂ ਦੁਆਰਾ ਫੈਲਾਇਆ ਮਾਇਆ ਜਾਲ) ਬਹੁਤ ਦੂਸਤਰ ਹੈ, ਨਿਸ਼ਕਾਮੀ ਹੈ। ਜੋ ਸਾਧਕ ਕੇਵਲ ਮੈਨੂੰ (ਕਾਲ ਬ੍ਰਹਮ) ਨੂੰ ਭਜਦੇ ਹਨ, ਉਹ ਇਸ ਮਾਇਆ (ਬ੍ਰਹਮਾ, ਵਿਸ਼ਣੂ, ਮਹੇਸ਼ ਦੀ ਭਗਤੀ ਨਾਲ ਹੋਣ ਵਾਲੇ ਲਾਭ ਤੋਂ ਅਧਿੱਕ ਲਾਭ ਬ੍ਰਹਮ ਭਗਤੀ ਵਿੱਚ ਹੈ। ਇਸਲਈ ਕਿਹਾ ਹੈ ਕਿ ਜੋ ਇਨ੍ਹਾਂ ਤਿੰਨਾਂ ਤੋਂ ਮਿਲਣ ਵਾਲੇ ਲਾਭ ਨੂੰ ਤਿਆਗਕੇ ਕਾਲ ਬ੍ਰਹਮ ਦੀ ਸਾਧਨਾ ਕਰਦੇ ਹਨ, ਉਹ ਇਨ੍ਹਾਂ ਦਾ ਉਲੰਘਣ ਕਰਕੇ ਅਰਥਾਤ ਇਨ੍ਹਾਂ ਦੀ ਸਾਧਨਾ ਦਾ ਤਿਆਗ ਕਰ ਦਿੰਦੇ ਹਨ) ਦਾ ਉਲੰਘਣ ਕਰ ਜਾਂਦੇ ਹਨ। (ਗੀਤਾ ਅਧਿਆਏ 7 ਸਲੋਕ 14)

❖ ਗੀਤਾ ਅਧਿਆਏ 7 ਸਲੋਕ 15 ਵਿੱਚ ਕਿਹਾ ਹੈ ਕਿ :- ਤਿੰਨੋਂ ਗੁਣਾਂ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ ਤਥਾ ਤਮਗੁਣ ਸ਼ਿਵ ਜੀ) ਸਾਧਕ ਰੂਪੀ ਮਾਇਆ ਜਾਲ ਦੁਆਰਾ ਜਿੰਨ੍ਹਾਂ ਦਾ ਗਿਆਨ ਹਰਿਆ ਜਾ ਚੁੱਕਾ ਹੈ ਅਰਥਾਤ ਜੋ ਸਾਧਕ ਇਨ੍ਹਾਂ ਤਿੰਨਾਂ ਦੇਵਤਾਂਵਾਂ ਤੋਂ ਭਿੰਨ ਪ੍ਰਭੂ ਨੂੰ ਨਹੀਂ ਜਾਣਦੇ। ਇਨ੍ਹਾਂ ਤੋਂ ਮਿਲਣ ਵਾਲੇ ਨਾਮਾਤਰ ਲਾਭ ਤੋਂ ਹੀ ਮੋਖਸ਼ ਮੰਨਕੇ ਇਨ੍ਹਾਂ ਨੂੰ ਚਿਪਕੇ ਰਹਿੰਦੇ ਹਨ, ਇਨ੍ਹਾਂ ਦੀ ਪੂਜਾ ਕਰਦੇ ਰਹਿੰਦੇ ਹਨ। ਐਸੇ ਵਿਅਕਤੀ ਅਸੁਰ ਸੁਭਾਓ ਨੂੰ ਧਾਰਣ ਕਰੇ ਹੋਏ, ਮਨੁੱਖਾਂ ਵਿੱਚ ਨੀਚ, ਦੂਸ਼ਿਤ ਕਰਮ ਵਾਲੇ ਮੂਰਖ ਜਨ ਮੈਨੂੰ ਕਾਲ ਨੂੰ ਨਹੀਂ ਭਜਦੇ। (ਗੀਤਾ ਅਧਿਆਏ 7 ਸਲੋਕ 15)

ਗੀਤਾ ਅਧਿਆਏ 14 ਸਲੋਕ 19 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਜਿਸ ਸਮੇਂ ਦ੍ਰਿਸ਼ਟਾ ਅਰਥਾਤ ਤੱਤਵਗਿਆਨ ਸੁਣਨ ਵਾਲਾ ਅਤੇ ਜੋ ਤਿੰਨੋਂ ਗੁਣਾਂ(ਰਜਗੁਣ ਬ੍ਰਹਮਾ, ਸਤਗੁਣ ਵਿਸ਼ਣੂ ਤੇ ਤਮਗੁਣ ਸ਼ਿਵ) ਦੀ ਈਸ਼ਟ ਰੂਪ ਵਿੱਚ ਪੂਜਾ ਕਰਨ ਵਾਲਾ ਆਪਣੀ ਪੁਰਾਣੀ ਧਾਰਨਾ ਨੂੰ ਨਹੀਂ ਬਦਲਦਾ ਅਰਥਾਤ ਇਨ੍ਹਾਂ ਤਿੰਨਾਂ ਦੇ ਇਲਾਵਾ ਕਿਸੇ ਨੂੰ ਕਰਤਾ ਨਹੀਂ ਮੰਨਦਾ ਅਤੇ ਇਨ੍ਹਾਂ ਤਿੰਨਾਂ ਤੋਂ ਪਰੇ ਪੂਰਣ ਪ੍ਰਮਾਤਮਾ ਦਾ ਗਿਆਨ ਵੀ ਪ੍ਰਾਪਤ ਕਰ ਲੈਂਦਾ ਹੈ, ਉਹ ਮੇਰੇ ਹੀ ਜਾਲ ਵਿੱਚ ਰਹਿ ਜਾਂਦਾ ਹੈ। ਗੀਤਾ ਅਧਿਆਏ 14 ਸਲੋਕ 19)

ਗੀਤਾ ਅਧਿਆਏ 14 ਸਲੋਕ 19 ਵਿੱਚ ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਦੇਹਧਾਰੀ ਮਨੁੱਖ ਇਨ੍ਹਾਂ ਤਿੰਨਾਂ ਦਾ ਉਲੰਘਣ ਕਰਕੇ ਅਰਥਾਤ ਇਨ੍ਹਾਂ ਤਿੰਨਾਂ ਦੀ ਪੂਜਾ ਤਿਆਗਕੇ ਹੀ ਜੰਨਮ-ਮਰਨ ਤੇ ਵਿਰਧ ਅਵਸਥਾ ਦੇ ਤੇ ਹੋਰ ਸਭ ਦੁੱਖਾਂ ਤੋਂ ਮੁਕਤ ਹੋਕੇ ਪਰਮਾਅਨੰਦ ਅਰਥਾਤ ਗੀਤਾ ਅਧਿਆਏ 18 ਸਲੋਕ 62 ਤੇ ਅਧਿਆਏ 15 ਸਲੋਕ 4 ਵਿੱਚ ਵਰਣਿਤਪਰਮ ਸ਼ਾਂਤੀ ਤੇ ਸਨਾਤਨ ਪਰਮ ਧਾਮ ਨੂੰ ਪ੍ਰਾਪਤ ਹੁੰਦਾ ਹੈ।

ਸਾਰਅੰਸ਼ :- ਤਿੰਨਾਂ ਦੇਵਤਾਂਵਾਂ (ਬ੍ਰਹਮਾ ਜੀ ਰਜਗੁਣ, ਵਿਸ਼ਣੂ ਜੀ ਸਤਗੁਣ ਤੇ ਸ਼ਿਵ ਜੀ ਤਮਗੁਣ) ਦੀ ਪੂਜਾ ਕਰਨ ਵਾਲੇ ਰਾਖਸ਼ਸ਼ ਸੁਭਾਅ ਨੂੰ ਧਾਰਨ ਪੋਸ਼ਣ ਕੀਤੇ ਹੋਏ ਮਨੁੱਖਾਂ ਵਿੱਚੋਂ ਨੀਚ, ਦੂਸ਼ਿਤ ਕਰਮ ਕਰਨ ਵਾਲੇ ਮੂਰਖ ਕਿਹਾ ਹੈ। ਭਾਵਅਰਥ ਹੈ ਕਿ ਇਨ੍ਹਾਂ ਦੀ ਪੂਜਾ ਨਹੀਂ ਕਰਨੀ ਚਾਹੀਦੀ ਹੈ।

ਕਾਰਨ :- 1.ਸ੍ਰੀ ਬ੍ਰਹਮਾ ਜੀ ਰਜਗੁਣ ਦੀ ਪੂਜਾ ਹਿਰਣਾਕਸ਼ਯਪ ਨੇ ਕੀਤੀ ਸੀ, ਆਪਣੇ ਪੁੱਤਰ ਪ੍ਰਹਿਲਾਦ ਦਾ ਸ਼ਤਰੂ ਬਣ ਗਿਆ, ਰਾਖਸ਼ਸ਼ ਕਹਾਇਆ, ਕੁੱਤੇ ਦੀ ਮੌਤ ਮਰਿਆ।

2. ਸ੍ਰੀ ਸ਼ਿਵ ਜੀ ਤਮਗੁਣ ਦੀ ਪੂਜਾ ਰਾਵਣ ਨੇ ਕੀਤੀ ਸੀ, ਜਗਤਜਨਨੀ ਸੀਤਾ ਨੂੰ ਉਠਾਇਆ, ਪਤਨੀ ਬਣਾਉਣ ਦੀ ਕੁਚੇਸ਼ਟਾ ਕੀਤੀ, ਰਾਖਸ਼ਸ਼ ਕਹਾਇਆ, ਕੁੱਤੇ ਦੀ ਮੌਤ ਮਰਿਆ। ਭਸਮਾਸੁਰ ਨੇ ਵੀ ਤਮਗੁਣ ਸ਼ਿਵ ਜੀ ਦੀ ਪੂਜਾ ਕੀਤੀ ਸੀ, ਰਾਖਸ਼ਸ਼ ਕਹਾਇਆ, ਬੇਮੌਤ ਮਾਰਿਆ ਗਿਆ।

3. ਸ੍ਰੀ ਵਿਸ਼ਣੂ ਜੀ ਦੀ ਪੂਜਾ ਕਰਨ ਵਾਲੇ ਵੈਸ਼ਣਵ ਕਹਾਉਂਦੇ ਹਨ। ਇੱਕ ਸਮੇਂ ਹਰਿਦੁਆਰ ਵਿੱਚ ਇੱਕ ਕੁੰਭ ਦਾ ਪੁਰਵ ਲੱਗਿਆ। ਉਸ ਪੁਰਭ ਵਿੱਚ ਇਸ਼ਨਾਨ ਕਰਨ ਦੇ ਲਈ ਸਰਵ ਸੰਤ (ਗਿਰੀ, ਪੁਰੀ, ਨਾਥ, ਨਾਗਾ) ਪੁਹੰਚ ਗਏ। ਨਾਗਾ ਸ੍ਰੀ ਸ਼ਿਵ ਜੀ ਤਮਗੁਣ ਦੇ ਪੁਜਾਰੀ ਹੁੰਦੇ ਹਨ ਤੇ ਵੈਸ਼ਣਵ ਸ੍ਰੀ ਵਿਸ਼ਣੂ ਜੀ ਸਤਗੁਣ ਜੀ ਦੇ ਪੁਜਾਰੀ ਹੁੰਦੇ ਹਨ। ਸਭ ਹਰਿਦੁਆਰ ਵਿੱਚ ਹਰਿ ਕੀ ਪੈੜੀ ਉੱਪਰ ਇਸ਼ਨਾਨ ਕਰਨ ਦੀ ਤਿਆਰੀ ਕਰਨ ਲੱਗੇ ਜੋ ਸੰਖਿਆ ਲੱਗਭਗ 20 ਹਜਾਰ ਸਨ। ਕੁਝ ਦੇਰ ਬਾਅਦ ਇੰਨੀ ਹੀ ਸੰਖਿਆ ਵਿੱਚ ਵੈਸ਼ਣਵ ਸਾਧੂ ਹਰ ਕੀ ਪੌੜੀਆਂ ਉੱਤੇ ਪਹੁੰਚ ਗਏ। ਵੈਸ਼ਣਵ ਸਾਧੂਆਂ ਨੇ ਨਾਗਾਵਾਂ ਨੂੰ ਕਿਹਾ ਕਿ ਅਸੀਂ ਸਰਵ ਸ਼੍ਰੇਸ਼ਟ ਹਾਂ, ਅਸੀਂ ਪਹਿਲਾਂ ਇਸ਼ਨਾਨ ਕਰਾਂਗੇ। ਇਸੀ ਗੱਲ ਉੱਤੇ ਝਗੜਾ ਹੋ ਗਿਆ। ਤਲਵਾਰ, ਕਟਾਰੀ, ਛੁਰੇ ਨਾਲ ਲੜਨ ਲੱਗੇ, ਲਗਭਗ 25 ਹਜਾਰ ਦੋਨ੍ਹਾਂ ਪੱਖਾਂ ਦੇ ਸਾਧੂ ਤਿੰਨੋਂ ਗੁਣਾ ਦੇ ਉਪਾਸਕ ਕੱਟਕੇ ਮਰ ਗਏ।

ਇਸਲਈ ਗੀਤਾ ਅਧਿਆਏ 7 ਸਲੋਕ 12 ਤੋਂ 15 ਵਿੱਚ ਤਿੰਨੋਂ ਗੁਣਾਂ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ ਤੇ ਤਮਗੁਣ ਸ਼ਿਵਜੀ) ਦੇ ਉਪਾਸਕਾਂ ਨੂੰ ਰਾਖਸ਼ਸ਼ ਸੁਭਾਅ ਨੂੰ ਧਾਰਣ ਕਰੇ ਹੋਏ ਮਨੁੱਖਾਂ ਵਿੱਚੋਂ ਨੀਚ ਦੂਸ਼ਤ ਕਰਮ ਕਰਨ ਵਾਲੇ ਮੂਰਖ ਕਿਹਾ ਹੈ।

ਇਸ ਤੋਂ ਸਿੱਧ ਹੋਇਆ ਕਿ ਸ੍ਰੀ ਬ੍ਰਹਮਾ ਰਜਗੁਣ, ਸ੍ਰੀ ਵਿਸ਼ਣੂ ਸਤਗੁਣ ਤਥਾ ਸ੍ਰੀ ਸ਼ਿਵ ਤਮਗੁਣ ਦੀ ਭਗਤੀ ਕਰਨ ਵਾਲੇ ਮੂਰਖ, ਰਾਖਸ਼ਸ਼, ਮਨੁੱਖਾਂ ਵਿੱਚੋਂ ਨੀਚ ਤੇ ਘਟੀਆ ਕਰਮ ਕਰਨ ਵਾਲੇ ਮੂਰਖ ਵਿਅਕਤੀ ਹਨ ਅਰਥਾਤ ਇਨ੍ਹਾਂ ਦੀ ਪੂਜਾ ਕਰਨਾ ਸ੍ਰੀ ਮਦ ਭਗਵਤ ਗੀਤਾ ਵਿੱਚ ਮਨ੍ਹਾ ਕੀਤਾ ਹੈ, ਇਨ੍ਹਾਂ ਦੀ ਇਸ਼ਟ ਰੂਪ ਵਿੱਚ ਪੂਜਾ ਬੇ-ਅਰਥ ਹੈ।

# "ਪੂਜਾ ਅਤੇ ਸਾਧਨਾ ਵਿੱਚ ਅੰਤਰ"

ਪ੍ਰਸ਼ਨ :- ਕਾਲ ਬ੍ਰਹਮ ਦੀ ਪੂਜਾ ਕਰਨੀ ਚਾਹੀਦੀ ਹੈ ਜਾਂ ਨਹੀਂ? ਗੀਤਾ ਵਿੱਚ ਪ੍ਰਮਾਣ ਦਿਖਾਓ।

ਉੱਤਰ :- ਨਹੀਂ ਕਰਨੀ ਚਾਹੀਦੀ ਹੈ। ਪਹਿਲਾਂ ਆਪ ਜੀ ਨੂੰ ਪੂਜਾ ਤੇ ਸਾਧਨਾ ਦਾ ਭੇਦ ਦੱਸਦੇ ਹਨ।

ਭਗਤੀ ਅਰਥਾਤ ਪੂਜਾ :- ਜਿਵੇਂ ਸਾਨੂੰ ਪਤਾ ਹੈ ਕਿ ਪ੍ਰਿਥਵੀ ਦੇ ਅੰਦਰ ਮਿੱਠਾ ਸ਼ੀਤਲ ਜਲ ਹੈ। ਉਸਨੂੰ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ? ਉਸਦੇ ਲਈ ਬੋਕੀ ਦੇ ਦੁਆਰਾ ਜ਼ਮੀਨ ਵਿੱਚ ਸੁਰਾਖ ਕੀਤਾ ਜਾਂਦਾ ਹੈ, ਉਸ ਸੁਰਾਖ (Bore) ਵਿੱਚ ਲੋਹੇ ਦੀ ਪਾਈਪ ਪਾਈ ਜਾਂਦੀ ਹੈ, ਫਿਰ ਹੈਂਡਪੰਪ (ਨਲ) ਦੀ ਮਸ਼ੀਨ ਲਗਾਈ ਜਾਂਦੀ ਹੈ, ਤਦ ਉਹ ਸ਼ੀਤਲ ਜੀਵਨਦਾਤਾ ਜਲ ਪ੍ਰਾਪਤ ਹੁੰਦਾ ਹੈ।

ਸਾਡਾ ਪੂਜਣੀਏਂ ਜਲ ਹੈ, ਉਸਨੂੰ ਪ੍ਰਾਪਤ ਕਰਨ ਦੇ ਲਈ ਪ੍ਰਯੋਗ ਕੀਤੇ ਉਪਕਰਨ ਵਾਲੇ ਯਤਨ ਸਾਧਨਾ ਜਾਣੋਂ। ਜੇਕਰ ਅਸੀਂ ਉਪਕਰਨਾਂ ਦੀ ਪੂਜਾ ਵਿੱਚ ਲੱਗੇ ਰਹੇ ਤਾਂ ਜਲ ਪ੍ਰਾਪਤ ਨਹੀਂ ਕਰ ਸਕਦੇ, ਉਪਕਰਨਾਂ ਦੁਆਰਾ ਪੂਜਣੀਏਂ ਵਸਤੂ ਪ੍ਰਾਪਤ ਹੁੰਦੀ ਹੈ।

ਹੋਰ ਉਦਾਹਰਨ :- ਜਿਵੇਂ ਪਤੀਵਰਤਾ ਇਸਤਰੀ ਪਰਿਵਾਰ ਦੇ ਸਾਰੇ ਮੈਂਬਰਾਂ ਦਾ ਸਤਿਕਾਰ ਕਰਦੀ ਹੈ, ਸੱਸ-ਸਸੁਰ ਦਾ ਮਾਤਾ-ਪਿਤਾ ਦੇ ਸਮਾਨ, ਨਣਦਾਂ ਦਾ ਛੋਟੀ-ਵੱਡੀ ਭੈਣ ਦੇ ਸਮਾਨ, ਜੇਠ-ਦੇਵਰ ਦਾ ਵੱਡੇ-ਛੋਟੇ ਭਾਈ ਦੇ ਸਮਾਨ, ਦੇਵਰਾਨੀ-ਜੇਠਾਨੀ ਦਾ ਵੱਡੀ-ਛੋਟੀ ਭੈਣਾਂ ਦੇ ਸਮਾਨ, ਪ੍ਰੰਤੂ ਉਹ ਪੂਜਾ ਆਪਣੇ ਪਤੀ ਦੀ ਕਰਦੀ ਹੈ। ਜਦ ਉਹ ਅਲੱਗ ਹੁੰਦੇ ਹਨ ਤਾਂ ਆਪਣੇ ਹਿੱਸੇ ਸੀ ਸਾਰੀਆਂ ਵਸਤੂਆਂ ਚੁੱਕੇ ਆਪਣੇ ਪਤੀ ਵਾਲੇ ਮਕਾਨ ਵਿੱਚ ਲੈ ਜਾਂਦੀ ਹੈ।

ਹੋਰ ਉਦਾਹਰਣ :- ਜਿਵੇਂ ਸਾਡੀ ਇੱਛਾ ਅੰਬ ਖਾਣ ਦੀ ਹੁੰਦੀ ਹੈ, ਸਾਡੇ ਲਈ ਅੰਬ ਦਾ ਫਲ ਪੂਜਾ ਹੈ। ਉਸਨੂੰ ਪ੍ਰਾਪਤ ਕਰਨ ਦੇ ਲਈ ਧੰਨ ਦੀ ਜ਼ਰੂਰਤ ਪੈਂਦੀ ਹੈ। ਧੰਨ ਸੰਗ੍ਰਹਿ ਕਰਨ ਦੇ ਲਈ ਮਜ਼ਦੂਰੀ/ ਨੌਕਰੀ/ ਖੇਤੀ-ਬਾੜੀ ਕਰਨੀ ਪੈਂਦੀ ਹੈ, ਤਦ ਅੰਬ ਦਾ ਫਲ ਪ੍ਰਾਪਤ ਹੁੰਦਾ ਹੈ। ਇਸਲਈ ਅੰਬ ਪੂਜਾ ਹੈ ਤੇ ਹੋਰ ਕਿਰਿਆ ਸਾਧਨਾ ਹੈ। ਸਾਧੀ ਵਸਤੂ ਨੂੰ ਪ੍ਰਾਪਤ ਕਰਨ ਦੇ ਲਈ ਸਾਧਨਾ ਕਰਨੀ ਪੈਂਦੀ ਹੈ, ਸਾਧਨਾ ਭਿੰਨ ਹੈ, ਪੂਜਾ ਅਰਥਾਤ ਭਗਤੀ ਭਿੰਨ ਹੈ। ਸਪੱਸ਼ਟ ਹੋਇਆ।

ਪ੍ਰਸ਼ਨ ਚੱਲ ਰਿਹਾ ਹੈ ਕਿ ਬ੍ਰਹਮ ਦੀ ਪੂਜਾ ਕਰਨੀ ਚਾਹੀਦੀ ਹੈ। ਉੱਤਰ ਵਿੱਚ ਕਿਹਾ ਹੈ ਕਿ ਨਹੀਂ ਕਰਨੀ ਚਾਹੀਦੀ ਹੈ। ਹੁਣ ਭਗਵਤ ਗੀਤਾ ਵਿੱਚ ਪ੍ਰਮਾਣ ਦਿਖਾਉਂਦੇ ਹਾਂ।

ਗੀਤਾ ਅਧਿਆਏ 7 ਸਲੋਕ 12 ਤੋਂ 15 ਵਿੱਚ ਤਾਂ ਗੀਤਾ ਗਿਆਨਦਾਤਾ ਨੇ ਦੱਸ ਦਿੱਤਾ ਕਿ ਤਿੰਨੋਂ ਗੁਣਾਂ (ਰਜਗੁਣ ਸ੍ਰੀ ਬ੍ਰਹਮਾ ਜੀ, ਸਤਗੁਣ ਸ੍ਰੀ ਵਿਸ਼ਨੂ ਜੀ ਤੇ ਤਮਗੁਣ ਸ੍ਰੀ ਸ਼ਿਵ ਜੀ) ਦੀ ਭਗਤੀ ਬੇਅਰਥ ਹੈ। ਫਿਰ ਗੀਤਾ ਅਧਿਆਏ 7 ਦੇ ਸਲੋਕ 16-17-18 ਵਿੱਚ ਗੀਤਾ ਗਿਆਨਦਾਤਾ ਬ੍ਰਹਮ ਨੇ ਆਪਣੀ ਭਗਤੀ ਤੋਂ ਹੋਣ ਵਾਲੀ ਗਤੀ ਅਰਥਾਤ ਮੋਖਸ਼ ਨੂੰ "ਅਣਉਤਮ" ਅਰਥਾਤ ਘਟੀਆ ਦੱਸਿਆ ਹੈ। ਦੱਸਿਆ ਹੈ ਕਿ ਮੇਰੀ ਭਗਤੀ ਚਾਰ ਪ੍ਰਕਾਰ ਦੇ ਵਿਅਕਤੀ ਕਰਦੇ ਹਨ।

1. ਅਰਥਾਰਥੀ :- ਧੰਨ ਲਾਭ ਦੇ ਲਈ ਵੇਦਾਂ ਅਨੁਸਾਰ ਅਨੁਸ਼ਠਾਨ ਕਰਨ ਵਾਲੇ।
2. ਆਰਤ :- ਸੰਕਟ ਨਿਵਾਰਣ ਦੇ ਲਈ ਵੇਦਾਂ ਅਨੁਸਾਰ ਅਨੁਸ਼ਠਾਨ ਕਰਨ ਵਾਲੇ।
3. ਜਗਿਆਸੂ :- ਪ੍ਰਮਾਤਮਾ ਦੇ ਵਿਸ਼ੇ ਵਿੱਚ ਜਾਨਣ ਦੇ ਇਛੁੱਕ।
   (ਗਿਆਨ ਗ੍ਰਹਿਣ ਕਰਕੇ ਸਵੈਂ ਵਕਤਾ ਬਣ ਜਾਣ ਵਾਲੇ)

ਇਨ੍ਹਾਂ ਤਿੰਨ ਪ੍ਰਕਾਰ ਦੇ ਬ੍ਰਹਮ ਪੂਜਾਰੀਆਂ ਨੂੰ ਬੇ-ਅਰਥ ਦੱਸਿਆ ਹੈ।

4. ਗਿਆਨੀ :- ਗਿਆਨੀ ਨੂੰ ਪਤਾ ਚਲਦਾ ਹੈ ਕਿ ਮਨੁੱਖ ਜਨਮ ਬਹੁਤ ਦੁਰਲੱਭ ਹੈ। ਮਨੁੱਖ ਜੀਵਨ ਪ੍ਰਾਪਤ ਕਰਕੇ ਆਤਮ-ਕਲਿਆਣ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਇਹ ਵੀ ਗਿਆਨ ਹੋ ਜਾਂਦਾ ਹੈ ਕਿ ਹੋਰ ਦੇਵਤਾਂਵਾਂ ਦੀ ਪੂਜਾ ਨਾਲ ਮੋਖਸ਼ ਲਾਭ ਹੋਣ ਵਾਲਾ ਨਹੀਂ ਹੈ। ਇਸ ਲਈ ਇੱਕ ਪ੍ਰਮਾਤਮਾ ਦੀ ਭਗਤੀ ਇੱਕ ਮਨ ਨਾਲ ਕਰਨ ਨਾਲ ਪੂਰਣ ਮੋਖਸ਼ ਸੰਭਵ ਹੈ। ਉਨ੍ਹਾਂ ਨੂੰ ਤੱਤਵਦਰਸ਼ੀ ਸੰਤ ਨਾ ਮਿਲਣ ਨਾਲ ਉਨ੍ਹਾਂ ਨੂੰ ਜਿਵੇਂ ਵੀ ਵੇਦਾਂ ਨੂੰ ਜਾਣਨਾ, ਉਸੀ ਅਧਾਰ ਉੱਤੇ ਬ੍ਰਹਮ ਨੂੰ ਇੱਕ ਸਮਰੱਥ ਪ੍ਰਭੂ ਮੰਨਕੇ ਯਜੁਰਵੇਦ ਅਧਿਆਏ 40 ਮੰਤਰ 15 ਤੋਂ ਓਮ ਨਾਮ ਲੈਕੇ ਭਗਤੀ ਕੀਤੀ, ਪ੍ਰੰਤੂ ਪੂਰਣ ਮੋਖਸ਼ ਨਹੀਂ ਹੋਇਆ। ਓਮ (ॐ) ਨਾਮ ਬ੍ਰਹਮ ਸਾਧਨਾ ਦਾ ਹੈ, ਉਸ ਨਾਲ ਬ੍ਰਹਮਲੋਕ ਪ੍ਰਾਪਤ ਹੁੰਦਾ ਹੈ ਜੋਕਿ ਪੂਰਵ ਵਿੱਚ ਪ੍ਰਮਾਣਿਤ ਕੀਤਾ ਜਾ ਚੁੱਕਾ ਹੈ। ਗੀਤਾ ਅਧਿਆਏ 8 ਸਲੋਕ 16 ਵਿੱਚ ਕਿਹਾ ਹੈ ਕਿ ਪੁਨਰ ਵਾਪਸ ਸੰਸਾਰ ਵਿੱਚ ਜਨਮ-ਮ੍ਰਿਤੂ ਦੇ ਚੱਕਰ ਵਿੱਚ ਗਿਰਦੇ ਹਨ।

ਕਾਲ ਬ੍ਰਹਮ ਦੀ ਸਾਧਨਾ ਨਾਲ ਉਹ ਮੋਖਸ਼ ਪ੍ਰਾਪਤ ਨਹੀਂ ਹੁੰਦਾ ਜੋ ਗੀਤਾ ਅਧਿਆਏ 15 ਸਲੋਕ 4 ਵਿੱਚ ਦੱਸਿਆ ਹੈ ਕਿ "ਤੱਤਵਗਿਆਨ ਤੋਂ ਅਗਿਆਨ ਨੂੰ ਕੱਟਕੇ ਪ੍ਰਮੇਸ਼ਵਰ ਦੇ ਉਸ ਪਰਮ ਪਦ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਤੋਂ ਮਗਰੋਂ ਸਾਧਕ ਫਿਰ ਮੁੜ ਸੰਸਾਰ ਵਿੱਚ ਕਦੀ ਵਾਪਸ ਨਹੀਂ ਆਉਂਦੇ"।

❖ ਗੀਤਾ ਅਧਿਆਏ 7 ਸਲੋਕ 18 ਵਿੱਚ ਗੀਤਾ ਗਿਆਨਦਾਤਾ ਨੇ ਕਿਹਾ ਕਿ ਗਿਆਨੀ ਆਤਮਾ (ਜੋ ਚੌਥੇ ਨੰਬਰ ਦੇ ਬ੍ਰਹਮ ਦੇ ਸਾਧਕ ਕਹੇ ਹਨ) ਹਨ ਤਾਂ ਉਦਾਰ ਅਰਥਾਤ ਨੇਕ, ਪਰੰਤੂ ਇਹ ਤੱਤਵਗਿਆਨ ਦੇ ਅਭਾਵ ਨਾਲ ਮੇਰੀ ਅਣਉਤਮ ਗਤੀ ਵਿੱਚ ਹੀ ਸਥਿਤ ਰਹੇ। ਗੀਤਾ ਗਿਆਨ ਦਾਤਾ ਨੇ ਆਪਣੀ ਸਾਧਨਾ ਨਾਲ ਹੋਣ ਵਾਲੀ ਗਤੀ ਨੂੰ ਵੀ ਅਣਉਤਮ ਅਰਥਾਤ ਘਟੀਆ ਕਿਹਾ ਹੈ, ਇਸਲਈ ਬ੍ਰਹਮ ਪੂਜਾ ਕਰਨਾ ਵੀ ਉਚਿਤ ਨਹੀਂ।

ਕਾਰਨ :- ਇੱਕ ਚੁਣਕ ਨਾਮ ਦਾ ਰਿਸ਼ੀ ਗਿਆਨੀ ਆਤਮਾ ਸੀ। ਉਸਨੇ ਓਮ (ॐ) ਨਾਮ ਦਾ ਜਾਪ ਤਥਾ ਹੱਠਯੋਗ ਹਜਾਰਾਂ ਸਾਲ ਕੀਤੇ। ਜਿਸ ਨਾਲ ਉਸ ਵਿੱਚ ਸਿੱਧੀਆਂ ਆ ਗਈਆਂ। ਬ੍ਰਹਮ ਦੀ ਸਾਧਨਾ ਕਰਨ ਨਾਲ ਜਨਮ-ਮ੍ਰਿਤੂ, ਸਵਰਗ-ਨਰਕ ਦਾ ਚੱਕਰ ਸਦਾ ਬਣਿਆ ਰਹੇਗਾ ਕਿਉਂਕਿ ਗੀਤਾ ਅਧਿਆਏ 2 ਸਲੋਕ 12, ਗੀਤਾ ਅਧਿਆਏ 4 ਸਲੋਕ 5, ਗੀਤਾ ਅਧਿਆਏ 10 ਸਲੋਕ 2 ਵਿੱਚ ਗੀਤਾ ਗਿਆਨ ਦਾਤਾ ਬ੍ਰਹਮ ਨੇ ਕਿਹਾ ਹੈ ਕਿ ਅਰਜੁਨ! ਤੇਰੇ ਅਤੇ ਮੇਰੇ ਅਨੇਕਾਂ ਜਨਮ ਹੋ ਚੁੱਕੇ ਹਨ, ਤੂੰ ਨਹੀਂ ਜਾਣਦਾ, ਮੈਂ ਜਾਣਦਾ ਹਾਂ। ਤੂੰ, ਮੈਂ ਤੇ ਇਹ ਸਰਵ ਰਾਜਾ ਲੋਕ ਪਹਿਲੇ ਵੀ ਜੰਨਮੇਂ ਸਨ, ਅੱਗੇ ਵੀ ਜੰਨਮ ਲੈਣਗੇ। ਇਹ ਨਾ ਸੋਚ ਕਿ ਅਸੀਂ ਸਾਰੇ ਹੁਣ ਹੀ ਜਨਮੇਂ ਹਾਂ। ਮੇਰੀ ਉਤਪੱਤੀ ਨੂੰ ਮਹਾਂਰਿਸ਼ੀਜਨ ਤੇ ਇਹ ਦੇਵਤਾ ਨਹੀਂ ਜਾਣਦੇ ਕਿਉਂਕਿ ਇਹ ਸਭ ਮੇਰੇ ਤੋਂ ਉਤਪੰਨ ਹੋਏ ਹਨ।

ਇਸ ਤੋਂ ਸਵੈਂ ਸਿੱਧ ਹੈ ਕਿ ਗੀਤਾ ਗਿਆਨਦਾਤਾ ਬ੍ਰਹਮ ਵੀ ਜੰਮਦਾ-ਮਰਦਾ ਹੈ ਤਾਂ ਇਸਦੇ ਪੁਜਾਰੀ ਅਮਰ ਕਿਵੇਂ ਹੋ ਸਕਦੇ ਹਨ? ਇਸ ਨਾਲ ਇਹ ਸਿੱਧ ਹੋਇਆ ਕਿ ਬ੍ਰਹਮ ਦੀ ਉਪਾਸਨਾ ਨਾਲ ਉਹ ਮੋਖਸ਼ ਨਹੀਂ ਹੋ ਸਕਦਾ ਜੋ ਗੀਤਾ ਅਧਿਆਏ 18 ਸਲੋਕ 62 ਸਲੋਕ ਵਿੱਚ ਕਿਹਾ ਹੈ। ਇਨ੍ਹਾਂ ਸਲੋਕਾਂ ਵਿੱਚ ਗੀਤਾਗਿਆਨ ਦਾਤਾ ਨੇ ਸਪੱਸ਼ਟ ਨਿਰਦੇਸ਼ ਦਿੱਤਾ ਹੈ ਕਿ ਹੇ ਭਾਰਤ! ਤੂੰ ਸਰਵਭਾਵ ਨਾਲ ਉਸ ਪ੍ਰਮੇਸ਼ਵਰ ਪਰਮ ਅਕਸ਼ਰ ਬ੍ਰਹਮ ਦੀ ਸ਼ਰਣ ਵਿੱਚ ਜਾ। ਉਸ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਹੀ ਤੂੰ ਪਰਮਸ਼ਾਂਤੀ ਨੂੰ ਤੇ ਸਨਾਤਨ ਪਰਮਧਾਮ ਅਰਥਾਤ ਸਤਲੋਕ ਨੂੰ ਪ੍ਰਾਪਤ ਹੋਏਂਗਾ। ਤੱਤਵਗਿਆਨ ਸਮਝਕੇ ਉਸਦੇ ਪਿੱਛੋਂ ਪ੍ਰਮਾਤਮਾ ਦੇ ਉਸ ਪਰਮ ਪਦ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਦੇ ਪਿੱਛੋਂ ਸਾਧਕ ਫਿਰ ਵਾਪਿਸ ਸੰਸਾਰ ਵਿੱਚ ਕਦੀ ਨਹੀਂ ਆਉਂਦੇ। ਵਿਚਾਰ ਕਰੋ ਕਿ ਗੀਤਾ ਗਿਆਨਦਾਤਾ ਤਾਂ ਖੁਦ ਜੰਮਦਾ-ਮਰਦਾ ਹੈ। ਇਸਲਈ ਬ੍ਰਹਮ ਦੀ ਪੂਜਾ ਨਾਲ ਹੋਣ ਵਾਲੀ ਗਤੀ ਅਣਉਤਮ ਕਹੀ ਹੈ।

ਹੁਣ ਚੁਣਕ ਰਿਸ਼ੀ ਦਾ ਪ੍ਰਸੰਗ ਅੱਗੇ ਸੁਣਾਉਂਦੇ ਹਾਂ :- ਚੁਣਕ ਰਿਸ਼ੀ ਨੇ ਓਮ (ॐ) ਨਾਮ ਦਾ ਜਾਪ ਤਥਾ ਹਠਯੋਗ ਕੀਤਾ। ਵੇਦਾਂ (ਰਿੱਗਵੇਦ, ਯਜੁਰਵੇਦ, ਸਾਮਵੇਦ, ਅਥਰਵਵੇਦ) ਵਿੱਚ ਦੱਸੀ ਭਗਤੀ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਇਸਦਾ ਪ੍ਰਮਾਣ ਗੀਤਾ ਅਧਿਆਏ 11 ਸਲੋਕ 47-48 ਵਿੱਚ ਹੈ। ਗੀਤਾ ਗਿਆਨ ਦਾਤਾ ਬ੍ਰਹਮ ਨੇ ਦੱਸਿਆ ਹੈ ਕਿ ਹੇ ਅਰਜੁਨ !ਮੇਰਾ ਕਾਲ ਬ੍ਰਹਮ ਦਾ ਇਹ ਵਿਰਾਟ ਰੂਪ ਹੈ। ਮੇਰੇ ਇਸ ਰੂਪ ਦਾ ਦਰਸ਼ਨ ਤੇਰੇ ਇਲਾਵਾ ਪਹਿਲਾਂ ਕਿਸੇ ਨੂੰ ਨਹੀਂ ਹੋਇਆ, ਮੈਂ ਤੇਰੇ ਉੱਪਰ ਅਨੁਗ੍ਰਹਿ ਕਰਕੇ ਇਹ ਰੂਪ ਦਿਖਾਇਆ ਹੈ। ਮੇਰੇ ਇਸ ਰੂਪ ਦੇ ਦਰਸ਼ਨ ਅਰਥਾਤ ਬ੍ਰਹਮ ਪ੍ਰਾਪਤੀ ਨਾ ਤਾਂ ਵੇਦਾਂ ਵਿੱਚ ਵਰਣਿਤ ਵਿਧੀ ਨਾਲ ਅਧਿੱਕ ਓਮ (ॐ) ਨਾਮ ਦੇ ਜਾਪ ਨਾਲ, ਨਾ ਤਪ ਨਾਲ, ਨਾ ਹਵਨ ਆਦਿ-ਆਦਿ ਯੱਗਾਂ ਨਾਲ ਹੁੰਦੀ ਹੈ ਅਰਥਾਤ ਵੇਦਾਂ ਵਿੱਚ ਵਰਣਿਤ ਵਿਧੀ ਨਾਲ ਬ੍ਰਹਮ ਪ੍ਰਾਪਤੀ ਨਹੀਂ ਹੁੰਦੀ। ਇਹੀ ਕਾਰਨ ਰਿਹਾ ਕਿ ਚੁਣਕ ਜਿਹੇ ਰਿਸ਼ੀ ਵੀ ਬ੍ਰਹਮ ਨੂੰ ਨਿਰਾਕਾਰ ਕਹਿੰਦੇ ਰਹੇ। ਚੁਣਕ ਰਿਸ਼ੀ ਵਿੱਚ ਸਿੱਧੀਆਂ ਆ ਗਈਆਂ। ਜਿਸ ਕਾਰਨ ਨਾਲ ਸੰਸਾਰ ਵਿੱਚ ਪ੍ਰਸਿੱਧ ਹੋ ਗਿਆ। ਸਿੱਧੀ ਪ੍ਰਾਪਤ ਸਾਧਕ ਆਪਣੀ ਸਾਲਾਂ ਦੀ ਸਾਧਨਾਂ ਨਾਲ ਕੀਤੀ ਗਈ ਚਾਰਜ ਬੈਟਰੀ ਨਾਲ ਕਿਸੇ ਨੂੰ ਸ਼ਰਾਪ ਦੇਕੇ ਆਪਣੀ ਭਗਤੀ ਦਾ ਨਾਸ਼ ਕਰਦੇ ਹਨ, ਕਿਸੇ ਨੂੰ ਆਸ਼ੀਰਵਾਦ ਦੇ ਕੇ ਆਪਣੀ ਭਗਤੀ ਦਾ ਨਾਸ਼ ਕਰਦੇ ਹਨ। ਕਿਸੇ ਉੱਪਰ ਸਿੱਧੀ ਨਾਲ ਜੰਤਰ-ਮੰਤਰ ਕਰਕੇ ਆਪਣੀ ਭਗਤੀ ਨਾਸ਼ ਕਰਦੇ ਹਨ ਤੇ ਸੰਸਾਰ ਵਿੱਚ ਪ੍ਰਸੰਸਾ ਦੇ ਪਾਤਰ ਬਣਕੇ ਖੁਦ ਪ੍ਰਭੂ ਬਣ ਬੈਠਦੇ ਹਨ।

ਇੱਕ ਮਾਨਧਾਤਾ ਚੱਕਰਵਰਤੀ ਰਾਜਾ ਸੀ। ਉਸਦਾ ਪੂਰੀ ਪ੍ਰਿਥਵੀ ਉੱਤੇ ਰਾਜ ਸੀ। ਉਸਨੇ ਆਪਣੇ ਰਾਜ ਵਿੱਚ ਇਹ ਜਾਂਚ ਕਰਨੀ ਚਾਹੀ ਕਿ ਕੀ ਪ੍ਰਿਥਵੀ ਦੇ ਹੋਰ ਰਾਜਾ ਜੋ ਮੇਰੇ ਆਧੀਨ ਹਨ ਜਾਂ ਉਸ ਵਿੱਚੋਂ ਕੋਈ ਸੁਤੰਤਰ ਹੋਣਾ ਚਾਹੁੰਦਾ ਹੈ? ਇਸਲਈ, ਰਾਜਾ ਨੇ ਆਪਣੇ ਨਿੱਜੀ ਘੋੜੇ ਦੇ ਗਲੇ ਵਿੱਚ ਇੱਕ ਘੋਸ਼ਣਾ ਪੱਤਰ ਲਿਖਕੇ ਬੰਨ੍ਹ ਦਿੱਤਾ ਕਿ ਜਿਸ ਕਿਸੇ ਰਾਜਾ ਨੂੰ ਮਾਨਧਾਤਾ ਰਾਜਾ ਦੀ ਪਰਾਧੀਨਤਾ ਸਵੀਕਾਰ ਨਾ ਹੋਵੇ, ਉਹ ਇਸ ਘੋੜੇ ਨੂੰ ਫੜ ਲਵੇ ਅਤੇ ਯੁੱਧ ਦੇ ਲਈ ਤਿਆਰ ਹੋ ਜਾਵੇ, ਰਾਜਾ ਦੇ ਕੋਲ 72 ਛੌਉਣੀ ਸੈਨਾ ਹੈ। ਉਸ ਘੋੜੇ ਦੇ ਨਾਲ ਸੈਂਕੜੇ ਸੈਨਿਕ ਵੀ ਚਲੇ। ਸਾਰੀ ਪ੍ਰਿਥਵੀ ਉੱਪਰ ਚੱਕਰ ਲਗਾਇਆ। ਕਿਸੇ ਰਾਜਾ ਨੇ ਉਸ ਘੋੜੇ ਨੂੰ ਨਹੀਂ ਫੜਿਆ। ਇਸ ਤੋਂ ਸਪੱਸ਼ਟ ਹੋ ਗਿਆ ਕਿ ਪੂਰੀ ਪ੍ਰਿਥਵੀ ਦੇ ਛੋਟੇ ਰਾਜਾ ਆਪਣੇ ਚੱਕਰਵਰਤੀ ਸ਼ਾਸ਼ਕ ਮਾਨਧਾਤਾ ਦੇ ਅਧੀਨ ਹਨ। ਸਾਰੇ ਸੈਨਿਕ ਜੋ ਘੋੜੇ ਦੇ ਨਾਲ, ਖੁਸ਼ੀ ਨਾਲ ਵਾਪਸ ਆ ਰਹੇ ਸਨ। ਰਾਸਤੇ ਵਿੱਚ ਰਿਸ਼ੀ ਚੁਣਕ ਦੀ ਕੁੱਟੀਆ ਸੀ। ਚੁਣਕ ਰਿਸ਼ੀ ਨੇ ਸੈਨਿਕਾਂ ਤੋਂ ਪੁੱਛਿਆ ਜੋ ਘੋੜੇ ਉੱਪਰ ਸਵਾਰ ਸਨ ਕਿ ਹੇ ਸੈਨਿਕ ! ਇਸ ਘੋੜੇ ਦਾ ਸਵਾਰ ਕਿੱਥੇ ਗਿਆ? ਸੈਨਿਕਾਂ ਨੇ ਰਿਸ਼ੀ ਜੀ ਨੂੰ ਸਾਰੀ ਗੱਲ ਦੱਸੀ। ਰਿਸ਼ੀ ਨੇ ਕਿਹਾ ਕੀ ਕਿਸੇ ਨੇ ਰਾਜਾ ਮਾਨਧਾਤਾ ਦਾ ਯੁੱਧ ਨਹੀਂ ਸਵੀਕਾਰ ਕੀਤਾ? ਸੈਨਿਕ ਬੋਲੇ ਕਿ ਕਿਸ ਦੀਆਂ ਭੁਜਾਂਵਾਂ ਵਿੱਚ ਦਮ, ਪਿਲਾਇਆ ਹੈ ਕਿਸੇ ਮਾਤਾ ਨੇ ਦੁੱਧ ਜੋ ਸਾਡੇ ਰਾਜਾ ਨਾਲ ਯੁੱਧ ਕਰ ਲਵੇ। ਰਾਜਾ ਦੇ ਕੋਲ 72 ਛੌਉਣੀ ਅਰਥਾਤ 72 ਕਰੋੜ ਸੈਨਾ ਹੈ। ਜਾੜ ਤੋੜ ਦੇਣਗੇ ਜੇਕਰ ਕਿਸੇ ਨੇ ਯੁੱਧ ਕਰਨ ਦੀ ਹਿੰਮਤ ਕੀਤੀ ਤਾਂ। ਰਿਸ਼ੀ ਚੁਣਕ ਜੋ ਕਾਲ ਬ੍ਰਹਮ ਦਾ ਪੁਜਾਰੀ ਸੀ ਨੇ ਕਿਹਾ ਕਿ ਹੇ ਸੈਨਿਕੋ ! ਆਪਦੇ ਰਾਜਾ ਦਾ ਯੁੱਧ ਮੈਂ ਸਵੀਕਾਰ ਕਰ ਲਿਆ, ਇਹ ਘੋੜਾ ਬੰਨ੍ਹ ਦੇਵੋ ਮੇਰੀ ਕੁਟੀਆ ਵਾਲੇ ਬ੍ਰਿਖ ਨਾਲ। ਸੈਨਿਕ ਬੋਲੇ ਕਿ ਹੇ ਕੰਗਾਲ ! ਤੇਰੇ ਕੋਲ ਦਾਣੇ ਤਾਂ ਖਾਣ ਨੂੰ ਨਹੀਂ ਹਨ, ਕੀ ਯੁੱਧ ਕਰੇਂਗਾ ਤੂੰ ਰਾਜਾ ਮਾਨਧਾਤਾ ਦੇ ਨਾਲ? ਆਪਣੀ ਭਗਤੀ ਕਰ ਲੈ, ਕਿਉਂ ਸ਼ਾਂਮਤ ਬੁਲਵਾ ਰਿਹਾ ਹੈ ਤੂੰ ਆਪਣੀ ਅਰਥਾਤ ਤੇਰੀ ਕਿਉਂ ਸ਼ਿਯਾਤ ਬੋਲ ਦੇ ਰਹੀ ਹੈ ਤੇਰੀ? ਰਿਸ਼ੀ ਨੇ ਕਿਹਾ, ਜੋ ਹੋਵੇਗਾ ਸੋ ਦੇਖਿਆ ਜਾਏਗਾ। ਜਾਓ, ਕਹਿ ਦੇਵੋ ਤੁਹਾਡੇ ਰਾਜਾ ਨੂੰ ਤੁਹਾਡਾ ਯੁੱਧ ਚੁਣਕ ਰਿਸ਼ੀ ਨੇ ਸਵੀਕਾਰ ਕਰ ਲਿਆ ਹੈ। ਰਾਜਾ ਨੂੰ ਪਤਾ ਚੱਲਿਆ ਤਾਂ ਸੋਚਿਆ ਕਿ ਅੱਜ ਇੱਕ ਕੰਗਾਲ ਸਿਰਫਿਰੇ ਰਿਸ਼ੀ ਦੀ ਹਿੰਮਤ ਹੋਈ ਹੈ, ਕੱਲ੍ਹ

ਕੋਈ ਹੋਰ ਹਿੰਮਤ ਕਰੇਗਾ। ਬੁਰਾਈ ਨੂੰ ਜੜ੍ਹ ਤੋਂ ਸਮਾਪਤ ਕਰ ਦੇਣਾ ਚਾਹੀਦਾ ਹੈ। ਜਨਤਾ ਨੂੰ ਭੈਅਭੀਤ ਕਰਨ ਦੇ ਲਈ ਇੱਕ ਵਿਅਕਤੀ ਨੂੰ ਮਾਰਨ ਦੇ ਲਈ ਰਾਜਾ ਨੇ 72 ਕਰੋੜ ਸੈਨਾ ਦੀਆਂ ਚਾਰ ਟੁੱਕੜੀਆਂ ਬਣਾਈਆਂ। ਇੱਕ ਟੁੱਕੜੀ 18 ਕਰੋੜ ਸੈਨਿਕ ਪਹਿਲਾਂ ਭੇਜੇ ਰਿਸ਼ੀ ਨਾਲ ਯੁੱਧ ਕਰਨ ਦੇ ਲਈ। ਕਾਲ ਬ੍ਰਹਮ ਦੇ ਪੁਜਾਰੀ ਰਿਸ਼ੀ ਨੇ ਸਿੱਧੀ ਸ਼ਕਤੀ ਨਾਲ ਚਾਰ ਟੁੱਕੜੀਆਂ ਬਣਾਈਆਂ ਅਰਥਾਤ ਇੱਕ ਚਾਰ ਪੁਤਲੀਆਂ ਬਣਾਈਆਂ ਅਰਥਾਤ ਚਾਰ ਪ੍ਰਮਾਣੂ ਬੰਬ ਤਿਆਰ ਕੀਤੇ। ਇੱਕ ਪੁਤਲੀ ਛੱਡੀ, ਉਸਨੇ 18 ਕਰੋੜ ਸੈਨਾ ਨੂੰ ਕੱਟ ਸੁੱਟਿਆ। ਰਾਜਾ ਨੇ ਦੂਸਰੀ ਟੁੱਕੜੀ ਭੇਜੀ। ਰਿਸ਼ੀ ਨੇ ਦੂਸਰੀ ਪੁਤਲੀ ਛੱਡੀ। ਇਸ ਪ੍ਰਕਾਰ ਰਾਜਾ ਮਾਨਧਾਤਾ ਦੀ 72 ਛੌਉਣੀ ਸੈਨਾ ਦਾ ਨਾਸ਼ ਕਾਲ ਬ੍ਰਹਮ ਦੇ ਪੁਜਾਰੀ ਚੁਣਕ ਨੇ ਕਰ ਦਿੱਤਾ।

ਵਿਚਾਰ ਕਰੋ :-ਰਿਸ਼ੀ-ਮਹਾਂਰਿਸ਼ੀਆਂ ਦੇ ਵਿਚਕਾਰ ਰਾਜਾ ਦੇ ਵਿਚਾਲੇ ਟੰਗ ਨਹੀਂ ਅੜਾਉਣੀ ਚਾਹੀਦੀ ਹੈ। ਕਾਰਨ ਇਹ ਹੈ ਕਿ ਰਿਸ਼ੀਜਨਾਂ ਨੇ ਹਜਾਰਾਂ ਸਾਲ ੴ ਨਾਮ ਦਾ ਜਾਪ ਕੀਤਾ ਪ੍ਰਮਾਤਮਾ ਪ੍ਰਾਪਤੀ ਦੇ ਲਈ। ਪ੍ਰਮਾਤਮਾ ਮਿਲਿਆ ਨਹੀਂ ਕਿਉਂਕਿ ਗੀਤਾ ਅਧਿਆਏ 11 ਸਲੋਕ 47-48 ਵਿੱਚ ਲਿਖਿਆ ਹੈ ਕਿ ਵੇਦਾਂ ਵਿੱਚ (ਚਾਰੋਂ ਵੇਦਾਂ ਰਿੱਗਵੇਦ, ਯਜੁਰਵੇਦ, ਸਾਮਵੇਦ ਤੇ ਅਥਰਵਵੇਦ) ਵਰਣਿਤ ਭਗਤੀ ਵਿਧੀ ਨਾਲ ਬ੍ਰਹਮ ਪ੍ਰਾਪਤੀ ਨਹੀਂ ਹੈ। ਇਸਲਈ ਇਸ ਨਾਲ ਰਿਸ਼ੀਆਂ ਵਿੱਚ ਸਿੱਧੀਆਂ ਪ੍ਰਗਟ ਹੋ ਜਾਂਦੀਆਂ ਹਨ। ਅਗਿਆਨਤਾ ਦੇ ਕਾਰਨ ਉਸੀ ਭੁੱਲ-ਭੁਲਾਈਆਂ ਨੂੰ ਇਹ ਭਗਤੀ ਦੀ ਉਪਲੱਬਧੀ ਮੰਨ ਬੈਠੇ। ਜਿਸ ਕਾਰਨ ਕਰਕੇ ਭਗਤੀ ਕਰਕੇ ਵੀ ਉਸ ਪਦ ਨੂੰ ਨਹੀਂ ਪ੍ਰਾਪਤ ਕਰ ਸਕੇ, ਜਿੱਥੇ ਜਾਣ ਦੇ ਪਿੱਛੋਂ ਪੁਨਰ ਜਨਮ ਨਹੀਂ ਹੁੰਦਾ ਕਿਉਂਕਿ ਇਨ੍ਹਾਂ ਨੂੰ ਤੱਤਵਦਰਸ਼ੀ ਸੰਤ ਨਹੀਂ ਮਿਲੇ। ਸ਼ੂਖਸ਼ਮ ਵੇਦ ਵਿੱਚ ਕਿਹਾ ਕਿ :-

ਕਬੀਰ, ਗੁਰੂ ਬਿਨ ਕਾਹੁ ਨਾ ਪਾਇਆ ਗਿਆਨਾ, ਜਿਉਂ ਥੋਥਾ ਭੁਸ ਛੜੇ ਮੂੜ ਕਿਸਾਨਾਂ।
ਗੁਰੂ ਬਿਨ ਵੇਦ ਪੜੇ ਜੋ ਪ੍ਰਾਣੀ, ਸਮਝੇ ਨਾ ਸਾਰ ਰਹੇ ਅਗਿਆਨੀ॥
ਗਰੀਬ, ਬਹੱਤਰ ਛੌਣੀ ਖਾ ਗਯਾ, ਚੁਣਕ ਰਿਸ਼ੀਵਰ ਏਕ।
ਦੇਹ ਧਾਰੇ ਜੌਂਰਾ ਫਿਰੇ, ਸਬਹੀਂ ਕਾਲ ਕੇ ਭੇਖ॥

ਭਾਵਅਰਥ :-ਤੱਤਵਦਰਸ਼ੀ ਸੰਤ ਗੁਰੂ ਨਾ ਮਿਲਣ ਦੇ ਕਾਰਨ ਜੋ ਸਾਧਨਾਂ ਸਾਧਕ ਕਰਦੇ ਹਨ, ਉਹ ਸ਼ਾਸਤਰ ਵਿਧੀ ਤਿਆਗ ਕੇ ਮਨਮੰਨਿਆ ਆਚਰਨ ਹੁੰਦਾ ਹੈ ਜਿਸ ਨਾਲ ਕੋਈ ਲਾਭ ਸਾਧਕ ਨੂੰ ਨਹੀਂ ਹੁੰਦਾ ਹੈ। ਗੀਤਾ ਅਧਿਆਏ 16 ਸਲੋਕ 23-24 ਵਿੱਚ ਪ੍ਰਮਾਣ ਹੈ ਕਿ ਹੇ ਭਾਰਤ! ਜੋ ਸਾਧਕ ਸ਼ਾਸਤਰਵਿਧੀ ਨੂੰ ਤਿਆਗਕੇ ਮਨਮੰਨਿਆਂ ਆਚਰਨ ਕਰਦੇ ਹਨ, ਉਸਨੂੰ ਨਾ ਤਾਂ ਸੁੱਖ ਹੁੰਦਾ ਹੈ, ਨਾ ਸਿੱਧੀ ਪ੍ਰਾਪਤ ਹੁੰਦੀ ਹੈ ਅਤੇ ਨਾ ਹੀ ਉਸਦੀ ਗਤੀ ਅਰਥਾਤ ਮੋਖਸ਼ ਹੁੰਦਾ ਹੈ। ਇਸ ਨਾਲ ਤੇਰੇ ਲਈ ਸ਼ਾਸਤਰ ਹੀ ਪ੍ਰਮਾਣ ਹਨ ਕਿ ਕਿਹੜੀ ਸਾਧਨਾ ਕਰਨੀ ਚਾਹੀਦੀ ਹੈ ਅਤੇ ਕਿਹੜੀ ਨਹੀਂ ਕਰਨੀ ਚਾਹੀਦੀ ਹੈ।

ਗੁਰੂ ਬਿਨਾ ਅਰਥਾਤ ਤੱਤਵਦਰਸ਼ੀ ਸੰਤ ਦੇ ਬਿਨਾ ਚਾਹੇ ਵੇਦਾਂ ਦੇ ਮੰਤਰਾਂ ਨੂੰ ਪੜ੍ਹਦੇ ਰਹੋ, ਚਾਹੇ ਉਨ੍ਹਾਂ ਨੂੰ ਕੰਠਸਥ ਵੀ ਕਰਲੋ ਜਿਵੇਂ ਪਹਿਲਾਂ ਦੇ ਬ੍ਰਹਿਮਣ ਵੇਦਾਂ ਦੇ ਮੰਤਰ ਯਾਦ ਕਰ ਲੈਂਦੇ ਸਨ, ਉਹ ਚਤੁਰਵੇਦੀ ਕਹਿਲਾਉਂਦਾ ਸੀ। ਜੋ ਤਿੰਨ ਵੇਦਾਂ ਦੇ ਮੰਤਰਾਂ ਨੂੰ ਯਾਦ ਕਰ ਲੈਂਦਾ ਸੀ, ਉਹ ਤ੍ਰਿਵੇਦੀ ਕਹਿਲਾਉਂਦਾ ਸੀ। ਪ੍ਰੰਤੂ ਉਨ੍ਹਾਂ ਵੇਦਾਂ ਦੇ ਗੂੜ੍ਹ ਰਹੱਸਾਂ ਦਾ ਗਿਆਨ ਨਾ ਹੋਣ ਦੇ ਕਾਰਨ ਉਹ ਰਿਸ਼ੀਜਨ ਵੇਦਾਂ ਨੂੰ ਪੜ੍ਹਕੇ-ਘੋਟਕੇ ਵੀ ਅਗਿਆਨੀ ਰਹੇ। ਸ਼ੂਖਸ਼ਵੇਦ ਵਿੱਚ ਕਿਹਾ ਹੈ ਕਿ :-

"ਪੀਠ ਮਨੁੱਖਾ ਦਾਖ ਲਦੀ, ਊਂਟ ਖਾਤ ਬਬੂਲ।"

ਭਾਵਅਰਥ ਹੈ ਕਿ ਪਹਿਲਾਂ ਦੇ ਸਮੇਂ ਵਿੱਚ ਰੇਗਿਸਤਾਨ ਵਿੱਚ ਊਠਾਂ ਉੱਤੇ ਮਨੁੱਕਾਂ ਦਾਖ ਲੱਦਕੇ ਲੈ ਜਾਂਦੇ ਸਨ। ਊਠ ਪਿੱਠ ਉੱਤੇ ਇੰਨੀ ਸਵਾਦਿਸ਼ਟ ਮਨੁੱਕਾਂ ਦਾਖ ਲੱਦੇ ਹੋਏ ਹੁੰਦੇ ਸਨ ਅਤੇ ਖੁਦ ਬਬੂਲ (ਕਿੱਕਰ) ਪੇੜ ਦੇ ਕੰਡਿਆਂ ਵਿੱਚ ਮੂੰਹ-ਮਾਰਕੇ ਬਬੂਲ ਦੇ ਪੱਤੇ ਖਾ ਰਿਹਾ

ਹੁੰਦਾ ਸੀ।ਬਿਨਾਂ ਗਿਆਨ ਦੇ ਸਾਰੇ ਰਿਸ਼ੀ ਜੀ ਚਾਰਾਂ ਵੇਦਾਂ ਰੂਪੀ ਮੁਨੱਕਾਂ ਦਾਖ ਨੂੰ ਲੱਦੇ ਫਿਰਦੇ ਸਨ ਅਤੇ ਪੂਜਾ ਕਰਦੇ ਸਨ ਕਾਲ ਬ੍ਰਹਮ ਰੂਪੀ ਬਬੂਲ ਜਿਸ ਤੋਂ ਸਨਾਤਨ ਪਰਮ ਧਾਮ ਅਤੇ ਨਾ ਹੀ ਪਰਮ ਸ਼ਾਂਤੀ ਪ੍ਰਾਪਤ ਹੁੰਦੀ ਸੀ।ਫਿਰ ਸ਼ੂਖਸ਼ਮ ਵੇਦ 'ਚ ਕਿਹਾ ਹੈ ਕਿ :-

ਬਣਜਾਰੇ ਕੇ ਖੇਤ ਜਿਉਂ, ਫਿਰਾ ਦੇਸ਼-ਵਿਦੇਸ਼।
ਖਾਂਡ ਛੋਡ ਭੂਸ ਖਾਤ ਹੈ, ਬਿਨ ਸਤਿਗੁਰੂ ਉਪਦੇਸ਼॥

ਭਾਵਅਰਥ ਹੈ ਕਿ ਪਹਿਲਾਂ ਦੇ ਸਮੇਂ ਬੈਲਾਂ ਦੇ ਉੱਪਰ ਗਧੇ ਦੀ ਤਰ੍ਹਾਂ ਥੈਲਾ (ਬੋਰਾ) ਰੱਖਕੇ ਉਸ ਵਿੱਚ ਖੰਡ ਭਰਕੇ ਬਣਜਾਰੇ ਅਰਥਾਤ ਵਪਾਰੀ ਲੋਕ ਇੱਕ ਸਥਾਨ ਤੋਂ ਦੂਸਰੇ ਸਥਾਨ ਉੱਤੇ ਲੈ ਜਾਂਦੇ ਸਨ। ਬੈਲ ਦੀ ਪਿੱਠ ਉੱਪਰ ਬੋਰੇ ਵਿੱਚ ਖੰਡ ਹੈ, ਖੁਦ ਭੁਸ਼ (ਝਾੜੀਆਂ) ਖਾਇਆ ਕਰਦਾ। ਇਸੀ ਪ੍ਰਕਾਰ ਗੁਰੂ ਦੁਆਰਾ ਤੱਤਵਗਿਆਨ ਨਾ ਮਿਲਣ ਦੇ ਕਾਰਨ ਰਿਸ਼ੀਜਨ ਵੇਦਾਂ ਰੂਪੀ ਖੰਡ (ਚੀਨੀ) ਨੂੰ ਤਾਂ ਕੰਠਸਥ ਕਰਕੇ ਰੱਖਦੇ ਸਨ। ਉਨ੍ਹਾਂ ਨੂੰ ਠੀਕ ਤਰ੍ਹਾਂ ਨਾ ਸਮਝਕੇ ਸਾਧਨਾ ਵੇਦ ਵਿਰੁੱਧ ਕਰਦੇ ਸਨ।

ਉਦਾਹਰਨ ਦੇ ਲਈ :-

ਸ੍ਰੀ ਦੇਵੀ ਪੁਰਾਣ (ਸਚਿੱਤਰ ਮੋਟਾ ਟਾਈਪ ਕੇਵਲ ਹਿੰਦੀ ਗੀਤਾ ਪੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ) ਦੇ 5 ਵੇਂ ਸਕੰਦ ਪ੍ਰਸ਼ਠ 414 ਉੱਪਰ ਲਿਖਿਆ ਹੈ :- ਵੇਦ ਬਿਆਸ ਜੀ ਨੇ ਕਿਹਾ ਕਿ ਸਤਿਯੁੱਗ ਦੇ ਬ੍ਰਹਮਣ ਵੇਦ ਦੇ ਪੂਰਣ ਵਿਧਾਨ ਸਨ। ਉਹ ਦੇਵੀ ਅਰਥਾਤ ਸ੍ਰੀ ਦੁਰਗਾ ਜੀ ਦੀ ਪੂਜਾ ਕਰਦੇ ਸਨ। ਪ੍ਰਤੇਕ ਪਿੰਡ ਵਿੱਚ ਸ੍ਰੀ ਦੇਵੀ ਦਾ ਮੰਦਰ ਬਣਵਾਉਣ ਦੀ ਉਨ੍ਹਾਂ ਦੀ ਪ੍ਰਬਲ ਇੱਛਾ ਸੀ।

ਪਾਠਕਜਨ ਵਿਚਾਰ ਕਰੋ :- ਚਾਰੋਂ ਵੇਦਾਂ ਤੇ ਇਨ੍ਹਾਂ ਵੇਦਾਂ ਦੇ ਸਾਰਅੰਸ਼ ਸ੍ਰੀਮਦ ਭਗਵਤ ਗੀਤਾ ਵਿੱਚ ਕਿਤੇ ਵੀ ਦੇਵੀ ਦੀ ਪੂਜਾ ਕਰਨ ਦਾ ਨਿਰਦੇਸ਼ ਨਹੀਂ ਹੈ ਤਾਂ ਸਤਿਯੁੱਗ ਦੇ ਬ੍ਰਹਮਣ ਕੀ ਖਾਕ ਵਿਦਵਾਨ ਸਨ ਵੇਦਾਂ ਦੇ। ਇਸ ਸ੍ਰੀ ਦੇਵੀ ਪੁਰਾਣ ਦੇ 7ਵੇਂ ਸਕੰਦ ਵਿੱਚ ਪ੍ਰਸ਼ਟ 562-563 ਉੱਤੇ ਸ੍ਰੀਦੇਵੀ ਜੀ ਨੇ ਰਾਜਾ ਹਿਮਾਲਿਆ ਨੂੰ ਕਿਹਾ ਸੀ ਕਿ ਤੂੰ ਮੇਰੀ ਪੂਜਾ ਵੀ ਤਿਆਗ ਦੇ। ਜੇਕਰ ਬ੍ਰਹਮ ਦੀ ਪ੍ਰਾਪਤੀ ਚਾਹੁੰਦਾ ਹੈਂ ਤਾਂ ਹੋਰ ਸਭ ਗੱਲਾਂ ਨੂੰ ਤਿਆਗਕੇ ਕੇਵਲ ਓਮ (ॐ) ਦਾ ਜਾਪ ਕਰ। ਇਹ ਬ੍ਰਹਮ ਦਾ ਮੰਤਰ ਹੈ। ਇਸ ਨਾਲ ਬ੍ਰਹਮ ਨੂੰ ਪ੍ਰਾਪਤ ਹੋ ਜਾਏਂਗਾ। ਉਹ ਬ੍ਰਹਮ ਬ੍ਰਹਮਲੋਕ ਰੂਪੀ ਦਿਭਯ ਆਕਾਸ਼ ਵਿੱਚ ਰਹਿੰਦਾ ਹੈ। ਪਾਠਕਜਨ ਅਸਾਨੀ ਨਾਲ ਸਮਝਣਗੇ ਕਿ ਜਦ ਸਤਿਯੁਗ ਦੇ ਬ੍ਰਹਮਣਾਂ ਦਾ ਇਹ ਗਿਆਨ ਤੇ ਸਾਧਨਾ ਸੀ ਤਾਂ ਵਰਤਮਾਨ ਦੇ ਬ੍ਰਹਮਣਾਂ ਨੂੰ ਕੀ ਗਿਆਨ ਹੋਏਗਾ? ਇਸੀ ਸ਼੍ਰੀਦੇਵੀ ਪੁਰਾਣ ਦੇ 5ਵੇਂ ਸਕੰਦ ਵਿੱਚ ਪ੍ਰਸ਼ਠ 414 ਉੱਤੇ ਇਹ ਵੀ ਲਿਖਿਆ ਹੈ ਕਿ ਸਤਯੁਗ ਵਿੱਚ ਜੋ ਰਾਖਸ਼ਸ਼ ਸਮਝੇ ਜਾਂਦੇ ਸਨ ਉਹ ਕਲਯੁਗ ਦੇ ਬ੍ਰਹਮਣ ਮੰਨੇ ਜਾਂਦੇ ਹਨ। ਬ੍ਰਹਮਣ ਕੋਈ ਜਾਤਿ ਵਿਸ਼ੇਸ਼ ਨਹੀਂ ਹੈ। ਜੋ ਪ੍ਰਮਾਤਮਾ ਅਰਥਾਤ ਬ੍ਰਹਮ ਦੇ ਲਈ ਯਤਨਸ਼ੀਲ ਹੈ, ਉਹੀ ਬ੍ਰਹਮਣ ਕਹਾਉਂਦਾ ਹੈ ਚਾਹੇ ਕਿਸੀ ਵੀ ਜਾਤੀ ਦਾ ਹੋਵੇ। ਵਰਤਮਾਨ ਵਿੱਚ ਪਰੰਪ੍ਰਾਗਤ ਬ੍ਰਹਮਣ ਘੱਟ ਹਨ। ਸੰਤ ਰੂਪ ਵਿੱਚ ਬ੍ਰਹਮਗਿਆਨ ਦੇਣ ਵਾਲੇ ਜ਼ਿਆਦਾ ਹਨ ਜੋ ਬ੍ਰਹਮਣ ਅਰਥਾਤ ਮਾਰਗਦਰਸ਼ਕ ਗੁਰੂ ਕਹਾਉਂਦੇ ਹਨ ਅਤੇ ਤੱਤਵਗਿਆਨਹੀਣ ਹਨ। ਇਸਲਈ ਕਿਹਾ ਹੈ ਕਿ ਤੱਤਵਦਰਸ਼ੀ ਗੁਰੂ ਦੇ ਬਿਨਾਂ ਕਿਸੀ ਨੂੰ ਵੇਦਾਂ ਦਾ ਗੂੜ ਰਹੱਸਾਂ ਦਾ ਗਿਆਨ ਨਹੀਂ ਹੋਇਆ, ਜਿਸ ਕਾਰਨ ਕਰਕੇ ਵੇਦਾਂ ਨੂੰ ਪੜ੍ਹਦੇ ਸਨ, ਪ੍ਰੰਤੂ ਸਾਧਨਾ ਵੇਦ ਵਿਰੁਧ ਕਰਦੇ ਸਨ। ਵੇਦਾਂ ਤੇ ਗੀਤਾ ਵਿੱਚ ਤਿੰਨੋਂ ਦੇਵਤਾਂਵਾਂ (ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਨੂ ਜੀ ਤੇ ਸ੍ਰੀ ਸ਼ਿਵ ਜੀ) ਦੀ ਪੂਜਾ ਕਰਨਾ ਨਿਸ਼ੇਧ ਹੈ। ਸਾਰੇ ਹਿੰਦੂ ਸਮਾਜ ਗਿਆਨਹੀਣ ਸੰਤਾਂ ਦੁਆਰਾ ਇਨ੍ਹਾਂ ਤਿੰਨਾਂ ਦੇਵਤਾਂਵਾਂ ਉੱਪਰ ਕੇਂਦ੍ਰਿਤ ਕਰ ਰੱਖਿਆ ਹੈ, ਸ੍ਰੀ ਦੇਵੀ ਦੁਰਗਾ ਤਥਾ ਵਿਸ਼ਨੂ ਜੀ, ਸ਼ਿਵ ਜੀ ਦੀ ਭਗਤੀ ਕਰ ਰਹੇ ਹਨ। ਪਹਿਲਾਂ ਤੋਂ ਹੀ ਇਹ ਲੋਕ ਵੇਦ (ਦੰਦ ਕਥਾ) ਦਾ ਗਿਆਨ ਚੱਲਿਆ ਆ ਰਿਹਾ

ਹੈ ਜੋ ਅੱਜ ਮੇਰੇ ਸਾਹਮਣੇ ਦੀਵਾਰ ਬਣਕੇ ਖੜ੍ਹੀ ਹੈ। ਮੈਂ ਸ਼ਾਸਤਰੋਂ ਉਕਤ ਗਿਆਨ ਦੱਸਦਾ ਹਾਂ, ਪ੍ਰੋਜੈੱਕਟਰ ਉੱਪਰ ਦਿਖਾਉਂਦਾ ਹਾਂ। ਪ੍ਰੰਤੂ ਪਹਿਲਾਂ ਦੇ ਅਗਿਆਨ ਨੂੰ ਸਤਿ ਮੰਨ ਕੇ ਸਤਿ ਨੂੰ ਅੱਖੀਂ ਦੇਖਕੇ ਵੀ ਵਿਸ਼ਵਾਸ਼ ਨਹੀਂ ਕਰ ਰਹੇ ਹਨ। ਵਿਰੋਧ ਕਰਦੇ ਹਨ, ਜੇਲ ਵਿੱਚ ਭਿਜਵਾ ਦਿੰਦੇ ਹਨ। ਸੂਖਸ਼ਮ ਵੇਦ ਵਿੱਚ ਕਿਹਾ ਹੈ ਕਿ :-

ਗਰੀਬ, ਵੇਦ ਪੜ੍ਹੇ ਪਰ ਭੇਦ ਨਾ ਜਾਣੇਂ, ਵਾਂਚੇ ਪੁਰਾਣ ਅਠਾਰ੍ਹਾਂ।
ਪੱਥਰ ਦੀ ਪੂਜਾ ਕਰੇਂ, ਬਿਸਰੇ ਸਿਰਜਨਹਾਰਾ॥

ਭਾਵਅਰਥ ਹੈ ਕਿ ਵੇਦ ਤੇ ਅਠਾਰ੍ਹਾਂ ਪੁਰਾਣਾਂ ਨੂੰ ਪੜ੍ਹਦੇ ਹਨ ਅਤੇ ਮੂਰਤੀ ਦੀ ਪੂਜਾ ਕਰਦੇ ਹਨ। ਵੇਦ ਵਕਤਾ ਸਭ ਦੇ ਸ੍ਰਿਜਨਹਾਰ ਪਰਮ ਅਕਸ਼ਰ ਬ੍ਰਹਮ ਨੂੰ ਭੁੱਲ ਗਏ ਹਨ। ਹੋਰ ਪ੍ਰਭੂਆਂ ਦੀ ਪੂਜਾ ਕਰਕੇ ਉਸ ਪਰਮ ਸ਼ਕਤੀ ਤੇ ਸਨਾਤਨ ਪਰਮ ਧਾਮ ਅਰਥਾਤ ਪ੍ਰਮੇਸ਼ਵਰ ਦੇ ਉਸ ਪਰਮ ਪਦ ਤੋਂ ਵੰਚਿਤ ਰਹਿ ਜਾਂਦੇ ਹਨ ਜੋ ਗੀਤਾ ਅਧਿਆਏ 18 ਸਲੋਕ 62 ਤਥਾ ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ। ਸੂਖਸਮ ਵੇਦ ਵਿੱਚ ਲਿਖਿਆ ਹੈ ਕਿ :-

ਗੁਰੂਵਾਂ ਗਾਮ ਬਿਗਾੜੇ ਸੰਤੋ, ਗੁਰੂਵਾਂ ਗਾਂਮ ਵਿਗਾੜੇ।
ਐਸੇ ਕਰਮ ਜੀਵ ਕੇ ਲਾ ਦੀਏ, ਫਿਰ ਝੜੇ ਨਾ ਝਾੜੇ॥

ਭਾਵਅਰਥ ਹੈ ਕਿ ਗਿਆਨਹੀਣ ਤੱਤਵਗਿਆਨ ਤੋਂ ਅਪ੍ਰੀਚਿਤ ਗੁਰੂਆਂ ਨੇ ਪਿੰਡਾਂ ਦੇ ਪਿੰਡਾ ਵਿੱਚ ਸ਼ਾਸਤਰ ਵਿਰੁੱਧ ਗਿਆਨ ਭਗਤੀ ਦਾ ਅਗਿਆਨ ਸੁਣਕੇ ਉਹਨਾਂ ਨੂੰ ਇੰਨਾਂ ਭ੍ਰਮਿਤ ਕਰ ਦਿੱਤਾ ਕਿ ਉਹ ਹੁਣ ਸਮਝਾਉਣ ਨਾਲ ਵੀ ਸ਼ਾਸਤਰ ਵਿਰੁੱਧ ਸਾਧਨਾ ਨੂੰ ਤਿਆਗਣ ਦੇ ਲਈ ਤਿਆਰ ਨਹੀਂ ਹੁੰਦੇ।

ਗੀਤਾ ਅਧਿਆਏ 16 ਸਲੋਕ 23 ਵਿੱਚ ਲਿੱਖਿਆ ਹੈ ਕਿ ਸ਼ਾਸਤਰਵਿਧੀ ਤਿਆਗਕੇ ਮਨਮੰਨਿਆ ਆਚਰਣ ਕਰਨ ਨਾਲ ਨਾ ਤਾਂ ਸਿੱਧੀ ਪ੍ਰਾਪਤ ਹੁੰਦੀ ਹੈ, ਨਾ ਸੁੱਖ ਪ੍ਰਾਪਤ ਹੁੰਦਾ ਹੈ ਅਤੇ ਨਾ ਗਤੀ ਹੁੰਦੀ ਹੈ ਅਰਥਾਤ ਬੇ-ਅਰਥ ਸਾਧਨਾ ਹੈ।

ਦੂਸਰੀ ਤਰਫ ਆਪ ਜੀ ਨੇ ਚੁਣਕ ਰਿਸ਼ੀ ਦੀ ਕਥਾ ਵਿੱਚ ਪੜ੍ਹਿਆ ਕਿ ਚੁਣਕ ਜੀ ਨੂੰ ਸਿੱਧੀਆਂ ਪ੍ਰਾਪਤ ਹੋ ਗਈਆਂ। ਪਾਠਕਾਂ ਨੂੰ ਇਹ ਸਮਝਣਾ ਹੈ ਕਿ ਸਿੱਧੀ ਭਗਤੀ ਦਾ ਬਾਈ ਪ੍ਰੋਡੈਕਟ ਹੈ, ਜਿਵੇਂ ਜੀਰੀ ਦਾ ਭੂਸ (ਤੂੜਾ) ਹੁੰਦਾ ਹੈ ਜਿਸ ਵਿੱਚ ਤੁਸ ਬੁਹਤ ਹੁੰਦੇ ਹਨ। ਪਸ਼ੂ ਖਾਂਦਾ ਹੈ ਤਾਂ ਮੁੱਖ ਵਿੱਚ ਜ਼ਖਮ ਕਰ ਦਿੰਦੇ ਹਨ। ਇਹ ਸਿਧੀ ਪ੍ਰਾਪਤ ਹੁੰਦੀ ਹੈ ਕਾਲ ਬ੍ਰਹਮ ਦੀ ਭਗਤੀ ਨਾਲ ਜੋ ਚੁਣਕ ਰਿਸ਼ੀ ਜੀ ਨੂੰ ਪ੍ਰਾਪਤੀ ਹੋਈ।

ਜੋ ਸ਼ਾਸਤਰ ਵਿਧੀ ਅਨੁਸਾਰ ਭਗਤੀ ਕਰਨ ਨਾਲ ਸਿੱਧੀ ਪ੍ਰਾਪਤ ਹੁੰਦੀ ਹੈ, ਉਹ ਗੇਹੂੰ ਦਾ ਭੂਸ (ਤੂੜਾ) ਸਮਝੋ ਜੋ ਪਸ਼ੂਆਂ ਦੇ ਲਈ ਉਪਯੋਗੀ ਤੇ ਖਾਣ ਵਿੱਚ ਸੁਗਮ ਹੁੰਦਾ ਹੈ। ਭਾਵਅਰਥ ਹੈ ਕਿ ਸ਼ਾਸ਼ਤਰਵਿਧੀ ਅਨੁਸਾਰ ਸਾਧਨਾ ਨਾ ਕਰਨ ਨਾਲ ਜੋ ਸਿੱਧੀਆਂ ਪ੍ਰਾਪਤ ਹੁੰਦੀਆਂ ਹਨ, ਉਹ ਸਾਧਕ ਨੂੰ ਨਸ਼ਟ ਕਰ ਦਿੰਦੀਆਂ ਹਨ ਕਿਉਂਕਿ ਅਗਿਆਨਤਾ ਵੱਸ਼ ਰਿਸ਼ੀਜਨ ਉਨ੍ਹਾਂ ਦਾ ਪ੍ਰਯੋਗ ਕਰਕੇ ਕਿਸੇ ਦੀ ਹਾਨੀ ਕਰ ਦਿੰਦੇ ਹਨ, ਕਿਸੇ ਨੂੰ ਆਸ਼ੀਰਵਾਦ ਦੇਕੇ ਆਪਣੀ ਭਗਤੀ ਦੀ ਸ਼ਕਤੀ ਜੋ (ॐ) ਨਾਮ ਦੇ ਜਾਪ ਨਾਲ ਹੁੰਦੀ ਹੈ, ਉਸਨੂੰ ਸਮਾਪਤ ਕਰਕੇ ਫਿਰ ਤੋਂ ਖਾਲੀ ਹੋ ਜਾਂਦੇ ਹਨ।

ਜਿਵੇਂ ਚੁਣਕ ਰਿਸ਼ੀ ਜੀ ਨੇ ਮਾਨਧਾਤਾ ਚੱਕ੍ਰਵਰਤੀ ਰਾਜਾ ਦੀ 72 ਕਰੋੜ ਸੈਨਾ ਦਾ ਨਾਸ਼ ਕਰ ਦਿੱਤਾ, ਆਪਣੀ ਭਗਤੀ ਦੀ ਸਿੱਧੀ ਵੀ ਗੁਆ ਦਿੱਤੀ। ਸ਼ੂਖਸ਼ਮਵੇਦ 'ਚ ਕਿਹਾ ਹੈ ਕਿ :-

ਗਰੀਬ, ਬਹੱਤਰ ਛੌਣੀ ਖਾਯ ਕਰੀ, ਚੁਣਕ ਰਿਸ਼ੀਵਰ ਏਕ।
ਦੇਹ ਧਾਰੇ ਜੌਰਾ(ਮ੍ਰਿਤੂ) ਫਿਰੈਂ, ਸਬ ਹੀ ਕਾਲ ਕੇ ਭੇਖ॥

ਭਾਵਅਰਥ :- ਰਿਸ਼ੀਆ ਵਿੱਚ ਸਰਵ ਸ਼੍ਰੇਸ਼ਟ ਰਿਸ਼ੀ ਚੁਣਕ ਜੀ ਨੇ 72 ਕਰੋੜ ਸੈਨਾ ਦਾ ਨਾਸ਼ ਕਰ ਦਿੱਤਾ। ਇਹ ਦਿਖਾਈ ਦਿੰਦੇ ਹਨ ਮਹਾਤਮਾ, ਲੇਕਿਨ ਜਦ ਇਨ੍ਹਾਂ ਨਾਲ ਪਾਲਾ ਪਿਆ ਤਾਂ ਇਹ ਨਿਕਲਦੇ ਹਨ ਸੱਪ ਜਿਵੇਂ, ਜਰਾ-ਜਹੀ ਗੱਲ ਉੱਤੇ ਸ਼ਰਾਪ ਦੇ ਦਿੰਦਾ, ਕਿਸੇ ਨਾਲ ਬੇਮਤਲਬ ਪੰਗਾ ਲੈ ਲੈਣਾ ਇਨ੍ਹਾਂ ਦੇ ਲਈ ਆਮ ਗੱਲ ਹੁੰਦੀ ਹੈ।

# "ਰਿਸ਼ੀ ਦਰਵਾਸ਼ਾ ਦੀ ਕਾਰਗੁਜਾਰੀ"

❖ ਇੱਕ ਦੁਰਵਾਸ਼ਾ ਰਿਸ਼ੀ ਨਾਮ ਦੇ ਕਾਲ ਬ੍ਰਹਮ ਦੇ ਪੁਜਾਰੀ (ਬ੍ਰਹਮ ਸਾਧਕ) ਸਨ। ਉਹ ਤੁਰੇ ਜਾ ਰਹੇ ਸਨ। ਰਾਸਤੇ ਵਿੱਚ ਇੱਕ ਅਪਸਰਾ (ਸਵਰਗ ਦੀ ਇਸਤਰੀ) ਸੁੰਦਰ ਮੋਤੀਆਂ ਦੀ ਮਾਲਾ ਪਹਿਨੇ ਹੋਏ ਸੀ। ਰਿਸ਼ੀ ਦੁਰਵਾਸਾ ਨੇ ਕਿਹਾ ਕਿ ਇਹ ਮਾਲਾ ਮੈਨੂੰ ਦੇਦੇ। ਦੇਵਪਰੀ ਨੂੰ ਪਤਾ ਸੀ ਕਿ ਇਹ ਰਿਸ਼ੀ ਤਾਂ ਸੱਪ ਜਿਹੇ ਹਨ, ਜੇਕਰ ਮਨ੍ਹਾ ਕਰ ਦਿੱਤਾ ਤਾਂ ਸ਼ਰਾਪ ਦੇ ਦਿੰਦੇ ਹਨ। ਉਸ ਅਪਸਰਾ ਨੇ ਤੁਰੰਤ ਮਾਲਾ ਗਲੇ 'ਚੋਂ ਉਤਾਰੀ ਅਤੇ ਰਿਸ਼ੀ ਨੂੰ ਆਦਰ ਨਾਲ ਦੇ ਦਿਤੀ। ਦੁਰਵਾਸ਼ਾ ਰਿਸ਼ੀ ਨੇ ਉਹ ਮਾਲਾ ਸਿਰ ਉੱਤੇ ਵਾਲਾਂ ਦੇ ਜੂੜੇ ਵਿੱਚ ਪਾ ਲਈ। ਚੱਲਿਆ ਜਾ ਰਿਹਾ ਸੀ। ਅੱਗੇ ਤੋਂ ਸਵਰਗ ਦਾ ਰਾਜਾ ਇੰਦਰ ਆਪਣੇ ਏਰਾਵਤ ਹਾਥੀ ਉੱਪਰ ਬੈਠਾ ਆ ਰਿਹਾ ਸੀ। ਉਸਦੇ ਅੱਗੇ-ਅੱਗੇ ਅਪਸਰਾਵਾਂ ਤੇ ਗੰਧਰਭਜਨ ਗਾਉਂਦੇ-ਵਜਾਉਂਦੇ ਚੱਲ ਰਹੇ ਸਨ, ਅਤੇ ਹੋਰ ਵੀ ਕਰੋੜਾਂ ਦੇਵੀ-ਦੇਵਤਾ ਨਾਲ-ਨਾਲ ਸਨਮਾਨ ਵਿੱਚ ਚੱਲ ਰਹੇ ਸਨ। ਦੁਰਵਾਸ਼ਾ ਰਿਸ਼ੀ ਨੇ ਮਾਲਾ ਆਪਣੇ ਸਿਰ ਤੋਂ ਉਠਾਕੇ ਇੰਦਰ ਦੇ ਵੱਲ ਸੁੱਟ ਦਿੱਤੀ। ਇੰਦਰ ਨੇ ਉਹ ਮਾਲਾ ਹਾਥੀ ਦੇ ਗਰਦਨ ਉੱਤੇ ਰੱਖ ਦਿੱਤੀ। ਹਾਥੀ ਨੇ ਉਹ ਮਾਲਾ ਆਪਣੇ ਸੁੰਢ ਨਾਲ ਉਠਾਕੇ ਜ਼ਮੀਨ ਉੱਪਰ ਸੁੱਟ ਦਿੱਤੀ। ਜਿਵੇਂ ਇੰਦਰ ਨੂੰ ਕੋਈ ਫੁੱਲਮਾਲਾ ਭੇਂਟ ਕਰਦਾ ਸੀ ਤਾਂ ਇੰਦਰ ਉਸਨੂੰ ਬਾਅਦ ਵਿੱਚ ਹਾਥੀ ਦੀ ਗਰਦਨ ਉੱਪਰ ਰੱਖ ਦਿੰਦਾ ਸੀ ਜਦ ਇੰਦਰ ਹਾਥੀ ਉੱਪਰ ਬੈਠਾ ਹੋਵੇ। ਹਾਥੀ ਉਸਨੂੰ ਚੁੱਕਕੇ ਨੀਚੇ ਸੁੱਟ ਦਿੰਦਾ ਸੀ। ਹਾਥੀ ਨੇ ਉਸੇ ਰੁਟੀਨ ((Routine) ਨਾਲ ਉਹ ਮਾਲਾ ਨੀਚੇ ਸੁੱਟ ਦਿੱਤੀ ਸੀ।

ਇਸ ਗੱਲ ਨਾਲ ਰਿਸ਼ੀ ਦੁਰਵਾਸ਼ਾ ਕ੍ਰੋਧਿਤ ਹੋ ਗਏ ਅਤੇ ਬੋਲੇ ਕਿ ਹੇ ਇੰਦਰ! ਤੈਨੂੰ ਰਾਜ ਦਾ ਅਭਿਮਾਨ ਹੈ। ਮੇਰੇ ਦੁਆਰਾ ਦਿੱਤੀ ਗਈ ਮਾਲਾ ਦਾ ਤੂੰ ਅਨਾਦਰ ਕੀਤਾ ਹੈ। ਮੈਂ ਸ਼ਰਾਪ ਦਿੰਦਾ ਹਾਂ ਕਿ ਤੇਰਾ ਸਾਰਾ ਰਾਜ ਨਸ਼ਟ ਹੋ ਜਾਏ। ਦੇਵਰਾਜ ਇੰਦਰ ਇੱਕਦਮ ਕੰਬਣ ਲੱਗਾ ਅਤੇ ਬੋਲਿਆ ਹੇ ਵਿਪਰ! ਮੈਂ ਆਪਦੀ ਮਾਲਾ ਨੂੰ ਆਦਰ ਨਾਲ ਗ੍ਰਹਿਣ ਕਰਕੇ ਹਾਥੀ ਉੱਪਰ ਰੱਖਿਆ ਸੀ। ਹਾਥੀ ਨੇ ਆਪਣੀ ਔਪਚਾਰਿਕਤਾ ਵੱਸ਼ ਨੀਚੇ ਸੁੱਟ ਦਿੱਤੀ, ਮੈਨੂੰ ਮੁਆਫ ਕਰੋ। ਵਾਰ-ਵਾਰ ਕਰਬੱਧ ਹੋਕੇ ਹਾਥੀ ਤੋਂ ਨੀਚੇ ਉਤਰਕੇ ਦੰਡਵਤ ਪ੍ਰਣਾਮ ਕਰਕੇ ਵੀ ਖਿਮਾ ਯਾਚਨਾ ਇੰਦਰ ਨੇ ਕੀਤੀ, ਪ੍ਰੰਤੂ ਦੁਰਵਾਸ਼ਾ ਰਿਸ਼ੀ ਨਹੀਂ ਮੰਨਿਆ ਅਤੇ ਕਿਹਾ ਕਿ ਜੋ ਮੈਂ ਕਹਿ ਦਿੱਤਾ ਉਹ ਵਾਪਸ ਨਹੀਂ ਹੋ ਸਕਦਾ। ਕੁਝ ਹੀ ਸਮੇਂ ਵਿੱਚ ਇੰਦਰ ਦਾ ਸਰਵਨਾਸ਼ ਹੋ ਗਿਆ, ਸਵਰਗ ਉੱਜੜ ਗਿਆ।

❖ ਇੱਕ ਵਾਰ ਰਿਸ਼ੀ ਦੁਰਵਾਸ਼ਾ ਜੀ ਦੁਆਰਕਾ ਨਗਰੀ ਦੇ ਕੋਲ ਜੰਗਲ ਵਿੱਚ ਕੁਝ ਸਮੇਂ ਦੇ ਲਈ ਰੁਕੇ। ਦੁਵਾਰਕਾ ਵਾਸੀਆਂ ਨੂੰ ਪਤਾ ਚੱਲਿਆ ਕਿ ਦੁਰਵਾਸ਼ਾ ਜੀ ਆਪਣੀ ਨਗਰੀ ਦੇ ਕੋਲ ਆਏ ਹਨ। ਇਹ ਤ੍ਰਿਕਾਲਦਰਸ਼ੀ ਮਹਾਤਮਾ ਹਨ, ਸਿੱਧੀ ਯੁਕਤ ਰਿਸ਼ੀ ਹਨ। ਦੁਵਾਰਕਾ ਵਾਸੀ ਸ੍ਰੀ ਕ੍ਰਿਸ਼ਨ ਤੋਂ ਅਧਿੱਕ ਸ਼ਕਤੀਸ਼ਾਲੀ ਕਿਸੇ ਨੂੰ ਨਹੀਂ ਮੰਨਦੇ ਸਨ। ਸ੍ਰੀ ਕ੍ਰਿਸ਼ਨ ਦੇ ਪੁੱਤਰ ਸ੍ਰੀ ਪ੍ਰਧੂਮਨ ਸਹਿਤ ਕਈ ਯਾਦਵਾਂ ਨੇ ਯੋਜਨਾ ਬਣਾਈ ਕਿ ਸੁਣਿਆ ਹੈ ਦੁਰਵਾਸ਼ਾ ਜੀ ਤ੍ਰਿਕਾਲਦਰਸ਼ੀ ਹਨ, ਮਨ ਦੀ ਗੱਲ ਵੀ ਦੱਸ ਦਿੰਦੇ ਹਨ, ਅੰਤਰਯਾਮੀ ਹਨ, ਉਨ੍ਹਾਂ ਦੀ ਪ੍ਰੀਖਿਆ ਲੈਂਦੇ ਹਾਂ। ਇਹ ਵਿਚਾਰ ਕਰਕੇ ਪ੍ਰਧੂਮਨ ਨੂੰ ਗਰਭਵਤੀ ਇਸਤਰੀ ਦਾ ਸਵਾਂਗ ਬਣਾਕੇ ਦਸ ਬਾਰ੍ਹਾਂ ਵਿਅਕਤੀ ਨਾਲ ਚਲੇ। ਇੱਕ ਵਿਅਕਤੀ ਨੂੰ ਉਸਦਾ ਪਤਿ ਬਣਾ ਲਿਆ। ਦੁਰਵਾਸ਼ਾ ਜੀ ਦੇ ਕੋਲ ਜਾ ਕੇ ਕਿਹਾ ਕਿ ਹੇ ਰਿਸ਼ੀ ਜੀ! ਇਸ ਇਸਤਰੀ ਉੱਪਰ ਪ੍ਰਮਾਤਮਾ ਦੀ ਕ੍ਰਿਪਾ ਬੁਹਤ ਦਿਨਾਂ ਪਿੱਛੋਂ ਹੋਈ ਹੈ, ਇਸਨੂੰ ਗਰਭ ਵਿੱਚ ਲੜਕਾ ਹੈ ਜਾਂ ਕੰਨਿਆ। ਆਪ ਤਾਂ ਅੰਤਰਯਾਮੀ ਹੋ, ਕ੍ਰਿਪਾ ਕਰਕੇ ਦੱਸੋ? ਉਨ੍ਹਾਂ ਪ੍ਰਧੂਮਨ ਦੇ ਪੇਟ ਉਪਰ ਇੱਕ ਛੋਟੀ ਕੜਾਈ ਬੰਨ੍ਹ ਰੱਖੀ ਸੀ, ਉਸਦੇ ਉੱਪਰ ਰੂੰਈਂ ਦਾ ਲੋਗੜ ਤੇ ਪੁਰਾਣੇ ਵਸਤਰ ਬੰਨ੍ਹਕੇ ਗਰਭ ਬਣਾ ਰੱਖਿਆ ਸੀ, ਉੱਪਰ ਇਸਤਰੀ ਵਸਤਰ ਪਹਿਨਾ ਰੱਖੇ ਸਨ। ਰਿਸ਼ੀ

ਦੁਰਵਾਸ਼ਾ ਜੀ ਨੇ ਦਿਭਯ ਦ੍ਰਿਸ਼ਟੀ ਨਾਲ ਦੇਖਿਆ ਅਤੇ ਜਾਣਿਆ ਕਿ ਇਹ ਮੇਰਾ ਮਜ਼ਾਕ ਕਰਨ ਆਏ ਹਨ। ਦੁਰਵਾਸ਼ਾ ਜੀ ਨੇ ਕਿਹਾ ਕਿ ਇਸ ਗਰਭ ਨਾਲ ਯਾਦਵ ਕੁੱਲ ਦਾ ਨਾਸ਼ ਹੋਏਗਾ, ਇੰਨਾ ਕਹਿਕੇ ਕ੍ਰੋਧਿਤ ਹੋ ਗਏ। ਸਾਰੇ ਵਿਅਕਤੀ ਉਥੋਂ ਖਿਸਕ ਗਏ।

ਨਗਰੀ ਵਿੱਚ ਇਹ ਗੱਲ ਅੱਗ ਦੀ ਤਰ੍ਹਾਂ ਫੈਲ ਗਈ ਕਿ ਰਸ਼ੀ ਦੁਰਵਾਸ਼ਾ ਜੀ ਨੇ ਸ਼ਰਾਪ ਦੇ ਦਿੱਤਾ ਕਿ ਯਾਦਵਾਂ ਦਾ ਨਾਸ਼ ਹੋਏਗਾ। ਉਨ੍ਹਾਂ ਨੂੰ ਵਿਸ਼ਵਾਸ਼ ਸੀ ਕਿ ਸਾਡੇ ਨਾਲ ਸਰਵ ਸ਼ਕਤੀਮਾਨ ਭਗਵਾਨ ਅਖਿਲ ਬ੍ਰਹਿਮੰਡ ਦੇ ਨਾਇਕ ਸ੍ਰੀ ਕ੍ਰਿਸ਼ਨ ਹਨ। ਦੁਰਵਾਸ਼ਾ ਦੇ ਸ਼ਰਾਪ ਦਾ ਪ੍ਰਭਾਵ ਸਾਡੇ ਉੱਤੇ ਨਹੀਂ ਹੋ ਪਾਏਗਾ। ਫਿਰ ਵੀ ਕੁਝ ਬੁੱਧੀਮਾਨ ਯਾਦਵ ਇਕੱਠੇ ਹੋਕੇ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਗਏ ਤੇ ਰਿਸ਼ੀ ਦੁਰਵਾਸ਼ਾ ਨਾਲ ਕੀਤਾ ਬੱਚਿਆਂ ਦਾ ਮਜ਼ਾਕ ਤੇ ਰਿਸ਼ੀ ਦੁਰਵਾਸ਼ਾ ਦੁਆਰਾ ਦਿੱਤੇ ਗਏ ਸ਼ਰਾਪ ਦਾ ਬਿਰਤਾਂਤ ਦੱਸਿਆ। ਸਾਰੀ ਵਾਰਤਾ ਸੁਣਕੇ ਸ੍ਰੀ ਕ੍ਰਿਸ਼ਨ ਜੀ ਨੇ ਕਿ ਕੁਝ ਦੇਰ ਸੋਚਕੇ ਕਿਹਾ ਕਿ ਉਨ੍ਹਾਂ ਬੱਚਿਆਂ ਨੂੰ ਨਾਲ ਲੈਕੇ ਰਿਸ਼ੀ ਦੁਰਵਾਸ਼ਾ ਕੋਲ ਲੈਕੇ ਜਾਓ ਅਤੇ ਖਿਮਾ ਯਾਚਨਾ ਕਰੋ। ਦੁਰਵਾਸ਼ਾ ਦੇ ਕੋਲ ਗਏ, ਖਿਮਾ ਯਾਚਨਾ ਕੀਤੀ, ਪ੍ਰੰਤੂ ਦੁਰਵਾਸ਼ਾ ਨੇ ਕਿਹਾ ਕਿ ਜੋ ਮੈਂ ਬੋਲ ਦਿੱਤਾ, ਉਹ ਵਾਪਸ ਨਹੀਂ ਹੋ ਸਕਦਾ।

ਸਾਰੇ ਵਿਅਕਤੀ ਫਿਰ ਤੋਂ ਕ੍ਰਿਸ਼ਨ ਜੀ ਦੇ ਕੋਲ ਆ ਗਏ ਤੇ ਸਾਰੀ ਗੱਲ ਦੱਸੀ। ਦੁਆਰਕਾ ਵਿੱਚ ਭੋਜਨ ਵੀ ਨਹੀਂ ਬਣਿਆ। ਸਾਰੀ ਨਗਰੀ ਚਿੰਤਾ ਵਿੱਚ ਡੁੱਬ ਗਈ। ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਕਿ ਚਿੰਤਾ ਕਿਸ ਗੱਲ ਦੀ। ਜੋ ਵਸਤੂ ਗਰਭ ਵਿੱਚ ਪ੍ਰਯੋਗ ਕੀਤੀ ਸੀ, ਉਨ੍ਹਾਂ ਨਾਲ ਹੀ ਸਾਡਾ ਵਿਨਾਸ਼ ਹੋਣਾ ਦੱਸਿਆ ਹੈ। ਐਸਾ ਕਰੋ, ਕੱਪੜਿਆਂ ਤੇ ਰੂੰਈਂ ਨੂੰ ਜਲਾਕੇ ਤੇ ਲੋਹੇ ਦੀ ਕੜਾਹੀ ਨੂੰ ਪੱਥਰ ਉੱਪਰ ਘਿਸਾਕੇ ਪ੍ਰਭਾਸ ਖੇਤਰ (ਯਮੁਨਾ ਨਦੀ ਦੇ ਕਿਨਾਰੇ ਇੱਕ ਸਥਾਨ ਦਾ ਨਾਮ ਹੈ) ਵਿੱਚ ਯਮੁਨਾ ਨਦੀ ਵਿੱਚ ਪਾ ਦੇਵੋ। ਉੱਥੇ ਬੈਠਕੇ ਘਿਸਾਓ, ਉਹ ਹੀ ਚੂਰਾ ਦਰਿਆ ਵਿੱਚ ਪਾ ਦਿਓ, ਉੱਥੇ ਹੀ ਰਾਖ ਪਾਣੀ ਵਿੱਚ ਪਾ ਦਿਵੋ। ਨਾ ਰਹੇਗਾ ਬਾਂਸ, ਨਾ ਵਜੇਗੀ ਬੰਸੁਰੀ। ਜਦ ਗਰਭ ਦੀਆਂ ਵਸਤੂਆਂ ਹੀ ਨਹੀਂ ਰਹਿਣਗੀਆਂ ਤਾਂ ਸਾਡਾ ਨਾਸ਼ ਕਿਵੇਂ ਹੋਵੇਗਾ? ਇਹ ਗੱਲ ਦਾਆਰਕਾ ਨਿਵਾਸੀਆਂ ਨੂੰ ਅੱਛੀ ਲੱਗੀ ਅਤੇ ਆਪਣੇ ਆਪਨੂੰ ਸੰਕਟ ਮੁਕਤ ਮੰਨਿਆ। ਸ੍ਰੀ ਕ੍ਰਿਸ਼ਨ ਜੀ ਦੇ ਅਦੇਸ਼ ਅਨੁਸਾਰ ਸਭ ਕੀਤਾ ਗਿਆ। ਕੜ੍ਹਾਹੀ ਦਾ ਇੱਕ ਕੜਾ ਪੂਰੀ ਤਰ੍ਹਾਂ ਨਹੀਂ ਘਿਸ ਪਾਇਆ। ਉਸਨੂੰ ਵੈਸੇ ਹੀ ਯਮੁਨਾ ਨਦੀ ਵਿੱਚ ਸੁੱਟ ਦਿੱਤਾ। ਉਹ ਇੱਕ ਮਛਲੀ ਨੇ ਚਮਕੀਲਾ ਖਾਦ ਪਦਾਰਥ ਜਾਣਕੇ ਖਾ ਲਿਆ। ਉਸ ਮਛਲੀ ਨੂੰ ਬਾਲੀਆ ਨਾਮਕ ਭੀਲ ਨੇ ਫੜ੍ਹ ਲਿਆ। ਜਦ ਮੱਛਲੀ ਨੂੰ ਕੱਟਿਆ ਤਾਂ ਉਸ ਤੋਂ ਨਿਕਲੀ ਧਾਤੂ ਦੀ ਜਾਂਚ ਕਰਨ ਦੇ ਪਿੱਛੋਂ ਉਸਨੂੰ ਆਪਣੇ ਤੀਰ ਨੂੰ ਅੱਗੇ ਦੇ ਹਿਸੇ ਵਿੱਚ ਵਿਸ਼ ਯੁਕਤ ਕਰਵਾਕੇ ਲਗਵਾ ਲਿਆ, ਉਸਨੂੰ ਸੁਰੱਖਿਅਤ ਰੱਖ ਲਿਆ। ਜੋ ਕੜਾਹੀ ਦਾ ਲੋਹੇ ਦਾ ਚੂਰਾ ਪਾਣੀ ਵਿੱਚ ਪਾਇਆ ਸੀ, ਉਹ ਲੰਬੇ ਸਰਕੰਡੇ ਜਿਹਾ ਘਾਹ ਦੇ ਰੂਪ ਵਿੱਚ ਯਮੁਨਾ ਨਦੀ ਦੇ ਕਿਨਾਰੇ-ਕਿਨਾਰੇ ਉੱਪਰ ਉੱਗ ਗਿਆ।

ਕੁਝ ਸਮੇਂ ਉਪਰੰਤ ਦੁਆਰਿਕਾ ਨਗਰੀ ਵਿੱਚ ਉਤਪਾਤ ਮੱਚਣ ਲੱਗਾ। ਛੋਟੀ-ਛੋਟੀ ਗੱਲ ਉੱਤੇ ਇੱਕ-ਦੂਸਰੇ ਦਾ ਕਤਲ ਕਰਨ ਲੱਗੇ। ਆਪਸ ਵਿੱਚ ਵੈਰ-ਵਿਰੋਧ ਵੱਧ ਗਿਆ। ਨਗਰ ਦੇ ਲੋਕਾਂ ਦੀ ਇਹ ਦਸ਼ਾ ਦੇਖਕੇ ਨਗਰੀ ਦੇ ਗਣਮੰਨਯ ਵਿਅਕਤੀ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਗਏ ਅਤੇ ਜੋ ਕੁਝ ਵੀ ਨਗਰੀ ਵਿੱਚ ਹੋ ਰਿਹਾ ਸੀ, ਦੱਸਿਆ ਅਤੇ ਕਾਰਨ ਤੇ ਸਮਾਧਾਨ ਸ੍ਰੀ ਕ੍ਰਿਸ਼ਨ ਜੀ ਤੋਂ ਜਾਨਣ ਦੀ ਇੱਛਾ ਵਿਆਕਤ ਕੀਤੀ ਕਿਉਂਕਿ ਸ੍ਰੀ ਕ੍ਰਿਸ਼ਨ ਜੀ ਯਾਦਵ ਤੇ ਪਾਂਡਵਾਂ ਦੇ ਅਧਿਆਤਮਿਕ ਗੁਰੂ ਸਨ। ਸੰਕਟ ਦਾ ਨਿਵਾਰਨ ਗੁਰੂਦੇਵ ਤੋਂ ਹੀ ਕਰਾਇਆ ਜਾਂਦਾ ਹੈ। ਸ੍ਰੀ ਕ੍ਰਿਸ਼ਨ ਜੀ ਨੇ ਦੱਸਿਆ ਕਿ ਦੁਰਵਾਸ਼ਾ ਰਿਸ਼ੀ ਦਾ ਸ਼ਰਾਪ ਫਲ ਰਿਹਾ ਹੈ। ਸਮਾਧਾਨ ਹੈ ਕਿ ਨਰ (Male) ਯਾਦਵ ਚਾਹੇ ਅੱਜ ਦਾ ਜਨਮਿਆਂ ਵੀ ਲੜਕਾ ਕਿਉਂ ਨਾ ਹੋਵੇ, ਸਭ ਪ੍ਰਭਾਸ ਖੇਤਰ ਜਿੱਥੇ ਉਸ ਕੜਾਹੀ ਦਾ ਚੂਰਣ ਪਾਇਆ ਸੀ, ਜਾਕੇ ਯਮੁਨਾ ਵਿੱਚ ਇਸ਼ਨਾਨ ਕਰੋ, ਤੁਸੀਂ ਸ਼ਰਾਪ ਮੁਕਤ ਹੋ ਜਾਓਗੇ। ਸਾਰੇ ਦੁਅਰਿਕਾ ਨਿਵਾਸੀਆਂ

ਨੇ ਸ੍ਰੀ ਕ੍ਰਿਸ਼ਨ ਜੀ ਦੇ ਆਦੇਸ਼ ਦਾ ਪਾਲਣ ਕੀਤਾ। ਸਭ ਨਰ ਪ੍ਰਭਾਸ ਖੇਤਰ ਵਿੱਚ ਸ਼ਰਾਪ ਮੁਕਤ ਹੋਣ ਦੇ ਉਦੇਸ਼ ਨਾਲ ਇਸ਼ਨਾਨ ਕਰਨ ਦੇ ਲਈ ਚਲੇ ਗਏ। ਰਿਸ਼ੀ ਦੁਰਵਾਸ਼ਾ ਦੇ ਸ਼ਰਾਪ ਦੇ ਕਾਰਨ ਸਾਰੇ ਯਾਦਵ ਸਮੂਹ ਬਣਾਕੇ ਇਕੱਠੇ ਹੋ ਗਏ। ਪਹਿਲਾਂ ਇਸ਼ਨਾਨ ਕੀਤਾ ਕਿ ਸ਼ਰਾਪ ਮੁਕਤ ਹੋਣ ਦੇ ਪਿੱਛੋਂ ਹੋ ਸਕਦਾ ਹੈ ਕਿ ਆਪਸੀ ਮਨ-ਮੁਟਾਓ ਦੂਰ ਹੋ ਜਾਏ। ਪ੍ਰੰਤੂ ਐਸਾ ਕੁਝ ਨਹੀਂ ਹੋਇਆ। ਪਹਿਲਾਂ ਸਭ ਨੇ ਇਸ਼ਨਾਨ ਕੀਤਾ, ਫਿਰ ਆਪਸੀ ਗਾਲੀ-ਗਲੋਚ ਸ਼ੁਰੂ ਹੋਇਆ। ਫਿਰ ਉਸੇ ਘਾਹ ਨੂੰ ਉਖਾੜਕੇ ਇੱਕ-ਦੂਸਰੇ ਨੂੰ ਮਾਰਨ ਲੱਗੇ। ਜੋ ਘਾਹ (ਸਰਕੰਡੇ) ਲੋਹੇ ਦੀ ਕੜਾਹੀ ਦੇ ਚੂਰਣ ਨਾਲ ਉੱਗਿਆ ਸੀ, ਉਹ ਤਲਵਾਰ ਜਿਹਾ ਕੰਮ ਕਰਨ ਲੱਗਿਆ। ਸਰਕੰਡੇ ਨੂੰ ਮਾਰਦੇ ਹੀ ਸਿਰ ਧੜ ਤੋਂ ਅਲੱਗ ਹੋਕੇ ਗਿਰਨ ਲੱਗਾ। ਇਸ ਪ੍ਰਕਾਰ ਸਾਰੇ ਯਾਦਵ ਆਪਸ ਵਿੱਚ ਲੜਕੇ ਮ੍ਰਿਤੂ ਨੂੰ ਪ੍ਰਾਪਤ ਹੋ ਗਏ। ਕੁਝ ਦੋ ਸੌ-ਚਾਰ ਸੌ ਬਾਕੀ ਰਹਿ ਗਏ ਸਨ। ਉਸੀ ਸਮੇਂ ਸ੍ਰੀ ਕ੍ਰਿਸ਼ਨ ਜੀ ਵੀ ਉੱਥੇ ਪਹੁੰਚ ਗਏ। ਉਨਾਂ ਨੇ ਵੀ ਉਸ ਘਾਹ ਨੂੰ ਉਖਾੜਿਆ। ਉਸਦੇ ਲੋਹੇ ਦੇ ਮੂਸਲ ਬਣ ਗਏ। ਬਾਕੀ ਬਚੇ ਆਪਣੇ ਵੰਸ਼ਜਾਂ ਨੂੰ ਖੁਦ ਸ੍ਰੀ ਕ੍ਰਿਸ਼ਨ ਜੀ ਨੇ ਮੌਤ ਦੇ ਘਾਟ ਉਤਾਰਿਆ।

ਇਸਦੇ ਪਿੱਛੋਂ ਸ੍ਰੀ ਕ੍ਰਿਸ਼ਨ ਜੀ ਇੱਕ ਬ੍ਰਿਖ ਦੇ ਨੀਚੇ ਵਿਸ਼ਰਾਮ ਕਰਨ ਲੱਗੇ। ਇੰਨੇ ਵਿੱਚ ਦੇਵਯੋਗ ਤੋ ਉਹ ਬਲੀਆ ਨਾਮਕ ਭੀਲ ਜਿਸਨੇ ਉਸ ਲੋਹੇ ਦੀ ਕੜਾਹੀ ਦੇ ਕੜੇ ਦਾ ਵਿਸ਼ਾਕਤ ਤੀਰ (Arrow) ਬਣਵਾਇਆ ਸੀ, ਉਸੀ ਤੀਰ ਨੂੰ ਲੈਕੇ ਸ਼ਿਕਾਰ ਖੋਜ ਵਿੱਚ ਉਸ ਸਥਾਨ ਉੱਤੇ ਆ ਗਿਆ ਜਿੱਥੇ ਸ੍ਰੀ ਕ੍ਰਿਸ਼ਨ ਜੀ ਬਿਸ਼ਰਾਮ ਕਰ ਰਹੇ ਸਨ। ਬ੍ਰਿਖ ਦੇ ਝੁਰਮਟ ਨੀਚੇ ਤੱਕ ਲਟਕੀ ਸੀ। ਉਨ੍ਹਾਂ ਦੇ ਵਿਚਕਾਰ ਪਦਮ ਦੀ ਚਮਕ ਅਸਪੱਸ਼ਟ ਦਿਖ ਰਹੀ ਸੀ। ਬਾਲੀਆ ਭੀਲ ਨੇ ਸੋਚਿਆ ਕਿ ਇਹ ਹਿਰਣ ਦੀ ਅੱਖ ਦਿਖਾਈ ਦੇ ਰਹੀ ਹੈ, ਇਸਲਈ ਤੀਰ ਚਲਾ ਦਿੱਤਾ ਹਿਰਣ ਨੂੰ ਮਾਰਣ ਦੇ ਉਦੇਸ਼ ਨਾਲ। ਜਦ ਤੀਰ ਸ੍ਰੀ ਕ੍ਰਿਸ਼ਣ ਜੀ ਦੇ ਪੈਰ ਵਿੱਚ ਲੱਗਿਆ ਤਾਂ ਸ੍ਰੀ ਕ੍ਰਿਸ਼ਣ ਜੀ ਨੇ ਕਿਹਾ ਮਰ ਗਿਆ ਰੇ, ਮਰ ਗਿਆ। ਬਾਲੀਆ ਭੀਲ ਨੂੰ ਆਭਾਸ ਹੋਇਆ ਕਿ ਤੀਰ ਕਿਸੇ ਵਿਅਕਤੀ ਨੂੰ ਲੱਗ ਗਿਆ। ਦੌੜਕੇ ਗਿਆ ਤਾਂ ਦੇਖਿਆ ਦੁਆਰਿਕਾ ਧੀਸ਼ ਮਾਰੇ ਦਰਦ ਦੇ ਤੜਫ ਰਹੇ ਸਨ। ਬਾਲੀਆ ਨੇ ਕਿਹਾ ਕਿ ਹੇ ਮਹਾਰਾਜ! ਮੈਨੂੰ ਧੋਖੇ ਨਾਲ ਤੀਰ ਚੱਲ ਗਿਆ। ਆਪਦੇ ਪੈਰ ਦੀ ਚਮਕ ਨੂੰ ਮੈਨੂੰ ਹਿਰਣ ਦੀ ਅੱਖ ਜਾਣਕੇ ਤੀਰ ਮਾਰ ਦਿੱਤਾ, ਮੈਥੋਂ ਗਲਤੀ ਹੋ ਗਈ, ਖਿਮਾ ਕਰੋ ਮਹਾਰਾਜ। ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਕਿ ਤੇਰੇ ਤੋਂ ਕੋਈ ਗਲਤੀ ਨਹੀਂ ਹੋਈ ਹੈ। ਇਹ ਤੇਰਾ ਅਤੇ ਮੇਰਾ ਪਿੱਛਲੇ ਜਨਮ ਦਾ ਲੈਣ-ਦੇਣ ਹੈ, ਉਹ ਮੈਂ ਚੁੱਕਾ ਦਿੱਤਾ ਹੈ। ਤੂੰ ਤ੍ਰੇਤਾਯੁਗ ਵਿੱਚ ਸੁਗ੍ਰੀਵ ਦਾ ਭਾਈ ਬਾਲੀ ਸੀ, ਮੈਂ ਰਾਮਚੰਦਰ ਪੁੱਤਰ ਦਸ਼ਰਥ ਸੀ। ਮੈਨੂੰ ਵੀ ਤੇਰੇ ਨੂੰ ਬ੍ਰਿਖ ਦੀ ਓਟ ਲੈਕੇ ਧੋਖਿਆ ਨਾਲ ਮਰਿਆ ਸੀ। ਉਹ ਅਦਲਾ-ਬਦਲਾ (Tit for tat) ਪੂਰਾ ਕੀਤਾ ਹੈ।

ਇਸ ਪ੍ਰਕਾਰ ਦੁਰਵਾਸ਼ਾ ਰਿਸ਼ੀ ਦੇ ਸ਼ਰਾਪ ਨਾਲ ਸਾਰੇ ਯਾਦਵ ਕੁਲ ਦਾ ਨਾਸ਼ ਹੋਇਆ ਜੋ ਵਰਤਮਾਨ ਵਿਚ ਯਾਦਵ ਹਨ। ਉਹ ਹਨ ਜੋ ਉਸ ਸਮੇਂ ਮਾਤਾ ਦੇ ਗਰਭ ਵਿੱਚ ਸਨ, ਬਾਅਦ ਵਿੱਚ ਉਤਪੰਨ ਹੋਏ ਸਨ। ਸੂਖਸ਼ਮ ਵੇਦ ਵਿੱਚ ਲਿਖਿਆ ਹੈ :-

ਗਰੀਬ, ਦੁਰਵਾਸ਼ਾ ਕੋਪੇ ਤਹਾਂ, ਸਮਝ ਨਾ ਆਈ ਨੀਚ।
ਛੱਪਨ ਕਰੋੜ ਯਾਦਵ ਕਟੇ, ਮਚੀ ਰੁਧਿਰ ਦੀ ਦੀ ਕੀਚ॥

ਸਰਲਅਰਥ :- ਦੁਰਵਾਸ਼ਾ ਨੇ ਬੱਚਿਆਂ ਦੇ ਮਜਾਕ ਨੂੰ ਇੰਨੀ ਗੰਭੀਰਤਾ ਨਾਲ ਲਿਆ ਕਿ ਉਨ੍ਹਾਂ ਦੇ ਕੁਲ ਦਾ ਨਾਸ਼ ਕਰਨ ਦਾ ਸ਼ਰਾਪ ਦੇ ਦਿੱਤਾ। ਉਸ ਨੀਚ ਦੁਰਵਾਸਾ ਨੇ ਇਹ ਵੀ ਨਹੀਂ ਸੋਚਿਆ ਕਿ ਕੀ ਅਨਰਥ ਹੋ ਜਾਏਗਾ। ਗੱਲ ਕੁਝ ਵੀ ਨਹੀਂ ਸੀ, ਦੁਰਵਾਸਾ ਨੀਚ ਰਿਸ਼ੀ ਨੇ ਇੰਨਾ ਜੁਲਮ ਕਰ ਦਿੱਤਾ ਕਿ 96 ਕਰੋੜ ਯਾਦਵ ਕੱਟਕੇ ਮਰ ਗਏ ਅਤੇ ਰਕਤ ਵਹਿਣ ਨਾਲ ਚਿੱਕੜ ਬਣ ਗਿਆ।

ਇਸੀ ਪ੍ਰਕਾਰ ਚੁਣਕ ਰਿਸ਼ੀ ਨੇ ਬੇਮਤਲਬ ਪੰਗਾ ਲੈਕੇ ਮਾਨਧਾਤਾ ਰਾਜਾ ਦੀ 72 ਕਰੋੜ ਸੈਨਾ ਦਾ ਨਾਸ਼ ਕਰ ਦਿੱਤਾ।

❖ ਇੱਕ ਕਪਿਲ ਨਾਮ ਦੇ ਰਿਸ਼ੀ ਸਨ ਜਿੰਨ੍ਹਾਂ ਨੂੰ ਭਗਵਾਨ ਵਿਸ਼ਣੂ ਦੇ 24 ਅਵਤਾਰਾਂ ਚੋਂ ਇੱਕ ਅਵਤਾਰ ਵੀ ਮੰਨਿਆ ਜਾਂਦਾ ਹੈ, ਉਹ ਤਪੱਸਿਆ ਕਰ ਰਹੇ ਸਨ।

ਇੱਕ ਸੱਗੜ ਰਾਜਾ ਸੀ। ਉਸਦੇ 60 ਹਜਾਰ ਪੁੱਤਰ ਸਨ। ਕਿਸੇ ਰਿਸ਼ੀ ਨੇ ਦੱਸਿਆ ਕਿ ਜੇਕਰ ਇੱਕ ਤਲਾਬ, ਇੱਕ ਖੂਹ, ਇੱਕ ਬਗੀਚਾ ਬਣਾ ਦਿੱਤਾ ਜਾਏ ਤਾਂ ਇੱਕ ਅਸਮੇਘ ਯੱਗ ਜਿੰਨਾ ਫਲ ਮਿਲਦਾ ਹੈ। ਰਾਜਾ ਸੱਗੜ ਦੇ ਲੜਕਿਆਂ ਨੇ ਇਹ ਕਾਰਜ ਸ਼ੁਰੂ ਕਰ ਦਿੱਤਾ ਸਮਝਦਾਰ ਵਿਅਕਤੀਆਂ ਨੇ ਉਨ੍ਹਾਂ ਨੂੰ ਕਿਹਾ ਕਿ ਆਪ ਅਜਿਹੇ ਜਗ੍ਹਾ-ਜਗ੍ਹਾ ਤਲਾਬ, ਖੂਹ, ਬਗੀਚੇ ਬਣਾਓਗੇ ਤਾਂ ਪ੍ਰਿਥਵੀ ਉੱਪਰ ਅੰਨ ਉਤਪੰਨ ਕਰਨ ਦੇ ਲਈ ਸਥਾਨ ਹੀ ਨਹੀਂ ਰਹੇਗਾ। ਕਿਸੀ ਰਾਜਾ ਨੇ ਵਿਰੋਧ ਕਰ ਦਿੱਤਾ ਤਾਂ ਲੜਾਈ ਕਰ ਲਈ। ਉਸ ਰਾਜ ਸੱਘੜ ਦੇ ਲੜਕਿਆਂ ਨੇ ਇੱਕ ਘੋੜਾ ਆਪਣੇ ਨਾਲ ਲਿਆ। ਉਸਦੇ ਗਲੇ ਵਿੱਚ ਪੱਤਰ ਲਿਖਕੇ ਬੰਨ੍ਹ ਦਿੱਤਾ ਕਿ ਜੇਕਰ ਕੋਈ ਸਾਡੇ ਕਾਰਜ ਵਿੱਚ ਰਾਕਾਵਟ ਬਣੇਗਾ, ਉਹ ਇਸ ਘੋੜੇ ਨੂੰ ਫੜ ਲਵੇ ਅਤੇ ਯੁੱਧ ਦੇ ਲਈ ਤਿਆਰ ਹੋ ਜਾਵੇ। ਉਨ੍ਹਾਂ ਸਿਰ ਫਿਰਿਆਂ ਨਾਲ ਕੌਣ ਟੱਕਰ ਲਵੇ? ਪ੍ਰਿਥਵੀ ਦੇਵੀ ਭਗਵਾਨ ਵਿਸ਼ਣੂ ਜੀ ਦੇ ਕੋਲ ਗਈ। ਇੱਕ ਗਾਂ ਦਾ ਰੂਪ ਧਾਰਣ ਕਰਕੇ ਕਿਹਾ ਕਿ ਹੇ ਭਗਵਾਨ! ਪ੍ਰਿਥਵੀ ਉੱਪਰ ਇੱਕ ਸੱਗੜ ਰਾਜਾ ਹੈ। ਉਸਦੇ 60 ਹਜਾਰ ਪੁੱਤਰ ਹਨ। ਉਨ੍ਹਾਂ ਨੂੰ ਐਸੀ ਸਿਰੜ ਉੱਠੀ ਹੈ ਕਿ ਮੈਨੂੰ ਖੋਦ ਲਿਆ। ਉੱਥੇ ਮਨੁੱਖਾਂ ਦੇ ਖਾਣੇ ਦੇ ਲਈ ਅੰਨ ਵੀ ਉਤਪੰਨ ਨਹੀਂ ਹੋ ਸਕਦਾ। ਭਗਵਾਨ ਵਿਸ਼ਣੂ ਨੇ ਦੇਵਰਾਜ ਇੰਦਰ ਨੂੰ ਬੁਲਾਇਆ ਅਤੇ ਸਮਝਾਇਆ ਕਿ ਰਾਜਾ ਸੱਘੜ ਦੇ 60 ਹਜਾਰ ਲੜਕੇ ਯੱਗ ਕਰ ਰਹੇ ਹਨ। ਜੇਕਰ ਉਨ੍ਹਾਂ ਦੀ 100 ਯੱਗ ਪੂਰੀ ਹੋ ਗਈ ਤਾਂ ਆਪਦੀ ਇੰਦਰ ਗੱਦੀ ਉਨ੍ਹਾਂ ਨੂੰ ਦੇਣੀ ਪਈ, ਸਮੇਂ ਰਹਿੰਦੇ ਕੁਝ ਬਣਦਾ ਹੈ ਤਾਂ ਕਰ ਲੈ। ਇੰਦਰ ਨੇ ਹਲਕਾਰੇ ਅਰਥਾਤ ਆਪਣੇ ਸਭ ਨੌਕਰ ਭੇਜੇ, ਉਨ੍ਹਾ ਨੂੰ ਸਭ ਸਮਝਾ ਦਿੱਤਾ। ਰਾਤ੍ਰੀ ਦੇ ਸਮੇਂ ਰਾਜਾ ਸੱਘੜ ਦੇ ਪੁੱਤਰ ਸੁੱਤੇ ਪਏ ਸਨ। ਘੋੜੇ ਬ੍ਰਿਖ ਨਾਲ ਬੰਨ੍ਹ ਰੱਖਿਆ ਸੀ। ਉਨ੍ਹਾਂ ਦੇਵਰਾਜ ਦੇ ਫਰਿਸ਼ਤਿਆਂ ਨੇ ਘੋੜਾ ਖੋਲਕੇ ਕਪਿਲ ਤਪੱਸਵੀ ਦੀ ਜਾਂਘ ਨਾਲ ਬੰਨ੍ਹ ਦਿੱਤਾ। ਕਪਿੱਲ ਰਿਸ਼ੀ ਕਈ ਸਾਲਾਂ ਤੋਂ ਤੱਪਸਿਆਰਥ ਸੀ। ਜਿਸ ਕਾਰਨ ਕਰਕੇ ਉਸਦਾ ਸਰੀਰ ਅਸਥੀ ਪਿੰਜਰ ਜਿਹਾ ਹੋ ਗਿਆ ਸੀ। ਆਸਣ ਪਦਮ ਲਗਾਏ ਹੋਏ ਸੀ, ਟੰਗਾਂ ਪਤਲੀਆਂ-ਪਤਲੀਆਂ ਸਨ। ਜਿਵੇਂ ਬ੍ਰਿਖ ਦੀਆਂ ਜੜ੍ਹਾਂ ਦੀ ਮਿੱਟੀ ਵਰਖਾ ਦੇ ਪਾਣੀ ਨਾਲ ਵਹਿ ਜਾਂਦੀਆਂ ਸਨ ਅਤੇ ਜੜ੍ਹਾਂ ਦੇ ਵਿਚਾਲੇ 6-7 ਇੰਚ ਦਾ ਰਸਤਾ ਹੋ ਜਾਂਦਾ ਹੈ, ਰਿਸ਼ੀ ਕਪਿਲ ਜੀ ਦੀਆਂ ਟੰਗਾਂ ਐਸੀਆਂ ਸਨ। ਇੰਦਰ ਦੇ ਹਲਕਾਰਾਂ ਨੇ ਘੋੜਿਆ ਨੂੰ ਟੰਗਾਂ ਦੇ ਵਿਚਾਲੇ ਦੇ ਰਸਤੇ ਜਾਂਘ ਦੇ ਕੋਲ ਰੱਸੇ ਨਾਲ ਬੰਨ੍ਹ ਦਿੱਤਾ।

ਰਾਜਾ ਦੇ ਲੜਕਿਆਂ ਨੇ ਸਵੇਰੇ ਉੱਠਦੇ ਹੀ ਘੋੜਾ ਦੇਖਿਆ। ਉਸਦੀ ਖੋਜ ਵਿੱਚ ਯੁੱਧ ਕਰਨ ਦੀ ਤਿਆਰੀ ਕਰਕੇ 60 ਹਜਾਰ ਦਾ ਲੰਗਾਰ ਚੱਲ ਪਿਆ। ਘੋੜਾ ਦੇ ਪਗ ਚਿੰਨਾਂ ਦੇ ਨਾਲ-ਨਾਲ ਕਪਿਲ ਮੁਨੀ ਦੇ ਆਸ਼ਰਮ ਪਹੁੰਚ ਗਏ। ਘੋੜਾ ਨੂੰ ਬੰਨ੍ਹੇ ਦੇਖਕੇ ਸੱਗੜ ਰਾਜਾ ਦੇ ਪੁੱਤਰਾਂ ਨੇ ਰਿਸ਼ੀ ਦੀ ਹੀ ਕਾਖ ਵਿੱਚ (ਦੋਨੋਂ ਬਾਹਾਂ ਦੇ ਨੀਚੇ ਕੱਛਾਂ ਵਿੱਚ ਹਰਿਆਣਵੀ ਭਾਸ਼ਾ ਵਿੱਚ ਈਂਖ ਕਹਿੰਦੇ ਹਨ) ਭਾਲੇ ਚੁਭੋ ਦਿੱਤੇ। ਕਪਿਲ ਰਿਸ਼ੀ ਦੀਆਂ ਪਲਕਾਂ ਇੰਨੀਆਂ ਲੰਬੀਆਂ ਵਧ ਚੁੱਕੀਆਂ ਸਨ ਕਿ ਜ਼ਮੀਨ ਉੱਤੇ ਟਿੱਕੀਆਂ ਹੋਈਆਂ ਸਨ। ਰਿਸ਼ੀ ਨੂੰ ਪੀੜਾ ਹੋਈ ਤਾਂ ਕ੍ਰੋਧਵੱਸ਼ ਪਲਕਾਂ ਨੂੰ ਹੱਥਾਂ ਨਾਲ ਚੁੱਕਿਆ, ਅੱਖਾਂ ਤੋਂ ਅਗਨੀ ਬਾਣ ਛੁੱਟੇ। 60 ਹਜਾਰ ਸੱਗੜ ਦੇ ਪੁੱਤਰਾਂ ਦੀ ਪੂਲੀ-ਜਿਹੀ ਵਿਛ ਗਈ ਅਰਥਾਤ 60 ਹਜਾਰ ਸੱਗੜ ਦੇ ਬੇਟੇ ਮਰਕੇ ਢੇਰ ਹੋ ਗਏ। ਸ਼ੂਖਸ਼ਮ ਵੇਦ ਵਿੱਚ ਕਿਹਾ ਹੈ ਕਿ :-

60 ਹਜਾਰ ਸੱਗੜ ਕੇ ਹੋਤੇ, ਕਪਿਲ ਮੁਨੀਸ਼ਵਰ ਖਾਏ।<br>
ਜੈ ਪ੍ਰਮੇਸ਼ਵਰ ਕੀ ਕਰੇਂ ਭਗਤੀ, ਤੋ ਅਜਰ-ਅਮਰ ਹੋ ਜਾਏ॥<br>
72 ਛੌਣੀ ਖਾ ਗਿਆ, ਚੁਣਕ ਰਿਸ਼ੀਵਰ ਏਕ।<br>
ਦੇਹ ਧਾਰੇ ਜੋਰਾ ਫਿਰੈ, ਸਭੀ ਕਾਲ ਕੇ ਭੇਖ।

ਦੁਰਵਾਸ਼ਾ ਕੋਪੇ ਤਹਾਂ, ਸਮਝ ਨਾ ਆਈ ਨੀਚ।
56 ਕਰੋੜ ਯਾਦਵ ਕਟੇ, ਮਚੀ ਰੁਧਿਰ ਕੀ ਕੀਚ॥

**ਭਾਵਅਰਥ :-** ਕਪਿਲ ਮੁਨੀ ਜੀ, ਚੁਣਕ ਮੁਨੀ ਜੀ ਤੇ ਦੁਰਵਾਸ਼ਾ ਮੁਨੀ ਜੀ ਸੰਸਾਰ ਵਿੱਚ ਕਿੰਨੇ ਪ੍ਰਸਿੱਧ ਹਨ, ਇਹ ਸਭ ਕਾਲ ਬ੍ਰਹਮ ਦੀ ਭਗਤੀ ਕਰਨ ਵਾਲੇ ਭੇਸ਼ਧਾਰੀ ਰਿਸ਼ੀ ਹਨ। ਇਹ ਚਲਦੀ-ਫਿਰਦੀ ਮੌਤ ਸੀ। ਚਲਦੀ-ਫਿਰਦੀ ਮੌਤ ਮਨੁੱਖ ਰੂਪ ਵਿੱਚ ਘਾਲ ਹਨ। (ਘਾਲ = ਇੱਕ ਮਿੱਟੀ ਦੇ ਛੋਟੇ ਮਟਕੇ ਨੂੰ ਤਾਂਤਰਿਕ ਵਿਦਿਆ ਨਾਲ ਆਕਾਸ਼ ਵਿੱਚ ਉਡਾਕੇ ਦੁਸ਼ਮਨ ਉੱਤੇ ਛੱਡਦਾ ਹੈ। ਉਸ ਨਾਲ ਬਹੁਤ ਹਾਨੀ ਹੁੰਦੀ ਹੈ।) ਗਲਤੀ ਨਾਲ ਭੋਲੇ ਪ੍ਰਾਣੀ ਇਨ੍ਹਾਂ ਨੂੰ ਮਹਾਨ ਆਤਮਾ ਮੰਨਦੇ ਹਨ।

ਇਹ ਸਭ ਗਿਆਨੀ ਸਨ, ਇਹ ਸਭ ਉਦਾਰ ਹਿਰਦੇ ਦੇ ਸਨ। ਇੰਨ੍ਹਾਂ ਨੇ ਪ੍ਰਮਾਤਮਾ ਪ੍ਰਾਪਤੀ ਦੇ ਲਈ ਆਪਣਾ ਕਲਿਆਣ ਕਰਾਉਣ ਦੇ ਲਈ ਤਨ-ਮਨ-ਧੰਨ ਅਰਪਿਤ ਕਰ ਦਿੱਤਾ, ਪ੍ਰੰਤੂ ਤੱਤਵਦਰਸ਼ੀ ਸੰਤ ਨਾ ਮਿਲਣ ਦੇ ਕਾਰਨ ਇਨ੍ਹਾਂ ਨੇ ਕਾਲ ਬ੍ਰਹਮ ਨੂੰ ਇੱਕ ਸਮਰੱਥ ਪ੍ਰਭੂ ਮੰਨਕੇ ਗਲਤੀ ਕੀਤੀ ਅਤੇ ਉਸ ਦੀ ਸਾਧਨਾ ਓਮ (ॐ) ਨਾਮ ਦੇ ਜਾਪ ਦੇ ਨਾਲ ਤਥਾ ਅਧਿੱਕ ਹੱਠਯੋਗ ਸਮਾਧੀ ਦੇ ਦੁਆਰਾ ਕੀਤੀ, ਜਿਸ ਨਾਲ ਪ੍ਰਮਾਤਮਾ ਪ੍ਰਾਪਤੀ ਤਾਂ ਹੈ ਹੀ ਨਹੀਂ, ਉਲਟਾ ਹਾਨੀ ਹੁੰਦੀ ਹੈ ਕਿਉਂਕਿ ਉਹ ਸਾਧਨਾ ਸ਼ਾਸਤਰ ਵਿਰੁੱਧ ਹੈ।

ਗੀਤਾ ਅਧਿਆਏ 16 ਸਲੋਕ 23-24 ਵਿੱਚ ਕਿਹਾ ਹੈ ਕਿ ਸ਼ਾਸਤਰਵਿਧੀ ਨੂੰ ਤਿਆਗਕੇ ਜੋ ਮਨਮੰਨਿਆ ਆਚਰਣ ਕਰਦੇ ਹਨ, ਉਨ੍ਹਾਂ ਦੀ ਸਾਧਨਾ ਬੇ-ਅਰਥ ਹੈ। ਉਹ ਉਦਾਰ ਆਤਮਾਵਾਂ ਇਸੀ ਕਾਰਨ ਕਾਲ ਦੀ ਅਣਉਤਮ ਗਤੀ ਵਿਚ ਸਥਿਤ ਰਹੇ।

❖ ਜੋ ਮਨੁੱਖ ਸ਼ਾਸਤਰ ਵਿਧੀ ਰਹਿਤ ਕੇਵਲ ਮਨ ਕਾਲਪਨਿਕ ਘੋਰ ਤਪ ਨੂੰ ਤਪਦੇ ਹਨ ਅਤੇ ਦੰਭ ਅਹੰਕਾਰ ਨਾਲ ਯੁਕਤ, ਕਾਮਨਾ ਆਸੱਕਤ ਅਭਿਮਾਨ ਬੇ-ਅਰਥ। (ਗੀਤਾ ਅਧਿਆਏ 17 ਸਲੋਕ 5)

❖ ਸਰੀਰ ਵਿੱਚ ਸਥਿਤ ਸਰਵ ਕਮਲਾਂ ਵਿਚ ਦੇਵ ਸ਼ਕਤੀਆਂ ਤੇ ਪੂਰਣ ਪ੍ਰਮਾਤਮਾ ਤਥਾ ਮੈਨੂੰ ਵੀ ਕ੍ਰਸ਼ ਕਰਨ ਵਾਲੇ ਅਰਥਾਤ ਕਸ਼ਟ ਦੇਣ ਵਾਲੇ ਅਗਿਆਨੀਆਂ ਨੂੰ ਤੂੰ ਅਸੁਰ ਸੁਭਾਅ ਦੇ ਜਾਣ। (ਗੀਤਾ ਅਧਿਆਏ 17 ਸਲੋਕ 6)

❖ ਇਹੀ ਪ੍ਰਮਾਣ ਗੀਤਾ ਅਧਿਆਏ 16 ਸਲੋਕ 17 ਤੋਂ 20 ਵਿੱਚ ਹੈ।

❖ ਉਹ ਆਪਣੇ ਆਪਨੂੰ ਸ਼੍ਰੇਸ਼ਟ ਮੰਨਣ ਵਾਲੇ ਘਮੰਡੀ ਪੁਰਸ਼ ਧੰਨ ਅਤੇ ਮੰਨ ਕੇ ਮਦ ਨਾਲ ਯੁਕਤ ਹੋਕੇ ਕੇਵਲ ਨਾਮਮਾਤਰ ਯੱਗਾਂ ਦੁਆਰਾ ਪਾਖੰਡ ਨਾਲ ਸ਼ਾਸਤਰਵਿਧੀ ਰਹਿਤ ਪੂਜਣ ਕਰਦੇ ਹਨ। (ਗੀਤਾ ਅਧਿਆਏ 16 ਸਲੋਕ 17)

❖ ਹੰਕਾਰ, ਬਲ, ਘਮੰਡ, ਕਾਮਨਾ, ਕ੍ਰੋਧ ਆਦਿ ਦੇ ਵੱਸ਼ ਅਤੇ ਦੂਸਰਿਆਂ ਦੀ ਨਿੰਦਾ ਕਰਨ ਵਾਲੇ ਪੁਰਸ਼ ਆਪਣੇ ਅਤੇ ਦੂਸਰਿਆਂ ਦੇ ਸਰੀਰ ਵਿੱਚ ਸਥਿਤ ਮੈਨੂੰ ਦਵੈਸ਼ ਕਰਨ ਵਾਲੇ ਹੁੰਦੇ ਹਨ। (ਗੀਤਾ ਅਧਿਆਏ 16 ਸਲੋਕ 18)

❖ ਉਨ੍ਹਾਂ ਦਵੈਸ਼ ਕਰਨ ਵਾਲੇ ਪਾਪਾਚੀਰ ਕੁਰਕਰਮੀਂ "ਜੋ ਵਚਨ ਨਾਲ ਕਰੋੜਾਂ ਵਿਅਕਤੀਆਂ ਦੀ ਹੱਤਿਆ ਕਰਨ ਵਾਲੇ" ਨਰਾਧਮਾਂ ਅਰਥਾਤ ਨੀਚ ਮਨੁੱਖਾਂ ਨੂੰ ਮੈਂ ਇਸ ਸੰਸਾਰ ਵਿੱਚ ਵਾਰ-ਵਾਰ ਅਸੁਰੀ ਅਰਥਾਤ ਰਾਖਸ਼ਸ਼ੀ ਜੂਨੀਆਂ ਵਿੱਚ ਹੀ ਪਾਉਂਦਾ ਹਾਂ। (ਗੀਤਾ ਅਧਿਆਏ 16 ਸਲੋਕ 19) ਸੂਖਸ਼ਮਵੇਦ ਵਿੱਚ ਵੀ ਨੀਚ ਕਿਹਾ ਹੈ :-

ਦੁਰਵਾਸ਼ਾ ਕੋਪੇ ਤਹਾਂ, ਸਮਝ ਨਾ ਅਈ ਨੀਚ।
56 ਕਰੋੜ ਯਾਦਵ ਕਟੇ, ਮਚੀ ਰੁਧੀਰ ਕੀ ਕੀਚ॥

❖ ਹੇ ਅਰਜੁਨ! ਮੂਰਖ ਮੈਨੂੰ ਨਾ ਪ੍ਰਾਪਤ ਹੋਕੇ ਹੀ ਜਨਮ-ਜਨਮ ਵਿੱਚ ਅਸੁਰ ਜੂਨੀਆਂ ਨੂੰ ਪ੍ਰਾਪਤ ਹੁੰਦੇ ਹਨ, ਉਸ ਨਾਲ ਵੀ ਅਤਿ ਨੀਚ ਗਤੀ ਨੂੰ ਪ੍ਰਾਪਤ ਹੁੰਦੇ ਹਨ ਅਰਥਾਤ ਘੋਰ ਨਰਕ ਵਿੱਚ ਡਿੱਗਦੇ ਹਨ। (ਗੀਤਾ ਅਧਿਆਏ 17 ਸਲੋਕ 20)

ਉਪਰੋਕਤ ਪ੍ਰਮਾਣਾਂ ਤੋਂ ਸਿੱਧ ਹੋਇਆ ਕਿ ਗੀਤਾ ਅਧਿਆਏ 7 ਸਲੋਕ 18 ਵਿੱਚ ਗੀਤਾ ਗਿਆਨ ਦਾਤਾ ਨੇ ਆਪਣੀ ਸਾਧਨਾ ਨਾਲ ਹੋਣ ਵਾਲੀ ਗਤੀ ਨੂੰ ਵੀ ਇਸਲਈ ਅਣਉਤਮ ਅਰਥਾਤ ਘਟੀਆ ਦੱਸਿਆ ਹੈ। ਕਿਹਾ ਹੈ ਕਿ :-

❖ ਗੀਤਾ ਅਧਿਆਏ 7 ਸਲੋਕ 18 = ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਜੋ ਚੌਥੀ ਪ੍ਰਕਾਰ ਦੇ ਗਿਆਨੀ ਸਾਧਕ ਹਨ, ਉਹ ਸਭ ਹਨ ਤਾਂ ਉਦਾਰ ਕਿਉਂਕਿ ਪ੍ਰਮਾਤਮਾ ਪ੍ਰਾਪਤੀ ਦੇ ਲਈ ਆਪਣੇ ਸਰੀਰ ਦੇ ਨਸ਼ਟ ਹੋਣ ਦੀ ਵੀ ਪ੍ਰਵਾਹ ਨਹੀਂ ਕੀਤੀ ਅਤੇ ਹਜਾਰਾਂ ਸਾਲ ਭੁੱਖੇ-ਪਿਆਸੇ ਸਾਧਨਾਰਥ ਰਹੇ, ਪ੍ਰੰਤੂ ਤੱਤਵਦਰਸ਼ੀ ਸੰਤ ਨਾ ਮਿਲਣ ਦੇ ਕਾਰਨ ਉਹ ਸਭ ਮੇਰੀ ਅਣਉਤਮ ਅਰਥਾਤ ਘਟੀਆ ਗਤੀ ਅਰਥਾਤ ਬ੍ਰਹਮ ਸਾਧਨਾ ਨਾਲ ਹੋਣ ਵਾਲੇ ਮੋਖਸ਼ ਜੋ ਉੱਪਰ ਰਿਸ਼ੀਆਂ ਨੂੰ ਹੋਇਆ, ਉਸ ਵਿੱਚ ਸਥਿਤ ਰਹੇ, ਅਰਥਾਤ ਜੰਨਮ-ਮਰਨ, ਚੌਰਾਸੀ ਲੱਖ ਜੂਨੀਆਂ ਦੇ ਚੱਕਰ ਵਾਲੀ ਗਤੀ ਵਿੱਚ ਰਿਹ ਗਏ। (ਗੀਤਾ ਅਧਿਆਏ 7 ਸਲੋਕ 18)

❖ ਨਤੀਜਾ:-ਚੁਣਕ ਰਿਸ਼ੀ, ਦੁਰਵਾਸ਼ਾ ਰਿਸ਼ੀ ਅਤੇ ਕਪਿਲ ਰਿਸ਼ੀ ਨੇ ਜੋ ਓਮ (ॐ) ਨਾਮ ਜਾਪ ਕੀਤਾ,ਉਸਦੀ ਭਗਤੀ ਦੇ ਫਲਸਵਰੂਪ ਇਹ ਕੁਝ ਸਮਾਂ ਬ੍ਰਹਮ ਲੋਕ ਵਿਚ ਜਾਣਗੇ। ਉੱਥੇ ਭਗਤੀ ਸਮਾਪਤ ਕਰਕੇ ਫਿਰ ਪ੍ਰਥਵੀ ਤੇ ਰਾਜਾ ਬਣਨਗੇ ਕਿਉਕਿ ਸ਼ੂਖਸਮ ਵੇਦ ਵਿੱਚ ਲਿੱਖਿਆ ਹੈ:-

ਤਪ ਸੇ ਰਾਜ ,ਰਾਜ ਮਧ ਮਾਨਮ, ਜਨਮ ਤੀਸਰੇ ਸ਼ੁਕਰ ਸਵਾਨਮ।

ਫਿਰ ਕੁੱਤਾ, ਗਧਾ ਬਣਗੇ,ਫਿਰ ਨਰਕ ਜਾਣਗੇ। ਜਦੋ ਕੁੱਤਾ ਬਣਨਗੇ, ਤਦ ਇਨ੍ਹਾਂ ਦੇ ਸਿਰ ਵਿਚ ਕੀੜੇ ਪੈਣਗੇ। ਜੋ ਵਿਅਕਤੀ ਇਨਾਂ ਦੇ ਸਰਾਪ ਨਾਲ ਮਰੇ ਸਨ,ਉਨ੍ਹਾਂ ਦਾ ਪਾਪ ਇਨ੍ਹਾਂ ਨੂੰ ਭੋਗਣਾ ਪਵੇਗਾ, ਕੀੜੇ ਇਨ੍ਹਾਂ ਦਾ ਮਾਸ ਚੁਣ-ਚੁਣਕੇ ਖਾਣਗੇ। ਇਸਲਈ ਗੀਤਾ ਵਿਚ ਵੀ ਅਜਿਹੇ ਸਾਧਕ ਦੇ ਵਿਸ਼ੇ ਵਿਚ ਜੋ ਦੱਸਿਆ ਹੈ, ਉਹ ਆਪ ਜੀ ਨੇ ਉੱਪਰ ਪੜ੍ਹ ਲਿਆ ਹੈ

## ❖ ਉਪਰੋਕਤ ਕਥਾਵਾਂ ਤੋਂ ਸ਼ਾਰਅੰਸ਼ :-

1. ਬ੍ਰਹਮ ਸਾਧਨਾ ਅਣਉਤਮ (ਘਟੀਆ) ਹੈ।

2. ਤਿੰਨ ਤਾਪ ਨੂੰ ਸ੍ਰੀ ਕ੍ਰਿਸ਼ਨ ਜੀ ਵੀ ਸਮਾਪਤ ਨਹੀਂ ਕਰ ਸਕੇ। ਸ਼ਰਾਪ ਦੇਣਾ ਤਿੰਨ ਤਾਪ (ਦੈਵਿਕ ਤਾਪ) ਵਿੱਚ ਆਉਂਦਾ ਹੈ। ਦਰਵਾਸ਼ਾ ਦੇ ਸ਼ਰਾਪ ਦੇ ਸ਼ਿਕਾਰ ਖੁਦ ਸ੍ਰੀ ਕ੍ਰਿਸ਼ਨ ਸਾਹਿਤ ਸਾਰੇ ਵੀ ਹੋ ਗਏ।

3. ਸ੍ਰੀ ਕ੍ਰਿਸ਼ਨ ਜੀ ਨੇ ਸ਼ਰਾਪ ਮੁਕਤ ਹੋਣ ਦੇ ਲਈ ਯਮੁਨਾ ਵਿੱਚ ਇਸ਼ਨਾਨ ਕਰਨ ਦੇ ਲਈ ਕਿਹਾ, ਇਹ ਸਮਾਧਾਨ ਦੱਸਿਆ ਸੀ। ਉਸ ਨਾਲ ਸ਼ਰਾਪ ਨਾਸ਼ ਤਾਂ ਹੋਇਆ ਨਹੀਂ ਯਾਦਵਾਂ ਦਾ ਨਾਸ਼ ਜ਼ਰੂਰ ਹੋ ਗਿਆ। ਵਿਚਾਰ ਕਰੋ :- ਜੋ ਹੋਰ ਸੰਤ ਜਾਂ ਬ੍ਰਹਮਣ ਜੋ ਐਸਾ ਇਸ਼ਨਾਨ ਜਾਂ ਤੀਰਥ ਕਰਨ ਨਾਲ ਸੰਕਟ ਮੁਕਤ ਕਰਨ ਦੀ ਰਾਏ ਦਿੰਦੇ ਹਨ, ਉਹ ਕਿੰਨੀ ਕਾਰਗਰ ਹਨ? ਅਰਥਾਤ ਬੇ-ਅਰਥ ਹਨ ਕਿਉਂਕਿ ਜਦ ਭਗਵਾਨ ਤ੍ਰਿਲੋਕੀ ਨਾਥ ਦੁਆਰਾ ਦੱਸੇ ਸਮਾਧਾਨ ਯਮੁਨਾ ਇਸਨਾਨ ਨਾਲ ਕੁਝ ਲਾਭ ਨਹੀਂ ਹੋਇਆ ਤਾਂ ਹੋਰ ਟੱਟੂ ਪੂਜਿਆ, ਬ੍ਰਹਮਣ ਗੁਰੂਆਂ ਦੁਆਰਾ ਦੱਸੇ ਇਸ਼ਨਾਨ ਆਦਿ ਸਮਾਧਾਨ ਨਾਲ ਕੁਝ ਹੋਣ ਵਾਲਾ ਨਹੀਂ ਹੈ।

4. ਪਹਿਲਾਂ ਸ੍ਰੀ ਕ੍ਰਿਸ਼ਨ ਜੀ ਨੇ ਦੁਰਵਾਸ਼ਾ ਦੇ ਸ਼ਰਾਪ ਤੋਂ ਬਚਾਓ ਦਾ ਤਰੀਕਾ ਦੱਸਿਆ ਸੀ। ਉਸ ਕੜ੍ਹਾਈ ਨੂੰ ਘਿਸਾ ਕੇ ਚੂਰਣ ਬਣਾਕੇ ਪ੍ਰਭਾਸ ਖੇਤਰ ਵਿੱਚ ਯਮੁਨਾ ਨਦੀ ਵਿੱਚ ਪਾ ਦੇਵੋ। ਨਾ ਰਹੇਗਾ ਬਾਂਸ, ਨਾ ਵੱਜੇਗੀ ਬੰਸੁਰੀ, ਬਾਂਸ ਵੀ ਰਹਿ ਗਿਆ, 56 ਕਰੋੜ ਯਾਦਵਾਂ ਦੀ ਬੰਸੁਰੀ ਵੀ ਵੱਜ ਗਈ।

ਸੱਜਣੋਂ ! ਵਰਤਮਾਨ ਵਿੱਚ ਬੱਧੀਮਾਨ ਮਾਨਵ ਹੈ, ਸਿੱਖਿਅਤ ਹੈ। ਮੇਰੇ ਦੁਆਰਾ (ਸੰਤ ਰਾਮਪਾਲ ਦਾਸ ਦੁਆਰਾ) ਦੱਸੇ ਗਿਆਨ ਨੂੰ ਸ਼ਾਸਤਰ ਨਾਲ ਮਿਲਾਓ, ਫਿਰ ਭਗਤੀ ਕਰਕੇ ਦੇਖੋ, ਕੀ ਕਮਾਲ ਹੁੰਦਾ ਹੈ।

❖ ਪ੍ਰਸੰਗ ਅੱਗੇ ਚਲਾਉਂਦੇ ਹਾਂ।

1. ਤਿੰਨੋਂ ਗੁਣਾਂ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਨੂ ਜੀ ਤੇ ਤਮਗੁਣ ਸ਼ਿਵ ਜੀ) ਦੀ ਭਗਤੀ ਕਰਨਾ ਬੇ-ਅਰਥ ਸਿੱਧ ਹੋਇਆ।

2. ਗੀਤਾ ਗਿਆਨ ਦਾਤਾ ਬ੍ਰਹਮ ਦੀ ਭਗਤੀ ਖੁਦ ਗੀਤਾ ਗਿਆਨਦਾਤਾ ਨੇ ਗੀਤਾ ਅਧਿਆਏ 7 ਸਲੋਕ 18 ਵਿੱਚ ਅਣ-ਉਤਮ ਦੱਸੀ ਹੈ। ਉਸਨੇ ਗੀਤਾ ਅਧਿਆਏ 18 ਸਲੋਕ 62 ਵਿੱਚ ਉਸ ਪ੍ਰਮੇਸ਼ਵਰ ਅਰਥਾਤ ਪਰਮ ਅਖਸ਼ਰ ਬ੍ਰਹਮ ਦੀ ਸ਼ਰਣ ਵਿੱਚ ਜਾਣ ਨੂੰ ਕਿਹਾ ਹੈ। ਇਹ ਵੀ ਕਿਹਾ ਹੈ ਕਿ ਪ੍ਰਮੇਸ਼ਵਰ ਦੀ ਕ੍ਰਿਪਾ ਨਾਲ ਹੀ ਤੂੰ ਪਰਮ ਸ਼ਾਂਤੀ ਤੇ ਸਨਾਤਨ ਪਰਮਧਾਮ ਨੂੰ ਪ੍ਰਾਪਤ ਹੋਏਂਗਾ।

3. ਗੀਤਾ ਅਧਿਆਏ 15 ਸਲੋਕ 1 ਤੋਂ 4 ਵਿੱਚ ਸੰਸਾਰ ਰੂਪੀ ਬ੍ਰਿਖ ਦਾ ਵਰਣਨ ਹੈ ਤੇ ਤੱਤਵਦਰਸ਼ੀ ਸੰਤ ਦੀ ਪਹਿਚਾਣ ਵੀ ਦੱਸੀ ਹੈ। ਸੰਸਾਰ ਰੂਪੀ ਬ੍ਰਿਖ ਦੇ ਸਭ ਹਿੱਸੇ, ਜੜ੍ਹ (ਮੂਲ) ਕੌਣ ਪ੍ਰਮੇਸ਼ਵਰ ਹੈ? ਤਣਾ ਕੌਣ ਪ੍ਰਭੂ ਹੈ, ਸ਼ਾਖਾਵਾਂ ਕੌਣ-ਕੌਣ ਦੇਵਤਾ ਹਨ? ਪੱਤੇ ਰੂਪ ਸੰਸਾਰ ਦੱਸਿਆ ਹੈ।

ਇਸੀ ਅਧਿਆਏ 15 ਸਲੋਕ 16 ਵਿੱਚ ਸ਼ਪੱਸ਼ਟ ਕੀਤਾ ਹੈ ਕਿ :-

1. ਛਰ ਪੁਰਸ਼ (ਇਹ 21 ਬ੍ਰਹਮੰਡ ਦਾ ਪ੍ਰਭੂ ਹੈ) :- ਇਸ ਬ੍ਰਹਮ, ਕਾਲ ਬ੍ਰਹਮ, ਜੋਤੀ ਨਿਰੰਜਨ ਵੀ ਕਿਹਾ ਜਾਂਦਾ ਹੈ। ਇਹ ਨਾਸ਼ਵਾਨ ਅਸੀਂ ਇਸਦੇ ਲੋਕ ਵਿੱਚ ਰਹਿ ਰਹੇ ਹਨ। ਅਸੀਂ ਇਸਦੇ ਲੋਕ ਤੋ ਮੁਕਤ ਹੋਣਾ ਹੈ ਤਥਾ ਆਪਣੇ ਪ੍ਰਮਾਤਮਾ ਕਬੀਰ ਜੀ ਦੇ ਕੋਲ ਸਤਲੋਕ ਵਿੱਚ ਜਾਣਾ ਹੈ।

2. ਅਕਸ਼ਰ ਪੁਰਸ਼ :- ਇਹ 7 ਸੰਖ ਬ੍ਰਹਿਮੰਡਾਂ ਦਾ ਪ੍ਰਭੂ ਹੈ, ਇਹ ਵੀ ਨਾਸ਼ਵਾਨ ਹੈ। ਅਸੀਂ ਇਸਦੇ 7 ਸੰਖ ਬ੍ਰਹਿਮੰਡਾਂ ਦੇ ਖੇਤਰ ਤੋਂ ਹੋ ਕੇ ਸਤਲੋਕ ਜਾਣਾ ਹੈ। ਇਸਲਈ ਇਸਦਾ ਟੋਲ ਟੈਕਸ ਦੇਣਾ ਹੈ ਬੱਸ ਇਸ ਨਾਲ ਸਾਡਾ ਇੰਨਾ ਹੀ ਕੰਮ ਹੈ।

❖ ਗੀਤਾ ਅਧਿਆਏ 15 ਸਲੋਕ 17 ਵਿੱਚ ਕਿਹਾ ਹੈ ਕਿ :-

ਉਤਮ: ਪੁਰਸ਼: ਤੂੰ ਅਨਯ: ਪਰਮਾਤਮਾ ਈਤੀ ਉਦਾਰਤੇ:।
ਯ: ਲੋਕ ਤ੍ਰਯਮ ਆਵਿਸ਼ਯ ਵਿਭਤ੍ਰਿ: ਅਵਯਾਯ: ਈਸ਼ਵਰ:॥

ਭਾਵਅਰਥ :- ਗੀਤਾ ਅਧਿਆਏ 15 ਸਲੋਕ 16 ਵਿੱਚ ਕਹੇ ਦੋ ਪੁਰਸ਼, ਇੱਕ ਛਰ ਪੁਰਸ਼ ਦੂਸਰਾ ਅਕਸ਼ਰ ਪੁਰਸ਼ ਹਨ। ਇਨ੍ਹਾਂ ਦੋਨ੍ਹਾਂ ਤੋ ਅੱਲਗ ਹੈ ਉਤਮ ਪੁਰਸ਼ ਅਰਥਾਤ ਪੁਰਸ਼ੋਤਮ, ਉਸੀ ਨੂੰ ਪ੍ਰਮਾਤਮਾ ਕਹਿੰਦੇ ਹਨ ਜੋ ਤਿੰਨੋਂ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਭ ਦਾ ਧਾਰਣ-ਪੋਸ਼ਣ ਕਰਦਾ ਹੈ। ਉਹ ਵਾਸਤਵ ਵਿੱਚ ਅਵਿਨਾਸ਼ੀ ਪ੍ਰਮੇਸ਼ਵਰ ਹੈ। (ਗੀਤਾ ਅਧਿਆਏ 15 ਸਲੋਕ 17) ਗੀਤਾ ਅਧਿਆਏ 3 ਸਲੋਕ 14-15 ਵਿੱਚ ਵੀ ਸਪੱਸ਼ਟ ਕੀਤਾ ਹੈ ਕਿ ਸਰਵਗਤਮ ਬ੍ਰਹਮ ਅਰਥਾਤ ਸਰਵਵਿਆਪੀ ਪ੍ਰਮਾਤਮਾ, ਜੋ ਸੱਚੀਦਾਨੰਦ ਘਣ ਬ੍ਰਹਮ ਹੈ, ਉਸ ਨੂੰ ਵਾਸੂਦੇਵ ਵੀ ਕਹਿੰਦੇ ਹਨ ਜਿਸਦੇ ਵਿਸ਼ੇ ਵਿੱਚ ਗੀਤਾ ਅਧਿਆਏ 7 ਸਲੋਕ 19 ਵਿੱਚ ਕਿਹਾ ਹੈ। ਉਹੀ ਸਦਾ ਯੱਗਾਂ ਅਰਥਾਤ ਧਾਰਮਿਕ ਅਨੁਸ਼ਠਾਂਨਾ ਵਿੱਚ ਪ੍ਰਤੀਸ਼ਠਿਤ ਹੈ ਅਰਥਾਤ ਇਸ਼ਟ ਰੂਪ ਵਿੱਚ ਪੂਜੈ ਹੈ।

ਪੂਰਣ ਗੁਰੂ ਤੋ ਦਿਖਿਆ ਲੈ ਕੇ ਮਰਿਆਦਾ ਵਿੱਚ ਰਹਿ ਕੇ ਭਗਤੀ ਕਰੋ। ਇਸਤਰਾਂ ਜੀਨੇ ਕੀ ਰਾਹ ਤੇ ਚੱਲ ਕੇ ਸੰਸਾਰ ਵਿਚ ਸੁੱਖੀ ਜੀਵਨ ਜੀਓ ਅਤੇ ਮੋਖਸ਼ ਰੂਪੀ ਮੰਜ਼ਿਲ ਨੂੰ ਪ੍ਰਾਪਤ ਕਰੋ।

# "ਸ਼੍ਰਿਸ਼ਟੀ ਰਚਨਾ"

## (ਸ਼ੂਖਸ਼ਮ ਵੇਦ 'ਚੋਂ ਨਿਸ਼ਕ੍ਰਸ਼ ਰੂਪ ਸ਼੍ਰਿਸ਼ਟੀ ਰਚਨਾ ਦਾ ਵਰਣਨ)

ਪ੍ਰਭੂ ਪ੍ਰੇਮੀ ਆਤਮਾਵਾਂ ਪਹਿਲੀ ਵਾਰ ਨਿਮਨ ਸ਼੍ਰਿਸ਼ਟੀ ਰਚਨਾ ਨੂੰ ਪੜ੍ਹਕੇ ਅਜਿਹਾ ਲੱਗੇਗਾ ਜਿਵੇਂ ਕੋਈ ਦੰਦ ਕਥਾ ਹੋਵੇ, ਪ੍ਰੰਤੂ ਸਰਵ ਪਵਿੱਤਰ ਸਦ ਗ੍ਰੰਥਾਂ ਦੇ ਪ੍ਰਮਾਣਾਂ ਨੂੰ ਪੜ੍ਹਕੇ ਦੰਦਾ ਥੱਲੇ ਉਂਗਲੀ ਦਬਾਓਗੇ ਕਿ ਇਹ ਵਾਸਤਵਿਕ ਅੰਮ੍ਰਿਤ ਗਿਆਨ ਕਿੱਥੇ ਛੁੱਪਿਆ ਸੀ? ਕ੍ਰਿਪਾ ਧੀਰਜ ਦੇ ਨਾਲ ਪੜ੍ਹਦੇ ਰਹੋ ਤੇ ਇਸ ਅੰਮ੍ਰਿਤ ਗਿਆਨ ਨੂੰ ਸੁਰੱਖਿਅਤ ਰੱਖੋ। ਆਪਦੀ ਇੱਕ ਸੌ ਇੱਕ ਪੀੜ੍ਹੀ ਤੱਕ ਕੰਮ ਆਏਗਾ। ਪਵਿੱਤਰ ਆਤਮਾਂ ਕ੍ਰਿਪਾ ਸਤਿਨਾਰਾਇਣ (ਅਵਿਨਾਸ਼ੀ ਪ੍ਰਭੂ / ਸਤਿਪੁਰਸ਼) ਦੁਆਰਾ ਰਚੀ ਸ਼੍ਰਿਸ਼ਟੀ ਰਚਨਾ ਦਾ ਵਾਸਤਵਿਕ ਗਿਆਨ ਪੜ੍ਹੋ।

1.ਪੂਰਣ ਬ੍ਰਹਮ :- ਇਸ ਸ਼੍ਰਿਸ਼ਟੀ ਰਚਨਾਂ ਵਿੱਚ ਸਤਿਪੁਰਸ਼-ਸਤਲੋਕ ਦਾ ਸਵਾਮੀ (ਪ੍ਰਭੂ), ਅਲਖ ਪੁਰਸ਼-ਅਲਖ ਲੋਕ ਦਾ ਸਵਾਮੀ (ਪ੍ਰਭੂ), ਅਗਮ ਪੁਰਸ਼-ਅਗਮ ਲੋਕ ਦਾ ਸਵਾਮੀ (ਪ੍ਰਭੂ) ਤਥਾ ਅਨਾਮੀ ਪੁਰਸ਼-ਅਨਾਮੀ ਅਕਹਿ ਲੋਕ ਦਾ ਸਵਾਮੀ (ਪ੍ਰਭੂ) ਤਾਂ ਇੱਕ ਹੀ ਪੂਰਣ ਬ੍ਰਹਮ ਹੈ, ਜੋ ਵਾਸਤਵ ਵਿੱਚ ਅਵਿਨਾਸੀ ਪ੍ਰਭੂ ਹੈ। ਜੋ ਭਿੰਨ-ਭਿੰਨ ਰੂਪ ਧਾਰਣ ਕਰਕੇ ਆਪਣੇ ਚਾਰਾਂ ਲੋਕਾਂ ਵਿੱਚ ਰਹਿੰਦਾ ਹੈ। ਜਿਸਦੇ ਅੰਤਰਗਤ ਅਸੰਖ ਬ੍ਰਹਿਮੰਡ ਆਉਂਦੇ ਹਨ।

2. ਪਰਬ੍ਰਹਮ :- ਇਹ ਕੇਵਲ ਸੱਤ ਸੰਖ ਬ੍ਰਹਿਮੰਡ ਦਾ ਸਵਾਮੀ (ਪ੍ਰਭੂ) ਹੈ। ਇਹ ਅਕਸ਼ਰ ਪੁਰਸ਼ ਵੀ ਕਹਾਉਂਦਾ ਹੈ। ਪ੍ਰੰਤੂ ਇਹ ਤੇ ਇਸਦੇ ਬ੍ਰਹਿਮੰਡ ਵੀ ਅਸਲ ਵਿੱਚ ਅਵਿਨਾਸ਼ੀ ਨਹੀਂ ਹਨ।

3. ਬ੍ਰਹਮ :- ਇਹ ਕੇਵਲ ਇੱਕੀ ਬ੍ਰਹਿਮੰਡ ਦਾ ਸਵਾਮੀ (ਪ੍ਰਭੂ) ਹੈ। ਇਸਨੂੰ ਛਰ ਪੁਰਸ਼, ਜੋਤੀ ਨਿਰੰਜਨ, ਕਾਲ ਆਦਿ ਉਪਮਾ ਨਾਲ ਜਾਣਿਆ ਜਾਂਦਾ ਹੈ। ਇਹ ਤੇ ਇਸਦੇ ਸਰਵ ਬ੍ਰਹਿਮੰਡ ਨਾਸ਼ਵਾਨ ਹਨ। (ਉਪਰੋਕਤ ਤਿੰਨਾਂ ਪੁਰਸ਼ਾਂ (ਪ੍ਰਭੂਆਂ) ਦਾ ਪ੍ਰਮਾਣ ਪਵਿੱਤਰ ਸ੍ਰੀ ਮਦਭਗਵਤ ਗੀਤਾ ਅਧਿਆਏ 15 ਸਲੋਕ 16-17 ਵਿੱਚ ਵੀ ਹੈ।)

4. ਬ੍ਰਹਮਾ :- ਬ੍ਰਹਮਾ ਇਸੇ ਬ੍ਰਹਮ ਦਾ ਜੇਠਾ ਪੁੱਤਰ ਹੈ, ਵਿਸ਼ਣੂ ਮੱਧ ਵਾਲਾ ਪੁੱਤਰ ਹੈ ਤਥਾ ਸ਼ਿਵ ਅੰਤਿਮ ਤੀਸਰਾ ਪੁੱਤਰ ਹੈ। ਇਹ ਤਿੰਨੋਂ ਪੁੱਤਰ ਕੇਵਲ ਇੱਕ ਬ੍ਰਹਿਮੰਡ ਵਿੱਚ ਇੱਕ ਵਿਭਾਗ (ਗੁਣ) ਦੇ ਸਵਾਮੀ (ਪ੍ਰਭੂ) ਹਨ ਤਥਾ ਨਾਸ਼ਵਾਨ ਹਨ। ਵਿਸਤ੍ਰਿਤ ਵਿਵਰਨ ਦੇ ਲਈ ਕ੍ਰਿਪਾ ਪੜ੍ਹੋ ਨਿਮਨ ਲਿਖਤ ਸ਼੍ਰਿਸ਼ਟੀ ਰਚਨਾ :-

{ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੇ ਸ਼ੂਖਸ਼ਮ ਵੇਦ ਅਰਥਾਤ ਕਬਿਰਬਾਣੀ ਵਿੱਚ ਆਪਣੇ ਦੁਆਰਾ ਰਚੀ ਸ਼੍ਰਿਸ਼ਟੀ ਦਾ ਗਿਆਨ ਖੁਦ ਹੀ ਦੱਸਿਆ ਹੈ ਜੋ ਨਿਮਨਲਿਖਤ ਹੈ}

ਸਰਵ ਪ੍ਰਥਮ ਕੇਵਲ ਇੱਕ ਸਥਾਨ 'ਅਨਾਮੀ (ਅਨਾਮਯਾ) ਲੋਕ' ਸੀ। ਜਿਸਨੂੰ ਅਕਹਿ ਲੋਕ ਵੀ ਕਿਹਾ ਜਾਂਦਾ ਹੈ ਪੂਰਨ ਪ੍ਰਮਾਤਮਾ ਉਸ ਅਨਾਮੀ ਲੋਕ ਵਿੱਚ ਇਕੱਲਾ ਰਹਿੰਦਾ ਸੀ। ਉਸ ਪ੍ਰਮਾਤਮਾ ਦਾ ਵਾਸਤਵਿਕ ਨਾਮ ਕਵਿਰਦੇਵ ਅਰਥਾਤ ਕਬੀਰ ਪ੍ਰਮੇਸ਼ਵਰ ਹੈ। ਸਾਰੀਆਂ ਆਤਮਾ ਉਸ ਪੂਰਨ ਧੰਨੀ ਦੇ ਸਰੀਰ ਵਿੱਚ ਸਮਾਈਆਂ ਹੋਈਆਂ ਸਨ। ਇਸੇ ਕਵਿਰਦੇਵ ਦਾ ਉਪਮਾਤਮਕ (ਪਦਵੀ ਦਾ) ਨਾਮ ਅਨਾਮੀ ਪੁਰਸ਼ ਹੈ (ਪੁਰਸ਼ ਦਾ ਅਰਥ ਪ੍ਰਭੂ ਹੁੰਦਾ ਹੈ। ਪ੍ਰਭੂ ਨੇ ਮਨੁੱਖ ਨੂੰ ਆਪਣੇ ਹੀ ਸਵਰੂਪ ਵਿੱਚ ਬਣਾਇਆ ਹੈ, ਇਸਲਈ ਮਾਨਵ ਦਾ ਨਾਮ ਵੀ ਪੁਰਸ਼ ਹੀ ਪਿਆ ਹੈ।) ਅਨਾਮੀ ਪੁਰਸ਼ ਦੇ ਇੱਕ ਰੋਮਕੂਪ ਦਾ ਪ੍ਰਕਾਸ਼ ਅਸ਼ੰਖ ਸੂਰਜਾਂ ਦੀ ਰੌਸ਼ਨੀ ਤੋਂ ਵੀ ਅਧਿੱਕ ਹੈ।

ਵਿਸੇਸ :-ਜਿਵੇਂ ਕਿਸੇ ਦੇਸ਼ ਦੇ ਆਦਰਣੀਏ ਪ੍ਰਧਾਨਮੰਤਰੀ ਜੀ ਦਾ ਸਰੀਰ ਦਾ ਨਾਮ ਹੋਰ ਹੁੰਦਾ ਹੈ ਤਥਾ ਪਦ ਦਾ ਉਪਮਾਤਮਿਕ (ਪਦਵੀ ਦਾ) ਨਾਮ ਪ੍ਰਧਾਨ ਮੰਤਰੀ ਹੁੰਦਾ ਹੈ। ਕਈ ਵਾਰ ਪ੍ਰਧਾਨ ਮੰਤਰੀ ਆਪਣੇ ਕੋਲ ਕਈ ਵਿਭਾਗ ਰੱਖ ਲੈਂਦਾ ਹੈ। ਜਦ ਕਿਸੇ ਵੀ ਵਿਭਾਗ ਦੇ ਦਸਤਾਵੇਜਾਂ 'ਤੇ ਦਸਤਖਤ ਕਰਦਾ ਹੈ ਤਾਂ ਉਸ ਸਮੇਂ ਉਸ ਪਦ ਨੂੰ ਲਿਖਦਾ ਹੈ। ਜਿਵੇਂ ਗ੍ਰਹਿ

# ਪ੍ਰਮੇਸ਼ਵਰ ਕਬੀਰ ਸਾਹਿਬ ਦੇ ਅਸੰਖ ਬ੍ਰਹਿਮੰਡਾਂ ਦਾ ਲ਼ਘੂ ਚਿੱਤਰ

ਅਨਾਮੀ ਲੋਕ : ਇਸ ਲੋਕ ਵਿੱਚ ਕਬੀਰ ਸਾਹਿਬ ਅਨਾਮੀ ਪੁਰਸ਼ ਰੂਪ ਵਿੱਚ ਰਹਿੰਦੇ ਹਨ। ਇੱਥੇ ਇੱਕਲੇ ਹਨ।

ਅਗਮ ਲੋਕ: ਇਸ ਲੋਕ ਵਿੱਚ ਵੀ ਕਬੀਰ ਸਾਹਿਬ ਅਗਮ ਪੁਰਸ਼ ਰੂਪ ਵਿੱਚ ਰਹਿੰਦੇ ਹਨ।

ਅਲਖ ਲੋਕ: ਇਸ ਲੋਕ ਵਿੱਚ ਵੀ ਕਬੀਰ ਸਾਹਿਬ ਅਲਖ ਪੁਰਸ਼ ਰੂਪ ਵਿੱਚ ਰਹਿੰਦੇ ਹਨ।



ਮੰਤਰਾਲੇ ਦੇ ਦਸਤਖਤ ਕਰੇਗਾ ਤਾਂ ਆਪਨੂੰ ਗ੍ਰਹਿ ਮੰਤਰੀ ਲਿਖੇਗਾ। ਉੱਥੇ ਉਸੇ ਵਿਅਕਤੀ ਦੇ ਦਸਤਖਤ ਦੀ ਸ਼ਕਤੀ ਘੱਟ ਹੁੰਦੀ ਹੈ। ਇਸ ਪ੍ਰਕਾਰ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਦੀ ਰੌਸ਼ਨੀ ਵਿੱਚ ਅੰਤਰ ਭਿੰਨ-2 ਲੋਕਾਂ ਵਿੱਚ ਹੁੰਦਾ ਜਾਂਦਾ ਹੈ।

ਠੀਕ ਇਸੇ ਪ੍ਰਕਾਰ ਪੂਰਨ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੇ ਹੇਠਾਂ ਦੇ ਤਿੰਨ ਹੋਰ ਲੋਕਾਂ (ਅਗਮ ਲੋਕ, ਅਲਖ ਲੋਕ, ਸਤਲੋਕ) ਦੀ ਰਚਨਾਂ ਸ਼ਬਦ (ਵਚਨ) ਤੋਂ ਕੀਤੀ। ਇਹੀ ਪੂਰਨ ਬ੍ਰਹਮ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੀ ਅਗਮ ਲੋਕ ਵਿੱਚ ਪ੍ਰਗਟ ਹੋਇਆ ਤਥਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਅਗਮ ਲੋਕ ਦਾ ਵੀ ਸਵਾਮੀ ਹੈ ਤਥਾ ਉੱਥੇ ਉਨ੍ਹਾਂ ਦਾ ਉਪਮਾਤਮਿਕ (ਪਦਵੀ ਦਾ) ਨਾਮ ਅਗਮ ਪੁਰਸ਼ ਅਰਥਾਤ ਅਗਮ ਪ੍ਰਭੂ ਹੈ। ਇਸ ਪ੍ਰਭੂ ਦਾ ਮਾਨਵ ਸੁਦ੍ਰਿਸ਼ ਸਰੀਰ ਬਹੁਤ ਤੇਜੋਮਈ ਹੈ। ਜਿਸਦੇ ਇੱਕ ਰੋਮ ਕੂਪ ਦੀ ਰੌਸ਼ਨੀ ਖਰਬ ਸੂਰਜਾਂ ਦੀ ਰੌਸ਼ਨੀ ਤੋਂ ਵੀ ਅਧਿੱਕ ਹੈ।

ਇਹ ਪੂਰਨ ਪ੍ਰਮਾਤਮਾ ਕਵਿਰਦੇਵ (ਕਵਿਰਦੇਵ=ਕਬੀਰ ਪ੍ਰਮੇਸ਼ਵਰ) ਅਲਖ ਲੋਕ ਵਿੱਚ ਪ੍ਰਗਟ ਹੋਇਆ ਤੇ ਸਵੈਂ ਹੀ ਅਲਖ ਲੋਕ ਦਾ ਸਵਾਮੀ ਹੈ ਤਥਾ ਉਪਮਾਤਮਿਕ (ਪਦਵੀ ਦਾ) ਨਾਮ ਅਲਖ ਪੁਰਸ਼ ਵੀ ਇਸੇ ਪ੍ਰਮੇਸ਼ਵਰ ਦਾ ਹੈ ਤੇ ਇਸ ਪੂਰਨ ਪ੍ਰਭੂ ਦਾ ਮਾਨਵ ਸੁਦ੍ਰਿਸ਼ ਸਰੀਰ ਤੇਜੋਮਈ (ਸਵੈਂਜੋਤੀ) ਸਵੈਂ ਪ੍ਰਕਾਸ਼ਿਤ ਹੈ। ਇੱਕ ਰੋਮ ਕੂਪ ਦੀ ਰੌਸ਼ਨੀ ਅਰਬ ਸੂਰਜਾਂ ਦੇ ਪ੍ਰਕਾਸ਼ ਤੋਂ ਵੀ ਜ਼ਿਆਦਾ ਹੈ।

ਇਹੀ ਪੂਰਨ ਪ੍ਰਭੂ ਸਤਲੋਕ ਵਿੱਚ ਪ੍ਰਗਟ ਹੋਇਆ ਤਥਾ ਸਤਲੋਕ ਦਾ ਵੀ ਅਧਿਪਤੀ ਇਹੀ ਹੈ। ਇਸਲਈ ਇਸਦਾ ਉਪਮਾਤਮਿਕ (ਪਦਵੀ ਦਾ) ਨਾਮ ਸਤਿਪੁਰਸ਼ (ਅਵਿਨਾਸੀ ਪ੍ਰਭੂ) ਹੈ। ਇਸੇ ਦੇ ਨਾਮ ਅਕਾਲ ਮੂਰਤ - ਸ਼ਬਦ ਸਵਰੂਪੀ ਰਾਮ - ਪੂਰਣ ਬ੍ਰਹਮ - ਪਰਮ ਅਕਸ਼ਰ ਬ੍ਰਹਮ ਆਦਿ ਹਨ। ਇਸ ਸਤਿਪੁਰਸ਼ ਕਵਿਰਦੇਵ (ਕਬੀਰ ਪ੍ਰਭੂ) ਦਾ ਮਾਨਵ ਸੁਦ੍ਰਿਸ਼ ਸਰੀਰ ਤੇਜੋਮਈ ਹੈ। ਜਿਸਦੇ ਇੱਕ ਰੋਮ ਕੂਪ ਦਾ ਪ੍ਰਕਾਸ਼ ਕਰੋੜ ਸੂਰਜਾਂ ਤਥਾ ਇੰਨੇ ਹੀ ਚੰਦਰਮਾਂ ਦੇ ਪ੍ਰਕਾਸ਼ ਤੋਂ ਵੀ ਅਧਿੱਕ ਹੈ।

ਇਸ ਕਵਿਰਦੇਵ (ਕਬੀਰ ਪ੍ਰਭੂ) ਨੇ ਸਤਿਪੁਰਸ਼ ਰੂਪ ਵਿੱਚ ਪ੍ਰਗਟ ਹੋਕੇ ਸਤਲੋਕ ਵਿੱਚ ਵਿਰਾਜਮਾਨ ਹੋਕੇ ਪ੍ਰਥਮ ਸਤਲੋਕ ਵਿੱਚ ਹੋਰ ਰਚਨਾ ਕੀਤੀ।

ਇੱਕ ਸ਼ਬਦ (ਵਚਨ) ਨਾਲ ਸੋਲ੍ਹਾਂ ਦੀਪਾਂ ਦੀ ਰਚਨਾਂ ਕੀਤੀ। ਫਿਰ ਸੋਲ੍ਹਾਂ ਸ਼ਬਦਾਂ ਨਾਲ ਸੋਲ੍ਹਾਂ ਪੁੱਤਰਾਂ ਦੀ ਉਤਪਤੀ ਕੀਤੀ, ਇੱਕ ਮਾਨਸਰੋਵਰ ਦੀ ਰਚਨਾਂ ਕੀਤੀ ਜਿਸ ਵਿੱਚ ਅੰਮ੍ਰਿਤ ਭਰਿਆ। ਸੋਲ੍ਹਾਂ ਪੁਤਰਾਂ ਦੇ ਨਾਮ ਹਨ :- (1) "ਕੂਰਮ", (2)"ਗਿਆਨੀ", (3)"ਵਿਵੇਕ", (4)"ਤੇਜ", (5)"ਸਹਿਜ", (6)"ਸੰਤੋਸ਼", (7)"ਸੁਰਤੀ", (8)"ਆਨੰਦ", (9)"ਖਿਮਾ", (10)"ਨਿਸ਼ਕਾਮ", (11)"ਜਲਰੰਗੀ" (12)"ਅਚਿੰਤ", (13)"ਪ੍ਰੇਮ", (14)"ਦਿਆਲ", (15)"ਧੀਰਜ", (16)"ਯੋਗ ਸੰਤਾਇਣ" ਅਰਥਾਤ "ਯੋਗਜੀਤ"।

ਸਤਿਪੁਰਸ਼ ਕਵਿਰਦੇਵ ਨੇ ਆਪਣੇ ਪੁੱਤਰ ਅਚਿੰਤ ਨੂੰ ਸਤਲੋਕ ਦੀ ਹੋਰ ਰਚਨਾ ਦਾ ਭਾਰ ਸੌਂਪਿਆ ਤੇ ਸ਼ਕਤੀ ਪ੍ਰਦਾਨ ਕੀਤੀ। ਅਚਿੰਤ ਨੇ ਅਕਸ਼ਰ ਪੁਰਸ਼ (ਪਰਬ੍ਰਹਮ) ਦੀ ਸ਼ਬਦ ਤੋਂ ਉਤਪੱਤੀ ਕੀਤੀ ਤਥਾ ਕਿਹਾ ਕਿ ਮੇਰੀ ਮੱਦਦ ਕਰਨਾ। ਅਕਸ਼ਰ ਪੁਰਸ਼ ਇਸ਼ਨਾਨ ਕਰਨ ਦੇ ਲਈ ਮਾਨਸਰੋਵਰ ਉੱਤੇ ਗਿਆ, ਉੱਥੇ ਆਨੰਦ ਅਇਆ ਤੇ ਸੌਂ ਗਿਆ। ਲੰਬੇ ਸਮੇਂ ਤੱਕ ਬਾਹਰ ਨਹੀਂ ਆਇਆ। ਤਦ ਅਚਿੰਤ ਦੀ ਪ੍ਰਾਥਨਾਂ ਉੱਤੇ ਅਕਸ਼ਰ ਪੁਰਸ਼ ਨੂੰ ਨੀਂਦ ਤੋਂ ਜਗਾਉਣ ਦੇ ਲਈ ਕਵਿਰਦੇਵ (ਕਬੀਰ ਪ੍ਰਮੇਸ਼ਵਰ ਨੇ) ਉਸੇ ਮਾਨਸਰੋਵਰ ਤੋਂ ਕੁਝ ਅੰਮ੍ਰਿਤ ਜਲ ਲੈਕੇ ਅੰਡਾ ਬਣਾਇਆ ਤੇ ਉਸ ਅੰਡੇ ਵਿੱਚ ਇੱਕ ਆਤਮਾ ਪ੍ਰਵੇਸ਼ ਕੀਤੀ ਤੇ ਅੰਡੇ ਨੂੰ

ਮਾਨਸਰੋਵਰ ਦੇ ਅੰਮ੍ਰਿਤ ਜਲ ਵਿੱਚ ਛੱਡਿਆ। ਅੰਡੇ ਦੀ ਗੜਗੜਹਟ ਨਾਲ ਅਕਸ਼ਰ ਪੁਰਸ਼ ਦੀ ਨੀਂਦ ਭੰਗ ਹੋ ਗਈ। ਉਸਨੇ ਅੰਡੇ ਨੂੰ ਕ੍ਰੋਧ ਨਾਲ ਦੇਖਿਆ ਜਿਸ ਕਾਰਨ ਉਸ ਅੰਡੇ ਦੇ ਦੋ ਭਾਗ ਹੋ ਗਏ। ਉਸ ਵਿੱਚੋਂ ਜੋਤੀ ਨਿਰੰਜਨ (ਛਰਪੁਰਸ਼) ਨਿਕਲਿਆ ਜੋ ਅੱਗੇ ਚੱਲਕੇ 'ਕਾਲ' ਕਹਾਇਆ। ਇਸਦਾ ਅਸਲ ਨਾਮ "ਕੈਲ" ਹੈ। ਤਦ ਸਤਿਪੁਰਸ਼ (ਕਵਿਰਦੇਵ) ਨੇ ਆਕਾਸ਼ਬਾਣੀ ਕੀਤੀ ਕਿ ਆਪ ਦੋਨੋਂ ਅਚਿੰਤ ਦੇ ਦੀਪ ਵਿੱਚ ਰਹੋ। ਆਗਿਆ ਪਾਕੇ ਅਕਸ਼ਰ ਪੁਰਸ਼ ਤੇ ਛਰ ਪੁਰਸ਼ (ਕੈਲ) ਦੋਨੋਂ ਅਚਿੰਤ ਦੇ ਦੀਪ ਵਿੱਚ ਰਹਿਣ ਲੱਗੇ। (ਬੱਚਿਆਂ ਦੀ ਨਲਾਇਕੀ ਉਨ੍ਹਾਂ ਨੂੰ ਹੀ ਦਿਖਾਈ ਕਿ ਕਿਤੇ ਫਿਰ ਪ੍ਰਭੂਤਾ ਦੀ ਤੜਫ ਨਾ ਬਣ ਜਾਵੇ, ਕਿਉਂਕਿ ਸਮਰੱਥ ਬਿਨਾਂ ਕਾਰਜ ਸਫਲ ਨਹੀਂ ਹੁੰਦਾ।) ਫਿਰ ਪੂਰਣ ਧੰਨੀ ਕਵਿਰਦੇਵ ਨੇ ਸਾਰੀ ਰਚਨਾਂ ਆਪ ਹੀ ਕੀਤੀ। ਆਪਣੀ ਸ਼ਬਦ ਸ਼ਕਤੀ ਨਾਲ ਇੱਕ ਰਾਜੇਸ਼ਵਰੀ (ਰਾਸ਼ਟਰੀ) ਸ਼ਕਤੀ ਉਤਪੰਨ ਕੀਤੀ, ਜਿਸ ਨਾਲ ਉਹ ਸਾਰੇ ਬ੍ਰਹਿਮੰਡਾਂ ਨੂੰ ਸਥਾਪਿਤ ਕੀਤਾ। ਇਸਨੂੰ ਹੀ ਪਰਾ ਸ਼ਕਤੀ/ ਪਰਾਨੰਦਨੀ ਵੀ ਕਹਿੰਦੇ ਹਨ। ਪੂਰਣ ਬ੍ਰਹਮ ਨੇ ਸਾਰੀਆਂ ਆਤਮਾਂਵਾਂ ਨੂੰ ਆਪਣੇ ਹੀ ਅੰਦਰੋਂ ਆਪਣੀ ਵਚਨ ਸ਼ਕਤੀ ਨਾਲ ਆਪਣੇ ਮਾਨਵ ਸ਼ੁਦ੍ਰਿਸ਼ ਉਤਪੰਨ ਕੀਤਾ। ਹਰੇਕ ਹੰਸ ਆਤਮਾ ਦਾ ਪ੍ਰਮਾਤਮਾ ਵਰਗਾ ਹੀ ਸਰੀਰ ਰਚਿਆ ਜਿਸਦਾ ਤੇਜ 16 (ਸੋਲ੍ਹਾਂ) ਸੂਰਜਾਂ ਜਿਹਾ ਮਾਨਵ ਸੁਦ੍ਰਿਸ਼ ਹੀ ਹੈ। ਪ੍ਰੰਤੂ ਪ੍ਰਮੇਸ਼ਵਰ ਦੇ ਸਰੀਰ ਦਾ ਇੱਕ ਰੋਮ ਕੂਪ ਦਾ ਪ੍ਰਕਾਸ਼ ਕਰੋੜਾਂ ਸੂਰਜਾਂ ਤੋਂ ਵੀ ਜਿਆਦਾ ਹੈ। ਬਹੁਤ ਸਮੇਂ ਉਪਰੰਤ ਛਰਪੁਰਸ਼ (ਜੋਤੀ ਨਿਰੰਜਨ) ਨੇ ਸੋਚਿਆ ਕਿ ਅਸੀਂ ਤਿੰਨੋਂ (ਅਚਿੰਤ-ਅਕਸ਼ਰ ਪੁਰਸ਼- ਛਰ ਪੁਰਸ਼) ਇੱਕ ਦੀਪ ਵਿੱਚ ਰਹਿ ਰਹੇ ਹਾਂ ਤਥਾ ਹੋਰ ਇੱਕ-ਇੱਕ ਦੀਪ ਵਿੱਚ ਰਹਿ ਰਹੇ ਹਨ। ਮੈਂ ਵੀ ਸਾਧਨਾਂ ਕਰਕੇ ਅਲੱਗ ਦੀਪ ਪ੍ਰਾਪਤ ਕਰਾਂਗਾ। ਉਸ ਨੇ ਐਸਾ ਵਿਚਾਰ ਕਰਕੇ ਇੱਕ ਪੈਰ ਉੱਤੇ ਖੜ੍ਹਾ ਹੋਕੇ ਸੱਤਰ (70) ਯੁੱਗ ਤੱਕ ਤਪ ਕੀਤਾ।

## "ਆਤਮਾਵਾਂ ਕਾਲ ਦੇ ਜਾਲ ਵਿੱਚ ਕਿਵੇਂ ਫਸੀਆਂ?"

ਵਿਸ਼ੇਸ਼ :- ਜਦ ਬ੍ਰਹਮ (ਜੋਤੀ ਨਿਰੰਜਨ) ਤਪ ਕਰ ਰਿਹਾ ਸੀ ਅਸੀਂ ਸਭ ਆਤਮਾ, ਜੋ ਅੱਜ ਜੋਤੀ ਨਿਰੰਜਨ ਦੇ ਇੱਕੀ ਬ੍ਰਹਿਮੰਡਾਂ ਵਿੱਚ ਰਹਿੰਦੀਆਂ ਹਨ ਇਸਦੀ ਸਾਧਨਾਂ ਵੱਲ ਆਕਰਸ਼ਿਤ ਹੋ ਗਏ ਤਥਾ ਆਤਮਾ ਤੋਂ ਇਸ ਨੂੰ ਚਾਹੁਣ ਲੱਗੇ। ਆਪਣੇ ਸੁੱਖਦਈ ਪ੍ਰਭੂ ਤੋਂ ਬੇਮੁੱਖ ਹੋ ਗਏ ਜਿਸ ਕਾਰਨ ਪਤੀਵਰਤਾ ਪਦ ਤੋਂ ਗਿਰ ਗਏ। ਪੂਰਨ ਪ੍ਰਭੂ ਦੇ ਵਾਰ-ਵਾਰ ਸਾਵਧਾਨ ਕਰਨ ਉੱਤੇ ਵੀ ਸਾਡੀ ਆਕਰਸ਼ਨ ਛਰ ਪੁਰਸ਼ ਤੋਂ ਨਹੀਂ ਹਟਿਆ। {ਇਹੀ ਪ੍ਰਭਾਵ ਅੱਜ ਵੀ ਕਾਲ ਸ੍ਰਿਸ਼ਟੀ ਵਿੱਚ ਵਿਧਮਾਨ ਹੈ। ਜਿਸ ਤਰ੍ਹਾਂ ਨੌਜਵਾਨ ਬੱਚੇ ਫਿਲਮੀ ਸਟਾਰਾਂ (ਅਭਿਨੇਤਾਂਵਾਂ-ਅਭਿਨੇਤਰੀਆਂ) ਦੀਆਂ ਬਣਾਵਟੀ ਅਦਾਵਾਂ ਤੇ ਆਪਣੇ ਰੋਜਗਾਰ ਉਦੇਸ਼ ਨਾਲ ਕਰ ਰਹੇ ਭੂਮਿਕਾਂ ਉੱਤੇ ਅਤਿ ਆਕਰਸ਼ਿਤ ਹੋ ਜਾਂਦੇ ਹਨ, ਰੋਕਣ 'ਤੇ ਨਹੀਂ ਰੁਕਦੇ। ਅਗਰ ਕੋਈ ਅਭਿਨੇਤਾ ਜਾਂ ਅਭਿਨੇਤਰੀ ਨੇੜੇ ਦੇ ਸ਼ਹਿਰ ਵਿੱਚ ਆ ਜਾਵੇ ਤਾਂ ਦੇਖੋ ਉਨ੍ਹਾਂ ਨਾਦਾਨ ਬੱਚਿਆਂ ਦੀ ਭੀੜ ਕੇਵਲ ਦਰਸ਼ਨ ਕਰਨ ਦੇ ਲਈ ਬਹੁ-ਸੰਖਿਆ ਵਿੱਚ ਇਕੱਠੇ ਹੋ ਜਾਂਦੇ ਹਨ। 'ਲੈਣਾ ਏਕ ਨਾ ਦੇਨੇ ਦੋ' ਰੋਜੀ-ਰੋਟੀ ਅਭਿਨੇਤਾ ਕਮਾ ਰਹੇ ਹਨ, ਨੌਜਵਾਨ ਬੱਚੇ ਲੁੱਟੇ ਜਾ ਰਹੇ ਹਨ। ਮਾਤਾ-ਪਿਤਾ ਕਿੰਨਾ ਹੀ ਸਮਝਾਉਣ ਪ੍ਰੰਤੂ ਬੱਚੇ ਨਹੀਂ ਮੰਨਦੇ। ਕਿਤੇ ਨਾ ਕਿਤੇ-ਕਦੇ ਨਾ ਕਦੇ ਲੁਕ-ਛਿਪ ਕੇ ਜਾਂਦੇ ਹੀ ਰਹਿੰਦੇ ਹਨ।}

ਪੂਰਣ ਬ੍ਰਹਮ ਕਵਿਰਦੇਵ (ਕਬੀਰ ਪ੍ਰਭੂ) ਨੇ ਛਰ ਪੁਰਸ਼ ਤੋਂ ਪੁੱਛਿਆ ਕਿ ਬੋਲੋ ਕੀ ਚਾਹੁੰਦੇ ਹੋ? ਉਸਨੇ ਕਿਹਾ ਕਿ ਪਿਤਾ ਜੀ ਮੇਰੇ ਲਈ ਇਹ ਸਥਾਨ ਘੱਟ ਹੈ, ਮੈਨੂੰ ਅਲੱਗ ਦੀਪ ਪ੍ਰਦਾਨ ਕਰਨ ਦੀ ਕ੍ਰਿਪਾ ਕਰੋ। ਹੱਕਾ ਕਬੀਰ (ਸਤਿ ਕਬੀਰ) ਨੇ ਉਸਨੂੰ 21 (ਇੱਕੀ) ਬ੍ਰਹਿਮੰਡ ਪ੍ਰਦਾਨ ਕਰ ਦਿੱਤੇ। ਕੁਝ ਸਮੇਂ ਉਪਰੰਤ ਜੋਤੀ ਨਿਰੰਜਨ ਨੇ ਸੋਚਿਆ ਇਸ ਵਿੱਚ ਕੁਝ ਰਚਨਾਂ ਕਰਨੀ ਚਾਹੀਦੀ ਹੈ। ਖਾਲੀ ਬ੍ਰਹਿਮੰਡ (ਪਲਾਟ) ਕਿਸ ਕੰਮ ਦੇ। ਇਹ ਵਿਚਾਰ ਕਰਕੇ 70 ਯੁੱਗ

ਤਪ ਕਰਕੇ ਪੂਰਨ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਭੂ) ਤੋਂ ਰਚਨਾ ਸਮੱਗਰੀ ਦੀ ਜਾਚਨਾ ਕੀਤੀ। ਸਤਿਪੁਰਸ਼ ਨੇ ਉਸਨੂੰ ਤਿੰਨ ਗੁਣ ਤੇ ਪੰਜ ਤੱਤ ਪ੍ਰਦਾਨ ਕਰ ਦਿੱਤੇ, ਜਿਸ ਨਾਲ ਬ੍ਰਹਮ ਜੋਤੀ ਨਿਰੰਜਨ ਨੇ ਆਪਣੇ ਬ੍ਰਹਿਮੰਡਾਂ ਵਿੱਚ ਕੁਝ ਰਚਨਾ ਕੀਤੀ। ਫਿਰ ਸੋਚਿਆ ਕਿ ਇਸ ਵਿੱਚ ਜੀਵ ਵੀ ਹੋਣੇ ਚਾਹੀਦੇ ਹਨ, ਇਕੱਲੇ ਦਾ ਦਿਲ ਨਹੀਂ ਲੱਗਦਾ। ਇਹ ਵਿਚਾਰ ਕਰਕੇ 64 (ਚੌਂਹਟ) ਯੁੱਗ ਤੱਕ ਫਿਰ ਤੱਪ ਕੀਤਾ ਪੂਰਣ ਪ੍ਰਮਾਤਮਾ ਕਵਿਰਦੇਵ ਦੇ ਪੁੱਛਣ ਉੱਤੇ ਦੱਸਿਆ ਕਿ ਮੈਨੂੰ ਕੁਝ ਆਤਮਾ ਦੇ ਦੇਵੋ ਮੇਰਾ ਇਕੱਲੇ ਦਾ ਦਿਲ ਨਹੀਂ ਲੱਗ ਰਿਹਾ। ਤਦ ਸਤਿਪੁਰਸ਼ ਕਵਿਰ ਅਗਨੀ (ਕਬੀਰ ਪ੍ਰਮੇਸ਼ਵਰ) ਨੇ ਕਿਹਾ ਕਿ ਬ੍ਰਹਮ ! ਤੇਰੇ ਤਪ ਦੇ ਪ੍ਰਤੀਫਲ ਵਿੱਚ ਮੈਂ ਤੈਨੂੰ ਹੋਰ ਬ੍ਰਹਿਮੰਡ ਦੇ ਸਕਦਾ ਹਾਂ ਪ੍ਰੰਤੂ ਮੇਰੀਆਂ ਪਿਆਰੀਆਂ ਆਤਮਾਵਾਂ ਨੂੰ ਕਿਸੇ ਵੀ ਜਪ-ਤਪ ਸਾਧਨਾਂ ਦੇ ਪ੍ਰਤੀਫਲ ਵਿੱਚ ਨਹੀਂ ਦੇ ਸਕਦਾ। ਹਾਂ, ਜੇ ਕੋਈ ਸਵੈਂ ਇੱਛਾ ਨਾਲ ਤੇਰੇ ਨਾਲ ਜਾਣਾ ਚਾਹੇ ਤਾਂ ਉਹ ਜਾ ਸਕਦਾ ਹੈ। ਯੁਵਾ ਕਵਿਰ (ਸਮਰੱਥ ਕਬੀਰ) ਦੇ ਵਚਨ ਸੁਣਕੇ ਜੋਤੀ ਨਿਰੰਜਨ ਸਾਡੇ ਕੋਲ ਅਇਆ। ਅਸੀਂ ਸਭ ਹੰਸ ਆਤਮਾ ਜੋ ਪਹਿਲਾਂ ਤੋਂ ਹੀ ਉਸ ਉੱਪਰ ਆਕਰਸ਼ਿਤ ਸੀ। ਅਸੀਂ ਉਸਨੂੰ ਚਾਰੋਂ ਤਰਫੋਂ ਘੇਰਕੇ ਖੜ੍ਹੇ ਹੋ ਗਏ। ਜੋਤੀ ਨਿਰੰਜਨ ਨੇ ਕਿਹਾ ਕਿ ਮੈਂ ਪਿਤਾ ਜੀ ਤੋਂ ਅਲੱਗ 21 ਬ੍ਰਹਿਮੰਡ ਪ੍ਰਾਪਤ ਕੀਤੇ ਹਨ। ਉੱਥੇ ਕਈ ਪ੍ਰਕਾਰ ਦੇ ਰਮਣੀਕ ਸਥੱਲ (ਮਨੋਰੰਜਕ ਸਥਾਨ) ਬਣਾਏ ਹਨ। ਕੀ ਆਪ ਮੇਰੇ ਨਾਲ ਚੱਲੋਗੇ ? ਅਸੀਂ ਸਾਰੇ ਹੰਸਾਂ ਨੇ ਜੋ ਅੱਜ ਇੱਕੀ ਬ੍ਰਹਿਮੰਡਾਂ ਵਿੱਚ ਪ੍ਰੇਸ਼ਾਨ ਹਾਂ ਕਿਹਾ ਕਿ ਅਸੀਂ ਤਿਆਰ ਹਾਂ ਜੇਕਰ ਪਿਤਾ ਜੀ ਆਗਿਆ ਦੇ ਦੇਣ ਤਾਂ। ਤਦ ਛਰਪੁਰਸ਼ ਪੂਰਣ ਬ੍ਰਹਮ ਮਹਾਨ ਕਵਿਰ (ਸਮਰੱਥ ਕਬੀਰ ਪ੍ਰਭੂ) ਦੇ ਕੋਲ ਗਿਆ ਤੇ ਸਾਰੀ ਵਾਰਤਾ ਕਹੀ। ਤਦ ਕਬੀਰ ਅਗਨੀ (ਕਬੀਰ ਪ੍ਰਮੇਸ਼ਵਰ) ਨੇ ਕਿਹਾ ਕਿ ਮੇਰੇ ਸਾਹਮਣੇ ਸਵੀਕ੍ਰਿਤੀ ਦੇਣ ਵਾਲੇ ਨੂੰ ਆਗਿਆ ਦੇਵਾਂਗਾ। ਛਰ ਪੁਰਸ਼ ਤੇ ਪਰਮ ਅਕਸ਼ਰ ਪੁਰਸ਼ (ਕਬੀਰ ਅਮਿਤੌਜਾ=ਕਵਿਰ ਅਮਿਤ ਔਜਾ ਜਾਣੀ ਜਿਸਦੀ ਸ਼ਕਤੀ ਦਾ ਕੋਈ ਵਾਰ ਨਹੀਂ, ਉਹ ਕਬੀਰ) ਦੋਨੋਂ ਆਪਾਂ ਸਾਰੀਆਂ ਹੰਸ ਆਤਮਾਵਾਂ ਦੇ ਕੋਲ ਆਏ। ਸਤਿ ਕਵਿਰਦੇਵ ਨੇ ਕਿਹਾ ਕਿ ਜੋ ਹੰਸ ਆਤਮਾ ਬ੍ਰਹਮ ਦੇ ਨਾਲ ਜਾਣਾ ਚਾਹੁੰਦਾ ਹੈ ਹੱਥ ਉੱਪਰ ਕਰਕੇ ਸਵਿਕ੍ਰਿਤੀ ਦੇਵੇ ਆਪਣੇ ਪਿਤਾ ਦੇ ਸਾਹਮਣੇ ਕਿਸੇ ਦੀ ਹਿੰਮਤ ਨਹੀਂ ਹੋਈ। ਕਿਸੇ ਨੇ ਸਵੀਕ੍ਰਿਤੀ ਨਹੀਂ ਦਿੱਤੀ। ਬਹੁਤ ਸਮੇਂ ਤੱਕ ਸਨਾਟਾ ਛਾਇਆ ਰਿਹਾ। ਤਦ ਪਿੱਛੋਂ ਇਕ ਹੰਸ ਆਤਮਾ ਨੇ ਸਾਹਸ ਕੀਤਾ ਤੇ ਕਿਹਾ ਕਿ ਪਿਤਾ ਜੀ ਮੈਂ ਜਾਣਾ ਚਾਹੁੰਦਾ ਹਾਂ। ਫਿਰ ਤਾਂ ਉਸਦੀ ਦੇਖਾ-ਦੇਖੀ (ਜੋ ਅੱਜ ਕਾਲ (ਬ੍ਰਹਮ) ਦੇ 21 ਬ੍ਰਹਿਮੰਡਾ ਵਿੱਚ ਫਸੀਆਂ ਹਨ) ਅਸੀਂ ਸਭ ਆਤਮਾਵਾਂ ਨੇ ਸਵੀਕ੍ਰਿਤੀ ਦੇ ਦਿੱਤੀ। ਪ੍ਰਮੇਸ਼ਵਰ ਕਬੀਰ ਜੀ ਨੇ ਜੋਤੀ ਨਿਰੰਜਨ ਨੂੰ ਕਿਹਾ ਕਿ ਆਪ ਆਪਣੇ ਸਥਾਨ ਉੱਤੇ ਜਾਓ। ਜਿੰਨ੍ਹਾਂ ਨੇ ਤੇਰੇ ਨਾਲ ਜਾਣ ਦੀ ਸਵੀਕ੍ਰਿਤੀ ਦਿੱਤੀ ਹੈ, ਮੈਂ ਉਨ੍ਹਾਂ ਸਭ ਹੰਸ ਆਤਮਾਵਾਂ ਨੂੰ ਆਪਦੇ ਕੋਲ ਭੇਜ ਦੇਵਾਂਗਾ। ਜੋਤੀ ਨਿਰੰਜਨ ਆਪਣੇ 21 ਬ੍ਰਹਿਮੰਡਾਂ ਵਿੱਚ ਚਲਾ ਗਿਆ। ਉਸ ਸਮੇਂ ਤੱਕ ਇਹ ਇੱਕੀ ਬ੍ਰਹਿਮੰਡ ਸਤਲੋਕ ਵਿੱਚ ਹੀ ਸਨ।

ਤਦ ਪਿੱਛੋਂ ਪੂਰਨ ਬ੍ਰਹਮ ਨੇ ਸਭ ਤੋਂ ਪ੍ਰਥਮ ਸਵਿਕ੍ਰਿਤੀ ਦੇਣ ਵਾਲੇ ਹੰਸ ਨੂੰ ਲੜਕੀ ਦਾ ਰੂਪ ਦਿੱਤਾ ਪ੍ਰੰਤੂ ਇਸਤਰੀ ਇੰਦਰੀ ਨਹੀਂ ਰਚੀ ਤੇ ਉਨ੍ਹਾਂ ਸਭ ਆਤਮਾਵਾਂ ਨੂੰ (ਜਿਨ੍ਹਾਂ ਨੇ ਜੋਤੀ ਨਿਰੰਜਨ (ਬ੍ਰਹਮ) ਦੇ ਨਾਲ ਜਾਣ ਦੀ ਸਹਿਮਤੀ ਦਿੱਤੀ ਸੀ) ਉਸ ਲੜਕੀ ਦੇ ਸਰੀਰ ਵਿੱਚ ਪ੍ਰਵੇਸ਼ ਕਰ ਦਿੱਤਾ ਤੇ ਉਸਦਾ ਨਾਮ ਅਸ਼ਟਰਾ (ਆਦਿ ਮਾਇਆ/ ਪ੍ਰਕ੍ਰਿਤੀ ਦੇਵੀ/ ਦੁਰਗਾ) ਪਿਆ ਤੇ ਸਤਿ ਪੁਰਸ਼ ਨੇ ਕਿਹਾ ਕਿ ਪੁੱਤਰੀ ਮੈਂ ਤੈਨੂੰ ਸ਼ਬਦ ਸ਼ਕਤੀ ਪ੍ਰਦਾਨ ਕਰ ਦਿੱਤੀ ਹੈ ਜਿੰਨੇ ਵੀ ਜੀਵ ਬ੍ਰਹਮ ਕਹੇ ਉਤਪੰਨ ਕਰ ਦੇਣਾ। ਪੂਰਨ ਬ੍ਰਹਮ ਕਵਿਰ ਦੇਵ (ਕਬੀਰ ਸਾਹਿਬ) ਆਪਣੇ ਪੁੱਤਰ ਸਹਿਜਦਾਸ ਦੇ ਦੁਆਰਾ ਪ੍ਰਕ੍ਰਿਤੀ ਨੂੰ ਛਰਪੁਰਸ਼ ਦੇ ਕੋਲ ਭੇਜ ਦਿੱਤਾ। ਸਹਿਜਦਾਸ ਨੇ ਜੋਤੀ ਨਿਰੰਜਨ ਨੂੰ ਦੱਸਿਆ ਕਿ ਪਿਤਾ ਜੀ ਨੇ ਇਸ ਭੈਣ ਦੇ ਸਰੀਰ ਵਿੱਚ ਉਨ੍ਹਾਂ ਸਭ ਆਤਮਾਵਾਂ

ਨੂੰ ਪ੍ਰਵੇਸ਼ ਕਰ ਦਿੱਤਾ ਹੈ ਜਿੰਨ੍ਹਾਂ ਨੇ ਤੇਰੇ ਨਾਲ ਜਾਣ ਦੀ ਸਹਿਮਤੀ ਪ੍ਰਗਟ ਕੀਤੀ ਸੀ ਤੇ ਇਸ ਭੈਣ ਨੂੰ ਵਚਨ ਸ਼ਕਤੀ ਪ੍ਰਦਾਨ ਕੀਤੀ ਹੈ, ਆਪ ਜਿੰਨੇ ਜੀਵ ਚਾਹੋਗੇ ਪ੍ਰਕ੍ਰਿਤੀ ਆਪਣੇ ਸ਼ਬਦ ਨਾਲ ਉਤਪੰਨ ਕਰ ਦੇਵੇਗੀ। ਇਹ ਕਹਿ ਕੇ ਸਹਿਜਦਾਸ ਆਪਣੇ ਦੀਪ ਵਿੱਚ ਵਾਪਸ ਆ ਗਿਆ।

ਯੁਵਾ ਹੋਣ ਦੇ ਕਾਰਨ ਲੜਕੀ ਦਾ ਰੰਗ-ਰੂਪ ਨਿੱਖਰਿਆ ਹੋਇਆ ਸੀ। ਬ੍ਰਹਮ ਦੇ ਅੰਦਰ ਵਿਸ਼ੇ-ਵਾਸਨਾ ਉਤਪੰਨ ਹੋ ਗਈਆਂ ਤੇ ਪ੍ਰਕ੍ਰਿਤੀ ਦੇਵੀ ਦੇ ਨਾਲ ਅਭੱਦਰ ਗਤੀਵਿਧੀ ਆਰੰਭ ਕਰ ਦਿੱਤੀ। ਤਦ ਦੁਰਗਾ ਨੇ ਕਿਹਾ ਕਿ ਜੋਤੀ ਨਿਰੰਜਨ ਮੇਰੇ ਕੋਲ ਪਿਤਾ ਜੀ ਦੀ ਪ੍ਰਦਾਨ ਕੀਤੀ ਹੋਈ ਸ਼ਬਦ ਸ਼ਕਤੀ ਹੈ। ਆਪ ਜਿੰਨੇ ਪ੍ਰਾਣੀ ਕਹੋਗੇ ਮੈਂ ਵਚਨ ਨਾਲ ਉਤਪੰਨ ਕਰ ਦੇਵਾਂਗੀ। ਆਪ ਮੈਥੁਨ ਪ੍ਰੰਪਰਾ ਆਰੰਭ ਨਾ ਕਰੋ। ਆਪ ਵੀ ਉਸੇ ਪਿਤਾ ਦੇ ਸ਼ਬਦ ਨਾਲ ਅੰਡੇ ਤੋਂ ਉਤਪੰਨ ਹੋਏ ਹੋ ਤੇ ਮੈਂ ਵੀ ਉਸੇ ਪਰਮ ਪਿਤਾ ਦੇ ਵਚਨ ਨਾਲ ਹੀ ਬਾਅਦ ਵਿੱਚ ਉਤਪੰਨ ਹੋਈ ਹਾਂ। ਆਪ ਮੇਰੇ ਵੱਡੇ ਭਾਈ ਹੋ ਭੈਣ-ਭਾਈ ਦਾ ਇਹ ਯੋਗ ਕਰਮ ਮਹਾਂਪਾਪ ਦਾ ਕਾਰਨ ਹੈ। ਪ੍ਰੰਤੂ ਜੋਤੀ ਨਿਰੰਜਨ ਨੇ ਪ੍ਰਕ੍ਰਿਤੀ ਦੇਵੀ ਦੀ ਇੱਕ ਵੀ ਪ੍ਰਾਥਨਾ ਨਹੀਂ ਸੁਣੀ ਤੇ ਆਪਣੀ ਸ਼ਬਦ ਸ਼ਕਤੀ ਦੁਆਰਾ ਨੌਂਹਾਂ ਨਾਲ ਇਸਤਰੀ ਇੰਦਰੀ (ਭਗ) ਪ੍ਰਕ੍ਰਿਤੀ ਨੂੰ ਲਗਾ ਦਿੱਤੀ ਤੇ ਬਲਾਤਕਾਰ ਕਰਨ ਦੀ ਠਾਨੀ ਉਸੇ ਸਮੇਂ ਦੁਰਗਾ ਨੇ ਆਪਣੇ ਇੱਜਤ ਦੀ ਰੱਖਿਆ ਦੇ ਲਈ ਕੋਈ ਹੋਰ ਚਾਰਾ ਨਾ ਦੇਖਕੇ ਸੂਖਸ਼ਮ ਰੂਪ ਬਣਾਇਆ ਤੇ ਜੋਤੀ ਨਿਰੰਜਨ ਦੇ ਖੁਲ੍ਹੇ ਮੁੱਖ ਦੁਆਰਾ ਪੇਟ ਵਿੱਚ ਪ੍ਰਵੇਸ਼ ਕਰਕੇ ਪੂਰਣ ਬ੍ਰਹਮ ਕਵਿਰਦੇਵ (ਕਬੀਰ ਪ੍ਰਭੂ) ਨੂੰ ਆਪਣੀ ਰੱਖਿਆ ਦੇ ਲਈ ਬੇਨਤੀ ਕੀਤੀ। ਉਸੇ ਸਮੇਂ ਕਵਿਰਦੇਵ (ਕਵਿਰ ਦੇਵ) ਆਪਣੇ ਪੁੱਤਰ ਯੋਗ ਸੰਤਾਇਣ ਅਰਥਾਤ ਯੋਗਜੀਤ ਦਾ ਰੂਪ ਬਣਾਕੇ ਉੱਥੇ ਪ੍ਰਗਟ ਹੋਏ ਕੰਨਿਆ ਨੂੰ ਬ੍ਰਹਮ ਦੇ ਉਦਰ ਵਿੱਚੋਂ ਬਾਹਰ ਕੱਢਿਆ ਤੇ ਕਿਹਾ ਕਿ ਜੋਤੀ ਨਿਰੰਜਨ ਅੱਜ ਤੋਂ ਤੇਰਾ ਨਾਮ 'ਕਾਲ' ਹੋਵੇਗਾ। ਤੇਰੇ ਜੰਨਮ-ਮ੍ਰਿਤੂ ਹੁੰਦੇ ਰਹਿਣਗੇ। ਇਸਲਈ ਤੇਰਾ ਨਾਮ ਛਰਪੁਰਸ਼ ਹੋਵੇਗਾ ਤਥਾ ਇੱਕ ਲੱਖ ਮਾਨਵ ਸਰੀਰ ਧਾਰੀ ਪ੍ਰਾਣੀਆਂ ਨੂੰ ਪ੍ਰਤੀ ਦਿਨ ਖਾਇਆ ਕਰੇਂਗਾ ਅਤੇ ਸਵਾ ਲੱਖ ਉਤਪੰਨ ਕਰਿਆ ਕਰੇਂਗਾ। ਆਪ ਦੋਨ੍ਹਾਂ ਨੂੰ ਇੱਕੀ ਬ੍ਰਹਿਮੰਡਾਂ ਸਮੇਤ ਨਿਸ਼ਕਾਸ਼ਿਤ ਕੀਤਾ ਜਾਂਦਾ ਹੈ। ਇੰਨਾ ਕਹਿੰਦੇ ਹੀ ਇੱਕੀ ਬ੍ਰਹਿਮੰਡ ਵਿਮਾਨ ਦੀ ਤਰ੍ਹਾਂ ਚੱਲ ਪਏ। ਸਹਿਜਦਾਸ ਦੇ ਦੀਪ ਦੇ ਕੋਲ ਦੀ ਹੁੰਦੇ ਹੋਏ ਸਤਲੋਕ ਤੋਂ ਸੋਲ੍ਹਾਂ ਸੰਖ ਕੋਹ (ਇੱਕ ਕੋਹ ਲਗਭਗ ਤਿੰਨ ਕਿਲੋਮੀਟਰ ਦਾ ਹੁੰਦਾ ਹੈ) ਦੀ ਦੂਰੀ ਉੱਪਰ ਆ ਕੇ ਰੁੱਕ ਗਏ।

{ਵਿਸ਼ੇਸ਼ ਵਿਵਰਨ :- ਹੁਣ ਤੱਕ ਤਿੰਨ ਸ਼ਕਤੀਆਂ ਦਾ ਵਿਵਰਨ ਅਇਆ ਹੈ।

1.ਪੂਰਨ ਬ੍ਰਹਮ ਜਿਸਨੂੰ ਹੋਰ ਉਪਮਾਤਮਕ ਨਾਵਾਂ ਨਾਲ ਵੀ ਜਾਣਿਆਂ ਜਾਂਦਾ ਹੈ, ਜਿਵੇਂ ਸਤਿ ਪੁਰਸ਼, ਅਕਾਲਪੁਰਸ਼, ਸ਼ਬਦ ਸਰੂਪੀ ਰਾਮ, ਪਰਮ ਅਕਸ਼ਰ ਬ੍ਰਹਮ/ ਪੁਰਸ਼ ਆਦਿ। ਪੂਰਨਬ੍ਰਹਮ ਇਹ ਅਸ਼ੰਖ ਬ੍ਰਹਿਮੰਡਾਂ ਦਾ ਸਵਾਮੀ ਹੈ ਤੇ ਅਸਲ ਵਿੱਚ ਅਵਿਨਾਸ਼ੀ ਹੈ।

2. ਪਰਬ੍ਰਹਮ ਜਿਸਨੂੰ ਅਕਸ਼ਰ ਪੁਰਸ਼ ਵੀ ਕਿਹਾ ਜਾਂਦਾ ਹੈ। ਇਹ ਵਾਸਤਵ ਵਿੱਚ ਅਵਿਨਾਸ਼ੀ ਨਹੀਂ ਹੈ। ਇਹ ਸੱਤ ਸੰਖ ਬ੍ਰਹਿਮੰਡਾਂ ਦਾ ਸਵਾਮੀ ਹੈ।

3. ਬ੍ਰਹਮ ਜਿਸਨੂੰ ਜੋਤੀ ਨਿਰੰਜਨ, ਕਾਲ, ਕੈਲ, ਛਰ ਪੁਰਸ਼ ਤੇ ਧਰਮਰਾਏ ਆਦਿ ਨਾਵਾਂ ਨਾਲ ਜਾਣਿਆ ਜਾਂਦਾ ਹੈ। ਜੋ ਕੇਵਲ ਇੱਕੀ ਬ੍ਰਹਿਮੰਡਾਂ ਦਾ ਸਵਾਮੀ ਹੈ। ਹੁਣ ਅੱਗੇ ਇਸ ਬ੍ਰਹਮ (ਕਾਲ) ਦੀ ਸ਼੍ਰਿਸ਼ਟੀ ਦੇ ਇੱਕ ਬ੍ਰਹਿਮੰਡ ਦੀ ਜਾਣਕਾਰੀ ਦਿੱਤੀ ਜਾਵੇਗੀ, ਜਿਸ ਵਿੱਚ ਆਪਨੂੰ ਤਿੰਨ ਹੋਰ ਨਾਮ ਪੜ੍ਹਨ ਨੂੰ ਮਿਲਣਗੇ-ਬ੍ਰਹਮਾ, ਵਿਸ਼ਨੂ ਤਥਾ ਸ਼ਿਵ। ਬ੍ਰਹਮ ਤਥਾ ਬ੍ਰਹਮਾ ਵਿੱਚ ਭੇਦ :-ਇੱਕ ਬ੍ਰਹਿਮੰਡ ਵਿੱਚ ਬਣੇ ਸਭ ਤੋਂ ਉੱਪਰ ਸਥਾਨ ਉੱਤੇ ਬ੍ਰਹਮ (ਛਰ ਪੁਰਸ਼) ਸਵੈਂ ਤਿੰਨ ਗੁਪਤ ਸਥਾਨਾਂ ਦੀ ਰਚਨਾ ਕਰਕੇ ਬ੍ਰਹਮਾ, ਵਿਸ਼ਨੂ ਤਥਾ ਸ਼ਿਵ ਰੂਪ ਵਿੱਚ ਰਹਿੰਦਾ ਹੈ ਤਥਾ ਆਪਣੀ ਪਤਨੀ (ਪ੍ਰਕ੍ਰਿਤੀ) ਦੁਰਗਾ ਦੇ ਸਹਿਯੋਗ ਨਾਲ ਤਿੰਨ ਪੁੱਤਰਾਂ ਦੀ ਉਤਪਤੀ ਕਰਦਾ ਹੈ।

# ਇੱਕ ਬ੍ਰਹਿਮੰਡ ਦਾ ਲਘੂ ਚਿੱਤਰ



ਉਨ੍ਹਾਂ ਦੇ ਨਾਮ ਵੀ ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਹੀ ਰੱਖਦਾ ਹੈ। ਜੋ ਬ੍ਰਹਮ ਦਾ ਪੁੱਤਰ ਬ੍ਰਹਮਾ ਹੈ ਉਹ ਇੱਕ ਬ੍ਰਹਿਮੰਡ ਵਿੱਚ ਕੇਵਲ ਤਿੰਨ ਲੋਕਾਂ (ਪ੍ਰਿਥਵੀ ਲੋਕ, ਸਵਰਗ ਲੋਕ ਤਥਾ ਪਾਤਾਲ ਲੋਕ) ਵਿੱਚ ਇੱਕ ਰਜੋਗੁਣ ਵਿਭਾਗ ਦਾ ਮੰਤਰੀ (ਸਵਾਮੀ) ਹੈ। ਇਸਨੂੰ ਤ੍ਰਿਲੋਕੀਏ ਬ੍ਰਹਮਾ ਕਿਹਾ ਜਾਂਦਾ ਹੈ ਤਥਾ ਬ੍ਰਹਮ ਜੋ ਬ੍ਰਹਮਲੋਕ ਵਿੱਚ ਬ੍ਰਹਮਾ ਰੂਪ ਵਿੱਚ ਰਹਿੰਦਾ ਹੈ ਉਸਨੂੰ ਮਹਾਂਬ੍ਰਹਮਾ ਤੇ ਬ੍ਰਹਮਲੋਕੀਏ ਬ੍ਰਹਮਾਂ ਕਿਹਾ ਜਾਂਦਾ ਹੈ। ਇਸ ਬ੍ਰਹਮ (ਕਾਲ) ਨੂੰ ਸਦਾਸ਼ਿਵ, ਮਹਾਂਸਿਵ, ਮਹਾਂਵਿਸ਼ਣੂ ਵੀ ਕਿਹਾ ਜਾਂਦਾ ਹੈ।

ਸ੍ਰੀ ਵਿਸ਼ਣੂ ਪੁਰਾਣ ਵਿੱਚ ਪ੍ਰਮਾਣ :- ਚਤੁਰਥ ਅੰਸ਼ ਅਧਿਆਏ 1 ਸਫਾ 230-231 ਉੱਪਰ ਸ੍ਰੀ ਬ੍ਰਹਮਾ ਜੀ ਨੇ ਕਿਹਾ :- ਜਿਸ ਅਜਨਮਾ, ਸਰਵਮਈ ਵਿਧਾਤਾ ਪ੍ਰਮੇਸ਼ਵਰ ਦਾ ਆਦਿ, ਮੱਧ, ਅੰਤ, ਸਵਰੂਪ, ਸੁਭਾਓ ਅਤੇ ਸਾਰ ਅਸੀਂ ਨਹੀਂ ਜਾਣ ਪਾਉਂਦੇ (ਸਲੋਕ 83)

ਜੋ ਮੇਰਾ ਰੂਪ ਧਾਰਣ ਕਰਕੇ ਸੰਸਾਰ ਦੀ ਰਚਨਾ ਕਰਦਾ ਹੈ, ਸਥਿਤੀ ਦੇ ਸਮੇਂ ਜੋ ਪੁਰਸ਼ ਰੂਪ ਹੈ ਤੇ ਜੋ ਰੁਦਰ ਰੂਪ ਨਾਲ ਵਿਸ਼ਵ ਨੂੰ ਗ੍ਰਾਸ ਕਰ ਜਾਂਦਾ ਹੈ, ਅਨੰਤ ਰੂਪ ਤੋਂ ਸੰਪੂਰਣ ਜਗਤ ਨੂੰ ਧਾਰਣ ਕਰਦਾ ਹੈ। (ਸਲੋਕ 86)

## "ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਣੂ ਜੀ ਤੇ ਸ੍ਰੀ ਸ਼ਿਵ ਜੀ ਦੀ ਉਤਪਤੀ"

ਕਾਲ (ਬ੍ਰਹਮ) ਨੇ ਪ੍ਰਕ੍ਰਿਤੀ (ਦੁਰਗਾ) ਨੂੰ ਕਿਹਾ ਕਿ ਹੁਣ ਮੇਰਾ ਕੌਣ ਕੀ ਵਿਗਾੜੇਗਾ? ਮਨਮਾਨੀ ਕਰਾਂਗਾ। ਪ੍ਰਕ੍ਰਿਤੀ ਨੇ ਫਿਰ ਪ੍ਰਾਥਨਾ ਕੀਤੀ ਕਿ ਆਪ ਕੁਝ ਸ਼ਰਮ ਕਰੋ। ਪਹਿਲਾਂ ਤਾਂ ਆਪ ਮੇਰੇ ਵੱਡੇ ਭਰਾ ਹੋ, ਕਿਉਂਕਿ ਉਸੇ ਕਬੀਰ ਪ੍ਰਮਾਤਮਾ (ਕਵਿਰਦੇਵ) ਦੀ ਵਚਨ ਸ਼ਕਤੀ ਨਾਲ ਆਪਦੀ (ਬ੍ਰਹਮ ਦੀ) ਅੰਡੇ ਤੋਂ ਉਤਪੱਤੀ ਹੋਈ ਹੈ ਤਥਾ ਬਾਅਦ ਵਿੱਚ ਮੇਰੀ ਉਤਪੱਤੀ ਉਸੇ ਪ੍ਰਮੇਸ਼ਵਰ ਦੇ ਵਚਨ ਨਾਲ ਹੋਈ ਹੈ। ਦੂਸਰਾ ਮੈਂ ਆਪ ਦੇ ਪੇਟ ਵਿੱਚੋਂ ਬਾਹਰ ਨਿਕਲੀ ਹਾਂ, ਮੈਂ ਆਪ ਦੀ ਬੇਟੀ ਹੋਈ ਤਥਾ ਆਪ ਮੇਰੇ ਪਿਤਾ ਹੋਏ। ਇਨ੍ਹਾਂ ਪਵਿੱਤਰ ਰਿਸ਼ਤਿਆਂ ਵਿੱਚ ਵਿਗਾੜ ਕਰਨਾ ਮਹਾਂਪਾਪ ਹੋਵੇਗਾ ਮੇਰੇ ਕੋਲ ਪਿਤਾ ਜੀ ਦੀ ਪ੍ਰਦਾਨ ਕੀਤੀ ਹੋਈ ਸ਼ਬਦ ਸ਼ਕਤੀ ਹੈ, ਜਿੰਨੇ ਪ੍ਰਾਣੀ ਆਪ ਕਹੋਗੇ ਮੈਂ ਵਚਨ ਨਾਲ ਉਤਪੰਨ ਕਰ ਦੇਵਾਂਗੀ। ਜੋਤੀ ਨਿਰੰਜਨ ਨੇ ਦੁਰਗਾ ਦੀ ਇੱਕ ਵੀ ਬਿਨੈ ਨਹੀਂ ਸੁਣੀ ਤਥਾ ਕਹਿ ਕਿ ਮੈਨੂੰ ਜੋ ਸਜਾ ਮਿਲਣੀ ਸੀ ਮਿਲ ਗਈ, ਮੈਨੂੰ ਸਤਲੋਕ ਤੋਂ ਨਿਸ਼ਕਾਸ਼ਿਤ ਕਰ ਦਿੱਤਾ। ਹੁਣ ਮੈਂ ਮਨਮਾਨੀ ਕਰਾਂਗਾ। ਇਹ ਕਹਿਕੇ ਕਾਲ ਪੁਰਸ਼ (ਛਰ ਪੁਰਸ਼) ਨੇ ਪ੍ਰਕ੍ਰਿਤੀ ਦੇ ਨਾਲ ਜਬਰਦਸਤੀ ਸ਼ਾਦੀ ਕੀਤੀ ਤਥਾ ਤਿੰਨ ਪੁੱਤਰਾਂ (ਰਜੋਗੁਣ ਯੁਕਤ-ਬ੍ਰਹਮਾ ਜੀ, ਸਤੋਗੁਣ ਯੁਕਤ-ਵਿਸ਼ਣੂ ਜੀ ਤਥਾ ਤਮੋਗੁਣ ਯੁਕਤ-ਸ਼ਿਵ ਸ਼ੰਕਰ ਜੀ) ਦੀ ਉਤਪੱਤੀ ਕੀਤੀ। ਜਵਾਨ ਹੋਣ ਤੱਕ ਤਿੰਨਾਂ ਪੁੱਤਰਾਂ ਨੂੰ ਦੁਰਗਾ ਦੇ ਦੁਆਰਾ ਆਚੇਤ ਕਰਾ ਦਿੰਦਾ ਹੈ, ਜਵਾਨ ਹੋਣ ਉੱਤੇ ਸ੍ਰੀ ਬ੍ਰਹਮਾ ਜੀ ਨੂੰ ਕਮਲ ਦੇ ਫੁੱਲ ਉੱਪਰ, ਸ੍ਰੀ ਵਿਸ਼ਣੂ ਜੀ ਨੂੰ ਸ਼ੇਸ਼ ਨਾਗ ਦੀ ਸ਼ੇਜ਼ ਉੱਪਰ ਤਥਾ ਸ੍ਰੀ ਸ਼ਿਵਜੀ ਨੂੰ ਕੈਲਾਸ਼ ਪਰਬਤ ਉੱਪਰ ਸਚੇਤ ਕਰਕੇ ਇਕੱਠੇ ਕਰ ਦਿੰਦਾ ਹੈ। ਉਸ ਉਪਰੰਤ ਪ੍ਰਕ੍ਰਿਤੀ (ਦੁਰਗਾ) ਦੁਆਰਾ ਇਨ੍ਹਾਂ ਤਿੰਨਾਂ ਦਾ ਵਿਆਹ ਕਰ ਦਿੱਤਾ ਜਾਂਦਾ ਹੈ ਤਥਾ ਇੱਕ ਬ੍ਰਹਿਮੰਡ ਵਿੱਚ ਤਿੰਨ ਲੋਕਾਂ (ਸਵਰਗ ਲੋਕ, ਪ੍ਰਿਥਵੀ ਲੋਕ ਤਥਾ ਪਾਤਾਲ ਲੋਕ) ਵਿੱਚ ਇੱਕ-ਇੱਕ ਵਿਭਾਗ ਦੇ ਮੰਤਰੀ (ਪ੍ਰਭੂ) ਨਿਯੁਕਤ ਕਰ ਦਿੰਦਾ ਹੈ। ਜਿਸ ਤਰ੍ਹਾਂ ਸ੍ਰੀ ਬ੍ਰਹਮਾ ਜੀ ਨੂੰ ਰਜੋਗੁਣ ਵਿਭਾਗ ਦਾ ਤੇ ਸ੍ਰੀ ਵਿਸ਼ਣੂ ਜੀ ਨੂੰ ਸਤੋਗੁਣ ਵਿਭਾਗ ਦਾ ਤੇ ਸ੍ਰੀ ਸ਼ਿਵ ਸ਼ੰਕਰ ਜੀ ਨੂੰ ਤਮੋਗੁਣ ਵਿਭਾਗ ਦਾ ਤੇ ਸਵੈ ਗੁਪਤ (ਮਹਾਂਬ੍ਰਹਮਾ - ਮਹਾਂਵਿਸ਼ਣੂ-ਮਹਾਂਸ਼ਿਵ) ਰੂਪ ਵਿੱਚ ਮੁੱਖਮੰਤਰੀ ਪਦ ਨੂੰ ਸੰਭਾਲਦਾ ਹੈ। ਇੱਕ ਬ੍ਰਹਿਮੰਡ ਵਿੱਚ ਇੱਕ ਬ੍ਰਹਮਲੋਕ ਦੀ ਰਚਨਾ ਕੀਤੀ ਹੈ। ਉਸੇ ਵਿੱਚ ਤਿੰਨ ਗੁਪਤ ਸਥਾਨ ਬਣਾਏ ਹਨ। ਇੱਕ ਰਜੋਗੁਣ ਪ੍ਰਧਾਨ ਸਥਾਨ ਹੈ ਜਿੱਥੇ ਇਹ ਬ੍ਰਹਮ (ਕਾਲ) ਆਪ ਮਹਾਂਬ੍ਰਹਮਾ (ਮੁੱਖਮੰਤਰੀ) ਰੂਪ ਵਿੱਚ ਰਹਿੰਦਾ ਹੈ ਤੇ ਆਪਣੀ ਪਤਨੀ ਦੁਰਗਾ ਨੂੰ ਮਹਾਂਸਵਿਤਰੀ ਰੂਪ ਵਿੱਚ ਰੱਖਦਾ ਹੈ। ਇਨ੍ਹਾਂ ਦੋਨ੍ਹਾਂ ਦੇ ਸੰਯੋਗ ਨਾਲ ਜੋ ਪੁੱਤਰ

ਇਸ ਸਥਾਨ ਉੱਪਰ ਉਤਪੰਨ ਹੁੰਦਾ ਹੈ ਉਹ ਆਪਣੇ ਆਪ ਹੀ ਰਜੋਗੁਣੀ ਬਣ ਜਾਂਦਾ ਹੈ। ਦੂਸਰਾ ਸਥਾਨ ਸਤੋਗੁਣ ਪ੍ਰਧਾਨ ਬਣਾਇਆ ਹੈ। ਉੱਥੇ ਇਹ ਛਰ ਪੁਰਸ਼ ਸਵੈ ਮਹਾਂਵਿਸ਼ਨੂ ਰੂਪ ਬਣਾਕੇ ਰਹਿੰਦਾ ਹੈ ਤਥਾ ਆਪਣੀ ਪਤਨੀ ਦੁਰਗਾ ਨੂੰ ਮਹਾਂਲਕਸ਼ਮੀਂ ਰੂਪ ਵਿੱਚ ਰੱਖਕੇ ਜੋ ਪੁੱਤਰ ਉਤਪੰਨ ਕਰਦਾ ਹੈ ਉਸਦਾ ਨਾਮ ਵਿਸ਼ਨੂ ਰੱਖਦਾ ਹੈ, ਉਹ ਬਾਲਕ ਸਤੋਗੁਣ ਯੁਕਤ ਹੁੰਦਾ ਹੈ ਤਥਾ ਤੀਸਰਾ ਇਸੇ ਕਾਲ ਨੇ ਉੱਥੇ ਇੱਕ ਤਮੋਗੁਣੀ ਪ੍ਰਧਾਨ ਖੇਤਰ ਬਣਾਇਆ ਹੈ। ਉਸ ਵਿੱਚ ਇਹ ਸਵੈ ਸਦਾਸ਼ਿਵ ਰੂਪ ਬਣਾਕੇ ਰਹਿੰਦਾ ਹੈ ਤਥਾ ਆਪਣੀ ਪਤਨੀ ਦੁਰਗਾ ਨੂੰ ਮਹਾਂਪਾਰਬਤੀ ਰੂਪ ਵਿੱਚ ਰੱਖਦਾ ਹੈ। ਇਨ੍ਹਾਂ ਦੋਨ੍ਹਾਂ ਦੇ ਪਤੀ-ਪਤਨੀ ਵਿਵਹਾਰ ਤੋਂ ਪੁੱਤਰ ਉਤਪੰਨ ਹੁੰਦਾ ਹੈ ਉਸਦਾ ਨਾਮ ਸ਼ਿਵ ਰੱਖ ਦਿੰਦੇ ਹਨ ਤੇ ਤਮੋਗੁਣ ਯੁਕਤ ਕਰ ਦਿੰਦੇ ਹਨ (ਪ੍ਰਮਾਣ ਦੇ ਲਈ ਦੇਖੋ ਪਵਿੱਤਰ ਸ੍ਰੀ ਸ਼ਿਵ ਮਹਾਂਪੁਰਾਣ, ਵਿਧਵੇਸ਼ਵਰ ਸੰਹਿਤਾ ਸਫਾ 24-26 ਜਿਸ ਵਿੱਚ ਬ੍ਰਹਮਾ, ਵਿਸ਼ਨੂ, ਰੁਦਰ ਤਥਾ ਮਹੇਸ਼ਵਰ ਤੋਂ ਹੋਰ ਸਦਾਸ਼ਿਵ ਹੈ ਤੇ ਰੁਦਰ ਸੰਹਿਤਾ ਅਧਿਆਏ 6 ਤੇ 7, 9 ਸਫਾ ਨੰ.100 ਤੋਂ 105 ਤਥਾ 110 ਉੱਪਰ ਅਨੁਵਾਦ ਕਰਤਾ ਸ੍ਰੀ ਹਨੂਮਾਨ ਪ੍ਰਸ਼ਾਦ ਪੌਦਾਰ, ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਤੇ ਪਵਿੱਤਰ ਸ੍ਰੀ ਮਦਦੇਵੀ ਮਹਾਂਪੁਰਾਣ ਤੀਸਰਾ ਸਕੰਦ ਸਫਾ 114-123 ਤੱਕ ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ, ਜਿਸ ਦੇ ਅਨੁਵਾਦ ਕਰਤਾ ਸ੍ਰੀ ਹਨੂਮਾਨ ਪ੍ਰਸ਼ਾਦ ਪੌਦਾਰ ਚਿਮਨ ਲਾਲ ਗੋਸਵਾਮੀ) ਇਨ੍ਹਾਂ ਨੂੰ ਧੋਖੇ ਵਿੱਚ ਰੱਖਕੇ ਆਪਣੇ ਖਾਣ ਦੇ ਲਈ ਜੀਵਾਂ ਦੀ ਉਤਪਤੀ ਸ੍ਰੀ ਬ੍ਰਹਮਾ ਜੀ ਦੁਆਰਾ ਤੇ ਸਥਿਤੀ (ਇੱਕ-ਦੂਸਰੇ ਨੂੰ ਮੋਹ-ਮਮਤਾ ਵਿੱਚ ਰੱਖਕੇ ਕਾਲ ਜਾਲ ਵਿੱਚ ਰੱਖਣਾ) ਸ੍ਰੀ ਵਿਸ਼ਨੂ ਜੀ ਤੋਂ ਤੇ ਸੰਹਾਰ (ਕਿਉਂਕਿ ਕਾਲ ਪੁਰਸ਼ ਨੂੰ ਸ਼ਰਾਪ ਵੱਸ਼ ਇੱਕ ਲੱਖ ਮਾਨਵ ਸਰੀਰ ਧਾਰੀ ਪ੍ਰਾਣੀਆਂ ਦੇ ਸ਼ੁਖਸ਼ਮ ਸਰੀਰ ਤੋਂ ਮੈਲ ਕੱਢਕੇ ਖਾਣਾ ਹੁੰਦਾ ਹੈ ਉਸਦੇ ਲਈ ਇੱਕੀਮੇਂ ਬ੍ਰਹਿਮੰਡ ਵਿੱਚ ਤਪਤਸ਼ਿਲਾ ਹੈ ਜੋ ਸਵੈਂ ਹੀ ਗਰਮ ਰਹਿੰਦੀ ਹੈ ਉਸ ਉੱਤੇ ਗਰਮ ਕਰਕੇ ਮੈਲ ਪਿਘਲਾ ਕੇ ਖਾਂਦਾ ਹੈ, ਜੀਵ ਮਰਦੇ ਨਹੀਂ ਪਰ ਕਸ਼ਟ ਅਸਹਿਣਯੋਗ ਹੁੰਦਾ ਹੈ, ਫਿਰ ਪ੍ਰਾਣੀਆਂ ਨੂੰ ਕਰਮ ਆਧਾਰ ਉੱਪਰ ਹੋਰ ਸਰੀਰ ਪ੍ਰਦਾਨ ਕਰਦਾ ਹੈ) ਸ੍ਰੀ ਸ਼ਿਵ ਜੀ ਦੁਆਰਾ ਕਰਾਉਂਦਾ ਹੈ। ਜਿਵੇਂ ਕਿਸੇ ਮਕਾਨ ਵਿੱਚ ਤਿੰਨ ਕਮਰੇ ਬਣੇ ਹੋਣ। ਇੱਕ ਕਮਰੇ ਵਿੱਚ ਅਸ਼ਲੀਲ ਚਿੱਤਰ ਲੱਗੇ ਹੋਣ। ਉਸ ਕਮਰੇ ਵਿੱਚ ਜਾਂਦੇ ਹੀ ਮਨ ਵਿੱਚ ਵੈਸੇ ਹੀ ਮਲੀਨ ਵਿਚਾਰ ਉਤਪੰਨ ਹੋ ਜਾਂਦੇ ਹਨ। ਦੂਸਰੇ ਕਮਰੇ ਵਿੱਚ ਸਾਧੂ-ਸੰਤਾਂ, ਭਗਤਾਂ ਦੇ ਚਿੱਤਰ ਲੱਗੇ ਹੋਣ ਤਾਂ ਮਨ ਵਿੱਚ ਅੱਛੇ ਵਿਚਾਰ, ਪ੍ਰਭੂ ਦਾ ਚਿੰਤਨ ਹੀ ਬਣਿਆ ਰਹਿੰਦਾ ਹੈ। ਤੀਸਰੇ ਕਮਰੇ ਵਿੱਚ ਦੇਸ਼ ਭਗਤਾਂ ਤੇ ਸ਼ਹੀਦਾਂ ਦੇ ਚਿੱਤਰ ਲੱਗੇ ਹੋਣ ਤਾਂ ਮਨ ਵਿੱਚ ਵੈਸੇ ਹੀ ਜੋਸ਼ੀਲੇ ਵਿਚਾਰ ਉਤਪੰਨ ਹੋ ਜਾਂਦੇ ਹਨ। ਠੀਕ ਇਸੇ ਪ੍ਰਕਾਰ ਬ੍ਰਹਮ (ਕਾਲ) ਨੇ ਆਪਣੀ ਸੂਝ-ਬੂਝ ਨਾਲ ਉਪਰੋਕਤ ਤਿੰਨੋਂ ਗੁਣ ਪ੍ਰਧਾਨ ਸਥਾਨਾਂ ਦੀ ਰਚਨਾ ਕੀਤੀ ਹੋਈ ਹੈ।

## "ਤਿੰਨੋਂ ਗੁਣ ਕੀ ਹਨ? ਪ੍ਰਮਾਣ ਸਹਿਤ"

"ਤਿੰਨੋਂ ਗੁਣ ਰਜੋਗੁਣ ਬ੍ਰਹਮਾ ਜੀ, ਸਤਗੁਣ ਵਿਸ਼ਨੂ ਜੀ, ਤਮਗੁਣ ਸ਼ਿਵ ਜੀ ਹਨ। ਬ੍ਰਹਮ (ਕਾਲ) ਤਥਾ ਪ੍ਰਕ੍ਰਿਤੀ (ਦੁਰਗਾ) ਤੋਂ ਉਤਪੰਨ ਹੋਏ ਹਨ ਤਥਾ ਤਿੰਨੋਂ ਨਾਸ਼ਵਾਨ ਹਨ"

ਪ੍ਰਮਾਣ :- ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਸ੍ਰੀ ਸ਼ਿਵ ਮਹਾਂਪੁਰਾਣ ਜਿਸਦੇ ਸੰਪਾਦਕ ਹਨ ਸ੍ਰੀ ਹੰਨੂਮਾਨ ਪ੍ਰਸ਼ਾਦ ਪੌਦਾਰ ਪ੍ਰਸ਼ਠ ਨੰ. 24 ਤੋਂ 26 ਵਿਧਵੇਸ਼ਵਰ ਸੰਹਿਤਾ ਤਥਾ ਪ੍ਰਸ਼ਠ 110 ਅਧਿਆਏ 9 ਰੁਦਰ ਸੰਹਿਤਾ "ਇਸ ਪ੍ਰਕਾਰ ਬ੍ਰਹਮਾ-ਵਿਸ਼ਨੂ ਤਥਾ ਸ਼ਿਵ ਤਿੰਨੋਂ ਦੇਵਤਿਆਂ ਵਿੱਚ ਗੁਣ ਹਨ, ਪ੍ਰੰਤੂ ਸ਼ਿਵ (ਬ੍ਰਹਮ-ਕਾਲ) ਗੁਣਾਤੀਤ ਕਿਹਾ ਗਿਆ ਹੈ।"

ਦੂਸਰਾ ਪ੍ਰਮਾਣ:- ਗੀਤਾਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਸ੍ਰੀਮਦ ਦੇਵੀ ਭਾਗਵਤ ਪੁਰਾਣ

ਜਿਸਦੇ ਸੰਪਾਦਕ ਹਨ ਸ੍ਰੀ ਹਨੂੰਮਾਨ ਪ੍ਰਸ਼ਾਦ ਪੌਦਾਰ ਚਿਮਨ ਲਾਲ ਗੋਸਵਾਮੀ, ਤੀਸਰਾ ਸਕੰਦ, ਅਧਿਆਏ 5 ਪ੍ਰਸ਼ਠ 123 :- ਭਗਵਾਨ ਵਿਸ਼ਣੂ ਨੇ ਦੁਰਗਾ ਦੀ ਉਸਤਤੀ ਕੀਤੀ : ਕਿਹਾ ਕਿ ਮੈਂ (ਵਿਸ਼ਣੂ), ਬ੍ਰਹਮਾ ਤਥਾ ਸ਼ੰਕਰ ਆਪਦੀ ਹੀ ਕ੍ਰਿਪਾ ਨਾਲ ਹੀ ਵਿਦਮਾਨ ਹਾਂ। ਸਾਡਾ ਤਾਂ ਅਵਿਰਭਾਵ (ਜਨਮ) ਤਥਾ ਤਿਰੋਭਾਵ (ਮ੍ਰਿਤੂ) ਹੁੰਦੀ ਹੈ। ਅਸੀਂ ਨਿੱਤ (ਅਵਿਨਾਸ਼ੀ) ਨਹੀਂ ਹਾਂ। ਆਪ ਹੀ ਨਿੱਤ ਹੋ, ਜਗਤ ਜਨਨੀ ਹੋ, ਪ੍ਰਕ੍ਰਿਤੀ ਅਤੇ ਸਨਾਤਨੀ ਦੇਵੀ ਹੋ। ਭਗਵਾਨ ਸ਼ੰਕਰ ਨੇ ਕਿਹਾ : ਜੇਕਰ ਭਗਵਾਨ ਬ੍ਰਹਮਾ ਤਥਾ ਭਗਵਾਨ ਵਿਸ਼ਣੂ ਆਪ ਤੋਂ ਹੀ ਉਤਪੰਨ ਹੋਏ ਹਨ ਤਾਂ ਉਨ੍ਹਾਂ ਦੇ ਬਾਅਦ ਉਤਪੰਨ ਹੋਣ ਵਾਲਾ ਮੈਂ ਤਮੋਗੁਣੀ ਲੀਲ੍ਹਾ ਕਰਨ ਵਾਲਾ ਸ਼ੰਕਰ ਕੀ ਆਪਦੀ ਸੰਤਾਨ ਨਹੀਂ ਹੋਇਆ? ਅਰਥਾਤ ਮੈਨੂੰ ਵੀ ਉਤਪੰਨ ਕਰਨ ਵਾਲੀ ਆਪ ਹੀ ਹੋ। ਇਸ ਸੰਸਾਰ ਦੀ ਸ੍ਰਿਸ਼ਟੀ-ਸਥਿਤੀ-ਸੰਹਾਰ ਵਿੱਚ ਵੀ ਆਪਦੇ ਹੀ ਗੁਣ ਸਦਾ ਸਰਵਦਾ ਹਨ। ਇਨ੍ਹਾਂ ਤਿੰਨਾਂ ਗੁਣਾਂ ਨਾਲ ਉਤਪੰਨ ਅਸੀਂ, ਬ੍ਰਹਮਾ-ਵਿਸ਼ਣੂ ਤਥਾ ਸ਼ੰਕਰ ਨਿਯਮ ਅਨੁਸਾਰ ਕਾਰਜ ਵਿੱਚ ਤੱਤਪਰ ਰਹਿੰਦੇ ਹਾਂ।

ਉਪਰੋਕਤ ਇਹ ਵਿਵਰਨ ਕੇਵਲ ਹਿੰਦੀ ਵਿੱਚ ਅਨੁਵਾਦਿਤ ਸ੍ਰੀ ਦੇਵੀ ਮਹਾਂਪੁਰਾਣ ਵਿੱਚੋਂ ਹੈ, ਜਿਸ ਵਿੱਚ ਕੁਝ ਤੱਥਾਂ ਨੂੰ ਛੁਪਾਇਆ ਗਿਆ ਹੈ। ਇਸਲਈ ਇਹ ਪ੍ਰਮਾਣ ਦੇਖੋ ਸ਼੍ਰੀ ਮਦਦੇਵੀ ਭਾਗਵਤ ਮਹਾਂਪੁਰਾਣ ਸੁਭਾਸ਼ਟਿਕਮ ਸਮਹਾਤਿਯਮ, ਖੇਮਰਾਜ ਸ੍ਰੀ ਕ੍ਰਿਸ਼ਨ ਦਾਸ ਪ੍ਰਕਾਸ਼ਨ ਮੁੰਬਈ, ਇਸ ਵਿੱਚ ਸੰਸਕ੍ਰਿਤ ਸਹਿਤ ਹਿੰਦੀ ਅਨੁਵਾਦ ਕੀਤਾ ਹੈ। ਤੀਸਰਾ ਸਕੰਦ ਅਧਿਆਏ 4 ਪ੍ਰਸ਼ਠ 10, ਸ਼ਲੋਕ 42:-

ਬ੍ਰਹਮਾ-ਅਹਮ ਈਸ਼ਵਰਹ ਫਿਲ ਤੇ ਪ੍ਰਭਾਵਾਤਵਸਰਵੇ ਵਯਂ ਜਨਿ ਯੁਤਾ ਨਯਦਾ ਤੂ ਨਿਤਯਾਹ,
ਕੇ ਅੰਨਯੇ ਸੁਰਾਹ ਸ਼ਤਮਖ ਪ੍ਰਮੁਖਾਹ ਚ ਨਿੱਤਯਾ ਨਿੱਤਯਾ ਤਵਮੇਵ ਜਨਨੀ ਪ੍ਰਕ੍ਰਿਤੀਹ ਪੁਰਾਣਾ (42)।

ਅਨੁਵਾਦ :- ਹੇ ਮਾਤਾ ! ਬ੍ਰਹਮਾ, ਮੈਂ ਤਥਾ ਸ਼ਿਵ ਤੇਰੇ ਹੀ ਪ੍ਰਭਾਵ ਨਾਲ ਜਨਮਵਾਨ ਹਾਂ, ਨਿੱਤ ਨਹੀਂ ਹਾਂ ਅਰਥਾਤ ਅਸੀਂ ਅਵਿਨਾਸ਼ੀ ਨਹੀਂ ਹਾਂ, ਫਿਰ ਹੋਰ ਇੰਦਰ ਆਦਿ ਦੂਸਰੇ ਦੇਵਤਾ ਕਿਸ ਪ੍ਰਕਾਰ ਨਿੱਤ ਹੋ ਸਕਦੇ ਹਨ। ਤੂੰ ਹੀ ਅਵਿਨਾਸ਼ੀ ਹੋ, ਪ੍ਰਕ੍ਰਿਤੀ ਤੇ ਸਨਾਤਨੀ ਦੇਵੀ ਹੋ। (42)

ਪ੍ਰਸ਼ਠ 11-12, ਅਧਿ. 5, ਸਲੋਕ 8:- ਯਦਿ ਦਯਾਦਰਮਨਾ ਨ ਸਦਾਂ ਬਿਕੇ ਕਥਮਹੰ ਵਿਹਿਤਹ ਚ ਤਮੋਗੁਣਹ ਕਮਲਜਸ਼ਚ ਰਜੋਗੁਣਸੰਭਵਹ ਸੁਵਿਹਿਤਹ ਕਿਮੁ ਸਤਵਗੁਣੋਂ ਹਰਿਹ । (8)

ਅਨੁਵਾਦ :- ਭਗਵਾਨ ਸ਼ੰਕਰ ਬੋਲੇ :- ਹੇ ਮਾਤਾ ! ਜੇਕਰ ਸਾਡੇ ਉੱਪਰ ਆਪ ਦਇਆ ਯੁਕਤ ਹੋ ਤਾਂ ਮੈਨੂੰ ਤਮੋਗੁਣ ਕਿਉਂ ਬਣਾਇਆ, ਕਮਲ ਤੋਂ ਉਤਪੰਨ ਬ੍ਰਹਮਾ ਨੂੰ ਰਜੋਗੁਣ ਕਿਸ ਲਈ ਬਣਾਇਆ ਤਥਾ ਵਿਸ਼ਣੂ ਨੂੰ ਸਤਗੁਣ ਕਿਉਂ ਬਣਾਇਆ? ਅਰਥਾਤ ਜੀਵਾਂ ਦੇ ਜਨਮ-ਮ੍ਰਿਤੂ ਰੂਪੀ ਦੁਸ਼ਕਰਮ ਵਿੱਚ ਕਿਉਂ ਲਗਾਇਆ?

ਸਲੋਕ 12 :- ਰਮਯਸੇ ਸਵਪਤਿੰ ਪੁਰਸ਼ੰ ਸਦਾ ਤਵ ਗਤਿੰ ਨ ਹਿ ਵਿਹ ਵਿਦਮ ਸ਼ਿਵੇ (12)

ਅਨੁਵਾਦ - ਆਪਣੇ ਪਤੀ ਪੁਰਸ਼ ਅਰਥਾਤ ਕਾਲ ਭਗਵਾਨ ਦੇ ਨਾਲ ਸਦਾ ਭੋਗ-ਵਿਲਾਸ ਕਰਦੀ ਰਹਿੰਦੀ ਹੋ। ਆਪਦੀ ਗਤੀ ਕੋਈ ਨਹੀਂ ਜਾਣਦਾ।

ਨਿਸ਼ਕਰਸ਼ :-ਉਪਰੋਕਤ ਪ੍ਰਮਾਣਾਂ ਨਾਲ ਪ੍ਰਮਾਣਿਤ ਹੋਇਆ ਕਿ ਰਜੋਗੁਣ-ਬ੍ਰਹਮਾ ਸਤਗੁਣ- ਵਸ਼ਣੂ ਤਥਾ ਤਮਗੁਣ-ਸ਼ਿਵ ਇਹ ਤਿੰਨੋਂ ਨਾਸ਼ਵਾਨ ਹਨ। ਦੁਰਗਾ ਦਾ ਪਤੀ ਬ੍ਰਹਮ (ਕਾਲ) ਹੈ ਇਹ ਉਸਦੇ ਨਾਲ ਭੋਗ ਵਿਲਾਸ ਕਰਦਾ ਹੈ।

## " ਬ੍ਰਹਮ (ਕਾਲ) ਦੀ ਅਵਿਅਕਤ ਰਹਿਣ ਦੀ ਪ੍ਰਤਿੱਗਿਆ"
## ਸੂਖਸ਼ਮਵੇਦ ਤੋਂ ਬਾਕੀ ਸ਼੍ਰਿਸ਼ਟੀ ਰਚਨਾ--

ਤਿੰਨੋਂ ਪੁੱਤਰਾਂ ਦੀ ਉਤਪੱਤੀ ਦੇ ਪਿੱਛੋਂ ਬ੍ਰਹਮ ਨੇ ਆਪਣੀ ਪਤਨੀ ਦੁਰਗਾ (ਪ੍ਰਕ੍ਰਿਤੀ) ਨੂੰ ਕਿਹਾ ਕਿ ਭਵਿੱਖ ਵਿੱਚ ਮੈਂ ਕਿਸੇ ਨੂੰ ਆਪਣੇ ਅਸਲ ਰੂਪ ਵਿੱਚ ਦਰਸ਼ਨ ਨਹੀਂ ਦੇਵਾਂਗਾ। ਜਿਸ ਕਾਰਨ ਕਰਕੇ ਮੈਂ ਅਵਿਅਕਤ ਮੰਨਿਆ ਜਾਂਵਾਂਗਾ। ਦੁਰਗਾ ਨੂੰ ਕਿਹਾ ਕਿ ਆਪ ਮੇਰਾ ਭੇਦ ਕਿਸੇ ਨੂੰ ਮਤ ਦੇਣਾ। ਮੈਂ ਗੁਪਤ ਰਹਾਂਗਾ। ਦੁਰਗਾ ਨੇ ਕਿਹਾ ਕਿ ਕੀ ਆਪ ਆਪਣੇ ਪੁੱਤਰਾਂ

ਨੂੰ ਵੀ ਦਰਸ਼ਨ ਨਹੀਂ ਦੇਵੋਗੇ? ਬ੍ਰਹਮ ਨੇ ਕਿਹਾ ਕਿ ਮੈਂ ਆਪਣੇ ਪੁੱਤਰਾਂ ਨੂੰ ਤੇ ਹੋਰ ਨੂੰ ਕਿਸੇ ਵੀ ਸਾਧਨਾ ਨਾਲ ਦਰਸ਼ਨ ਨਹੀਂ ਦੇਵਾਂਗਾ, ਇਹ ਮੇਰਾ ਅਟੱਲ ਨਿਯਮ ਰਹੇਗਾ। ਦੁਰਗਾ ਨੇ ਕਿਹਾ ਕਿ ਇਹ ਆਪਦਾ ਉਤਮ ਨਿਯਮ ਨਹੀਂ ਹੈ ਜੋ ਆਪ ਆਪਣੀ ਸੰਤਾਨ ਤੋਂ ਵੀ ਛੁੱਪੇ ਰਹੋਗੇ। ਤਦ ਕਾਲ ਨੇ ਕਿਹਾ ਕਿ ਦੁਰਗਾ ਮੇਰੀ ਬੇ-ਵਾਹ ਹੈ। ਮੈਨੂੰ ਇੱਕ ਲੱਖ ਮਾਨਵ ਸਰੀਰ ਧਾਰੀ ਪ੍ਰਾਣੀਆਂ ਦਾ ਆਹਾਰ ਕਰਨ ਦਾ ਸ਼ਰਾਪ ਲੱਗਾ ਹੈ। ਜੇਕਰ ਮੇਰੇ ਪੁੱਤਰਾਂ (ਬ੍ਰਹਮਾ,ਵਿਸ਼ਣੂ, ਮਹੇਸ਼) ਨੂੰ ਪਤਾ ਲੱਗ ਗਿਆ ਤਾਂ ਉਹ ਉਤਪੱਤੀ, ਸਥਿਤੀ ਤੇ ਸੰਹਾਰ ਦਾ ਕੰਮ ਨਹੀਂ ਕਰਨਗੇ। ਇਸਲਈ ਇਹ ਮੇਰਾ ਅਣਉੱਤਮ ਨਿਯਮ ਸਦਾ ਰਹੇਗਾ।ਆਪ ਮੇਰੀ ਅਗਿਆ ਦਾ ਪਾਲਣ ਕਰੋ ਜਦ ਇਹ ਤਿੰਨੋਂ ਕੁਝ ਵੱਡੇ ਹੋ ਜਾਣ ਤਾਂ ਇਨ੍ਹਾਂ ਨੂੰ ਆਚੇਤ ਕਰ ਦੇਣਾ। ਮੇਰੇ ਵਿਸ਼ੇ ਵਿੱਚ ਨਹੀਂ ਦੱਸਣਾ ਨਹੀਂ ਤਾਂ ਮੈਂ ਤੈਨੂੰ ਵੀ ਦੰਡ ਦੇਵਾਂਗਾ। ਦੁਰਗਾ ਇਸ ਡਰਦੇ ਮਾਰੇ ਅਸਲੀਅਤ ਨਹੀਂ ਦੱਸਦੀ। ਇਸਲਈ ਗੀਤਾ ਅਧਿਆਏ 7 ਸਲੋਕ 24 ਵਿੱਚ ਕਿਹਾ ਹੈ ਕਿ ਇਹ ਬੁੱਧੀਹੀਣ ਜਨ ਸਮੁਦਾਏ ਮੇਰੇ ਅਣਉਤਮ-ਨਿਯਮ ਤੋਂ ਅਪ੍ਰੀਚਿਤ ਹਨ ਕਿ ਮੈਂ ਕਦੀ ਵੀ ਕਿਸੇ ਦੇ ਸਾਹਮਣੇ ਪ੍ਰਗਟ ਨਹੀਂ ਹੁੰਦਾ ਆਪਣੀ ਯੋਗ ਮਾਇਆ ਤੋਂ ਛੁੱਪਿਆ ਰਹਿੰਦਾ ਹਾਂ। ਇਸਲਈ ਮੈਨੂੰ ਅਵਿਅਕਤ ਨੂੰ ਮਨੁੱਖ ਰੂਪ ਵਿੱਚ ਆਇਆ ਹੋਇਆ ਕ੍ਰਿਸ਼ਨ ਮੰਨਦੇ ਹਨ।

(ਅਬੁੱਧਯ:) ਬੁੱਧੀਹੀਣ ਲੋਕ (ਮਮ) ਮੇਰੇ (ਅਨੁਤਮਮ) ਆਸ਼੍ਰੇਸ਼ਟ ਅਰਥਾਤ ਘਟੀਆ (ਅਵਯਮ) ਅਵਿਨਾਸ਼ੀ ਭਾਵ ਨੂੰ (ਅਜਾਨੰਤ:) ਨ ਜਾਣਦੇ ਹੋਏ (ਮਾਮ ਅਵਿਯਕਤਮ) ਮੈਨੂੰ ਅਦ੍ਰਿਸ਼ਮਾਨ (ਵਿਅਕਤਮ) ਮਾਨਵ ਰੂਪ ਵਿੱਚ (ਆਪਨੰਮ) ਆਇਆ (ਮੰਨਯੰਤੇ) ਮੰਨਦੇ ਹਨ ਅਰਥਾਤ ਮੈਂ ਕ੍ਰਿਸ਼ਨ ਨਹੀਂ ਹਾਂ। (ਗੀਤਾ ਅਧਿਆਏ 7 ਸਲੋਕ 24)

ਗੀਤਾ ਅਧਿਆਏ 11 ਸਲੋਕ 47 ਤਥਾ 48 ਵਿੱਚ ਕਿਹਾ ਹੈ ਕਿ ਇਹ ਮੇਰਾ ਵਾਸਤਵਿਕ ਕਾਲ ਰੂਪ ਹੈ ਇਸਦੇ ਦਰਸ਼ਨ ਅਰਥਾਤ ਬ੍ਰਹਮ ਪ੍ਰਾਪਤੀ ਨ ਵੇਦਾਂ ਵਿੱਚ ਵਰਣਿਤ ਵਿਧੀ ਨਾਲ, ਨਾ ਜਪ ਨਾਲ, ਨਾ ਤਪ ਨਾਲ ਤਥਾ ਨਾ ਕਿਸੇ ਕ੍ਰਿਆ ਨਾਲ ਹੋ ਸਕਦੀ ਹੈ।

ਜਦ ਤਿੰਨੋਂ ਬੱਚੇ ਯੁਵਾ ਹੋ ਗਏ ਤਦ ਮਾਤਾ ਦੁਰਗਾ (ਪ੍ਰਕ੍ਰਿਤੀ/ ਅਸ਼ਟੰਗੀ) ਨੇ ਕਿਹਾ ਕਿ ਆਪ ਸਾਗਰ ਮੰਥਨ ਕਰੋ। ਪ੍ਰਥਮ ਵਾਰ ਸਾਗਰ ਮੰਥਨ ਕੀਤਾ ਤਾਂ (ਜੋਤੀ ਨਿਰੰਜਨ ਨੇ ਆਪਣੇ ਸਵਾਂਸਾਂ ਦੁਆਰਾ ਚਾਰ ਵੇਦ ਉਤਪੰਨ ਕੀਤੇ। ਉਨ੍ਹਾਂ ਨੂੰ ਗੁਪਤ ਬਾਣੀ ਦੁਆਰਾ ਆਗਿਆ ਦਿੱਤੀ ਕਿ ਸਾਗਰ ਵਿੱਚ ਨਿਵਾਸ ਕਰੋ) ਚਾਰੋਂ ਵੇਦ ਨਿਕਲੇ ਉਹ ਬ੍ਰਹਮਾ ਨੇ ਲਏ। ਵਸਤੂ ਲੈਕੇ ਤਿੰਨੋਂ ਬੱਚੇ ਮਾਤਾ ਦੇ ਪਾਸ ਆਏ ਤਦ ਮਾਤਾ ਨੇ ਕਿਹਾ ਕਿ ਚਾਰੋਂ ਵੇਦਾਂ ਨੂੰ ਬ੍ਰਹਮਾ ਰੱਖੇ ਤੇ ਪੜ੍ਹੇ।

ਨੋਟ :- ਵਾਸਤਵ ਵਿੱਚ ਪੂਰਨਬ੍ਰਹਮ ਨੇ, ਬ੍ਰਹਮ ਕਾਲ ਨੂੰ ਪੰਜ ਵੇਦ ਪ੍ਰਦਾਨ ਕੀਤੇ ਸਨ। ਲੇਕਿਨ ਬ੍ਰਹਮ ਨੇ ਕੇਵਲ ਚਾਰ ਵੇਦਾਂ ਨੂੰ ਪ੍ਰਗਟ ਕੀਤਾ। ਪੰਜਵਾਂ ਵੇਦ ਛੁੱਪਾ ਦਿੱਤਾ। ਜੋ ਪੂਰਨ ਪ੍ਰਮਾਤਮਾ ਨੇ ਖੁਦ ਪ੍ਰਗਟ ਹੋਕੇ ਕਵਿਰਅਗ੍ਰਿਭੀ: ਅਰਥਾਤ ਕਵਿਰਬਾਣੀ (ਕਬੀਰ ਬਾਣੀ) ਦੁਆਰਾ ਲੋਕੋਕਤੀਆਂ ਵ ਦੋਹਿਆਂ ਦੇ ਮਾਧਿਅਮ ਨਾਲ ਪ੍ਰਗਟ ਕੀਤਾ ਹੈ।

ਦੂਸਰੀ ਵਾਰ ਸਾਗਰ ਮੰਥਨ ਕੀਤਾ ਤਾਂ ਤਿੰਨ ਕੰਨਿਆਂ ਮਿਲੀਆਂ। ਮਾਤਾ ਨੇ ਤਿੰਨਾਂ ਨੂੰ ਵੰਡ ਦਿੱਤਾ। ਪ੍ਰਕ੍ਰਿਤੀ (ਦੁਰਗਾ) ਨੇ ਆਪਣੇ ਹੀ ਹੋਰ ਤਿੰਨ ਰੂਪ (ਸਾਵਿਤਰੀ, ਲਕਸ਼ਮੀਂ ਤਥਾ ਪਾਰਬਤੀ) ਧਾਰਨ ਕੀਤਾ ਤੇ ਸਮੁੰਦਰ ਵਿੱਚ ਛੁੱਪਾ ਦਿੱਤੀ। ਸਾਗਰ ਮੰਥਨ ਦੇ ਸਮੇਂ ਬਾਹਰ ਆ ਗਈ। ਉਹੀ ਪ੍ਰਕ੍ਰਿਤੀ ਤਿੰਨ ਰੂਪ ਹੋਈ ਤੇ ਭਗਵਾਨ ਬ੍ਰਹਮਾਂ ਨੂੰ ਸਵਿੱਤਰੀ, ਭਗਵਾਨ ਵਿਸ਼ਣੂ ਨੂੰ ਲੱਛਮੀਂ, ਭਗਵਾਨ ਸ਼ੰਕਰ ਨੂੰ ਪਾਰਬਤੀ ਪਤਨੀ ਰੂਪ ਵਿੱਚ ਦਿੱਤੀ। ਤਿੰਨੋਂ ਨੇ ਭੋਗ ਵਿਲਾਸ , ਸੁਰ ਤੇ ਅਸੁਰ ਦੋਨੋਂ ਪੈਦਾ ਹੋਏ।

{ਜਦ ਤੀਸਰੀ ਵਾਰ ਸਾਗਰ ਮੰਥਨ ਕੀਤਾ ਤਾਂ ਚੌਦ੍ਹਾਂ ਰਤਨ ਬ੍ਰਹਮਾ ਨੂੰ ਤਥਾ ਅੰਮ੍ਰਿਤ ਵਿਸ਼ਣੂ ਨੂੰ ਵ ਦੇਵਤਾਂਵਾਂ, ਮੱਧ (ਸ਼ਰਾਬ) ਅਸੁਰਾਂ ਨੂੰ ਤੇ ਵਿਸ਼ ਪਰਮਾਰਥ ਸ਼ਿਵ ਨੇ ਅਪਣੇ ਕੰਠ ਵਿੱਚ ਠਹਿਰਾਇਆ। ਇਹ ਤਾਂ ਬੁਹਤ ਦੀ ਗੱਲ।} ਜਦ ਬ੍ਰਹਮਾਂ ਵੇਦ ਪੜ੍ਹਨ ਲੱਗਿਆ ਤਾਂ ਪਤਾ ਪਤਾ ਚੱਲਿਆ ਕਿ ਕੋਈ ਸਰਵ ਬ੍ਰਹਿਮੰਡਾਂ ਦੀ ਰਚਨਾ ਕਰਨੇ ਵਾਲਾ ਕੁੱਲ ਦਾ ਮਾਲਿਕ ਪੁਰਸ਼

(ਪ੍ਰਭੂ) ਹੋਰ ਹੈ। ਤਦ ਬ੍ਰਹਮਾ ਜੀ ਨੇ ਵਿਸ਼ਣੂ ਜੀ ਨੇ ਵਿਸ਼ਣੂ ਜੀ ਵ ਸ਼ੰਕਰ ਜੀ ਨੂੰ ਦੱਸਿਆ ਕਿ ਵੇਦਾਂ ਵਿੱਚ ਵਰਣਨਾਂ ਹੈ ਕਿ ਸ੍ਰਿਜਣਹਾਰ ਕੋਈ ਅਤੇ ਪ੍ਰਭੂ ਹੈ ਪ੍ਰੰਤੂ ਵੇਦ ਕਹਿੰਦੇ ਹਨ ਕਿ ਭੇਦ ਅਸੀਂ ਵੀ ਨਹੀਂ ਜਾਣਦੇ, ਉਸਦੇ ਲਈ ਸੰਕੇਤ ਹੈ ਕਿ ਕਿਸੇ ਤੱਤਵਦਰਸ਼ੀ ਸੰਤ ਤੋਂ ਪੁੱਛਿਆ। ਤਦ ਬ੍ਰਹਮਾ ਮਾਤਾ ਦੇ ਕੋਲ ਆਇਆ ਅਤੇ ਸਭ ਵਿਰਤਾਂਤ ਕਿਹ ਸੁਣਿਆ। ਮਾਤਾ ਕਿਹਾ ਕਰਦੀ ਸੀ ਕਿ ਮੇਰੇ ਇਲਾਵਾ ਕੋਈ ਨਹੀਂ ਹੈ। ਮੈਂ ਹੀ ਕਰਦਾ ਹਾਂ। ਮੈਂ ਹੀ ਸਰਵ ਸ਼ਕਤੀਮਾਨ ਹਾਂ ਪ੍ਰੰਤੂ ਬ੍ਰਹਮਾ ਨੇ ਕਿਹਾ ਕਿ ਵੇਦ ਈਸ਼ਵਰ ਕ੍ਰਿਤ ਹਨ ਇਹ ਝੂਠ ਨਹੀਂ ਹੋ ਸਕਦੇ ਦੁਰਗਾ ਨੇ ਕਿਹਾ ਕਿ ਤੇਰਾ ਪਿਤਾ ਤੈਨੂੰ ਦਰਸ਼ਨ ਨਹੀਂ ਦੇਵੇਗਾ, ਉਸਨੇ ਕਸਮ ਖਾਧੀ ਹੈ। ਤਦ ਬ੍ਰਹਮਾ ਨੇ ਕਿਹਾ ਮਾਤਾ ਜੀ ਹੁਣ ਆਪ ਦੀ ਗੱਲ 'ਤੇ ਅਵਿਸ਼ਵਾਸ ਹੋ ਗਿਆ ਹੈ। ਮੈਂ ਉਸ ਪੁਰਸ਼ (ਪ੍ਰਭੂ) ਦਾ ਪਤਾ ਲਗਾ ਕੇ ਹੀ ਰਹਾਂਗਾ। ਦੁਰਗਾ ਨੇ ਕਿਹਾ ਕਿ ਜੇਕਰ ਉਹ ਤੈਨੂੰ ਦਰਸ਼ਨ ਨਹੀਂ ਦੇਵੇਗਾ ਤਾਂ ਤੂੰ ਕੀ ਕਰੇਂਗਾ? ਬ੍ਰਹਮਾ ਨੇ ਕਿਹਾ ਕਿ ਮੈਂ ਆਪ ਨੂੰ ਸ਼ਕਲ ਨਹੀਂ ਦਿਖਾਵਾਂਗਾ। ਦੂਸਰੀ ਤਰਫ ਜੋਤੀ ਨਿਰੰਜਨ ਨੇ ਕਸਮ ਖਾਧੀ ਹੈ ਕਿ ਮੈਂ ਕਿਸੇ ਨੂੰ ਦਰਸ਼ਨ ਨਹੀਂ ਦੇਵਾਂਗਾ ਅਰਥਾਤ 21 ਬ੍ਰਹਿਮੰਡ ਵਿੱਚ ਕਦੇ ਵੀ ਆਪਣੇ ਵਾਸਤਵਿਕ ਰੂਪ ਵਿੱਚ ਆਕਾਰ ਵਿੱਚ ਨਹੀਂ ਆਵਾਂਗਾ।

**ਅਧਿਆਏ7 ਦਾ ਸਲੋਕ 24**

ਅਵਿਯਕਤੰ ਵਿਯਕਤਮਾਪਨਨੰ ਮੰਯੰਤੇ ਮਾਮਬੁੱਧਯ:।
ਪਰੰ ਭਾਵਮਜਾਨੰਤੋ ਮਮਾਵਯਮਨੁਤਮਮ।24।

ਅਨੁਵਾਦ : (ਅਬੁੱਧਯ:) ਬੁੱਧੀਹੀਣ ਲੋਕ (ਮਮ) ਮੇਰੇ (ਅਨੁਤਮਮ) ਆਸ਼੍ਰੇਠ (ਅਵਯਮ) ਅਟਲ (ਪਰਮ) ਪਰਮ (ਭਾਵਮ) ਭਾਵਕ ਨੂੰ (ਅਜਾਨੰਤ:) ਨ ਜਾਣਦੇ ਹੋਏ (ਅਵਿਯਕਤਮ) ਅਦ੍ਰਿਸ਼ਮਾਨ ਛੁੱਪੇ ਹੋਏ ਅਰਥਾਤ ਪਰੋਕਸ਼ (ਮਾਮ) ਮੈਨੂੰ (ਵਿਅਕਤਮ) ਮਾਨਵ ਆਕਾਰ ਵਿੱਚ ਅਰਥਾਤ ਕ੍ਰਿਸ਼ਨ ਅਵਤਾਰ (ਆਪਨੰਮ) ਪ੍ਰਾਪਤ ਹੋਇਆ (ਮੰਨਯੰਤੇ) ਮੰਨਦੇ ਹਨ।(24)

**ਗੀਤਾ ਅਧਿਆਏ ਨੰ. 7 ਦਾ ਸਲੋਕ ਨੰ. 25**

ਨ, ਅਹਮ, ਪ੍ਰਕਾਸ਼:, ਸਰਵਸਯ, ਯੋਗਮਾਯਾਸਮਾਵ੍ਰਤ:।
ਮੂਢ:, ਅਯਮ, ਨ, ਅਭਿਜਾਨਾਤਿ, ਲੋਕ:, ਮਾਮ, ਅਯਮ, ਅਵਯਯਮ।

ਅਨੁਵਾਦ: (ਅਹਮ) ਮੈਂ (ਯੋਗਮਾਯਾ ਸਮਾਵ੍ਰਤ:) ਯੋਗਮਾਇਆ ਨਾਲ ਛੁੱਪਿਆ ਹੋਇਆ (ਸਰਵਸਯ) ਸਭਦੇ (ਪ੍ਰਕਾਸ਼:) ਪ੍ਰਤੱਖ (ਨ) ਨਹੀਂ ਹੁੰਦਾ ਅਰਥਾਤ ਆਦ੍ਰਿਸ਼ ਰਹਿੰਦਾ ਹਾਂ ਇਸਲਈ (ਅਯਮ) ਜਨਮ ਨ ਲੈਣ ਵਾਲੇ (ਅਵਯਯਮ) ਅਵਿਨਾਸ਼ੀ ਅਟੱਲ ਭਾਵਕ (ਅਯਮ) ਇਹ (ਮੂਢ:) ਅਗਿਆਨੀ (ਲੋਕ) ਜਨਸਮੁਦਾਏ ਸੰਸਾਰ (ਮਾਮ) ਮੈਨੂੰ (ਨ) ਨਹੀਂ (ਅਭਿਜਾਨਾਤਿ) ਜਾਣਦਾ ਅਰਥਾਤ ਮੈਨੂੰ ਕ੍ਰਿਸ਼ਨ ਸਮਝਦਾ ਹੈ। ਕਿਉਂਕਿ ਬ੍ਰਹਮ ਆਪਣੀ ਸ਼ਬਦ ਸ਼ਕਤੀ ਨਾਲ ਭਿੰਨ-ਭਿੰਨ ਰੂਪ ਬਣਾ ਲੈਂਦਾ ਹੈ, ਇਹ ਦੁਰਗਾ ਦਾ ਪਤੀ ਹੈ ਇਸਲਈ ਇਸ ਮੰਤਰ ਵਿੱਚ ਕਿਹ ਰਿਹਾ ਹੈ ਕਿ ਮੈਂ ਸ੍ਰੀ ਕ੍ਰਿਸ਼ਨ ਆਦਿ ਦੀ ਤਰ੍ਹਾਂ ਦੁਰਗਾ ਤੋਂ ਜਨਮ ਨਹੀਂ ਲੈਂਦਾ।(25)

## "ਬ੍ਰਹਮਾ ਦਾ ਆਪਣੇ ਪਿਤਾ (ਕਾਲ/ਬ੍ਰਹਮ) ਦੀ ਪ੍ਰਾਪਤੀ ਦੇ ਲਈ ਯਤਨ"

ਤਦ ਦੁਰਗਾ ਨੇ ਬ੍ਰਹਮਾ ਜੀ ਨੂੰ ਕਿਹਾ ਅਲਖ ਨਿਰੰਜਨ ਤੇਰਾ ਪਿਤਾ ਹੈ ਪ੍ਰੰਤੂ ਤੈਨੂੰ ਦਰਸ਼ਨ ਨਹੀਂ ਦੇਵੇਗਾ। ਬ੍ਰਹਮਾਂ ਨੇ ਕਿਹਾ ਕਿ ਮੈਂ ਦਰਸ਼ਨ ਕਰਕੇ ਹੀ ਪਰਤੂੰਗਾ। ਮਾਤਾ ਨੇ ਪੁੱਛਿਆ ਕਿ ਤੈਨੂੰ ਸਰਸ਼ਨ ਨਹੀਂ ਹੋਏ ਤਾਂ ਕੀ ਕਰੇਂਗਾ? ਬ੍ਰਹਮਾ ਨੇ ਕਿਹਾ ਕਿ ਮੈਂ ਪ੍ਰਤਿੱਗਿਆ ਕਰਦਾ ਹਾਂ। ਜੇਕਰ ਪਿਤਾ ਦੇ ਦਰਸ਼ਨ ਨਹੀਂ ਹੋਏ ਤਾਂ ਮੈਂ ਆਪਦੇ ਕੋਲ ਨਹੀਂ ਆਊਂਗਾ। ਇਹ ਕਿਹ ਕੇ ਬ੍ਰਹਮਾ ਜੀ ਇਹ ਸੁਣਕੇ ਬ੍ਰਹਮਾ ਜੀ ਵਿਆਕੁਲ ਹੋ ਕੇ ਉੱਤਰ ਦਿਸ਼ਾ ਵੱਲ ਚੱਲ ਪਿਆ, ਜਿੱਥੇ ਹਨ੍ਹੇਰਾ ਹੀ ਹਨ੍ਹੇਰਾ ਹੈ। ਉੱਥੇ ਬ੍ਰਹਮਾ ਨੇ ਚਾਰ ਯੁੱਗ ਤੱਕ ਧਿਆਨ ਲਗਾਇਆ ਪ੍ਰੰਤੂ ਕੁਝ ਵੀ ਪ੍ਰਾਪਤੀ ਨਹੀਂ ਹੋਈ। ਕਾਲ ਨੇ ਅਕਾਸ਼ਬਾਣੀ ਕੀਤੀ ਕਿ ਦੁਰਗਾ ਸ਼੍ਰਿਸ਼ਟੀ ਰਚਨਾ ਕਿਉਂ ਨਹੀਂ ਕੀਤੀ? ਭਵਾਨੀ ਨੇ ਕਿਹਾ ਆਪਦਾ ਜੇਠਾ ਪੁੱਤਰ ਬ੍ਰਹਮਾ ਜ਼ਿੱਦ ਕਰਕੇ ਆਪ ਦੀ

ਤਲਾਸ਼ ਵਿੱਚ ਗਿਆ ਹੈ। ਬ੍ਰਹਮ (ਕਾਲ) ਨੇ ਕਿਹਾ ਉਸਨੂੰ ਵਾਪਸ ਬੁਲਾ ਲਵੋ। ਮੈਂ ਉਸਨੂੰ ਦਰਸ਼ਨ ਨਹੀਂ ਦੇਵਾਂਗਾ। ਬ੍ਰਹਮਾ ਦੇ ਬਿਨਾ ਸਭ ਕਾਰਜ ਅਸੰਭਵ ਹੈ। ਤਦ ਦੁਰਗਾ (ਪ੍ਰਕ੍ਰਿਤੀ) ਨੇ ਆਪਣੀ ਸ਼ਬਦ ਸ਼ਕਤੀ ਨਾਲ ਗਾਇਤਰੀ ਨਾਮ ਦੀ ਲੜਕੀ ਉਤਪੰਨ ਕੀਤੀ ਤਥਾ ਉਸਨੂੰ ਬ੍ਰਹਮਾ ਨੂੰ ਵਾਪਸ ਲਿਆਉਣ ਨੂੰ ਕਿਹਾ। ਗਾਇਤਰੀ ਬ੍ਰਹਮਾ ਜੀ ਦੇ ਪਾਸ ਗਈ ਪ੍ਰੰਤੂ ਬ੍ਰਹਮਾ ਜੀ ਸਮਾਧੀ ਲਗਾਏ ਹੋਏ ਸੀ ਉਸਨੂੰ ਕੁਝ ਵੀ ਆਭਾਸ ਵੀ ਨਹੀਂ ਸੀ ਕਿ ਕੋਈ ਆਇਆ ਹੈ। ਤਦ ਆਦਿ ਕੁਮਾਰੀ (ਪ੍ਰਕ੍ਰਿਤੀ) ਨੇ ਗਾਇਤਰੀ ਨੂੰ ਧਿਆਨ ਦੁਆਰਾ ਦੱਸਿਆ ਕਿ ਇਸ ਦੇ ਚਰਨ ਸ਼ਪਰਸ਼ ਕਰ। ਤਦ ਗਾਇਤਰੀ ਨੇ ਅਜਿਹਾ ਕੀਤਾ। ਬ੍ਰਹਮਾ ਜੀ ਦਾ ਧਿਆਨ ਭੰਗ ਹੋਇਆ ਤਾਂ ਕ੍ਰੋਧ ਵੱਸ ਬੋਲਿਆ ਕਿ ਤੂੰ ਪਾਪਣ ਹੈਂ ਜਿਸ ਨੇ ਮੇਰਾ ਧਿਆਨ ਭੰਗ ਕੀਤਾ ਹੈ। ਮੈਂ ਤੈਨੂੰ ਸ਼ਰਾਪ ਦੇਵਾਂਗਾ। ਗਾਇਤਰੀ ਨੇ ਕਿਹਾ ਕਿ ਮੇਰਾ ਦੋਸ਼ ਨਹੀਂ ਹੈ। ਪਹਿਲਾਂ ਮੇਰੀ ਗੱਲ ਸੁਣੋ ਤਦ ਸ਼ਰਾਪ ਦੇਣਾ। ਮੈਨੂੰ ਮਾਤਾ ਨੇ ਤੈਨੂੰ ਵਾਪਸ ਲਿਆਉਣ ਲਈ ਕਿਹਾ ਹੈ ਕਿਉਂਕਿ ਆਪਦੇ ਬਿਨਾ ਜੀਵ ਉਤਪੱਤੀ ਨਹੀਂ ਹੋ ਸਕਦੀ। ਬ੍ਰਹਮਾ ਨੇ ਕਿਹਾ ਕਿ ਮੈਂ ਕਿਸ ਤਰ੍ਹਾਂ ਜਾਂਵਾ? ਪਿਤਾ ਜੀ ਦੇ ਦਰਸ਼ਨ ਹੋਏ ਨਹੀਂ, ਇਸਤਰ੍ਹਾਂ ਜਾਵਾਂਗਾ ਤਾਂ ਮੇਰਾ ਉਪਹਾਸ ਹੋਵੇਗਾ। ਜੇਕਰ ਆਪ ਮਾਤਾ ਜੀ ਦੇ ਸਾਹਮਣੇ ਇਹ ਕਿਹ ਦੇਵੇਂ ਕਿ ਬ੍ਰਹਮਾ ਨੂੰ ਪਿਤਾ (ਜੋਤੀ ਨਿਰੰਜਨ) ਦੇ ਦਰਸ਼ਨ ਹੋ ਗਏ ਹਨ, ਮੈਂ ਆਪਣੀਆਂ ਅੱਖਾਂ ਨਾਲ ਦੇਖਿਆ ਹੈ ਤਾਂ ਮੈਂ ਤੇਰੇ ਨਾਲ ਚੱਲਾਂਗਾ। ਤਦ ਗਾਇਤਰੀ ਨੇ ਕਿਹਾ ਕਿ ਆਪ ਮੇਰੇ ਨਾਲ ਸੰਭੋਗ (ਸੈਕਸ) ਕਰੋਗੇ ਤਾਂ ਮੈਂ ਆਪ ਦੀ ਝੂਠੀ ਗਵਾਹੀ ਭਰੂੰਗੀ। ਤਦ ਬ੍ਰਹਮਾ ਨੇ ਸੋਚਿਆ ਕਿ ਪਿਤਾ ਦੇ ਦਰਸ਼ਨ ਹੋਏ ਨਹੀਂ ਵੈਸੇ ਜਾਂਵਾਂਗਾ ਤਾਂ ਮਾਤਾ ਦੇ ਸਾਹਮਣੇ ਸ਼ਰਮ ਆਵੇਗੀ ਹੋਰ ਚਾਰਾ ਨਜ਼ਰ ਨਹੀਂ ਦਿਖਾਈ ਦਿੱਤਾ, ਫਿਰ ਗਾਇਤਰੀ ਨਾਲ ਰਤੀਕ੍ਰਿਆ (ਸੰਭੋਗ) ਕੀਤਾ।

ਤਦ ਗਾਇਤਰੀ ਨੇ ਕਿਹਾ ਕਿ ਕਿਉਂ ਨਾ ਇੱਕ ਗਵਾਹ ਹੋਰ ਤਿਆਰ ਕੀਤਾ ਜਾਵੇ। ਬ੍ਰਹਮਾ ਨੇ ਕਿਹਾ ਕਿ ਬਹੁਤ ਹੀ ਵਧੀਆ ਹੈ। ਤਦ ਗਾਇਤਰੀ ਨੇ ਸ਼ਬਦ ਸ਼ਕਤੀ ਨਾਲ ਇੱਕ ਲੜਕੀ (ਪੁਹਪਵਤੀ ਨਾਮ ਦੀ) ਪੈਦਾ ਕੀਤੀ ਤਥਾ ਉਸਨੂੰ ਦੋਨ੍ਹਾਂ ਨੇ ਕਿਹਾ ਕਿ ਆਪ ਗਵਾਹੀ ਦੇਣਾ ਕਿ ਬ੍ਰਹਮਾ ਨੇ ਪਿਤਾ ਦੇ ਦਰਸ਼ਨ ਕੀਤੇ ਹਨ। ਤਦ ਪੁਹਪਵਤੀ ਨੇ ਕਿਹਾ ਕਿ ਮੈਂ ਕਿਉਂ ਝੂਠੀ ਗਵਾਹੀ ਦੇਵਾਂ ਹਾਂ ਜੇਕਰ ਬ੍ਰਹਮਾ ਮੇਰੇ ਨਾਲ ਰਤੀਕ੍ਰਿਆ (ਸੰਭੋਗ) ਕਰੇ ਤਾਂ ਗਵਾਹੀ ਦੇ ਸਕਦੀ ਹਾਂ। ਗਾਇਤਰੀ ਨੇ ਬ੍ਰਹਮਾ ਨੂੰ ਸਮਝਾਇਆ (ਉਕਸਾਇਆ) ਕਿ ਹੋਰ ਕੋਈ ਚਾਰਾ ਨਹੀਂ ਹੈ ਤਦ ਬ੍ਰਹਮਾ ਨੇ ਪੁਹਪਵਤੀ ਨਾਲ ਸੰਭੋਗ ਕੀਤਾ ਤਾਂ ਤਿੰਨੋ ਮਿਲਕੇ ਆਦਿ ਮਾਇਆ (ਪ੍ਰਕ੍ਰਿਤੀ) ਦੇ ਕੋਲ ਆਏ। ਦੋਨੋ ਦੇਵੀਆਂ ਨੇ ਉਪਰੋਕਤ ਸ਼ਰਤ ਤਾਂ ਰੱਖੀ ਸੀ ਕਿ ਜੇਕਰ ਬ੍ਰਹਮਾ ਮਾਤਾ ਦੇ ਸਾਹਮਣੇ ਸਾਡੀ ਝੂਠੀ ਗਵਾਹੀ ਨੂੰ ਦੱਸ ਦੇਵੇਗਾ ਤਾਂ ਮਾਤਾ ਸਾਨੂੰ ਸ਼ਰਾਪ ਦੇਵੇਗੀ। ਇਸਲਈ ਉਸਨੂੰ ਵੀ ਦੋਸ਼ੀ ਬਣਾ ਲਿਆ।

(ਇੱਥੇ ਮਹਾਰਾਜ ਗਰੀਬਦਾਸ ਜੀ ਕਹਿੰਦੇ ਹਨ ਕਿ -" ਦਾਸ ਗਰੀਬ ਯਹ ਚੂਕ ਧੁਰੋਂ ਧੁਰ")

## "ਮਾਤਾ ਦੁਰਗਾ ਦੁਆਰਾ ਬ੍ਰਹਮਾ ਨੂੰ ਸ਼ਰਾਪ ਦੇਣਾ"

ਤਦ ਮਾਤਾ ਨੇ ਬ੍ਰਹਮਾ ਨੂੰ ਪੁੱਛਿਆ ਕਿ ਤੈਨੂੰ ਤੇਰੇ ਪਿਤਾ ਦੇ ਦਰਸ਼ਨ ਹੋਏ? ਬ੍ਰਹਮਾ ਨੇ ਕਿਹਾ ਪਿਤਾ ਦੇ ਦਰਸ਼ਨ ਹੋਏ ਹਨ। ਦੁਰਗਾ ਨੇ ਕਿਹਾ ਸ਼ਾਖਸੀ ਦੱਸ। ਤਦ ਬ੍ਰਹਮਾ ਨੇ ਕਿਾ ਇਨ੍ਹਾਂ ਦੋਨ੍ਹਾਂ ਦੇ ਸਾਹਮਣੇ ਸ਼ਾਖਸ਼ਾਤਕਾਰ ਹੋਇਆ ਹੈ। ਦੇਵੀ ਨੇ ਉਨ੍ਹਾਂ ਦੋਨ੍ਹੋਂ ਲੜਕੀਆਂ ਤੋਂ ਪੁੱਛਿਆ ਕਿ ਆਪਦੇ ਸਾਹਮਣੇ ਬ੍ਰਹਮ ਦਾ ਸ਼ਾਖਸ਼ਾਤਕਾਰ ਹੋਇਆ ਹੈ ਤਦ ਦੋਨ੍ਹੋਂ ਨੇ ਕਿਹਾ ਕਿ ਹਾਂ, ਅਸੀਂ ਆਪਣੀਆਂ ਅੱਖਾਂ ਨਾਲ ਦੇਖਿਆ ਹੈ। ਫਿਰ ਭਵਾਨੀ (ਪ੍ਰਕ੍ਰਿਤੀ) ਨੂੰ ਸ਼ੱਕ ਹੋਇਆ ਕਿ ਮੈਨੂੰ ਤਾਂ ਬ੍ਰਹਮ ਨੇ ਕਿਹਾ ਸੀ ਕਿ ਮੈਂ ਕਿਸੇ ਨੂੰ ਦਰਸ਼ਨ ਨਹੀਂ ਦੇਵਾਂਗਾ, ਪ੍ਰੰਤੂ ਇਹ ਕਹਿੰਦੇ ਹਨ ਕਿ ਦਰਸ਼ਨ ਹੋਏ ਹਨ। ਤਦ ਅਸ਼ਟੰਗੀ ਨੇ ਧਿਆਨ ਲਗਾਇਆ ਅਤੇ ਕਾਲ/ਜੋਤੀ ਨਿਰੰਜਨ ਤੋਂ ਪੁੱਛਿਆ ਕਿ ਇਹ ਕੀ ਕਹਾਣੀ ਹੈ? ਜੋਤੀ ਨਿਰੰਜਨ ਨੇ ਕਿਹਾ ਕਿ ਇਹ ਤਿੰਨੋਂ ਝੂਠ ਬੋਲ ਰਹੇ ਹਨ। ਤਦ ਮਾਤਾ ਨੇ ਕਿਹਾ ਤੁਸੀਂ ਝੂਠ ਬੋਲ ਰਹੇ ਹੋ। ਅਕਾਸ਼ਬਾਣੀ

ਹੋਈ ਹੈ ਕਿ ਇਨ੍ਹਾਂ ਨੂੰ ਕੋਈ ਦਰਸ਼ਨ ਨਹੀਂ ਹੋਏ। ਇਹ ਗੱਲ ਸੁਣਕੇ ਬ੍ਰਹਮਾ ਨੇ ਕਿਹਾ ਕਿ ਮਾਤਾ ਜੀ ਮੈਂ ਪ੍ਰਤੀਗਿਆ ਕਰਕੇ ਪਿਤਾ ਦੀ ਖੋਜ ਕਰਨ ਗਿਆ ਸੀ। ਪ੍ਰੰਤੂ ਪਿਤਾ (ਬ੍ਰਹਮ) ਦੇ ਦਰਸ਼ਨ ਹੋਏ ਨਹੀਂ। ਆਪ ਦੇ ਕੋਲ ਆਉਣ ਵਿੱਚ ਸ਼ਰਮ ਲੱਗ ਰਹੀ ਸੀ। ਇਸਲਈ ਅਸੀਂ ਝੂਠ ਬੋਲ ਦਿੱਤਾ। ਤਦ ਮਾਤਾ (ਦੁਰਗਾ) ਨੇ ਕਿਹਾ ਹੁਣ ਮੈਂ ਤੈਨੂੰ ਸ਼ਰਾਪ ਦਿੰਦੀ ਹਾਂ।

ਬ੍ਰਹਮਾ ਨੂੰ ਸ਼ਰਾਪ :- ਤੇਰੀ ਪੂਜਾ ਜੱਗ ਵਿੱਚ ਨਹੀਂ ਹੋਵੇਗੀ। ਅੱਗੇ ਤੇਰੇ ਵੰਸ਼ਜ ਹੋਣਗੇ ਉਹ ਬਹੁਤ ਪਾਖੰਡ ਕਰਨਗੇ। ਝੂਠੀ ਗੱਲ ਬਣਾਕੇ ਜੱਗ ਨੂੰ ਠੱਗਣਗੇ। ਉੱਪਰੋਂ ਤਾਂ ਕਰਮ ਕਾਂਡ ਕਰਦੇ ਦਿਖਾਈ ਦੇਣਗੇ ਅੰਦਰ ਤੋਂ ਵਿਕਾਰ ਕਰਨਗੇ। ਪੁਰਾਣਾ ਨੂੰ ਪੜ੍ਹਕੇ ਸੁਣਾਇਆ ਕਰਨਗੇ, ਪਰ ਆਪਨੂੰ ਗਿਆਨ ਨਹੀਂ ਹੋਵੇਗਾ ਕਿ ਸਦ ਗ੍ਰੰਥਾਂ ਵਿੱਚ ਅਸਲੀਅਤ ਕੀ ਹੈ, ਫਿਰ ਵੀ ਮਾਨ ਵੱਸ ਤਥਾ ਧੰਨ ਪ੍ਰਾਪਤੀ ਦੇ ਲਈ ਗੁਰੂ ਬਣਕੇ ਅਨੁਆਈਆਂ ਨੂੰ ਲੋਕ ਵੇਦ (ਸ਼ਾਸਤਰ ਵਿਰੁੱਧ ਦੰਦ ਕਥਾ) ਸੁਣਾਇਆ ਕਰਨਗੇ। ਦੇਵੀ-ਦੇਵਤਿਆਂ ਦੀ ਪੂਜਾ ਕਰਕੇ ਤਥਾ ਕਰਵਾਕੇ, ਦੂਸਰਿਆਂ ਦੀ ਨਿੰਦਾ ਕਰਕੇ ਕਸ਼ਟ 'ਤੇ ਕਸ਼ਟ ਭੋਗਣਗੇ। ਜੋ ਉਨ੍ਹਾਂ ਦੇ ਅਨੁਯਾਈ ਹੋਣਗੇ ਉਨ੍ਹਾਂ ਨੂੰ ਪ੍ਰਮਾਰਥ ਨਹੀਂ ਦੱਸਣਗੇ। ਦੱਖਸ਼ਣਾ ਦੇ ਲਈ ਜੱਗ ਨੂੰ ਗੁੰਮਰਾਹ ਕਰਦੇ ਰਹਿਣਗੇ। ਆਪਣੇ ਆਪਨੂੰ ਸਭ ਤੋਂ ਚੰਗਾ ਮੰਨਣਗੇ ਦੂਸਰਿਆਂ ਨੂੰ ਨੀਚਾ ਸਮਝਣਗੇ। ਜਦ ਮਾਤਾ ਦੇ ਮੂੰਹ ਵਿੱਚੋਂ ਇਹ ਸੁਣਿਆ ਤਾਂ ਬ੍ਰਹਮਾ ਮੁਰਛਿਤ ਹੋਕੇ ਜ਼ਮੀਨ ਉੱਤੇ ਡਿੱਗ ਗਿਆ। ਬਹੁਤ ਸਮੇਂ ਬਾਅਦ ਹੋਸ਼ ਵਿੱਚ ਅਇਆ।

ਗਾਇਤਰੀ ਨੂੰ ਸ਼ਰਾਪ:-ਤੇਰੇ ਕਈ ਸਾਂਢ ਪਤੀ ਹੋਣਗੇ। ਤੂੰ ਮ੍ਰਿਤਲੋਕ ਵਿੱਚ ਗਾਂ ਬਣੇਗੀ।

ਪੁਹਪਵਤੀ ਨੂੰ ਸ਼ਰਾਪ :- ਤੇਰੀ ਜਗ੍ਹਾ ਗੰਦਗੀ ਵਿੱਚ ਹੋਵੇਗੀ। ਤੇਰੇ ਫੁੱਲਾਂ ਨੂੰ ਕੋਈ ਪੂਜਾ ਵਿੱਚ ਨਹੀਂ ਲਿਆਏਗਾ। ਇਸ ਝੂਠੀ ਗਵਾਹੀ ਦੇ ਕਾਰਨ ਤੈਨੂੰ ਇਹ ਨਰਕ ਭੋਗਣਾ ਹੋਏਗਾ ਤੇਰਾ ਨਾਮ ਕੇਵੜਾ ਕੇਤਕੀ ਹੋਵੇਗਾ। {ਹਰਿਆਣਾ ਵਿੱਚ ਕਸੌਂਧੀ ਕਹਿੰਦੇ ਹਨ। ਇਹ ਗੰਦਗੀ (ਕੁਰੜੀਆਂ) ਵਾਲੀ ਜਗ੍ਹਾ 'ਤੇ ਹੁੰਦੀ ਹੈ।}

ਇਸ ਪ੍ਰਕਾਰ ਤਿੰਨਾਂ ਨੂੰ ਸ਼ਰਾਪ ਦੇਕੇ ਮਾਤਾ ਭਵਾਨੀ ਬਹੁਤ ਪਛਤਾਈ। {ਇਸ ਪ੍ਰਕਾਰ ਪਹਿਲਾਂ ਤਾਂ ਜੀਵ ਬਿਨਾ ਸੋਚੇ ਮਨ (ਕਾਲ ਨਿਰੰਜਨ) ਦੇ ਪ੍ਰਭਾਵ ਨਾਲ ਗਲਤ ਕੰਮ ਕਰ ਦਿੰਦਾ ਹੈ ਪ੍ਰੰਤੂ ਜਦ ਆਤਮਾ (ਸਤਿਪੁਰਸ਼ ਅੰਸ਼) ਦੇ ਪ੍ਰਭਾਵ ਨਾਲ ਉਸਨੂੰ ਗਿਆਨ ਹੁੰਦਾ ਹੈ ਤਾਂ ਪਿੱਛੋਂ ਪਛਤਾਉਣਾ ਪੈਂਦਾ ਹੈ। ਜਿਸ ਪ੍ਰਕਾਰ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਛੋਟੀ ਜਿਹੀ ਗਲਤੀ ਦੇ ਕਾਰਨ ਤਾੜਦੇ ਹਨ (ਕ੍ਰੋਧਵੱਸ ਹੋਕੇ) ਪ੍ਰੰਤੂ ਬਾਅਦ ਵਿੱਚ ਬਹੁਤ ਪਛਤਉਂਦੇ ਹਨ। ਇਹੀ ਪ੍ਰਕ੍ਰਿਆ ਮਨ (ਕਾਲ -ਨਿਰੰਜਨ) ਦੇ ਪ੍ਰਭਾਵ ਨਾਲ ਸਾਰੇ ਜੀਵਾਂ ਵਿੱਚ ਕ੍ਰਿਆਵਾਨ ਹੋ ਰਹੀ ਹੈ।} ਹਾਂ ਇੱਥੇ ਇੱਕ ਗੱਲ ਜਰੂਰ ਹੈ ਕਿ ਨਿਰੰਜਨ (ਕਾਲ/ ਬ੍ਰਹਮ) ਨੇ ਵੀ ਆਪਣਾ ਕਾਨੂੰਨ ਬਣਾ ਰੱਖਿਆ ਹੈ ਕਿ ਜੇਕਰ ਕੋਈ ਜੀਵ ਕਿਸੇ ਦੁਰਬਲ ਜੀਵ ਨੂੰ ਸਤਾਏਗਾ ਉਸਨੂੰ ਉਸਦਾ ਬਦਲਾ ਦੇਣਾ ਪਵੇਗਾ। ਜਦ ਭਵਾਨੀ (ਪ੍ਰਕ੍ਰਿਤੀ/ ਅਸ਼ਟੰਗੀ) ਨੇ ਕਿਹਾ ਕਿ ਬ੍ਰਹਮਾ, ਗਾਇਤਰੀ ਵ ਪੁਹਪਵਤੀ ਨੂੰ ਸ਼ਰਾਪ ਦਿੱਤਾ ਤਾਂ ਅਲਖ ਨਿਰੰਜਨ (ਬ੍ਰਹਮ-ਕਾਲ) ਨੇ ਕਿਹਾ ਕਿ ਹੇ ਭਵਾਨੀ (ਪ੍ਰਕ੍ਰਿਤੀ/ ਅਸ਼ਟੰਗੀ) ਇਹ ਆਪਨੇ ਅੱਛਾ ਨਹੀਂ ਕੀਤਾ। ਹੁਣ ਮੈਂ ਜੋਤੀ ਨਿਰੰਜਨ ਆਪਨੂੰ ਸ਼ਰਾਪ ਦਿੰਦਾ ਹਾਂ ਕਿ ਦੁਆਪਰ ਯੁੱਗ ਵਿੱਚ ਤੇਰੇ ਵੀ ਪੰਜ ਪਤੀ ਹੋਣਗੇ। (ਦਰੋਪਦੀ ਹੀ ਦੁਰਗਾ ਅਵਤਾਰ ਹੋਈ ਹੈ।) ਜਦ ਅਕਾਸ਼ਬਾਣੀ ਸੁਣੀ ਤਾਂ ਆਦਿ ਮਾਇਆ ਨੇ ਕਿਹਾ ਕਿ ਹੇ ਜੋਤੀ ਨਿਰੰਜਨ (ਕਾਲ) ਮੈਂ ਤੇਰੇ ਵੱਸ ਪਈ ਹੋਈ ਹਾਂ ਜੋ ਚਾਹੇ ਕਰ ਲੈ।

{ਸ਼੍ਰਿਸ਼ਟੀ ਰਚਨਾ ਵਿੱਚ ਹੋਰ ਨਾਮਾਂ ਦਾ ਵਾਰ-ਵਾਰ ਲਿੱਖਣ ਦਾ ਉਦੇਸ਼ ਹੈ ਕਿ ਪੁਰਾਣਾਂ, ਗੀਤਾ ਤੇ ਵੇਦਾਂ ਵਿੱਚ ਪ੍ਰਮਾਣ ਦੇਖਦੇ ਸਮੇਂ ਭ੍ਰਮ ਉਤਪੰਨ ਨਹੀਂ ਹੋਏਗਾ। ਜਿਵੇਂ ਗੀਤਾ ਅਧਿਆਏ 14 ਸਲੋਕ 3-4 ਵਿੱਚ ਕਾਲ ਬ੍ਰਹਮ ਨੇ ਕਿਹਾ ਹੈ ਕਿ ਪ੍ਰਕ੍ਰਿਤੀ ਤਾਂ ਗਰਭ ਧਾਰਨ ਕਰਨ ਵਾਲੀ ਸਭ ਜੀਵਾਂ ਦੀ ਮਾਤਾ ਹੈ। ਮੈਂ ਉਸਦੇ ਗਰਭ ਵਿੱਚ ਬੀਜ਼ ਸਥਾਪਿਤ ਕਰਨ ਵਾਲਾ ਪਿਤਾ ਹਾਂ। ਗੀਤਾ ਅਧਿਆਏ 4 ਸਲੋਕ 4 ਵਿੱਚ ਕਿਹਾ ਹੈ ਕਿ ਪ੍ਰਾਕ੍ਰਿਤੀ ਤੋਂ ਉਤਪੰਨ ਤਿੰਨੋਂ ਗੁਣ ਜੀਵ-ਆਤਮਾ ਨੂੰ ਕਰਮਾਂ ਦੇ ਬੰਧਨ ਵਿੱਚ ਬੰਨ੍ਹਦੇ ਹਨ। (ਲੇਖ ਸਮਾਪਤ)।

ਇਸ ਪ੍ਰਕਰਨ ਵਿੱਚ ਪ੍ਰਕ੍ਰਿਤੀ ਤਾਂ ਦੁਰਗਾ ਹੈ ਤਥਾ ਤਿੰਨੋਂ ਗੁਣ ਤਿੰਨੋਂ ਦੇਵਤਾ ਯਾਨਿ ਰਜਗੁਣ ਬ੍ਰਹਮਾ, ਸਤਿਗੁਣ ਵਿਸ਼ਨੂ ਤਥਾ ਤਮਗੁਣ ਸ਼ਿਵ ਦੇ ਸੰਕੇਤਿਕ ਨਾਮ ਹਨ।}

## "ਵਿਸ਼ਨੂ ਦਾ ਆਪਣੇ ਪਿਤਾ (ਕਾਲ/ਬ੍ਰਹਮਾ) ਦੀ ਪ੍ਰਾਪਤੀ ਦੇ ਲਈ ਪ੍ਰਸਥਾਨ ਵ ਮਾਤਾ ਦਾ ਅਸ਼ੀਰਵਾਦ ਪਾਉਣਾ"

ਇਸਦੇ ਬਾਅਦ ਵਿਸ਼ਨੂ ਨੂੰ ਪ੍ਰਕ੍ਰਿਤੀ ਨੇ ਕਿਹਾ ਕਿ ਪੁੱਤਰ ਤੂੰ ਵੀ ਆਪਣੇ ਪਿਤਾ ਦਾ ਪਤਾ ਲਗਾ ਲੈ। ਤਦ ਵਿਸ਼ਨੂ ਆਪਣੇ ਪਿਤਾ ਜੀ ਕਾਲ (ਬ੍ਰਹਮ) ਦਾ ਪਤਾ ਕਰਦੇ-ਕਰਦੇ ਪਤਾਲ ਲੋਕ ਵਿੱਚ ਚੱਲੇ ਗਏ, ਜਿੱਥੇ ਸ਼ੇਸ਼ਨਾਗ ਸੀ। ਉਸ ਨੇ ਵਿਸ਼ਨੂ ਨੂੰ ਆਪਣੀ ਸੀਮਾ ਵਿੱਚ ਪ੍ਰਵੇਸ਼ ਕੀਤਾ ਦੇਖਕੇ ਕ੍ਰੋਧਿਤ ਹੋ ਕੇ ਵਿਸ਼ ਭਰਿਆ ਫੁੰਕਾਰਾ ਮਾਰਿਆ। ਉਸਦੇ ਵਿਸ਼ ਦੇ ਪ੍ਰਭਾਵ ਨਾਲ ਵਿਸ਼ਨੂ ਜੀ ਦਾ ਰੰਗ ਸ਼ਾਂਵਲਾ ਹੋ ਗਿਆ, ਜਿਸ ਤਰ੍ਹਾਂ ਸਪਰੇਅ ਪੇਂਟ ਹੋ ਜਾਂਦਾ ਹੈ ਤਦ ਵਿਸ਼ਨੂ ਨੇ ਚਾਹਿਆ ਕਿ ਇਸ ਨਾਗ ਨੂੰ ਸ਼ਜ਼ਾ ਦੇਣੀ ਚਾਹੀਦੀ ਹੈ। ਜੋਤੀ ਨਿਰੰਜਨ (ਕਾਲ) ਨੇ ਦੇਖਿਆ ਕਿ ਵਿਸ਼ਨੂ ਨੂੰ ਸ਼ਾਂਤ ਕਰਨਾ ਚਾਹੀਦਾ ਹੈ ਤਦ ਅਕਾਸ਼ਬਾਣੀ ਹੋਈ ਕਿ ਵਿਸ਼ਨੂ ਹੁਣ ਤੂੰ ਆਪਣੀ ਮਾਤਾ ਜੀ ਦੇ ਕੋਲ ਜਾ ਅਤੇ ਸੱਚ-ਸੱਚ ਸਾਰਾ ਵਿਵਰਨ ਦੱਸ ਦੇਵੀਂ ਤਥਾ ਜੋ ਕਸ਼ਟ ਆਪ ਨੂੰ ਸ਼ੇਸ਼ ਨਾਗ ਤੋਂ ਹੋਇਆ ਹੈ, ਇਸਦਾ ਬਦਲਾ ਦੁਆਪਰ ਯੁੱਗ ਵਿੱਚ ਲੈਣਾ ਆਪ (ਵਿਸ਼ਨੂ) ਤਾਂ ਕ੍ਰਿਸ਼ਨ ਅਵਤਾਰ ਧਾਰਨ ਕਰੋਗੇ ਅਤੇ ਕਾਲੀਦਹ ਵਿੱਚ ਕਾਲ ਇੰਦਰੀ ਨਾਮਕ ਨਾਗ, ਸ਼ੇਸ਼ਨਾਗ ਦਾ ਅਵਤਾਰ ਹੋਵੇਗਾ।

ਊਂਚ ਹੋਈ ਕੇ ਨੀਚ ਸਤਾਵੈ, ਤਾਕਰ ਓਏਲ (ਬਦਲਾ) ਮੋਹੀ ਸੋਂ ਪਾਵੈ।
ਜੋ ਜੀਵ ਦੇਵੇ ਪੀਰ ਪੁਨੀ ਕਾਹੂੰ, ਹਮ ਪੁਨਿ ਓਏਲ ਦਿਵਾਵੇਂ ਤਾਹੂੰ॥

ਤਦ ਵਿਸ਼ਨੂ ਜੀ ਮਾਤਾ ਜੀ ਦੇ ਕੋਲ ਆਏ ਤੇ ਸੱਚ-ਸੱਚ ਕਿਹ ਦਿੱਤਾ ਕਿ ਮੈਨੂੰ ਪਿਤਾ ਜੀ ਦੇ ਦਰਸ਼ਨ ਨਹੀਂ ਹੋਏ। ਇਸ ਗੱਲ 'ਤੇ ਮਾਤਾ (ਪ੍ਰਕ੍ਰਿਤੀ) ਬਹੁਤ ਪ੍ਰਸੰਨ ਹੋਈ ਅਤੇ ਕਿਹਾ ਕਿ ਪੁੱਤਰ ਤੂੰ ਸੱਤਿਆਵਾਦੀ ਹੈਂ। ਹੁਣ ਮੈਂ ਆਪਣੀ ਸ਼ਕਤੀ ਨਾਲ ਆਪਨੂੰ ਤੇਰੇ ਪਿਤਾ ਨੂੰ ਮਿਲਾਉਂਦੀ ਹਾਂ ਤਥਾ ਤੇਰੇ ਮਨ ਦਾ ਸੰਸ਼ਾ ਸਮਾਪਤ ਕਰਦੀ ਹਾਂ।

ਕਬੀਰ, ਦੇਖ ਪੁੱਤਰ ਤੋਹੇ ਪਿਤਾ ਭਿਟਾਊਂ, ਤੌਰੇ ਮਨ ਕਾ ਧੋਖਾ ਮਿਟਾਊਂ।
ਮਨ ਸਵਰੂਪ ਕਰਤਾ ਕਹ ਜਾਨੋਂ, ਮਨ ਤੇ ਦੂਜਾ ਔਰ ਨ ਮਾਨੋ।
ਸਵਰਗ ਪਾਤਾਲ ਦੌਰ ਮਨ ਕੇਰਾ, ਮਨ ਅਸਥੀਰ ਮਨ ਅਹੈ ਅਨੇਰਾ।
ਨਿਰੰਕਾਰ ਮਨ ਹੀ ਕਹੀਏ, ਮਨ ਕੀ ਆਸ ਨਿਸ਼ ਦਿਨ ਰਹੀਏ।
ਦੇਖ ਹੂੰ ਪਲਟ ਸੁੰਨ ਮਹ ਜਯੋਤੀ, ਜਹਾਂ ਝਿਲਮਿਲ ਝਾਲਰ ਹੋਤੀ॥

ਇਸ ਪ੍ਰਕਾਰ ਮਾਤਾ (ਪ੍ਰਕ੍ਰਿਤੀ/ ਅਸ਼ਟੰਗੀ) ਨੇ ਵਿਸ਼ਨੂ ਨੂੰ ਕਿਹਾ ਕਿ ਮਨ ਹੀ ਜੱਗ ਦਾ ਕਰਤਾ ਹੈ, ਇਹੀ ਜੋਤੀ ਨਿਰੰਜਨ ਹੈ। ਧਿਆਨ ਵਿੱਚ ਜੋ ਇੱਕ ਹਜ਼ਾਰ ਜੋਤੀਆਂ ਨਜ਼ਰ ਆਉਂਦੀਆਂ ਹਨ ਉਹੀ ਉਸਦਾ ਰੂਪ ਹੈ। ਜੋ ਸ਼ੰਖ, ਘੰਟਾ ਆਦਿ ਦਾ ਵਾਜਾ ਸੁਣਿਆ, ਇਹ ਮਹਾਂਸਵਰਗ ਵਿੱਚ ਨਿਰੰਜਨ ਦਾ ਹੀ ਵੱਜ ਰਿਹਾ ਹੈ। ਤਦ ਪ੍ਰਕ੍ਰਿਤੀ (ਅਸ਼ਟੰਗੀ) ਨੇ ਕਿਹਾ ਕਿ ਹੇ ਪੁੱਤਰ ਤੂੰ ਸਭ ਦੇਵਾਂ ਦੇ ਸਿਰਤਾਜ ਹੋ ਅਤੇ ਤੇਰੀ ਹਰ ਕਾਮਨਾ ਵ ਕਾਰਜ ਮੈਂ ਪੂਰਨ ਕਰਾਂਗੀ। ਤੇਰੀ ਪੂਜਾ ਸਰਵ ਜਗਤ ਵਿੱਚ ਹੋਵੇਗੀ। ਆਪਨੇ ਮੈਨੂੰ ਸੱਚ-ਸੱਚ ਦੱਸਿਆ ਹੈ। ਕਾਲ ਦੇ ਇੱਕੀ ਬ੍ਰਹਿਮੰਡ ਦੇ ਪ੍ਰਾਣੀਆਂ ਦੀ ਇੱਕ ਵਿਸ਼ੇਸ਼ ਆਦਤ ਹੈ ਕਿ ਆਪਣੀ ਬੇ-ਅਰਥ ਮਹਿਮਾ ਬਣਾਉਂਦਾ ਹੈ। ਜਿਵੇਂ ਦੁਰਗਾ ਜੀ ਵਿਸ਼ਨੂ ਜੀ ਨੂੰ ਕਿਹ ਰਹੀ ਹੈ ਕਿ ਤੇਰੀ ਪੂਜਾ ਜਗਤ ਵਿੱਚ ਹੋਵੇਗੀ। ਮੈਂ ਤੈਨੂੰ ਤੇਰੇ ਪਿਤਾ ਜੀ ਦੇ ਦਰਸ਼ਨ ਕਰਵਾ ਦਿੱਤੇ ਹਨ। ਦੁਰਗਾ ਨੇ ਕੇਵਲ ਪ੍ਰਕਾਸ਼ ਦਿਖਾ ਕਿ ਵਿਸ਼ਨੂ ਜੀ ਨੂੰ ਬਿਹਕਾ ਦਿੱਤਾ। ਸ੍ਰੀ ਵਿਸ਼ਨੂ ਜੀ ਵੀ ਪ੍ਰਭੂ ਦੀ ਇਹੀ ਸਥਿਤੀ ਆਪਣੇ ਅਨੁਆਈਆਂ ਨੂੰ ਸਮਝਾਉਣ ਲੱਗੇ ਕਿ ਪ੍ਰਮਾਤਮਾ ਦਾ ਕੇਵਲ ਪ੍ਰਕਾਸ਼ ਦਿਖਾਈ ਦਿੰਦਾ ਹੈ। ਪ੍ਰਮਾਤਮਾ ਨਿਰਾਕਾਰ ਹੈ। ਇਸਦੇ ਬਾਅਦ ਭਵਾਨੀ, ਰੂਦਰ (ਮਹੇਸ਼ ਜੀ) ਦੇ ਕੋਲ

ਗਈ ਤਥਾ ਕਿਹਾ ਕਿ ਮਹੇਸ਼ ਤੂੰ ਵੀ ਕਰ ਲੈ ਆਪਣੇ ਪਿਤਾ ਜੀ ਦੀ ਖੋਜ ਤੇਰੇ ਦੋਨੋਂ ਭਾਈਆਂ ਨੂੰ ਤੇਰੇ ਪਿਤਾ ਜੀ ਦੇ ਦਰਸ਼ਨ ਨਹੀਂ ਹੋਏ ਉਨ੍ਹਾਂ ਨੂੰ ਜੋ ਦੇਣਾ ਸੀ ਉਹ ਪ੍ਰਦਾਨ ਕਰ ਦਿੱਤਾ ਹੈ ਹੁਣ ਆਪ ਮੰਗੋ ਜੋ ਮੰਗਨਾ ਹੈ। ਤਦ ਮਹੇਸ਼ ਨੇ ਕਿਹਾ ਕਿ ਹੇ ਜਨਨੀ ! ਜੇਕਰ ਮੇਰੇ ਦੋਨੋਂ ਵੱਡੇ ਭਾਈਆਂ ਨੂੰ ਪਿਤਾ ਦੇ ਦਰਸ਼ਨ ਨਹੀਂ ਹੋਏ ਫਿਰ ਤਾਂ ਯਤਨ ਕਰਨਾ ਬੇ-ਅਰਥ ਹੈ। ਕ੍ਰਿਪਾ ਮੈਨੂੰ ਐਸਾ ਵਰ ਦੇਵੋ ਕਿ ਮੈਂ ਅਮਰ (ਮ੍ਰਿਤੂੰਜਯ) ਹੋ ਜਾਵਾਂ। ਤਦ ਮਾਤਾ ਨੇ ਕਿਹਾ ਕਿ ਇਹ ਮੈਂ ਨਹੀਂ ਕਰ ਸਕਦੀ। ਹਾਂ ਯੁਕਤੀ ਦੱਸ ਸਕਦੀ ਹਾਂ, ਜਿਸ ਨਾਲ ਤੇਰੀ ਉਮਰ ਲੰਬੀ ਬਣੀ ਰਹੇਗੀ। ਵਿਧੀ ਯੋਗ ਸਮਾਧੀ ਹੈ (ਇਸਲਈ ਮਹਾਦੇਵ ਜੀ ਜਿਆਦਾਤਰ ਸਮਾਧੀ ਵਿੱਚ ਰਹਿੰਦੇ ਹਨ)। ਇਸ ਪ੍ਰਕਾਰ ਮਾਤਾ (ਅਸ਼ਟਅੰਗੀ, ਪ੍ਰਕ੍ਰਿਤੀ) ਨੇ ਤਿੰਨੋਂ ਪੁੱਤਰਾਂ ਨੂੰ ਵਿਭਾਗ ਵੰਡ ਦਿੱਤੇ:-

ਭਗਵਾਨ ਬ੍ਰਹਮਾ ਜੀ ਨੂੰ ਕਾਲ ਲੋਕ ਦੇ ਲੱਖ ਚੌਰਾਸੀ ਦੇ ਚੋਲੇ (ਸਰੀਰ) ਰਚਨ (ਬਣਾਉਣ) ਦਾ ਅਰਥਾਤ ਰਜੋਗੁਣ ਪ੍ਰਭਾਵਿਤ ਕਰਕੇ ਸੰਤਾਨ ਉੱਤਪੱਤੀ ਦੇ ਲਈ ਬੇਵੱਸ਼ ਕਰਕੇ ਜੀਵ ਉਤਪੱਤੀ ਕਰਾਉਣ ਦਾ ਵਿਭਾਗ ਪ੍ਰਦਾਨ ਕੀਤਾ। ਭਗਵਾਨ ਵਿਸ਼ਨੂ ਜੀ ਨੂੰ ਇਨ੍ਹਾਂ ਜੀਵਾਂ ਦੇ ਪਾਲਣ-ਪੋਸ਼ਣ (ਕਰਮ ਅਨੁਸਾਰ) ਕਰਨੇ, ਤੇ ਮੋਹ-ਮਮਤਾ ਪੈਦਾ ਕਰਕੇ ਸਥਿਤੀ ਬਣਾਏ ਰੱਖਣ ਦਾ ਵਿਭਾਗ ਦਿੱਤਾ।

ਭਗਵਾਨ ਸ਼ਿਵ ਸ਼ੰਕਰ (ਮਹਾਂਦੇਵ) ਨੂੰ ਸੰਹਾਰ ਕਰਨ ਦਾ ਵਿਭਾਗ ਪ੍ਰਦਾਨ ਕੀਤਾ ਕਿਉਂਕਿ ਇਨ੍ਹਾਂ ਦੇ ਪਿਤਾ ਨਿਰੰਜਨ ਨੂੰ ਇੱਕ ਲੱਖ ਮਾਨਵ ਸਰੀਰ ਧਾਰੀ ਜੀਵ ਪ੍ਰਤੀਦਿਨ ਖਾਣੇ ਪੈਂਦੇ ਹਨ।

ਇੱਥੇ ਮਨ ਵਿੱਚ ਇੱਕ ਪ੍ਰਸ਼ਨ ਉਤਪੰਨ ਹੋਏਗਾ ਕਿ ਬ੍ਰਹਮਾ, ਵਿਸ਼ਨੂ ਤੇ ਸ਼ੰਕਰ ਜੀ ਤੋਂ ਉਤਪੱਤੀ, ਸਥਿਤੀ ਅਤੇ ਸੰਹਾਰ ਕਿਵੇਂ ਹੁੰਦਾ ਹੈ। ਇਹ ਤਿੰਨੋਂ ਆਪਣੇ-2 ਲੋਕ ਵਿੱਚ ਰਹਿੰਦੇ ਹਨ। ਜਿਵੇਂ ਅੱਜਕਲ ਸੰਚਾਰ ਪ੍ਰਣਾਲੀ ਨੂੰ ਚਲਾਉਣ ਦੇ ਲਈ ਉਪਗ੍ਰਹਿ ਨੂੰ ਉੱਪਰ ਆਸਮਾਨ ਵਿੱਚ ਛੱਡ ਦਿੱਤਾ ਜਾਂਦਾ ਹੈ ਅਤੇ ਉਹ ਨੀਚੇ ਪ੍ਰਿਥਵੀ ਉੱਪਰ ਸੰਚਾਰ ਪ੍ਰਣਾਲੀ ਨੂੰ ਚਲਾਉਂਦੇ ਹਨ। ਠੀਕ ਇਸੀ ਪ੍ਰਕਾਰ ਇਹ ਤਿੰਨੋਂ ਦੇਵ ਇੱਥੇ ਵੀ ਰਹਿੰਦੇ ਹਨ ਇਨ੍ਹਾਂ ਦੇ ਸਰੀਰ ਤੋਂ ਨਿਕਲਣ ਵਾਲੇ ਸੂਖਸ਼ਮ ਗੁਣ ਦੀਆਂ ਤਰੰਗਾਂ ਤਿੰਨੋਂ ਲੋਕਾਂ ਵਿੱਚ ਆਪਣੇ ਆਪ ਹਰ ਪ੍ਰਾਣੀ ਉੱਪਰ ਪ੍ਰਭਾਵ ਬਣਾਏ ਰਹਿੰਦੀ ਹੈ।

ਉਪਰੋਕਤ ਵਿਵਰਨ ਇੱਕ ਬ੍ਰਹਿਮੰਡ ਵਿੱਚ ਬ੍ਰਹਮ (ਕਾਲ) ਦੀ ਰਚਨਾ ਦਾ ਹੈ। ਐਸੇ-ਐਸੇ ਸ਼ਰ ਪੁਰਸ਼ (ਕਾਲ) ਦੇ ਇੱਕੀ ਬ੍ਰਹਿਮੰਡ ਹਨ।

ਪ੍ਰੰਤੂ ਛਰ ਪੁਰਸ਼ (ਕਾਲ) ਸਵੈਂ ਵਿਅਕਤ ਨਹੀਂ ਹੁੰਦਾ ਅਰਥਾਤ ਵਾਸਤਵਿਕ ਸਰੀਰ ਰੂਪ ਵਿੱਚ ਸਭ ਦੇ ਸਾਹਮਣੇ ਨਹੀਂ ਆਉਂਦਾ। ਉਸਨੂੰ ਪ੍ਰਾਪਤ ਕਰਨ ਦੇ ਲਈ ਤਿੰਨੋਂ ਦੇਵਤਾ (ਬ੍ਰਹਮਾ ਜੀ, ਵਿਸ਼ਨੂ ਜੀ,ਸ਼ਿਵਜੀ) ਵੇਦਾਂ ਵਿੱਚ ਵਰਣਿਤ ਵਿਧੀ ਅਨੁਸਾਰ ਸਾਧਨਾ ਕਰਨ 'ਤੇ ਵੀ ਬ੍ਰਹਮ (ਕਾਲ) ਦੇ ਦਰਸ਼ਨ ਨਹੀਂ ਹੋਏ। ਬਾਅਦ ਵਿੱਚ ਰਿਸ਼ੀਆਂ ਨੇ ਵੇਦਾਂ ਨੂੰ ਪੜ੍ਹਿਆ। ਪ੍ਰੰਤੂ ਨਹੀਂ ਸਮਝ ਸਕੇ ਕਿਉਂਕਿ ਸਭ ਦੀ ਬੁੱਧੀ ਕਾਲ ਵੱਸ ਹੈ। ਵੇਦਾਂ ਵਿੱਚ ਲਿੱਖਿਆ ਹੈ ਕਿ ਅਗਨੇ, ਤਨੂਰ, ਅਸਿ (ਪਵਿੱਤਰ ਯਜੁਰਵੇਦ ਅਧਿਆਏ 1 ਮੰਤਰ 15) ਪ੍ਰਮੇਸ਼ਵਰ ਸਹਿ ਸਰੀਰ ਹੈ ਤੇ ਪਵਿੱਤਰ ਯਜੁਰਵੇਦ ਅਧਿਆਏ 5 ਮੰਤਰ 1 ਦੋ ਵਾਰ ਵਿੱਚ ਲਿੱਖਿਆ ਹੈ ਕਿ,'ਅਗਨੇ: ਤਨੂਰ ਅਸਿ ਵਿਸ਼ਣਵੇਤਵਾ ਸੋਮਸਯ ਤਨੂਰ ਅਸਿ'। ਇਸ ਮੰਤਰ ਵਿੱਚ ਦੋ ਵਾਰ ਵੇਦ ਗਵਾਹੀ ਦੇ ਰਿਹਾ ਹੈ ਕਿ ਸਰਵ ਵਿਆਪਕ, ਸਰਵ ਪਾਲਣ ਕਰਤਾ ਸਤਿਪੁਰਸ਼ ਸਹਿਸਰੀਰ ਹੈ। ਪਵਿੱਤਰ ਯਜੁਰਵੇਦ ਅਧਿਆਏ 40 ਮੰਤਰ 8 ਵਿੱਚ ਕਿਹਾ ਹੈ ਕਿ (ਕਬੀਰ ਮਨੀਸ਼ੀ) ਜਿਸ ਪ੍ਰਮੇਸ਼ਵਰ ਦੀ ਸਰਵ ਪ੍ਰਾਣੀਆਂ ਨੂੰ ਚਾਹ ਹੈ, ਉਹ ਕਵਿਰ ਅਰਥਾਤ ਕਬੀਰ ਪ੍ਰਮੇਸ਼ਵਰ ਪੂਰਨ ਵਿਦਮਾਨ ਹੈ। ਉਸਦਾ ਸਰੀਰ ਬਿਨਾ ਨਾੜੀ (ਅਸਨਾਵਿਰਮ) ਦਾ ਹੈ (ਸੁਕਰਮ ਅਕਾਇਮ) ਵੀਰਜ ਤੋਂ ਬਣੀ ਪੰਜ ਤੱਤ ਤੋਂ ਬਣੀ ਭੌਤਿਕ ਕਾਇਆ ਰਹਿਤ ਹੈ। ਉਹ ਸਭ ਦਾ ਮਾਲਕ ਸਰਵਉੱਪਰ ਸਤਲੋਕ ਵਿੱਚ ਵਿਰਾਜਮਾਨ ਹੈ, ਉਸ ਪ੍ਰਮੇਸ਼ਵਰ ਦਾ ਤੇਜਪੁੰਜ ਦਾ (ਸਰਵਜਯੋਤੀ) ਸਵੈਂ ਪ੍ਰਕਾਸ਼ਿਤ ਸਰੀਰ ਹੈ ਜੋ ਸ਼ਬਦ ਰੂਪ ਅਰਥਾਤ ਅਵਿਨਾਸ਼ੀ

ਹੈ। ਉਹੀ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੈ ਜੋ ਸਰਵ ਬ੍ਰਹਿਮੰਡਾਂ ਦੀ ਰਚਨਾ ਕਰਨ ਵਾਲਾ (ਵਿਯਦਧਾਤਾ) ਸਰਵ ਬ੍ਰਹਿਮੰਡਾਂ ਦਾ ਰਚਨਹਾਰ (ਸਵੈਯੰਭੂ:) ਸਵੈਂ ਪ੍ਰਗਟ ਹੋਣ ਵਾਲਾ (ਯਥਾ ਤਥਯ: ਅਰਥਾਨ) ਵਾਸਤਵ ਵਿੱਚ (ਸ਼ਾਸ਼ਵਤਿਭ:) ਅਵਿਨਾਸ਼ੀ ਹੈ। (ਗੀਤਾ ਅਧਿਆਏ 15 ਸਲੋਕ 17 ਵਿੱਚ ਪ੍ਰਮਾਣ ਹੈ।) ਭਾਵ ਅਰਥ ਹੈ ਕਿ ਪੂਰਨ ਬ੍ਰਹਮ ਦੇ ਸਰੀਰ ਦਾ ਨਾਮ ਕਬੀਰ (ਕਵਿਰ ਦੇਵ) ਹੈ। ਉਸ ਪ੍ਰਮੇਸ਼ਵਰ ਦਾ ਸਰੀਰ ਨੂਰ ਤੱਤਵ ਤੋਂ ਬਣਿਆ ਹੈ। ਪ੍ਰਮਾਤਮਾ ਦਾ ਸਰੀਰ ਅਤਿ ਸੂਖਸਮ ਹੈ ਜੋ ਉਸ ਸਾਧਕ ਨੂੰ ਦਿਖਾਈ ਦਿੰਦਾ ਹੈ ਜਿਸਦੀ ਦਿਭ ਦ੍ਰਿਸ਼ਟੀ ਖੁੱਲ੍ਹ ਚੁੱਕੀ ਹੈ। ਇਸ ਪ੍ਰਕਾਰ ਜੀਵ ਦਾ ਵੀ ਸੂਖਸਮ ਸਰੀਰ ਹੈ ਜਿਸਦੇ ਉੱਪਰ ਪੰਜ ਤੱਤ ਦਾ ਖੋਲ (ਕਵਰ) ਅਰਥਾਤ ਪੰਜ ਤੱਤ ਦੀ ਕਾਇਆ ਚੜ੍ਹੀ ਹੁੰਦੀ ਹੈ ਜੋ ਮਾਤਾ-ਪਿਤਾ ਦੇ ਸੰਜੋਗ ਨਾਲ (ਸੁਕਰਮ) ਵੀਰਜ ਤੋਂ ਬਣੀ ਹੈ। ਸਰੀਰ ਤਿਅਗਣ ਤੋਂ ਪਿਛੋਂ ਜੀਵ ਜਿਸ ਵੀ ਜੂਨੀ ਵਿੱਚ ਜਾਂਦਾ ਹੈ। ਜੀਵ ਦਾ ਸੂਖਸਮ ਸਰੀਰ ਨਾਲ ਰਹਿੰਦਾ ਹੈ। ਉਹ ਸਰੀਰ ਉਸੇ ਸਾਧਕ ਨੂੰ ਦਿਖਾਈ ਦਿੰਦਾ ਹੈ ਜਿਸਦੀ ਦਿਵ ਦ੍ਰਿਸ਼ਟੀ ਖੁੱਲ੍ਹ ਚੁੱਕੀ ਹੈ। ਇਸ ਪ੍ਰਕਾਰ ਪ੍ਰਮਾਤਮਾ ਦੀ ਸਾਕਾਰ ਸਥਿਤੀ ਨੂੰ ਸਮਝੋ। ਵੇਦਾਂ ਵਿੱਚ ਓਮ ਨਾਮ ਦੇ ਸਿਮਰਨ ਦਾ ਪ੍ਰਮਾਣ ਹੈ ਜੋ ਕੇਵਲ ਬ੍ਰਹਮ ਸਾਧਨਾ ਹੈ ਇਸ ਆਦੇਸ਼ ਨਾਲ ਓਮ ਨਾਮ ਦੇ ਜਾਪ ਨੂੰ ਪੂਰਨ ਬ੍ਰਹਮ ਦਾ ਜਾਣ ਕੇ ਰਿਸ਼ੀਆਂ ਨੇ ਵੀ ਹਜ਼ਾਰਾਂ ਵਰਸ਼ ਹੱਠਯੋਗ (ਸਮਾਧੀ ਲਗਾਕੇ) ਕਰਕੇ ਪ੍ਰਭੂ ਪ੍ਰਾਪਤੀ ਦੀ ਕਾਮਨਾ ਕੀਤੀ, ਪ੍ਰੰਤੂ ਪ੍ਰਭੂ ਦਰਸ਼ਨ ਨਹੀਂ ਹੋਏ, ਸਿੱਧੀਆਂ ਪ੍ਰਾਪਤ ਹੋ ਗਈਆਂ। ਉਨ੍ਹਾਂ ਸਿੱਧੀ ਰੂਪੀ ਖਲੌਣਿਆਂ ਨਾਲ ਖੇਲ੍ਹਕੇ ਰਿਸ਼ੀ ਵੀ ਜੰਨਮ-ਮਰਨ ਦੇ ਚੱਕਰ ਵਿੱਚ ਹੀ ਰਹਿ ਗਏ ਤੇ ਆਪਣੇ ਅਨੁਭਵ ਦੇ ਸ਼ਾਸਤਰਾਂ ਵਿੱਚ ਪ੍ਰਮਾਤਮਾ ਨੂੰ ਨਿਰਾਕਾਰ ਲਿੱਖ ਦਿੱਤਾ। ਬ੍ਰਹਮ (ਕਾਲ) ਨੇ ਪ੍ਰਤਿੱਗਿਆ ਕੀਤੀ ਹੈ ਕਿ ਮੈਂ ਆਪਣੇ ਅਸਲ ਰੂਪ ਵਿੱਚ ਕਿਸੇ ਨੂੰ ਦਰਸ਼ਨ ਨਹੀਂ ਦੇਵਾਂਗਾ। ਮੈਨੂੰ ਅਵਿਅਕਤ ਕਿਹਾ ਕਰਨਗੇ (ਅਵਿਕਤ ਦਾ ਭਾਵ ਅਰਥ ਹੈ ਕਿ ਕੋਈ ਆਕਾਰ ਵਿੱਚ ਹੈ ਪ੍ਰੰਤੂ ਵਿਅਕਤੀਗਤ ਰੂਪ ਵਿੱਚ ਦਰਸ਼ਨ ਨਹੀਂ ਦਿੰਦਾ। ਜਿਸ ਤਰ੍ਹਾਂ ਆਕਾਸ਼ ਵਿੱਚ ਬੱਦਲ ਛਾ ਜਾਣ 'ਤੇ ਦਿਨ ਦੇ ਸਮੇਂ ਸੂਰਜ ਅਦ੍ਰਿਸ਼ ਹੋ ਜਾਂਦਾ ਹੈ। ਉਹ ਦ੍ਰਿਸ਼ਮਾਨ ਨਹੀਂ ਹੈ, ਪ੍ਰੰਤੂ ਵਾਸਤਵ ਵਿੱਚ ਬੱਦਲਾਂ ਦੇ ਪਾਰ ਜਿਉਂ ਦਾ ਤਿਉਂ ਹੈ, ਇਸ ਅਵਸਥਾ ਨੂੰ ਪ੍ਰੋਕਸ਼ ਕਹਿੰਦੇ ਹਨ।) (ਪ੍ਰਮਾਣ ਦੇ ਲਈ ਗੀਤਾ ਅਧਿਆਏ 7 ਸਲੋਕ 24-25, ਅਧਿਆਏ 11 ਸਲੋਕ 47-48 ਤਥਾ 32 ਵਿੱਚ)

ਪਵਿੱਤਰ ਗੀਤਾ ਜੀ ਬੋਲਣ ਵਾਲਾ ਬ੍ਰਹਮ (ਕਾਲ) ਸ੍ਰੀ ਕ੍ਰਿਸ਼ਨ ਜੀ ਦੇ ਸਰੀਰ ਵਿੱਚ ਪ੍ਰੇਤਵੱਤ ਪ੍ਰਵੇਸ਼ ਕਰਕੇ ਕਹਿ ਰਿਹਾ ਹੈ ਕਿ ਅਰਜੁਨ ਮੈਂ ਵਧਿਆ ਹੋਇਆ ਕਾਲ ਹਾਂ ਅਤੇ ਸਰਵ ਨੂੰ ਖਾਣ ਦੇ ਲਈ ਅਇਆ ਹਾਂ। ਇਹ ਮੇਰਾ ਵਾਸਤਵਿਕ ਰੂਪ ਹੈ, ਇਸਨੂੰ ਤੇਰੇ ਇਲਾਵਾ ਨਾ ਤਾਂ ਕੋਈ ਪਹਿਲਾਂ ਦੇਖ ਸਕਿਆ ਤਥਾ ਨਾ ਕੋਈ ਅੱਗੇ ਦੇਖ ਸਕਦਾ ਅਰਥਾਤ ਵੇਦਾਂ ਵਿੱਚ ਵਰਣਿਤ ਯੱਗ-ਜਪ-ਤੱਪ ਤਥਾ ਓਮ ਨਾਮ ਆਦਿ ਦੀ ਵਿਧੀ ਨਾਲ ਮੇਰੇ ਇਸ ਵਾਸਤਵਿਕ ਸਵਰੂਪ ਦੇ ਦਰਸ਼ਨ ਨਹੀਂ ਹੋ ਸਕਦੇ। (ਅਧਿਆਏ 11 ਸਲੋਕ 32-48) ਮੈਂ ਕ੍ਰਿਸ਼ਨ ਨਹੀਂ ਹਾਂ, ਇਹ ਮੂਰਖ ਲੋਕ ਕ੍ਰਿਸ਼ਨ ਰੂਪ ਵਿੱਚ ਮੈਨੂੰ ਅਵਿਅਕਤ ਨੂੰ ਵਿਅਕਤ (ਮਨੁੱਖ ਰੂਪ) ਵਿੱਚ ਮੰਨ ਰਹੇ ਹਨ। ਕਿਉਂਕਿ ਇਹ ਮੇਰੇ ਘਟੀਆ ਨਿਯਮ ਤੋਂ ਅਪ੍ਰੀਚਿਤ ਹਨ ਕਿ ਮੈਂ ਕਦੀ ਵਾਸਤਵਿਕ ਇਸ ਕਾਲ ਰੂਪ ਵਿੱਚ ਸਭਦੇ ਸਾਹਮਣੇ ਨਹੀਂ ਅਉਂਦਾ। ਕਿਉਂਕਿ ਮੈਂ ਆਪਣੀ ਯੋਗ ਮਾਇਆ ਅਰਥਾਤ ਸਿੱਧੀ ਸ਼ਕਤੀ ਨਾਲ ਛੁੱਪਿਆ ਰਹਿੰਦਾ ਹਾਂ (ਗੀਤਾ ਅਧਿਆਏ 7 ਦਾ ਸਲੋਕ 24-25) ਵਿਚਾਰ ਕਰੋ:- ਆਪਣੇ ਛੁੱਪੇ ਰਹਿਣ ਵਾਲੇ ਦਾ ਵਿਧਾਨ ਨੂੰ ਸਵੈਂ ਆਸ਼੍ਰੇਸ਼ਠ (ਅਨੁਤਮ) ਕਿਉਂ ਕਹਿ ਰਿਹਾ ਹੈ?

ਜੇਕਰ ਪਿਤਾ ਆਪਣੀ ਸੰਤਾਨ ਨੂੰ ਹੀ ਦਰਸ਼ਨ ਨਹੀਂ ਦਿੰਦਾ ਉਸ ਵਿੱਚ ਕੋਈ ਤਰੁੱਟੀ ਹੈ ਜਿਸ ਕਾਰਨ ਉਹ ਛੁੱਪਿਆ ਹੈ ਤੇ ਸੁਵਿਧਾ ਵੀ ਪ੍ਰਦਾਨ ਕਰ ਰਿਹਾ ਹੈ। ਕਾਲ (ਬ੍ਰਹਮ) ਨੂੰ ਸ਼ਰਾਪ ਵੱਸ਼ ਇੱਕ ਲੱਖ ਮਾਨਵ ਸਰੀਰ ਧਾਰੀ ਪ੍ਰਾਣੀਆਂ ਦਾ ਆਹਾਰ ਕਰਨਾ ਪੈਂਦਾ ਹੈ ਤੇ 25 ਹਜ਼ਾਰ ਪ੍ਰਤੀਦਿਨ ਜੋ ਅਧਿੱਕ ਉੱਤਪੰਨ ਹੁੰਦੇ ਹਨ ਉਨ੍ਹਾਂ ਨੂੰ ਟਿਕਾਣੇ ਲਗਾਉਣ ਦੇ ਲਈ ਤੇ ਕਰਮ ਭੋਗ ਦਾ ਦੰਡ ਦੇਣ ਦੇ ਲਈ ਚੌਰਾਸੀ ਲੱਖ ਜੂਨੀਆਂ ਦੀ ਵਿਵਸਥਾ ਕੀਤੀ ਹੋਈ ਹੈ।

# ਬ੍ਰਹਮ ਲੋਕ ਦਾ ਲਘੂ ਚਿੱਤਰ



# ਜੋਤੀ ਨਿਰੰਜਨ (ਕਾਲ) ਬ੍ਰਹਮ ਦੇ ਲੋਕ (21 ਬ੍ਰਹਿਮੰਡ) ਦਾ ਲਘੂ ਚਿੱਤਰ



ਜੇਕਰ ਸਭ ਦੇ ਸਾਹਮਣੇ ਬੈਠਕੇ ਕਿਸੇ ਦੀ ਪੁੱਤਰੀ, ਕਿਸੇ ਦੀ ਪਤਨੀ, ਕਿਸੇ ਦਾ ਪੁੱਤਰ, ਮਾਤਾ–ਪਿਤਾ ਨੂੰ ਖਾਵੇ ਤਾਂ ਸਭ ਨੂੰ ਕਾਲ ਬ੍ਰਹਮ ਨਾਲ ਘਿਰਣਾ ਹੋ ਜਾਵੇ ਤਥਾ ਜਦ ਵੀ ਕਦੇ ਪੂਰਨ ਪ੍ਰਮਾਤਮਾ ਕਬੀਰ ਅਗਨੀ (ਕਬੀਰ ਪ੍ਰਮੇਸ਼ਵਰ) ਸਵੈਂ ਆਉਣ ਜਾਂ ਆਪਣਾ ਕੋਈ ਸੰਦੇਸ਼ਵਾਹਕ (ਦੂਤ) ਭੇਜਣ ਤਾਂ ਸਾਰੇ ਪ੍ਰਾਣੀ ਸਤ ਭਗਤੀ ਕਰਕੇ ਕਾਲ ਦੇ ਜਾਲ ਵਿੱਚੋਂ ਨਿੱਕਲ ਜਾਣ।

ਇਸ ਲਈ ਧੋਖਾ ਦੇਕੇ ਰੱਖਦਾ ਹੈ ਤੇ ਪਵਿੱਤਰ ਗੀਤਾ ਅਧਿਆਏ 7 ਸਲੋਕ 18,24,25 ਵਿੱਚ ਆਪਣੀ ਸਾਧਨਾ ਨਾਲ ਹੋਣ ਵਾਲੀ ਮੁਕਤੀ (ਗਤੀ) ਨੂੰ ਵੀ (ਅਨੁਤਮਾਮ) ਅਤਿ ਆਸ਼੍ਰੇਸ਼ਠ ਕਿਹਾ ਹੈ ਤਥਾ ਆਪਣੇ ਵਿਧਾਨ (ਨਿਯਮ) ਨੂੰ ਵੀ (ਅਨੁਤਮ) ਅਸ਼੍ਰੇਸ਼ਠ ਕਿਹਾ ਹੈ।

ਹਰੇਕ ਬ੍ਰਹਿਮੰਡ ਵਿੱਚ ਬਣੇ ਬ੍ਰਹਮ ਲੋਕ ਵਿੱਚ ਇੱਕ ਮਹਾਂਸਵਰਗ ਬਣਾਇਆ ਹੈ। ਮਹਾਂਸਵਰਗ ਵਿੱਚ ਇੱਕ ਸਥਾਨ 'ਤੇ ਨਕਲੀ ਸਤਲੋਕ–ਨਕਲੀ ਅਲਖ ਲੋਕ–ਨਕਲੀ ਅਗਮ ਲੋਕ ਤੇ ਨਕਲੀ ਅਨਾਮੀ ਲੋਕ ਦੀ ਰਚਨਾ ਪ੍ਰਾਣੀਆਂ ਨੂੰ ਧੋਖਾ ਦੇਣ ਦੇ ਲਈ ਪ੍ਰਕ੍ਰਿਤੀ (ਦੁਰਗਾ/ ਆਦਿ ਮਾਇਆ) ਦੁਆਰਾ ਕਰਵਾ ਰੱਖੀ ਹੈ। ਕਬੀਰ ਸਾਹਿਬ ਦਾ ਇੱਕ ਸ਼ਬਦ ਹੈ, "ਕਰ ਨੈਨੋ ਦੀਦਾਰ ਮਹਿਲ ਮੇਂ ਪਿਆਰਾ ਹੈ" ਵਿੱਚ ਬਾਣੀ ਹੈ ਕਿ "ਕਾਇਆ ਭੇਦ ਕਿਆ ਨਿਰਵਾਰ, ਯਹ ਸਭ ਰਚਨਾ ਪਿੰਡ ਮੰਝਾਰਾ ਹੈ। ਮਾਇਆ ਕਿੰਨ੍ਹੀਂ ਚਤੁਰਾਈ, ਝੂਠੀ ਬਾਜ਼ੀ ਪਿੰਡ ਦਿਖਾਈ, ਅਵਿਗਤ ਰਚਨਾਂ ਰਚੀ ਅੰਡ ਮਾਹੀਂਵਾਕਾ ਪ੍ਰਤੀਬਿੰਬ ਡਾਰਾ ਹੈ।"

ਇੱਕ ਬ੍ਰਹਿਮੰਡ ਵਿੱਚ ਹੋਰ ਲੋਕਾਂ ਦੀ ਵੀ ਰਚਨਾ ਹੈ, ਜਿਵੇਂ ਸ੍ਰੀ ਬ੍ਰਹਮਾ ਜੀ ਦਾ ਲੋਕ, ਸ੍ਰੀ ਵਿਸ਼ਨੂ ਜੀ ਦਾ ਲੋਕ, ਸ੍ਰੀ ਸ਼ਿਵ ਜੀ ਦਾ ਲੋਕ। ਜਿੱਥੇ ਬੈਠਕੇ ਤਿੰਨੋਂ ਪ੍ਰਭੂ ਨੀਚੇ ਦੇ ਤਿੰਨ ਲੋਕਾਂ (ਸਵਰਗਲੋਕ ਅਰਥਾਤ ਇੰਦਰ ਦਾ ਲੋਕ – ਪ੍ਰਿਥਵੀ ਲੋਕ ਤਥਾ ਪਤਾਲ ਲੋਕ) ਉੱਤੇ ਇੱਕ–ਇੱਕ ਵਿਭਾਗ ਦੇ ਮਾਲਿਕ ਬਣ ਕੇ ਪ੍ਰਭੂਤਾ ਕਰਦੇ ਹਨ ਤੇ ਆਪਣੇ ਪਿਤਾ ਕਾਲ ਦੇ ਖਾਣ ਦੇ ਲਈ ਪ੍ਰਾਣੀਆਂ ਦੀ ਉਤਪੱਤੀ, ਸਥਿਤੀ ਤੇ ਸੰਹਾਰ ਦਾ ਕਾਰਜ ਸੰਭਾਲਦੇ ਹਨ। ਤਿੰਨਾਂ ਪ੍ਰਭੂਆਂ ਦੀ ਜੰਨਮ ਅਤੇ ਮ੍ਰਿਤੂ ਹੁੰਦੀ ਹੈ। ਤਦ ਕਾਲ ਇਨ੍ਹਾਂ ਨੂੰ ਵੀ ਖਾਂਦਾ ਹੈ। ਇਸੇ ਬ੍ਰਹਿਮੰਡ {ਇਸ ਨੂੰ ਅੰਡ ਵੀ ਕਹਿੰਦੇ ਹਨ ਕਿਉਂਕਿ ਬ੍ਰਹਿਮੰਡ ਦੀ ਬਣਾਵਟ ਅੰਡਾਕਾਰ ਹੈ, ਇਸਨੂੰ ਪਿੰਡ ਵੀ ਕਹਿੰਦੇ ਹਨ ਕਿਉਂਕਿ ਸਰੀਰ (ਪਿੰਡ) ਵਿੱਚ ਇੱਕ ਬ੍ਰਹਿਮੰਡ ਦੀ ਰਚਨਾ ਕਮਲਾਂ ਵਿੱਚ ਟੀ:ਵੀ: ਤਰ੍ਹਾਂ ਦੇਖੀ ਜਾਂਦੀ ਹੈ।} ਵਿੱਚ ਇੱਕ ਮਾਨਸਰੋਵਰ ਤੇ ਧਰਮਰਾਏ (ਨਿਆਏਧੀਸ਼) ਦਾ ਵੀ ਲੋਕ ਹੈ ਤੇ ਇੱਕ ਗੁਪਤ ਸਥਾਨ 'ਤੇ ਪੂਰਨ ਪ੍ਰਮਾਤਮਾ ਹੋਰ ਰੂਪ ਧਾਰਣ ਕਰਕੇ ਰਹਿੰਦਾ ਹੈ। ਜਿਵੇਂ ਪ੍ਰਤੇਕ ਦੇਸ਼ ਦਾ ਰਾਜਦੂਤ ਭਵਨ ਹੁੰਦਾ ਹੈ। ਉੱਥੇ ਪਰੰਤੂ ਕੋਈ ਨਹੀਂ ਜਾ ਸਕਦਾ। ਉੱਥੇ ਉਹ ਆਤਮਾ ਰਹਿੰਦੀਆਂ ਹਨ ਜਿਨ੍ਹਾਂ ਦੀ ਸਤਲੋਕ ਦੀ ਭਗਤੀ ਅਧੂਰੀ ਰਹਿੰਦੀ ਹੈ। ਜਦ ਭਗਤੀ ਯੁੱਗ ਆਉਂਦਾ ਹੈ ਤਾਂ ਉਸ ਸਮੇਂ ਇਨ੍ਹਾਂ ਪੁੰਨ ਆਤਮਾਂਵਾਂ ਨੂੰ ਪ੍ਰਿਥਵੀ 'ਤੇ ਮਾਨਵ ਸਰੀਰ ਪ੍ਰਾਪਤ ਹੁੰਦਾ ਹੈ ਤੇ ਇਹ ਜਲਦੀ ਹੀ ਸਤਿ ਭਗਤੀ 'ਤੇ ਲੱਗ ਜਾਂਦੀਆਂ ਹਨ ਤੇ ਪੂਰਣ ਮੋਕਸ਼ ਪ੍ਰਾਪਤ ਕਰ ਜਾਂਦੇ ਹਨ। ਉਸ ਸਥਾਨ 'ਤੇ ਰਹਿਣ ਵਾਲੇ ਹੰਸ ਆਤਮਾਵਾਂ ਦੀ ਨਿਜੀ ਭਗਤੀ ਕਮਾਈ ਖਰਚ ਨਹੀਂ ਹੁੰਦੀ। ਪ੍ਰਮਾਤਮਾ ਦੇ ਭੰਡਾਰੇ ਨਾਲ ਸਰਵ ਸੁਵਿਧਾ ਉਪਲੱਭਧ ਹੁੰਦੀਆਂ ਹਨ। ਬ੍ਰਹਮ (ਕਾਲ) ਦੇ ਉਪਾਸਕਾਂ ਦੀ ਭਗਤੀ ਕਮਾਈ ਸਵਰਗ–ਮਹਾਂ ਸਵਰਗ ਵਿੱਚ ਸਮਾਪਤ ਹੋ ਜਾਂਦੀ ਹੈ। ਕਿਉਂਕਿ ਇਸ ਕਾਲ ਲੋਕ (ਬ੍ਰਹਮ ਲੋਕ) ਤੇ ਪਰਬ੍ਰਹਮ ਲੋਕ ਵਿੱਚ ਪ੍ਰਾਣੀਆਂ ਨੂੰ ਆਪਣਾ ਕੀਤਾ ਕਰਮਫਲ ਹੀ ਮਿਲਦਾ ਹੈ।

ਛਰ ਪੁਰਸ਼ (ਬ੍ਰਹਮ) ਨੇ ਆਪਣੇ 20 ਬ੍ਰਹਿਮੰਡਾਂ ਨੂੰ ਚਾਰ ਮਹਾਂਬ੍ਰਹਮੰਡਾਂ ਵਿੱਚ ਵਿਭਾਜਿਤ ਕੀਤਾ ਹੈ। ਇੱਕ ਮਹਾਂਬ੍ਰਹਿਮੰਡ ਵਿੱਚ ਪੰਜ ਬ੍ਰਹਿਮੰਡਾਂ ਦਾ ਸਮੂਹ ਬਣਾਇਆ ਹੈ ਤੇ ਚਾਰੋਂ ਪਾਸਿਆਂ ਤੋਂ ਅੰਡਾਕਾਰ ਗੋਲਾਈ (ਪਰਿਧੀ) ਵਿੱਚ ਰੋਕਿਆ ਹੈ ਤਥਾ ਚਾਰੋਂ ਮਹਾਂਬ੍ਰਹਿਮੰਡਾਂ

ਨੂੰ ਵੀ ਫਿਰ ਅੰਡਾਕਾਰ ਗੋਲਾਈ (ਪਰਿਧੀ) ਵਿੱਚ ਰੋਕਿਆ ਹੈ। ਇੱਕੀਮੇਂ ਬ੍ਰਹਿਮੰਡ ਦੀ ਰਚਨਾ ਇੱਕ ਮਹਾਂਬ੍ਰਹਿਮੰਡ ਜਿੰਨ੍ਹਾਂ ਸਥਾਨ ਲੈਕੇ ਕੀਤੀ ਹੈ। ਇੱਕੀਮੇਂ ਬ੍ਰਹਿਮੰਡ ਵਿੱਚ ਪ੍ਰਵੇਸ਼ ਹੁੰਦੇ ਹੀ ਤਿੰਨ ਰਾਸਤੇ ਬਣਾਏ ਹਨ। ਇੱਕੀਮੇਂ ਬ੍ਰਹਿਮੰਡ ਵਿੱਚ ਵੀ ਖੱਬੇ ਤਰਫ ਨਕਲੀ ਸਤਲੋਕ, ਨਕਲੀ ਅਲਖ ਲੋਕ, ਨਕਲੀ ਅਗਮ ਲੋਕ ਤੇ ਨਕਲੀ ਅਨਾਮੀ ਲੋਕ ਦੀ ਰਚਨਾ ਪ੍ਰਾਣੀਆਂ ਨੂੰ ਧੋਖੇ ਵਿੱਚ ਰੱਖਣ ਦੇ ਲਈ ਆਦਿ ਮਾਇਆ (ਦੁਰਗਾ) ਦੁਆਰਾ ਕਰਵਾਈ ਹੈ ਤੇ ਸੱਜੇ ਤਰਫ ਬਾਰ੍ਹਾਂ ਸਰਵ ਸ਼ੇਸ਼ਠ ਬ੍ਰਹਮ ਸਾਧਕਾਂ (ਭਗਤਾਂ) ਨੂੰ ਰੱਖਦਾ ਹੈ। { ਫਿਰਪ੍ਰਤੇਕ ਯੁੱਗ ਵਿੱਚ ਆਪਣੇ ਸੰਦੇਸ਼ ਵਾਹਕ (ਨਕਲੀ ਸਤਗੁਰੂ) ਬਣਾਕੇ ਪ੍ਰਿਥਵੀ 'ਤੇ ਭੇਜਦਾ ਹੈ, ਜੋ ਸ਼ਾਸਤਰ ਵਿਧੀ ਰਹਿਤ ਸਾਧਨਾ ਤੇ ਗਿਆਨ ਦੱਸਦੇ ਹਨ ਤਥਾ ਸਵੈਂ ਵੀ-ਭਗਤੀਹੀਣ ਹੋ ਜਾਂਦੇ ਹਨ ਤਥਾ ਅਨੁਆਈਆਂ ਨੂੰ ਵੀ ਕਾਲ ਜਾਲ ਵਿੱਚ ਫਸਾ ਜਾਂਦੇ ਹਨ ਉਹ ਗੁਰੂ ਜੀ ਤਥਾ ਅਨੁਆਈ ਦੋਨੋਂ ਨਰਕ ਵਿੱਚ ਜਾਂਦੇ ਹਨ।} ਸਾਹਮਣੇ ਇੱਕ ਤਾਲਾ (ਕੁਲੁਫ) ਲਗਾਕੇ ਰੱਖਿਆ ਹੈ। ਉਹ ਰਾਸਤਾ ਕਾਲ (ਬ੍ਰਹਮ) ਦੇ ਨਿਜ ਲੋਕ ਵਿੱਚ ਜਾਂਦਾ ਹੈ। ਇੱਥੇ ਇਹ ਬ੍ਰਹਮ (ਕਾਲ) ਆਪਣੇ ਅਸਲੀਅਤ ਮਾਨਵ ਸੁਦ੍ਰਿਸ਼ ਸਰੀਰ ਕਾਲ ਰੂਪ ਵਿੱਚ ਰਹਿੰਦਾ ਹੈ। ਇਸੇ ਸਥਾਨ 'ਤੇ ਇੱਕ ਪੱਥਰ ਦੀ ਟੁੱਕੜੀ ਤਵੇ ਜਹੀ (ਚਪਾਤੀ ਪਕਾਉਣ ਵਾਲੀ ਲੋਹੇ ਦੀ ਗੋਲ ਪਲੇਟ ਜਹੀ ਹੁੰਦੀ ਹੈ) ਖੁਦ ਗਰਮ ਰਹਿੰਦੀ ਹੈ। ਜਿਸ 'ਤੇ ਇੱਕ ਲੱਖ ਮਾਨਵ ਸਰੀਰ ਧਾਰੀ ਪ੍ਰਾਣੀਆਂ ਦੇ ਸ਼ੂਖਸ਼ਮ ਸਰੀਰ ਨੂੰ ਭੁੰਨਕੇ ਗੰਦ ਕੱਢਕੇ ਖਾਂਦਾ ਹੈ। ਉਸ ਸਮੇਂ ਸਰਵ ਪ੍ਰਾਣੀ ਬਹੁਤ ਪੀੜਾ ਅਨੁਭਵ ਕਰਦੇ ਹਨ ਅਤੇ ਹਾ-ਹਾਕਾਰ ਮੱਚ ਜਾਂਦੀ ਹੈ। ਫਿਰ ਕੁਝ ਸਮੇਂ ਉਪਰੰਤ ਬੇਹੋਸ਼ ਹੋ ਜਾਂਦੇ ਹਨ। ਜੀਵ ਮਰਦਾ ਨਹੀਂ। ਫਿਰ ਧਰਮਰਾਜ ਦੇ ਲੋਕ ਵਿੱਚ ਜਾਕੇ ਕਰਮ ਅਧਾਰ ਤੋਂ ਹੋਰ ਜੰਨਮ ਪ੍ਰਾਪਤ ਕਰਦੇ ਹਨ ਤੇ ਜੰਨਮ-ਮ੍ਰਿਤੂ ਦਾ ਚੱਕਰ ਬਣਿਆ ਰਹਿੰਦਾ ਹੈ। ਉਪਰੋਕਤ ਇੱਕੀਮੇਂ ਬ੍ਰਹਿਮੰਡ ਵਿੱਚ ਸਾਹਮਣੇ ਲੱਗਾ ਤਾਲਾ ਬ੍ਰਹਮ (ਕਾਲ) ਕੇਵਲ ਆਪਣੇ ਆਹਾਰ ਵਾਲੇ ਪ੍ਰਾਣੀਆਂ ਦੇ ਲਈ ਕੁਝ ਛਿਣ ਦੇ ਲਈ ਖੋਲ੍ਹਦਾ ਹੈ। ਪੂਰਨ ਪ੍ਰਮਾਤਮਾ ਦੇ ਸਤਿਨਾਮ ਤੇ ਸਾਰਨਾਮ ਨਾਲ ਇਹ ਤਾਲਾ ਸਵੈਂ ਖੁੱਲ੍ਹ ਜਾਂਦਾ ਹੈ। ਐਸੇ ਕਾਲ ਦਾ ਜਾਲ ਪੂਰਨ ਪ੍ਰਮਾਤਮਾ ਕਵਿਰਦੇਵ (ਕਬੀਰ ਸਾਹਿਬ) ਨੇ ਸਵੈਂ ਹੀ ਆਪਣੇ ਨਿਜੀ ਭਗਤ ਧਰਮਦਾਸ ਜੀ ਨੂੰ ਸਮਝਾਇਆ।

## "ਪਰਬ੍ਰਹਮ ਦੇ ਸਤ ਸੰਖ ਬ੍ਰਹਿਮੰਡ ਦੀ ਸਥਾਪਨਾ"

ਕਬੀਰ ਪ੍ਰਮੇਸ਼ਵਰ (ਕਵਿਰਦੇਵ) ਨੇ ਅੱਗੇ ਦੱਸਿਆ ਹੈ ਕਿ ਪਰਬ੍ਰਹਮ (ਅਕਸ਼ਰ ਪੁਰਸ਼) ਨੇ ਆਪਣੇ ਕਾਰਜ ਵਿੱਚ ਗਪਲਤ ਕੀਤੀ ਕਿਉਂਕਿ ਇਹ ਮਾਨਸਰੋਵਰ ਵਿੱਚ ਸੌਂ ਗਿਆ ਤਥਾ ਜਦ ਪ੍ਰਮੇਸ਼ਵਰ (ਮੈਂ ਅਰਥਾਤ ਕਬੀਰ ਸਾਹਿਬ) ਨੇ ਉਸ ਸਰੋਵਰ ਵਿੱਚ ਇੱਕ ਅੰਡਾ ਛੱਡਿਆ ਤਾਂ ਅਕਸ਼ਰ ਪੁਰਸ਼ (ਪਰਬ੍ਰਹਮ) ਨੇ ਉਸਨੂੰ ਕ੍ਰੋਧ ਨਾਲ ਦੇਖਿਆ। ਇਨ੍ਹਾਂ ਦੋਨਾਂ ਅਪਰਾਧਾਂ ਕਾਰਨ ਇਹ ਵੀ ਸਤਲੋਕ ਵਿੱਚ ਰਹਿਣਯੋਗ ਨਹੀਂ ਰਿਹਾ। ਹੋਰ ਕਾਰਨ :-ਅਕਸ਼ਰ ਪੁਰਸ਼ (ਪਰਬ੍ਰਹਮ) ਆਪਨੇ ਸਾਥੀ ਬ੍ਰਹਮ (ਸ਼ਰ ਪੁਰਸ਼) ਦੀ ਵਿਯੋਗ ਵਿੱਚ ਵਿਆਕੁਲ ਹੋਕੇ ਪਰਮ ਪਿਤਾ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਦੀ ਯਾਦ ਭੁੱਲਕੇ ਉਸੇ ਨੂੰ ਯਾਦ ਕਰਨ ਲੱਗਾ ਤੇ ਸੋਚਿਆ ਕਿ ਛਰ ਪੁਰਸ਼ (ਬ੍ਰਹਮ) ਤਾਂ ਬਹੁਤ ਆਨੰਦ ਮਨਾ ਰਿਹਾ ਹੋਵੇਗਾ, ਮੈਂ ਪਿੱਛੇ ਰਹਿ ਗਿਆ ਤੇ ਹੋਰ ਕੁਝ ਆਤਮਾਵਾਂ ਜੋ ਪਰਬ੍ਰਹਮ ਦੇ ਨਾਲ ਸੱਤ ਸੰਖ ਬ੍ਰਹਿਮੰਡਾਂ ਵਿੱਚ ਜੰਨਮ-ਮ੍ਰਿਤੂ ਦਾ ਕਰਮਦੰਡ ਭੋਗ ਰਹੀਆਂ ਹਨ, ਉਨ੍ਹਾਂ ਆਤਮਾਵਾਂ ਦੀ ਵਿਯੋਗ ਦੀ ਯਾਦ ਵਿੱਚ ਗਵਾਚ ਗਈ ਜੋ ਬ੍ਰਹਮ (ਕਾਲ) ਦੇ ਨਾਲ ਇੱਕੀ ਬ੍ਰਹਿਮੰਡਾਂ ਵਿੱਚ ਫਸੀਆਂ ਹਨ ਤੇ ਪੂਰਨ ਪ੍ਰਮਾਤਮਾ, ਸੁੱਖਦਾਈ ਕਵਿਰਦੇਵ ਦੀ ਯਾਦ ਭੁੱਲਾ ਦਿੱਤੀ। ਪ੍ਰਮੇਸ਼ਵਰ ਕਵਿਰਦੇਵ ਦੇ ਵਾਰ-ਵਾਰ ਸਮਝਾਉਣ 'ਤੇ ਵੀ ਆਸਥਾ ਘੱਟ ਨਹੀਂ ਹੋਈ। ਅਕਸ਼ਰ ਪੁਰਸ਼ (ਪਰਬ੍ਰਹਮ) ਨੇ

ਸੋਚਿਆ ਕਿ ਮੈਂ ਵੀ ਅਲੱਗ ਸਥਾਨ ਪ੍ਰਾਪਤ ਕਰਾਂ ਤਾਂ ਚੰਗਾ ਰਹੇ। ਇਹ ਸੋਚਕੇ ਰਾਜ ਪ੍ਰਾਪਤੀ ਦੀ ਇੱਛਾ ਲਈ ਸਹਿਜ ਧਿਆਨ ਆਰੰਭ ਕਰ ਦਿੱਤਾ। ਇਸੇ ਪ੍ਰਕਾਰ ਹੋਰ ਆਤਮਾਵਾਂ ਨੇ (ਜੋ ਪਰਬ੍ਰਹਮ ਦੇ ਸੱਤ ਸੰਖ ਬ੍ਰਹਿਮੰਡਾਂ ਵਿੱਚ ਫਸੀਆਂ ਹਨ) ਸੋਚਿਆ ਕਿ ਜੋ ਬ੍ਰਹਮ ਦੇ ਨਾਲ ਆਤਮਾਵਾਂ ਗਈਆਂ ਹਨ ਉਹ ਤਾਂ ਉੱਥੇ ਮੌਜ-ਮਸਤੀ ਮਨਾਉਣਗੇ, ਅਸੀਂ ਪਿੱਛੇ ਰਹਿ ਗਏ। ਪਰਬ੍ਰਹਮ ਦੇ ਮਨ ਵਿੱਚ ਇਹ ਧਾਰਨਾ ਬਣੀ ਕਿ ਛਰ ਪੁਰਸ਼ ਅਲੱਗ ਬਹੁਤ ਸੁੱਖੀ ਹੋਵੇਗਾ। ਇਹ ਵਿਚਾਰ ਕਰ ਅੰਤਰ ਆਤਮਾ ਤੋਂ ਭਿੰਨ ਸਥਾਨ ਪ੍ਰਾਪਤੀ ਦੀ ਠਾਨ ਲਈ। ਪਰਬ੍ਰਹਮ (ਅਕਸ਼ਰ ਪੁਰਸ਼) ਨੇ ਹਠ ਯੋਗ ਨਹੀਂ ਕੀਤਾ, ਪ੍ਰੰਤੂ ਸਹਿਜ ਸਮਾਧੀ ਦਾ ਅਭਿਆਸ ਕੇਵਲ ਅਲੱਗ ਰਾਜ ਪ੍ਰਾਪਤ ਦੇ ਲਈ ਪਾਗਲਾਂ ਦੀ ਤਰ੍ਹਾਂ ਵਿਚਾਰਨ ਲੱਗਾ, ਖਾਣਾ-ਪੀਣਾ ਵੀ ਤਿਆਗ ਦਿੱਤਾ। ਕਈ ਹੋਰ ਆਤਮਾਵਾਂ ਉਸਦੇ ਵੈਰਾਗ 'ਤੇ ਆਸ਼ੱਕਤ ਹੋ ਕਿ ਉਸਨੂੰ ਚਾਹੁਣ ਲੱਗੀਆਂ। ਪੂਰਨ ਪ੍ਰਭੂ ਦੇ ਪੁੱਛਣ 'ਤੇ ਅਲੱਗ ਸਥਾਨ ਮੰਗਿਆ ਤੇ ਕੁਝ ਹੰਸ ਆਤਮਾਵਾਂ ਦੇ ਲਈ ਵੀ ਜਾਚਨਾ ਕੀਤੀ। ਤਦ ਕਵਿਰਦੇਵ ਨੇ ਕਿਹਾ ਕਿ ਜੋ ਆਤਮਾ ਆਪਦੇ ਨਾਲ ਸਵੈਂ ਇੱਛਾ ਨਾਲ ਜਾਣਾ ਚਾਹੇ ਉਸਨੂੰ ਭੇਜ ਦਿੰਦਾ ਹਾਂ। ਪੂਰਨ ਪ੍ਰਭੂ ਦੇ ਪੁੱਛਣ 'ਤੇ ਕਿ ਕੌਣ ਹੰਸ ਆਤਮਾ ਪਰਬ੍ਰਹਮ ਨਾਲ ਜਾਣਾ ਚਾਹੁੰਦੀ ਹੈ, ਸਹਿਮਤੀ ਵਿਅਕਤ ਕਰੇ। ਬਹੁਤ ਸਮੇਂ ਉਪਰੰਤ ਇੱਕ ਹੰਸ ਆਤਮਾ ਨੇ ਸਵੀਕ੍ਰਿਤੀ ਦਿੱਤੀ ,ਫਿਰ ਦੇਖਾ-ਦੇਖੀ ਸਾਰੀਆਂ ਆਤਮਾਵਾਂ ਨੇ ਵੀ ਸਹਿਮਤੀ ਪ੍ਰਗਟ ਕਰ ਦਿੱਤੀ। ਸਰਵ ਪ੍ਰਥਮ ਸਵੀਕ੍ਰਿਤੀ ਦੇਣ ਵਾਲੇ ਹੰਸ ਨੂੰ ਇਸਤਰੀ ਰੂਪ ਬਣਾਇਆ ਉਸਦਾ ਨਾਮ ਈਸ਼ਵਰੀ ਮਾਇਆ (ਪ੍ਰਕ੍ਰਿਤੀ, ਸੁਰਤੀ) ਰੱਖਿਆ ਤਥਾ ਹੋਰ ਆਤਮਾਵਾਂ ਨੂੰ ਉਸ ਈਸ਼ਵਰੀ ਮਾਇਆ ਵਿੱਚ ਪ੍ਰਵੇਸ਼ ਕਰਕੇ ਅਚਿੰਤ ਦੁਆਰਾ ਅਕਸ਼ਰ ਪੁਰਸ਼ (ਪਰਬ੍ਰਹਮ) ਦੇ ਕੋਲ ਭੇਜਿਆ। (ਪਤੀਵਰਤਾ ਪਦ ਤੋਂ ਡਿੱਗਣ ਦੀ ਸ਼ਜਾ ਪਾਈ।) ਕਈ ਯੁੱਗਾਂ ਤੱਕ ਦੋਨੋਂ ਸਤ ਸੰਖ ਬ੍ਰਹਿਮੰਡਾਂ ਵਿੱਚ ਰਹੇ, ਪਰ ਪਰਬ੍ਰਹਮ ਨੇ ਦੁਰ ਵਿਵਹਾਰ ਨਹੀਂ ਕੀਤਾ। ਈਸ਼ਵਰੀ ਮਾਇਆ ਦੀ ਸਵੈ ਇੱਛਾ ਨਾਲ ਅੰਗੀਕਾਰ ਕੀਤਾ ਅਤੇ ਆਪਣੀ ਸ਼ਬਦ ਸ਼ਕਤੀ ਦੁਆਰਾ ਨਾਖੁਨਾਂ ਨਾਲ ਇਸਤਰੀ ਇੰਦ੍ਰੀ (ਯੌਨੀ) ਬਣਾਈ। ਈਸ਼ਵਰੀ ਦੀ ਸਹਿਮਤੀ ਨਾਲ ਸੰਤਾਨ ਉਤਪੰਨ ਕੀਤੀ। ਇਸਲਈ ਪਰਬ੍ਰਹਮ ਦੇ ਲੋਕ (ਸਤ ਸ਼ੰਖ ਬ੍ਰਹਿਮੰਡਾਂ) ਦੇ ਪ੍ਰਾਣੀਆਂ ਨੂੰ ਤਪਤਸ਼ਿਲਾ ਦਾ ਕਸ਼ਟ ਨਹੀਂ ਹੈ ਤੇ ਉੱਥੇ ਪਸ਼ੂ-ਪੰਛੀ ਵੀ ਬ੍ਰਹਮਲੋਕ ਦੇ ਦੇਵਤਿਆਂ ਤੋਂ ਵੀ ਚੰਗੇ ਚਰਿੱਤਰ ਯੁਕਤ ਹਨ। ਉਮਰ ਵੀ ਬਹੁਤ ਲੰਬੀ ਹੈ, ਪ੍ਰੰਤੂ ਜੰਨਮ-ਮਰਨ ਕਰਮ ਆਧਾਰ 'ਤੇ ਕਰਮ ਫਲ ਤਥਾ ਪ੍ਰੀਸ਼ਰਮ ਕਰਕੇ ਹੀ ਉਦਰ ਪੂਰਤੀ ਹੁੰਦੀ ਹੈ। ਸਵਰਗ ਤਥਾ ਨਰਕ ਵੀ ਐਸੇ ਹੀ ਬਣੇ ਹਨ। ਪਰਬ੍ਰਹਮ (ਅਕਸ਼ਰ ਪੁਰਸ਼) ਨੂੰ ਸਤ ਸ਼ੰਖ ਬ੍ਰਹਿਮੰਡ ਉਸਦੇ ਸਹਿਜ ਸਮਾਧੀ ਦੇ ਅਭਿਆਸ ਦੀ ਇੱਛਾ ਰੂਪੀ ਭਗਤੀ ਦੀ ਕਮਾਈ ਦੇ ਰੂਪ ਵਿੱਚ ਪ੍ਰਦਾਨ ਕੀਤਾ ਤਥਾ ਸਤਲੋਕ ਤੋਂ ਭਿੰਨ ਸਥਾਨ 'ਤੇ ਗੋਲਾਕਾਰ ਪ੍ਰਿਧੀ ਵਿੱਚ ਬੰਦ ਕਰਕੇ ਸਤ ਸੰਖ ਬ੍ਰਹਿਮੰਡਾਂ ਸਹਿਤ ਅਕਸ਼ਰ ਬ੍ਰਹਮ ਅਤੇ ਈਸ਼ਵਰੀ ਮਾਇਆ ਨੂੰ ਨਿਸ਼ਕਾਸ਼ਿਤ ਕਰ ਦਿੱਤਾ।

ਪੂਰਨ ਬ੍ਰਹਮ (ਸਤਿਪੁਰਸ਼) ਅਸ਼ੰਖ ਬ੍ਰਹਿਮੰਡਾਂ ਜੋ ਸਤਲੋਕ ਆਦਿ ਵਿੱਚ ਹਨ ਤੇ ਬ੍ਰਹਮ ਦੇ 21 ਬ੍ਰਹਿਮੰਡਾਂ ਤੇ ਪਰਬ੍ਰਹਮ ਦੇ ਸਤ ਸ਼ੰਖ ਬ੍ਰਹਿਮੰਡਾਂ ਦਾ ਵੀ ਪ੍ਰਭੂ (ਮਾਲਕ ਹੈ) ਅਰਥਾਤ ਪ੍ਰਮੇਸ਼ਵਰ ਕਵਿਰਦੇਵ ਕੁੱਲ ਦਾ ਮਾਲਿਕ ਹੈ।

ਸ੍ਰੀ ਬ੍ਰਹਮਾ ਜੀ, ਸ੍ਰੀ ਵਿਸ਼ਣੂ ਜੀ, ਸ੍ਰੀ ਸ਼ਿਵ ਜੀ ਆਦਿ ਦੇ ਚਾਰ-ਚਾਰ ਭੁਜਾਵਾਂ ਤੇ 16 ਕਲਾਵਾਂ ਹਨ ਤੇ ਪ੍ਰਕ੍ਰਿਤੀ ਦੇਵੀ (ਦੁਰਗਾ) ਦੀਆਂ 8 ਭੁਜਾਵਾਂ ਹਨ 64 ਕਲਾ ਹਨ। ਬ੍ਰਹਮ (ਸ਼ਰ ਪੁਰਸ਼) ਦੀ ਇੱਕ ਹਜ਼ਾਰ ਭੁਜਾਵਾਂ ਹਨ ਤੇ ਇੱਕ ਹਜ਼ਾਰ ਕਲਾ ਹੈ ਤੇ ਇੱਕੀ ਬ੍ਰਹਿਮੰਡਾਂ ਦਾ ਪ੍ਰਭੂ ਹੈ। ਪਰਬ੍ਰਹਮ (ਅਕਸ਼ਰ ਪੁਰਸ਼) ਦੀਆਂ ਦਸ ਹਜ਼ਾਰ ਭੁਜਾਵਾਂ ਹਨ ਤੇ ਸਤ ਸ਼ੰਖ ਬ੍ਰਹਿਮੰਡਾਂ ਦਾ ਪ੍ਰਭੂ ਹੈ। ਪੂਰਨ ਬ੍ਰਹਮ (ਪਰਮ ਅਕਸ਼ਰ ਬ੍ਰਹਮ ਸਤਿਪੁਰਸ਼)

**ਦੀਆਂ ਅਸ਼ੰਖ ਭੁਜਾਵਾਂ ਤੇ ਅਸ਼ੰਖ ਕਲਾਵਾਂ ਹਨ ਤੇ ਬ੍ਰਹਮ ਦੇ ਇੱਕੀ ਬ੍ਰਹਿਮੰਡ ਤੇ ਪਰਬ੍ਰਹਮ ਦੇ ਸੱਤ ਸ਼ੰਖ ਬ੍ਰਹਿਮੰਡਾਂ ਸਹਿਤ ਅਸ਼ੰਖ ਬ੍ਰਹਿਮੰਡਾਂ ਦਾ ਪ੍ਰਭੂ ਹੈ। ਪ੍ਰਤੇਕ ਪ੍ਰਭੂ ਆਪਣੀਆਂ ਸਰਵ ਭੁਜਾਵਾਂ ਨੂੰ ਸਮੇਟ ਕੇ ਕੇਵਲ ਦੋ ਭੁਜਾ ਵੀ ਰੱਖ ਸਕਦੇ ਹਨ ਤੇ ਜਦ ਚਾਹੇ ਸਰਵ ਭੁਜਾਵਾਂ ਨੂੰ ਪ੍ਰਗਟ ਕਰ ਸਕਦੇ ਹਨ। ਪੂਰਨ ਪ੍ਰਮਾਤਮਾ ਇਸ ਪਰਬ੍ਰਹਮ ਦੇ ਪ੍ਰਤੇਕ ਬ੍ਰਹਿਮੰਡ ਵਿੱਚ ਵੀ ਅਲੱਗ-ਅਲੱਗ ਸਥਾਨ ਬਣਾਕੇ ਹੋਰ ਰੂਪ ਵਿੱਚ ਗੁਪਤ ਰਹਿੰਦਾ ਹੈ। ਇੰਝ ਸਮਝੋ ਜਿਵੇਂ ਇੱਕ ਘੁੰਮਣ ਵਾਲਾ ਕੈਮਰਾ ਬਾਹਰ ਲੱਗਾ ਦਿੰਦੇ ਹਨ ਤੇ ਅੰਦਰ ਟੀ:ਵੀ: (ਟੈਲੀਵਿਜ਼ਨ) ਰੱਖ ਦਿੰਦੇ ਹਨ। ਟੀ:ਵੀ: 'ਤੇ ਬਾਹਰ ਦਾ ਸਰਵ ਦ੍ਰਿਸ਼ ਨਜ਼ਰ ਆਉਂਦਾ ਹੈ ਤੇ ਦੂਸਰਾ ਟੀ:ਵੀ: ਬਾਹਰ ਰੱਖਕੇ ਉਸ ਵਿੱਚ ਅੰਦਰ ਦਾ ਕੈਮਰਾ ਸਥਾਈ ਕਰਕੇ ਰੱਖ ਦਿੱਤਾ ਜਾਵੇ। ਉਸ ਵਿੱਚ ਕੇਵਲ ਅੰਦਰ ਬੈਠੇ ਪ੍ਰਬੰਧਿਕ ਦਾ ਚਿੱਤਰ ਦਿਖਾਈ ਦਿੰਦਾ ਹੈ। ਜਿਸ ਨਾਲ ਸਰਵ ਕਰਮਚਾਰੀ ਸਾਵਧਾਨ ਰਹਿੰਦੇ ਹਨ।**

**ਇਸ ਪ੍ਰਕਾਰ ਪੂਰਨ ਪ੍ਰਮਾਤਮਾ ਆਪਣੇ ਸਤਲੋਕ ਵਿੱਚ ਬੈਠ ਕੇ ਸਰਵ ਨੂੰ ਨਿਯੰਤ੍ਰਿਤ ਕਰੇ ਹੋਏ ਹੈ ਤੇ ਪ੍ਰਤੇਕ ਬ੍ਰਹਿਮੰਡ ਵਿੱਚ ਵੀ ਸਤਿਗੁਰੂ ਕਵਿਰਦੇਵ ਵਿਦਮਾਨ ਰਹਿੰਦੇ ਹਨ। ਜਿਵੇਂ ਸੂਰਜ ਦੂਰ ਹੁੰਦੇ ਹੋਏ ਵੀ ਆਪਣਾ ਪ੍ਰਭਾਵ ਹੋਰ ਲੋਕਾਂ ਵਿੱਚ ਬਣਾਏ ਹੋਏ ਹੈ।**

## "ਪਵਿੱਤਰ ਅਥਰਵਵੇਦ ਵਿੱਚ ਸ਼੍ਰਿਸ਼ਟੀ ਰਚਨਾ ਦਾ ਪ੍ਰਮਾਣ"

**ਅਥਰਵਵੇਦ ਕਾਂਡ ਨੰ. 4 ਅਨੁਵਾਕ ਨੰ. 1 ਮੰਤਰ ਨੰ. 1 :-**

ਬ੍ਰਹਮ ਜਗਿਆਨੰ ਪ੍ਰਥਮੰ ਪੁਰਸਤਾਦ ਵਿ ਸੀਮਤ: ਸਰੁਚੋ ਵੇਨ ਆਵ:।
ਸ ਬੁਧੰਨਯਾ ਉਪਮਾ ਅਸਯ ਵਿਸ਼ਠਾ: ਸਤਸ਼ਚ ਯੋਨਿਮਸਤਸ਼ਚ ਵਿ ਵ: ॥ 1 ॥

ਸੰਧੀਛੇਦ :-ਬ੍ਰਹਮ-ਜ-ਜਗਿਆਨਮ-ਪ੍ਰਥਮਮ-ਪੁਰਸਤਾਤ-ਵਿਸੀਮਤ:-ਸਰੁਚੋ:-ਵੇਨ:-ਆਵ: ਸ:-ਬੁਧੰਨਯਾ:-ਉਪਮਾ-ਅਸਯ-ਵਿਸ਼ਠਾ:-ਸਤ:-ਚ-ਯੋਨਿਮ-ਅਸਤ:-ਚ-ਵਿ-ਵ:। (1)

ਅਨੁਵਾਦ :- (ਪ੍ਰਥਮਮ) ਪ੍ਰਾਚੀਨ ਅਰਥਾਤ ਸਨਾਤਨ (ਬ੍ਰਹਮ) ਪ੍ਰਮਾਤਮਾ ਨੇ (ਜ) ਪ੍ਰਗਟ ਹੋ ਕੇ (ਗਿਆਨਮ) ਆਪਣੀ ਸੂਝ-ਬੂਝ ਨਾਲ (ਪੁਰਸਤਾਤ) ਸ਼ਿਖਰ ਵਿੱਚ ਅਰਥਾਤ ਸਤਲੋਕ ਆਦਿ ਨੂੰ (ਸਰੁਚੋ:) ਸਵੈ ਇੱਛਾ ਨਾਲ ਬੜੇ ਚਾਅ ਨਾਲ ਸਵੈ ਪ੍ਰਕਾਸ਼ਿਤ (ਵਿਸੀਮਤ:) ਸੀਮਾ ਰਹਿਤ ਅਰਥਾਤ ਵਿਸ਼ਾਲ ਸੀਮਾ ਵਾਲੇ ਭਿੰਨ ਲੋਕਾਂ ਨੂੰ ਉਸ (ਵੇਨ:) ਜੁਲਾਹੇ ਨੇ ਤਾਣੇ ਅਰਥਾਤ ਕੱਪੜੇ ਦੀ ਤਰ੍ਹਾਂ ਬੁਣਕੇ (ਆਵ:) ਸੁਰੱਖਿਅਤ ਕੀਤਾ (ਚ) ਤਥਾ (ਸ:) ਉਹ ਪੂਰਨ ਬ੍ਰਹਮ ਹੀ ਰਚਨਾ ਕਰਦਾ ਹੈ (ਅਸਯ:) ਇਸਲਈ ਉਸ (ਬੁਧੰਨਯਾ) ਮੂਲ ਮਾਲਕ (ਯੋਨਿਮ) ਨੇ ਮੂਲ ਸਥਾਨ ਸਤਲੋਕ ਦੀ ਰਚਨਾ ਕੀਤੀ ਹੈ (ਅਸਯ:) ਇਸ ਸਤਲੋਕ ਲੋਕ ਦੇ (ਉਪਮਾ) ਉਪਮਾ ਦੇ ਸ਼ੁਦ੍ਰਿਸ਼ ਅਰਥਾਤ ਮਿਲਦੇ ਜੁਲਦੇ (ਸਤ:) ਅਕਸ਼ਰ ਪੁਰਸ਼ ਅਰਥਾਤ ਪਰਬ੍ਰਹਮ ਦੇ ਲੋਕ ਕੁਝ ਸਥਾਈ (ਚ) ਤਥਾ (ਅਸਤ:) ਛਰ ਪੁਰਸ਼ ਦੇ ਅਸਥਾਈ ਲੋਕ ਆਦਿ (ਵਿ ਵ:) ਆਵਾਸ ਸਥਾਨ ਭਿੰਨ (ਵਿਸ਼ਠਾ:) ਸਥਾਪਿਤ ਕੀਤੇ।

**ਭਾਵਅਰਥ :- ਪਵਿੱਤਰ ਵੇਦਾਂ ਨੂੰ ਬੋਲਣ ਵਾਲਾ ਬ੍ਰਹਮ (ਕਾਲ) ਕਹਿ ਰਿਹਾ ਹੈ ਕਿ ਸਨਾਤਨ ਪ੍ਰਮੇਸ਼ਵਰ ਨੇ ਸਵੈਂ ਅਨਾਮਯ (ਅਨਾਮੀ) ਲੋਕ ਤੋਂ ਸਤਲੋਕ ਵਿੱਚ ਪ੍ਰਗਟ ਹੋ ਕੇ ਆਪਣੀ ਸੂਝ-ਬੂਝ ਨਾਲ ਕਪੜੇ ਦੀ ਤਰ੍ਹਾਂ ਰਚਨਾ ਕਰਕੇ ਉੱਪਰ ਦੇ ਸਤਲੋਕ ਆਦਿ ਨੂੰ ਸੀਮਾ ਰਹਿਤ ਸਵਪ੍ਰਕਾਸ਼ਿਤ ਅਜਰ-ਅਮਰ ਅਰਥਾਤ ਅਵਿਨਾਸ਼ੀ ਠਹਿਰਾਏ ਤਥਾ ਨੀਚੇ ਦੇ ਪਰਬ੍ਰਹਮ ਦੇ ਸਤ ਸ਼ੰਖ ਬ੍ਰਹਿਮੰਡ ਤਥਾ ਬ੍ਰਹਮ ਦੇ 21 ਬ੍ਰਹਿਮੰਡ ਵ ਇਨ੍ਹਾਂ ਵਿੱਚ ਛੋਟੀ ਤੋਂ ਛੋਟੀ ਰਚਨਾ ਵੀ ਉਸੀ ਪ੍ਰਮਾਤਮਾ ਨੇ ਅਸਥਾਈ ਕੀਤੀ ਹੈ।**

**ਅਥਰਵਵੇਦ ਕਾਂਡ ਨੰ. 4 ਅਨੁਵਾਕ ਨੰ. 1 ਮੰਤਰ ਨੰ. 2 :-**

ਈਯਂ ਪਿੱਤਰਯਾ ਰਾਸ਼ਟ੍ਰਏਤੁਵਗ੍ਰੇ ਪ੍ਰਥਮਾਯ ਜਨੁਸ਼ੇ ਭੁਵਨੇਸ਼ਠਾ:॥

ਤਸਮਾ ਏਤੰ ਸੁਰੁਚੰ ਹਵਾਰਮਹਾਂ ਧਰਮੰ ਸ਼੍ਰੀਣੰਤੁ ਪ੍ਰਥਮਾਯ ਧਾਸਯਵੇ॥2॥

ਸੰਧੀਛੇਦ :-ਈਯਮ-ਪਿੱਤਰਯਾ-ਰਾਸ਼ਟ੍ਰੀ-ਏਤੁ-ਅਗ੍ਰੇ-ਪ੍ਰਥਮਾਯ-ਜਨੁਸ਼ੇ-ਭੁਵਨੇਸ਼ਠਾ:-ਤਸਮਾ ਏਤਮ-ਸੁਰੁਚਮ-ਹਵਾਰਮਹਾਮ-ਧਰਮਮ-ਸ਼੍ਰੀਣੰਤੁ-ਪ੍ਰਥਮਾਯ-ਧਾਸਯਵੇ (2)

ਅਨੁਵਾਦ :-(ਈਯਮ) ਇਸੀ (ਪਿੱਤਰਯਾ) ਜਗਤਪਿਤਾ ਪ੍ਰਮੇਸਵਰ ਨੇ (ਏਤ) ਇਸ (ਅਗ੍ਰੇ) ਸਰਵੋਤਮ (ਪ੍ਰਥਮਾਯ) ਸਾਰਿਆਂ ਤੋਂ ਪਹਿਲੀ ਮਾਇਆ ਪਰਾਨੰਦਨੀ (ਰਾਸ਼ਟ੍ਰੀ) ਰਾਜੇਸ਼ਵਰੀ ਸ਼ਕਤੀ ਅਰਥਾਤ ਪਰਾਸ਼ਕਤੀ ਜਿਸਨੂੰ ਅਕਰਸ਼ਣ ਸ਼ਕਤੀ ਵੀ ਕਹਿੰਦੇ ਹਨ, ਨੂੰ (ਜਨੁਸ਼ੇ) ਉਤਪੰਨ ਕਰਕੇ (ਭੁਵਨੇਸ਼ਠਾ:) ਲੋਕ ਸਥਾਪਨਾ ਕੀਤੀ (ਤਸਮਾ) ਉਸ ਪ੍ਰਮੇਸਵਰ ਨੇ (ਸੁਰੁਚਮ) ਬੜੇ ਚਾਅ ਨਾਲ ਸਵੈ ਇੱਛਾ ਨਾਲ (ਏਤਮ) ਇਸ (ਪ੍ਰਥਮਾਯ) ਪ੍ਰਥਮ ਉਤਪੰਨ ਕੀਤੀ ਗਈ ਮਾਇਆ ਅਰਥਾਤ ਪਰਾਸ਼ਕਤੀ ਦੇ ਦੁਆਰਾ (ਹਵਾਰਮਹਾਮ) ਇੱਕ ਦੂਸਰੇ ਦੇ ਵਿਯੋਗ ਨੂੰ ਰੋਕਣ ਅਰਥਾਤ ਅਕਰਸਣ ਸ਼ਕਤੀ ਦੇ (ਸ਼੍ਰੀਣੰਤੁ) ਗੁਰੁਤਵ ਅਕਰਸ਼ਣ ਪੂਰਨ ਪ੍ਰਮਾਤਮਾ ਨੇ ਆਦੇਸ਼ ਦਿੱਤਾ ਕਿ ਸ਼੍ਰਿਸ਼ਟੀ ਸਮੇਂ ਤੱਕ ਬਣਿਆ ਰਹੇ ਉਹ ਕਦੇ ਨਾ ਸਮਾਪਤ ਹੋਣ ਵਾਲੇ (ਧਰਮਮ) ਸੁਭਾਅ ਵ (ਧਾਸਯਵੇ) ਧਾਰਨ ਕਰਕੇ ਤਾਣੇ ਅਰਥਾਤ ਕੱਪੜੇ ਦੀ ਤਰ੍ਹਾਂ ਬੁਣਕੇ ਰੋਕੇ ਹੋਏ ਹਨ।

**ਭਾਵਅਰਥ:- ਜਗਤਪਿਤਾ ਪ੍ਰਮੇਸ਼ਵਰ ਨੇ ਆਪਣੀ ਸ਼ਬਦ ਸ਼ਕਤੀ ਨਾਲ ਰਾਸ਼ਟਰੀ ਅਰਥਾਤ ਸਭ ਤੋਂ ਪਹਿਲੀ ਮਾਇਆ ਰਾਜ਼ੇਸ਼ਵਰੀ ਉਤਪੰਨ ਕੀਤੀ ਤੇ ਉਸੀ ਪਰਾਸ਼ਕਤੀ ਦੇ ਦੁਆਰਾ ਇੱਕ-ਦੂਸਰੇ ਨੂੰ ਅਕਰਸ਼ਣ ਸ਼ਕਤੀ ਨਾਲ ਰੋਕਣ ਵਾਲੇ ਕਦੇ ਨਾ ਸਮਾਪਤ ਹੋਣ ਵਾਲੇ ਗੁਣ ਤੋਂ ਉਪਰੋਕਤ ਸਰਵ ਬ੍ਰਹਿਮੰਡਾਂ ਨੂੰ ਸਥਾਪਿਤ ਕੀਤਾ ਹੈ।**

**ਅਥਰਵਵੇਦ ਕਾਂਡ ਨੰ. 4 ਅਨੁਵਾਕ ਨੰ. 1 ਮੰਤਰ ਨੰ. 3 :-**

ਪ੍ਰ ਯੋ ਜਗਿਐ ਵਿਦਵਾਨਸਯ ਬੰਧੁਰ੍ਵਿਸ਼ਵਾ ਦੇਵਾਨਾਂ ਜਨਿਮਾ ਵਿਵਕਿਤ।

ਬ੍ਰਹਮ ਬ੍ਰਹਮਣ ਉੱਜਭਾਰ ਮਧਯਾਨਨੀਚੈਰੁਚੈ: ਸਵਧਾ ਅਭਿ ਪ੍ਰ ਤਸਥੌ॥3॥

ਸੰਧੀਛੇਦ :- ਪ੍ਰ-ਯ:-ਜਗੈ-ਵਿਦਵਾਨਸਯ-ਬੰਧੁ:-ਵਿਸ਼ਵਾ-ਦੇਵਾਨਾਮ-ਜਨਿਮਾ-ਵਿਵਕਿਤ ਬ੍ਰਹਮ:-ਬ੍ਰਹਮਣ:-ਉੱਜਭਾਰ-ਮਧਯਾਤ-ਨੀਚੈ:-ਉਚੈ:-ਸਵਧਾ-ਅਭਿ:-ਪ੍ਰਤਸਥੌ । (3)

ਅਨੁਵਾਦ :- (ਪ੍ਰ) ਸਰਵ ਪ੍ਰਥਮ (ਦੇਵਾਨਾਮ) ਦੇਵਤਾਂਵਾਂ ਵ ਬ੍ਰਹਿਮੰਡਾਂ ਦੀ (ਜਗੈ) ਉਤਪੱਤੀ ਦੇ ਗਿਆਨ ਨੂੰ (ਵਿਦਵਾਨਸਯ) ਜਗਿਆਸੂ ਭਗਤ ਦਾ (ਯ:) ਜੋ (ਬੰਧੁ:) ਵਾਸਤਵਿਕ ਸਾਥੀ ਪੂਰਨ ਪ੍ਰਮਾਤਮਾ ਹੀ ਆਪਣੇ ਨਿਜ ਸੇਵਕ ਨੂੰ (ਜਨਿਮਾ) ਆਪਣੇ ਦੁਆਰਾ ਸ੍ਰਿਜਨ ਕੀਤੇ ਹੋਏ ਨੂੰ (ਵਿਵਕਿਤ) ਸਵੈਂ ਹੀ ਠੀਕ-ਠਾਕ ਵਿਸਤਾਰ ਪੂਰਵਕ ਦੱਸਦਾ ਹੈ ਕਿ (ਬ੍ਰਹਮਣ:) ਪੂਰਣ ਪ੍ਰਮਾਤਮਾ ਨੇ (ਮਧਯਾਤ) ਆਪਣੇ ਮੱਧ ਤੋਂ ਅਰਥਾਤ ਸ਼ਬਦ ਸ਼ਕਤੀ ਨਾਲ (ਬ੍ਰਹਮ:) ਬ੍ਰਹਮ/ਸ਼ਰਪੁਰਸ਼ ਅਰਥਾਤ ਕਾਲ ਨੂੰ (ਉੱਜਭਾਰ) ਉਤਪੰਨ ਕਰਕੇ (ਵਿਸ਼ਵਾ) ਸਾਰੇ ਸੰਸਾਰ ਨੂੰ ਅਰਥਾਤ ਸਰਵ ਲੋਕਾਂ ਨੂੰ (ਉਚੈ:) ਉੱਪਰ ਸਤਲੋਕ ਆਦਿ (ਨੀਚੈ:) ਨੀਚੇ ਪਰਬ੍ਰਹਮ ਵ ਬ੍ਰਹਮ ਦੇ ਸਾਰੇ ਬ੍ਰਹਿਮੰਡ (ਸਵਧਾ) ਆਪਣੀ ਧਾਰਨ ਕਰਨ ਵਾਲੀ (ਅਭਿ:) ਅਕਰਸ਼ਣ ਸ਼ਕਤੀ ਤੋਂ (ਪ੍ਰਤਸਥੋ) ਦੋਨ੍ਹਾਂ ਨੂੰ ਅੱਛੀ ਤਰ੍ਹਾਂ ਸਥਿਤ ਕੀਤਾ।

**ਅਨੁਵਾਦ :- ਪੂਰਨ ਪ੍ਰਮਾਤਮਾ ਹੀ ਆਪਣੇ ਦੁਆਰਾ ਰਚੀ ਸ਼੍ਰਿਸ਼ਟੀ ਦਾ ਗਿਆਨ ਤੇ ਸਰਵ ਆਤਮਾਵਾਂ ਦੀ ਉਤਪੱਤੀ ਦਾ ਗਿਆਨ ਆਪਣੇ ਨਿਜੀ ਦਾਸ ਨੂੰ ਸਵੈਂ ਹੀ ਸਹੀ ਦੱਸਦਾ ਹੈ ਕਿ ਪੂਰਣ ਪ੍ਰਮਾਤਮਾ ਨੇ ਆਪਣੇ ਮੱਧ ਅਰਥਾਤ ਆਪਣੇ ਸਰੀਰ ਤੋਂ ਆਪਣੀ ਸ਼ਬਦ ਸ਼ਕਤੀ ਨਾਲ ਬ੍ਰਹਮ (ਸ਼ਰਪੁਰਸ਼ / ਕਾਲ) ਦੀ ਉਤਪੱਤੀ ਕੀਤੀ ਤੇ ਸਰਵ ਬ੍ਰਹਿਮੰਡਾਂ ਨੂੰ ਉੱਪਰ ਸਤਲੋਕ, ਅਲਖ ਲੋਕ, ਅਗਮ ਲੋਕ, ਅਨਾਮੀ ਲੋਕ ਆਦਿ ਤੇ ਨੀਚੇ ਪਰਬ੍ਰਹਮ ਦੇ ਸੱਤ ਸ਼ੰਖ ਬ੍ਰਹਿਮੰਡ ਤਥਾ ਬ੍ਰਹਮ ਦੇ 21 ਬ੍ਰਹਿਮੰਡਾਂ ਨੂੰ ਆਪਣੀ ਧਾਰਨ ਕਰਨ ਵਾਲੀ ਅਕਰਸ਼ਣ ਸ਼ਕਤੀ ਨਾਲ ਰੋਕਿਆ ਹੋਇਆ ਹੈ।**

**ਜਿਵੇਂ ਪੂਰਣ ਪ੍ਰਮਾਤਮਾ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਨੇ ਆਪਣੇ ਨਿੱਜੀ ਸੇਵਕ ਅਰਥਾਤ ਸਖਾ ਸ੍ਰੀ ਧਰਮਦਾਸ ਜੀ, ਆਦਰਣੀਏਂ ਗਰੀਬਦਾਸ ਜੀ ਆਦਿ ਨੂੰ ਆਪਣੇ**

**ਦੁਆਰਾ ਰਚੀ ਸ਼੍ਰਿਸ਼ਟੀ ਦਾ ਗਿਆਨ ਸਵੈਂ ਹੀ ਦੱਸਿਆ। ਉਪਰੋਕਤ ਵੇਦ ਮੰਤਰ ਵੀ ਇਹੀ ਸਮੱਰਥਨ ਕਰ ਰਿਹਾ ਹੈ।**

**ਅਥਰਵਵੇਦ ਕਾਂਡ ਨੰ. 4 ਅਨੁਵਾਕ ਨੰ. 1 ਮੰਤਰ ਨੰ.4**

ਸ: ਹਿ ਦਿਵ: ਸ ਪ੍ਰਥਿਵਯਾ ਰਿੱਤਸਥਾ ਮਹੀ ਸ਼ੇਮੰ ਰੋਦਸੀ ਅਸਕਭਾਯਤ।

ਮਹਾਨ ਮਹੀ ਅਸਕਭਾਯਦ ਵਿ ਜਾਤੋ ਧਾਂ ਸਦਮ ਪਾਥ੍ਰਿਵੰ ਚ ਰਜ:॥4॥

ਸੰਧੀਛੇਦ :-ਸ:-ਹਿ-ਦਿਵ:-ਸ:-ਪ੍ਰਥਿਵਯਾ-ਰਿੱਤਸਥਾ-ਮਹੀ-ਸ਼ੇਮਮ-ਰੋਦਸੀ-ਅਕਸਭਾਯਤ ਮਹਾਨ-ਮਹੀ-ਅਸਕਭਾਯਦ-ਵਿਜਾਤ:-ਧਾਮ-ਸਦਮ-ਪਾਥ੍ਰਿਵਮ-ਚ-ਰਜ:।(4)

ਅਨੁਵਾਦ :-(ਸ:) ਉਸੇ ਸਰਵਸ਼ਕਤੀਮਾਨ ਨੇ (ਹਿ) ਨਿ: ਸੰਦੇਹ ਹੀ (ਦਿਵ:) ਉੱਪਰ ਦੇ ਚਾਰੋਂ ਦਿਭ ਲੋਕਾਂ ਜਿਵੇਂ ਸਤਲੋਕ, ਅਲਖ ਲੋਕ, ਅਗਮ ਲੋਕ ਤਥਾ ਅਨਾਮੀ ਅਰਥਾਤ ਅਕਹਿ ਲੋਕ ਅਰਥਾਤ ਦਿਭਯ ਗੁਣਾਂ ਯੁਕਤ ਲੋਕਾਂ ਨੂੰ (ਰਿੱਤਸਥਾ) ਸਤਿ ਸਥਿਰ ਅਰਥਾਤ ਅਜਰ-ਅਮਰ ਰੂਪ ਵਿੱਚ ਸਥਿਰ ਕੀਤੇ (ਸ:) ਉਨ੍ਹਾਂ ਦੇ ਸਮਾਨ (ਪ੍ਰਥਿਵਯਾ) ਨੀਚੇ ਦੇ ਸਰਵ ਲੋਕ ਜਿਵੇਂ ਪਰਬ੍ਰਹਮ ਦੇ ਸੱਤ ਸ਼ੰਖ ਤਥਾ ਬ੍ਰਹਮ/ਕਾਲ ਦੇ ਇੱਕੀ ਬ੍ਰਹਿਮੰਡ (ਮਹੀ) ਪ੍ਰਿਥਵੀ ਤੱਤਵ ਤੋਂ (ਸ਼ੇਮਮ) ਸੁਰੱਖਿਆ ਦੇ ਨਾਲ (ਅਸਕਭਾਯਤ) ਠਿਹਰਾਇਆ (ਰੋਦਸੀ) ਅਕਾਸ਼ ਤੱਤਵ ਤਥਾ ਪ੍ਰਿਥਵੀ ਤੱਤਵ ਦੋਨ੍ਹਾਂ ਤੋਂ ਉਪਰ ਨੀਚੇ ਦੇ ਬ੍ਰਹਿਮੰਡਾਂ ਨੂੰ ਉਸੇ {**ਜਿਵੇਂ ਅਕਾਸ਼ ਇੱਕ ਸੂਖਸ਼ਮ ਤੱਤ ਹੈ, ਅਕਾਸ਼ ਦਾ ਗੁਣ ਸ਼ਬਦ ਹੈ, ਪੂਰਨ ਪ੍ਰਮਾਤਮਾ ਨੇ ਉਪਰ ਦੇ ਲੋਕ ਸ਼ਬਦ ਰੂਪ ਵਿੱਚ ਰਚੇ ਜੋ ਤੇਜਪੁੰਜ ਦੇ ਬਣਾਏ ਹਨ ਤੇ ਨੀਚੇ ਦੇ ਪਰਬ੍ਰਹਮ (ਅਕਸ਼ਰ ਪੁਰਸ਼) ਦੇ ਸਪਤ ਸ਼ੰਖ ਬ੍ਰਹਿਮੰਡ ਤੇ ਬ੍ਰਹਮ/ਛਰ ਪੁਰਸ਼ ਦੇ 21 ਬ੍ਰਹਿਮੰਡਾਂ ਨੂੰ ਪ੍ਰਿਥਵੀ ਤੱਤਵ ਤੋਂ ਅਸਥਾਈ ਰੱਚਿਆ**} (ਮਹਾਨ) ਪੂਰਨ ਪ੍ਰਮਾਤਮਾ ਨੇ (ਪਾਥ੍ਰਿਵਮ) ਪ੍ਰਿਥਵੀ ਵਾਲੇ (ਵਿ) ਭਿੰਨ-ਭਿੰਨ (ਧਾਮ) ਲੋਕ (ਚ) ਹੋਰ (ਸਦਮ) ਅਵਾਸ਼ ਸਥਾਨ (ਮਹੀ) ਪ੍ਰਿਥਵੀ ਤੱਤਵ ਤੋਂ (ਰਜ:) ਪ੍ਰਤੇਕ ਬ੍ਰਹਿਮੰਡ ਵਿੱਚ ਛੋਟੇ-ਛੋਟੇ ਲੋਕਾਂ ਦੀ (ਜਾਤ:) ਉਸੇ ਪ੍ਰਮਾਤਮਾ ਨੇ ਰਚਨਾ ਕੀਤੀ ਤੇ (ਅਸਕਭਾਯਤ) ਸਥਿਰ ਕੀਤਾ।

**ਭਾਵਅਰਥ :-ਉੱਪਰ ਦੇ ਚਾਰੋਂ ਲੋਕ ਸਤਲੋਕ, ਅਲਖ ਲੋਕ, ਅਗਮ ਲੋਕ, ਅਨਾਮੀ ਲੋਕ, ਇਹ ਤਾਂ ਅਜਰ ਅਮਰ/ ਸਥਾਈ ਅਰਥਾਤ ਅਵਿਨਾਸ਼ੀ ਰਚੇ ਹਨ ਤੇ ਨੀਚੇ ਦੇ ਬ੍ਰਹਮ ਤਥਾ ਪਰਬ੍ਰਹਮ ਦੇ ਲੋਕਾਂ ਨੂੰ ਅਸਥਾਈ ਰਚਨਾ ਕਰਕੇ ਤੇ ਹੋਰ ਛੋਟੇ-ਛੋਟੇ ਲੋਕ ਵੀ ਉਸੇ ਪ੍ਰਮੇਸ਼ਵਰ ਨੇ ਰਚਕੇ ਸਥਾਈ ਕੀਤੇ।**

**ਅਥਰਵਵੇਦ ਕਾਂਡ ਨੰ. 4 ਅਨੁਵਾਕ ਨੰ. 1 ਮੰਤਰ ਨੰ.5**

ਸ: ਬੁਧੰਨਯਾਦਾਸ਼ਟ੍ਰ ਜਨੁਸ਼ੋ ਭਯਗ੍ਰੰ ਬ੍ਰਹਸਪਤਿਦ੍ਵਤਾ ਤਸਯ ਸਮ੍ਰਾਟ।

ਅਹਯ੍ਰਚਛੁਕ੍ਰੰ ਜਯੋਤਿਸ਼ੋ ਜਨਿਸ਼ਟਾਥ ਘੁਮੰਤੋ ਵਿ ਵਸੰਤੁ ਵਿਪ੍ਰਾ: ॥5॥

ਸੰਧੀਛੇਦ :-ਸ:-ਬੁਧੰਨਯਾਤ-ਆਸ਼ਟ੍ਰ-ਜਨੁਸ਼ੋ:-ਅਭਿ-ਅਗ੍ਰਮ-ਬ੍ਰਹਸਪਤਿ:-ਦੇਵਤਾ-ਤਸਯ ਸਮ੍ਰਾਟ-ਅਹ:-ਯਤ-ਸ਼ੁਕ੍ਰਮ-ਜਯੋਤਿਸ਼:-ਜਨਿਸ਼ਟ-ਅਥ-ਘੁਮੰਤ:-ਵਿ-ਵਸੰਤੂ-ਵਿਪ੍ਰਾ: ॥5॥

**ਅਨੁਵਾਦ :- (ਸ:) ਉਸੇ (ਬੁਧੰਨਯਾਤ) ਮੂਲ ਮਾਲਿਕ ਤੋਂ (ਅਭਿ-ਅਗ੍ਰਮ) ਸਰਵ ਪ੍ਰਥਮ ਵਾਲੇ ਸਤਲੋਕ ਸਥਾਨ ਉੱਤੇ (ਆਸ਼ਟ) ਅਸ਼ਟੰਗੀ ਮਾਇਆ/ਦੁਰਗਾ ਅਰਥਾਤ ਪ੍ਰਕ੍ਰਿਤੀ ਦੇਵੀ (ਜਨੁਸ਼ੋ:) ਉਤਪੰਨ ਹੋਈ ਕਿਉਂਕਿ ਨੀਚੇ ਦੇ ਪਰਬ੍ਰਹਮ ਵ ਬ੍ਰਹਮ ਲੋਕਾਂ ਦਾ-ਪ੍ਰਥਮ ਸਥਾਨ ਸਤਲੋਕ ਹੈ ਇਹ ਤੀਸਰਾ ਧਾਮ ਵੀ ਕਹਿਲਾਉਂਦਾ ਹੈ (ਤਸਯ) ਇਸ ਦੁਰਗਾ ਦਾ ਵੀ ਮਾਲਿਕ ਇਹੀ (ਸਮ੍ਰਾਟ) ਰਾਜਾਧਿਰਾਜ (ਬ੍ਰਹਸਪਤਿ:) ਸਭ ਤੋਂ ਵੱਡਾ ਪਤੀ ਵ ਜਗਤਗੁਰੂ (ਦੇਵਤਾ) ਪ੍ਰਮੇਸ਼ਵਰ ਹੈ। (ਯਤ) ਜਿਸ ਤੋਂ (ਅਹ:) ਸਭ ਦਾ ਵਿਯੋਗ ਹੋਇਆ (ਅਥ) ਇਸਦੇ ਬਾਅਦ (ਜਯੋਤਿਸ਼:) ਜਯੋਤੀ ਰੂਪ ਨਿਰੰਜਨ ਅਰਥਾਤ ਕਾਲ ਦੇ (ਸ਼ੁਕ੍ਰਮ) ਵੀਰਜ ਅਰਥਾਤ ਬੀਜ ਸ਼ਕਤੀ ਨਾਲ (ਜਨਿਸ਼ਟ) ਦੁਰਗਾ ਦੇ ਉਦਰ ਤੋਂ ਉਤਪੰਨ ਹੋਕੇ (ਵਿਪ੍ਰਾ:) ਭਗਤ ਆਤਮਾਵਾਂ (ਵਿ) ਅਲੱਗ ਤੋਂ (ਘੁਮੰਤ:) ਮਨੁੱਖ ਲੋਕ ਤਥਾ ਸਵਰਗ ਲੋਕ ਵਿੱਚ ਜੋਤੀ ਨਿਰੰਜਨ ਦੇ ਆਦੇਸ਼ ਤੋਂ ਦੁਰਗਾ ਨੇ ਕਿਹਾ (ਵਸੰਤੂ) ਨਿਵਾਸ ਕਰੋ, ਅਰਥਾਤ ਉਹ ਨਿਵਾਸ ਕਰਨ ਲੱਗੀ।**

**ਭਾਵਅਰਥ :- ਪੂਰਨ ਪ੍ਰਮਾਤਮਾ ਨੇ ਉੱਪਰ ਦੇ ਚਾਰਾਂ ਲੋਕਾਂ ਵਿੱਚੋਂ ਜੋ ਨੀਚੇ ਤੋਂ ਸਭ ਤੋਂ ਪਹਿਲਾਂ ਅਰਥਾਤ ਸਤਲੋਕ ਵਿੱਚ ਅਸ਼ਟ੍ਰਾ ਅਰਥਾਤ ਅਸ਼ਟੰਗੀ (ਪ੍ਰਕ੍ਰਿਤੀ ਦੇਵੀ/ਦੁਰਗਾ) ਦੀ ਉਤਪੱਤੀ ਕੀਤੀ। ਇਹੀ ਰਾਜਾਧਿਰਾਜ, ਜਗਤਗੁਰੂ, ਪੂਰਨ ਪ੍ਰਮੇਸ਼ਵਰ (ਸਤਿਪੁਰਸ਼) ਹੈ ਜਿਸ ਤੋਂ ਸਭ ਦਾ ਵਿਯੋਗ ਹੋਇਆ ਹੈ। ਫਿਰ ਸਰਵ ਪ੍ਰਾਣੀ ਜੋਤੀ ਨਿਰੰਜਨ (ਕਾਲ) ਦੇ (ਵੀਰਯ) ਬੀਜ਼ ਤੋਂ ਦੁਰਗਾ (ਅਸ਼ਟ੍ਰਾ) ਦੇ ਗਰਭ ਦੁਆਰਾ ਉਤਪੰਨ ਹੋ ਕੇ ਸਵਰਗ ਲੋਕ ਤੇ ਪ੍ਰਿਥਵੀ ਲੋਕ 'ਤੇ ਨਿਵਾਸ ਕਰਨ ਲੱਗੇ।**

**ਅਥਰਵਵੇਦ ਕਾਂਡ ਨੰ. 4 ਅਨੁਵਾਕ ਨੰ. 1 ਮੰਤਰ ਨੰ.6**

ਨੂਨੰ ਤਦਸਯ ਕਾਵਯੋ ਹਿਨੋਤਿ ਮਹੋ ਦੇਵਸਯ ਪੂਵਯ੍ਰਸਯ ਧਾਮ।
ਏਸ਼ ਜਗੇ ਬਹੁਭਿ: ਸਾਕਮਿਤਥਾ ਪੂਰਵੇ ਅਰਧੇ ਵਿਸ਼ਿਤੈ ਸਸਨ ਨੂ ॥6॥

ਸੰਧੀਛੇਦ :-ਨੂਨਮ ਤਤ ਅਸਯ ਕਾਵਯ: ਮਹ: ਦੇਵਸਯ ਪੂਰਵਯਸਯ ਧਾਮ ਹਿਨੋਤਿ ਪੂਰਵੇ ਵਿਸ਼ਿਤੇ ਏਸ਼ ਜਗੈ ਬਹੁਭਿ: ਸਾਕਮ ਈਤਥਾ ਅਰਧੇ ਸਸਨ ਨੂ ॥6॥

ਅਨੁਵਾਦ :- (ਨੂਨਮ) ਨਿਰਸੰਦੇਹ (ਤਤ) ਉਹ ਪੂਰਣ ਪ੍ਰਮੇਸ਼ਵਰ ਅਰਥਾਤ ਤਤ ਬ੍ਰਹਮ ਹੀ (ਅਸਯ) ਇਸ (ਕਾਵਯ:) ਭਗਤ ਆਤਮਾ ਜੋ ਪੂਰਣ ਪ੍ਰਮੇਸ਼ਵਰ ਦੀ ਭਗਤੀ ਵਿਧੀਵਤ ਕਰਦਾ ਹੈ ਨੂੰ ਵਾਪਸ (ਮਹ:) ਸਰਵ ਸ਼ਕਤੀਮਾਨ (ਦੇਵਸਯ) ਪ੍ਰਮੇਸ਼ਵਰ ਦੇ (ਪੂਰਵਯਸਯ) ਪਹਿਲਾਂ ਦੇ (ਧਾਮ) ਲੋਕ ਵਿੱਚ ਅਰਥਾਤ ਸਤਲੋਕ ਵਿੱਚ (ਹਿਨੋਤਿ) ਭੇਜਦਾ ਹੈ (ਪੂਰਵੇ) ਪਹਿਲੇ ਵਾਲੇ (ਵਿਸ਼ਿਤੇ) ਵਿਸ਼ੇਸ਼ ਚਾਹੇ ਹੋਏ (ਏਸ਼) ਇਸ ਪ੍ਰਮੇਸ਼ਵਰ ਨੂੰ ਵ (ਜਗੈ) ਸ੍ਰਿਸ਼ਟੀ ਉੱਤਪੱਤੀ ਦੇ ਗਿਆਨ ਤੋਂ ਯਥਾਰਥਤਾ ਨੂੰ ਜਾਣਕੇ (ਬਹੂਭਿ:) ਬਹੁਤ ਅਨੰਦ (ਸਾਕਮ) ਦੇ ਨਾਲ (ਅਰਧੇ) ਅੱਧਾ (ਸਸਨ) ਸੌਂਦਾ ਹੋਇਆ (ਈਤਥਾ) ਵਿਧੀਵਤ ਇਸ ਪ੍ਰਕਾਰ (ਨੁ) ਸੱਚੀ ਲਗਨ ਨਾਲ ਸਤੁਤੀ ਕਰਦਾ ਹੈ।

**ਅਨੁਵਾਦ :- ਉਹੀ ਪੂਰਨ ਪ੍ਰਮੇਸ਼ਵਰ ਸਤਿ ਸਾਧਨਾ ਕਰਨ ਵਾਲੇ ਸਾਧਕ ਨੂੰ ਉਸੀ ਪਹਿਲੇ ਵਾਲੇ ਸਥਾਨ (ਸਤਲੋਕ) ਵਿੱਚ ਲੈ ਜਾਂਦਾ ਹੈ, ਜਿੱਥੋਂ ਵਿਛੜ ਕੇ ਆਏ ਸੀ। ਉੱਥੇ ਉਸ ਵਾਸਤਵਿਕ ਸੁੱਖਦਾਈ ਪ੍ਰਭੂ ਨੂੰ ਪ੍ਰਾਪਤ ਕਰਕੇ ਖੁਸ਼ੀ ਨਾਲ ਆਤਮ ਵਿਭੋਰ ਹੋ ਕੇ ਮਸਤੀ ਨਾਲ ਸਤੁਤੀ ਕਰਦਾ ਹੈ ਕਿ ਹੇ ਪ੍ਰਮਾਤਮਾ ਅਸ਼ੰਖ ਜਨਮਾਂ ਦੇ ਭੁੱਲੇ-ਭਟਕਿਆਂ ਨੂੰ ਵਾਸਤਵਿਕ ਠਿਕਾਨਾ ਮਿਲ ਗਿਆ। ਇਸਦਾ ਪ੍ਰਮਾਣ ਪਵਿੱਤਰ ਰਿਗਵੇਦ ਮੰਡਲ 10 ਸੁਕਤ 90 ਮੰਤਰ 16 ਵਿੱਚ ਵੀ ਹੈ।**

**ਆਦਰਯੋਗ ਗਰੀਬਦਾਸ ਜੀ ਨੂੰ ਇਸ ਪ੍ਰਕਾਰ ਪੂਰਨ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਸਵੈਂ ਸਤਿਭਗਤੀ ਪ੍ਰਦਾਨ ਕਰਕੇ ਸਤਲੋਕ ਲੈਕੇ ਗਏ ਸੀ, ਤਦ ਆਪਣੀ ਅੰਮ੍ਰਿਤਬਾਣੀ ਵਿੱਚ ਆਦਰਯੋਗ ਗਰੀਬਦਾਸ ਜੀ ਮਹਾਰਾਜ ਨੇ ਕਿਹਾ :-**

ਗਰੀਬ, ਅਜਬ ਨਗਰ ਮੇਂ ਲੇ ਗਏ, ਹਮਕੂੰ ਸਤਗੁਰੂ ਆਨ।
ਝਿਲਕੇ ਬਿਮਬ ਅਗਾਧ ਗਤਿ, ਸੂਤੇ ਚਾਦਰ ਤਾਨ॥

**ਅਥਰਵਵੇਦ ਕਾਂਡ ਨੰ. 4 ਅਨੁਵਾਕ ਨੰ. 1 ਮੰਤਰ ਨੰ.7**

ਯੋ ਥਰਵਾਣੰ ਪਿਤਰੰ ਦੇਵਬੰਧੁੰ ਬ੍ਰਿਹਿਸਪਤਿੰ ਨਮਸਾਵ ਚ ਗਚਛਾਤ।
ਤਵੰ ਵਿਸ਼ਵੇਸ਼ਾਂ ਜਨਿਤਾ ਯਥਾਸ: ਕਵਿਰਦੇਵੋ ਨ ਦਭਾਯਤ ਸਵਧਾਵਾਨ॥7॥

ਸੰਧੀਛੇਦ :- ਯ:-ਅਥਰਵਾਣਮ-ਪਿਤਰਮ-ਦੇਵਬੰਧੁਮ-ਬ੍ਰਿਹਿਸਪਤਿਮ-ਨਮਸਾ-ਅਵ-ਚ ਗਚਛਾਤ-ਤਵਮ-ਵਿਸ਼ਵੇਸ਼ਾਮ-ਜਨਿਤਾ-ਯਥਾ-ਸ:-ਕਵਿਰਦੇਵੋ:-ਨ-ਦਭਾਯਤ-ਸਵਧਾਵਾਨ।(7)

ਅਨੁਵਾਦ :- (ਯ:) ਜੋ (ਅਥਰਵਾਣਮ) ਅਚਲ ਅਰਥਾਤ ਅਵਿਨਾਸ਼ੀ (ਪਿਤਰਮ) ਜਗਤ ਪਿਤਾ (ਦੇਵ ਬੰਧੁਮ) ਭਗਤਾਂ ਦਾ ਵਾਸਤਵਿਕ ਸਾਥੀ ਅਰਥਾਤ ਆਤਮਾ ਦਾ ਆਧਾਰ (ਬ੍ਰਿਹਿਸਪਤਿਮ) ਸਭ ਤੋਂ ਵੱਡਾ ਮਾਲਿਕ ਅਰਥਾਤ ਪ੍ਰਮੇਸ਼ਵਰ (ਚ) ਤਥਾ (ਨਮਸਾ) ਵਿਨਿਮਰ ਪੁਜਾਰੀ ਅਰਥਾਤ ਵਿਧੀਵਤ ਸਾਧਕ ਨੂੰ (ਅਵ) ਸੁਰੱਖਿਆ ਦੇ ਨਾਲ (ਗਚਛਾਤ) ਸਤਲੋਕ ਜਾ ਚੁੱਕੇ ਹਨ ਤਥਾ ਹੋਰ ਨੂੰ ਸਤਲੋਕ ਲੈ ਜਾਣ ਵਾਲੇ ਗੁਣਾਂ ਨਾਲ ਯੁਕਤ (ਵਿਸ਼ਵੇਸ਼ਾਮ) ਸਰਵ ਬ੍ਰਹਿਮੰਡਾਂ ਨੂੰ (ਜਨਿਤਾ) ਰਚਨ

ਵਾਲਾ ਜਗਦੰਬਾ ਅਰਥਾਤ ਮਾਤਾ ਵਾਲੇ ਗੁਣਾਂ ਨਾਲ ਵੀ ਯੁਕਤ (ਯਥਾ) ਜਿਉਂ ਦਾ ਤਿਉਂ ਅਰਥਾਤ ਵੈਸਾ ਹੀ (ਸ:) ਉਹ (ਤਵਮ) ਆਪ (ਕਵਿਰਦੇਵੋ:/ਕਵਿਰ-ਦੇਵ:) ਕਵਿਰਦੇਵ ਹੈ ਅਰਥਾਤ ਭਾਸ਼ਾ ਭਿੰਨ ਇਸ ਨੂੰ ਕਬੀਰ ਪ੍ਰਮੇਸ਼ਵਰ ਵੀ ਕਹਿੰਦੇ ਹਨ।

**ਭਾਵਅਰਥ :-ਇਸ ਮੰਤਰ ਵਿੱਚ ਇਹ ਵੀ ਸ਼ਪੱਸ਼ਟ ਕਰ ਦਿੱਤਾ ਹੈ ਕਿ ਉਸ ਪ੍ਰਮੇਸ਼ਵਰ ਦਾ ਨਾਮ ਕਵਿਰਦੇਵ ਅਰਥਾਤ ਕਬੀਰ ਪ੍ਰਮੇਸ਼ਵਰ ਹੈ, ਜਿਸਨੇ ਸਰਵ ਰਚਨਾ ਕੀਤੀ ਹੈ।**

**ਜੋ ਪ੍ਰਮੇਸ਼ਵਰ ਅਚਲ ਅਵਿਨਾਸ਼ੀ (ਗੀਤਾ ਅਧਿਆਏ 15 ਸਲੋਕ 16-17 ਵਿੱਚ ਵੀ ਪ੍ਰਮਾਣ ਹੈ) ਅਰਥਾਤ ਸਭ ਤੋਂ ਵੱਡਾ ਸਵਾਮੀ ਅਰਥਾਤ ਪ੍ਰਮੇਸ਼ਵਰ, ਆਤਮਾਧਾਰ, ਜੋ ਪੂਰਨ ਮੁਕਤ ਹੋ ਕੇ ਸਤਲੋਕ ਗਏ ਹਨ ਉਨ੍ਹਾਂ ਨੂੰ ਸਤਲੋਕ ਲੈ ਜਾਣ ਵਾਲਾ, ਸਰਵ ਬ੍ਰਹਿਮੰਡਾਂ ਦਾ ਰਚਨਹਾਰ ਕਾਲ (ਬ੍ਰਹਮ) ਦੀ ਤਰ੍ਹਾਂ ਧੋਖਾ ਨ ਦੇਣ ਵਾਲਾ ਜਿਉਂ ਦਾ ਤਿਉਂ ਉਹ ਸਵੈਂ ਕਵਿਰਦੇਵ ਅਰਥਾਤ ਕਬੀਰ ਪ੍ਰਭੂ ਹੈ। ਇਹੀ ਪ੍ਰਮੇਸ਼ਵਰ ਸਰਵ ਬ੍ਰਹਿਮੰਡਾਂ ਵ ਪ੍ਰਾਣੀਆਂ ਨੂੰ ਆਪਣੀ ਸ਼ਬਦ ਸ਼ਕਤੀ ਨਾਲ ਉਤਪੰਨ ਕਰਨੇ ਦੇ ਕਾਰਨ (ਜਨਿਤਾ) ਮਾਤਾ ਵੀ ਕਹਾਉਂਦਾ ਹੈ ਤੇ (ਪਿੱਤਰਮ) ਪਿਤਾ ਤੇ (ਬੰਧੂ) ਭਾਈ ਵੀ ਵਾਸਤਵ ਵਿੱਚ ਇਹੀ ਹੈ ਤੇ (ਦੇਵ) ਪ੍ਰਮੇਸ਼ਵਰ ਵੀ ਇਹੀ ਹੈ। ਇਸਲਈ ਇਸੀ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਦੀ ਸਤੁਤੀ ਕਰਿਆ ਕਰਦੇ ਹਨ। ਤਵਮੇਵ ਮਾਤਾ ਚ ਪਿਤਾ ਤਵਮੇਵ ਤਵਮੇਵ ਬੰਧੂ ਚ ਸਖਾ ਤਵਮੇਵ, ਤਵਮੇਵ ਵਿਧਆ ਚ ਦ੍ਰਵਿਣਮ ਤਵਮੇਵ, ਤਵਮੇਵ ਸਰਵ ਮਮ ਦੇਵ ਦੇਵ। ਇਸੀ ਪ੍ਰਮੇਸ਼ਵਰ ਦੀ ਮਹਿਮਾ ਦਾ ਪਵਿੱਤਰ ਰਿੱਗਵੇਦ ਮੰਡਲ ਨੰ. 1 ਸੁਕਤ ਨੰ. 24 ਵਿੱਚ ਵਿਸਤ੍ਰਿਤ ਵਿਵਰਨ ਹੈ।**

## "ਪਵਿੱਤਰ ਰਿੱਗਵੇਦ ਵਿੱਚ ਸ਼੍ਰਿਸ਼ਟੀ ਰਚਨਾ ਦਾ ਪ੍ਰਮਾਣ"

**ਰਿਗਵੇਦ -ਮੰਡਲ 10 ਸੁਕਤ 90 ਮੰਤਰ 1**

ਸਹਸਤ੍ਰਸ਼੍ਰਿਸ਼ਾ ਪੁਰਸ਼: ਸਹਸਤ੍ਰਾਕਸ਼ ਸਹਸਤ੍ਰਪਾਤ।
ਸ ਭੂਮਿੰ ਵਿਸ਼ਵਤੋਂ ਵ੍ਰਤਵਾਤਯਤਿਸ਼ਠਦਸ਼ਾਙੰਗੁਲਮ॥1॥

ਸੰਧੀਛੇਦ :-ਸਹਸਤ੍ਰਸ਼੍ਰਿਸ਼ਾ-ਪੁਰਸ਼:-ਸਹਸਤ੍ਰਾਕਸ਼:-ਸਹਸਤ੍ਰਪਾਤ-ਸ-ਭੂਮਿਮ-ਵਿਸ਼ਵਤ: ਵ੍ਰਤਵਾ-ਅਤਯਾਤਿਸ਼ਠਤ-ਦਸ਼ੰਗੁਲਮ। (1)

ਅਨੁਵਾਦ :- (ਪੁਰਸ਼:) ਵਿਰਾਟ ਰੂਪ ਕਾਲ ਭਗਵਾਨ ਅਰਥਾਤ ਛਰ ਪੁਰਸ਼ (ਸਹਸਤ੍ਰਸ਼੍ਰਿਸ਼ਾ) ਹਜ਼ਾਰ ਸਿਰਾਂ ਵਾਲਾ (ਸਹਸਤ੍ਰਾਕਸ਼:) ਹਜ਼ਾਰ ਅੱਖਾਂ ਵਾਲਾ (ਸਹਸਤ੍ਰਪਾਤ) ਹਜ਼ਾਰ ਪੈਰਾਂ ਵਾਲਾ (ਸ) ਉਹ ਕਾਲ (ਭੂਮਿਮ) ਪ੍ਰਿਥਵੀ ਵਾਲੇ ਇੱਕੀ ਬ੍ਰਹਿਮੰਡਾਂ ਨੂੰ (ਵਿਸ਼ਵਤ:) ਸਭ ਪਾਸਿਆਂ ਤੋਂ (ਦਸ਼ੰਗੁਲਮ) ਦਸਾਂ ਉਂਗਲੀਆਂ ਨਾਲ ਅਰਥਾਤ ਪੂਰਣ ਰੂਪ ਵਿੱਚ ਕਾਬੂ ਕਰੇ ਹੋਏ ਹੈ (ਵ੍ਰਤਵਾ) ਗੋਲਾਕਰ ਘੇਰੇ ਵਿੱਚ ਘੇਰਕੇ (ਅਤਯਾਤਿਸ਼ਠਤ) ਇਸ ਸਭ ਤੋਂ ਜਿਆਦਾ ਅਰਥਾਤ ਆਪਣੇ ਕਾਲ ਲੋਕ ਵਿੱਚ ਸਭ ਤੋਂ ਨਿਆਰਾ ਵੀ ਇੱਕੀਮੇਂ ਬ੍ਰਹਿਮੰਡ ਵਿੱਚ ਠਿਹਰਿਆ ਹੈ ਅਰਥਾਤ ਰਹਿੰਦਾ ਹੈ।

**ਭਾਵਅਰਥ :- ਇਸ ਮੰਤਰ ਵਿੱਚ ਵਿਰਾਟ (ਕਾਲ-ਬ੍ਰਹਮ) ਦਾ ਵਰਣਨ ਹੈ। (ਗੀਤਾ ਅਧਿਆਏ 10-11 ਵਿੱਚ ਵੀ ਇਸ ਕਾਲ-ਬ੍ਰਹਮ ਦਾ ਹੀ ਵਰਣਨ ਰੂਪ ਹੈ ਗੀਤਾ ਅਧਿਆਏ 11 ਸਲੋਕ 46 ਵਿੱਚ ਅਰਜੁਨ ਨੇ ਕਿਹਾ ਕਿ ਹੇ ਸਹੰਸਰਬਾਹੂ ਅਰਥਾਤ ਹਜ਼ਾਰ ਭੁਜਾ ਵਾਲੇ ਆਪ ਆਪਣੇ ਚਤਰਭੁਜ ਰੂਪ ਵਿੱਚ ਦਰਸ਼ਨ ਦੇਵੋ।)**

**ਜਿਸਦੇ ਹਜਾਰਾਂ ਹੱਥ, ਪੈਰ, ਹਜਾਰਾਂ ਅੱਖਾਂ, ਕੰਨ ਆਦਿ ਹਨ ਉਹ ਵਿਰਾਟ ਰੂਪ ਕਾਲ ਪ੍ਰਭੂ ਅਪਣੇ ਅਧੀਨ ਸਰਵ ਪ੍ਰਾਣੀਆਂ ਨੂੰ ਪੂਰਨ ਕਾਬੂ ਕਰਕੇ ਅਰਥਾਤ 20**

**ਬ੍ਰਹਿਮੰਡਾਂ ਨੂੰ ਗੋਲਾਕਾਰ ਪਰਿਧੀ ਵਿੱਚ ਰੋਕਕੇ ਸਵੈਂ ਇਨ੍ਹਾਂ ਤੋਂ ਉੱਪਰ (ਅਲੱਗ) ਇੱਕੀਮੇਂ ਬ੍ਰਹਿਮੰਡ ਵਿੱਚ ਬੈਠਾ ਹੈ।**

**ਰਿੱਗਵੇਦ ਮੰਡਲ 10 ਸੁਕਤ 90 ਮੰਤਰ 2**

ਪੁਰਸ਼ ਏਵੇਦੰ ਸਰਵੰ ਯਦਭੂਤੰ ਯੱਚਚ ਭਾਵਯਮ।
ਉਤਾਮ੍ਰੱਤਵਸਯੇਸ਼ਾਨੋ ਯਦਨਨੇਨਾਤਿਰੋਹਤਿ॥2॥

ਸੰਧੀਛੇਦ :- ਪੁਰਸ਼-ਏਵ-ਈਦਮ-ਸਰਵਮ-ਯਤ-ਭੂਤਮ-ਚ-ਯਤ-ਭਾਵਯਮ-ਉਤ-ਅਮ੍ਰੱਤਵਸਯ-ਈਸ਼ਾਨ:-ਯਤ-ਅੰਨੇਨ-ਅਤਿਰੋਹਤਿ(2)

ਅਨੁਵਾਦ :- (ਏਵ) ਇਸ ਪ੍ਰਕਾਰ ਕੁਝ ਸਹੀ ਤੌਰ ਤੇ (ਪੁਰਸ਼) ਭਗਵਾਨ ਹਨ ਉਹ ਅਕਸ਼ਰ ਪੁਰਸ਼ ਪਰਬ੍ਰਹਮ ਹੈ (ਚ) ਅਤੇ (ਈਦਮ) ਇਹ (ਯਤ) ਜੋ (ਭੂਤਮ) ਉਤਪੰਨ ਹੋਇਆ ਹੈ (ਯਤ) ਜੋ (ਭਾਵਯਮ) ਭਵਿੱਖ ਵਿੱਚ ਹੋਵੇਗਾ (ਸਰਵਮ) ਸਭ (ਯਤ) ਪ੍ਰਯਤਨ ਅਰਥਾਤ ਮਿਹਨਤ ਦੁਆਰਾ (ਅੰਨੇਨ) ਅੰਨ ਤੋਂ (ਅਤਿਰੋਹਤਿ) ਵਿਕਸਿਤ ਹੁੰਦਾ ਹੈ। ਇਹ ਅਕਸ਼ਰ ਪੁਰਸ਼ ਵੀ (ਉਤ) ਸੰਦੇਹ ਯੁਕਤ (ਅਮ੍ਰੱਤਵਸਯ) ਮੋਕਸ਼ ਦਾ (ਈਸ਼ਾਨ:) ਸਵਾਮੀ ਹੈ। ਅਰਥਾਤ ਭਗਵਾਨ ਤਾਂ ਅਕਸ਼ਰ ਪੁਰਸ਼ ਵੀ ਕੁਝ ਸਹੀ ਹੈ ਪ੍ਰੰਤੂ ਪੂਰਨ ਮੋਕਸ਼ਦਾਇਕ ਨਹੀਂ ਹੈ।

**ਭਾਵਅਰਥ :- ਇਸ ਮੰਤਰ ਵਿੱਚ ਪਰਬ੍ਰਹਮ (ਅਕਸ਼ਰ ਪੁਰਸ਼) ਦਾ ਵਰਣਨ ਹੈ ਜੋ ਕੁਝ ਭਗਵਾਨ ਵਾਲੇ ਲੱਛਣਾਂ ਨਾਲ ਯੁਕਤ ਹੈ, ਪ੍ਰੰਤੂ ਇਸਦੀ ਭਗਤੀ ਨਾਲ ਵੀ ਪੂਰਨ ਮੋਕਸ਼ ਨਹੀਂ ਹੈ, ਇਸਲਈ ਇਸਨੂੰ ਸੰਦੇਹ ਯੁਕਤ ਮੁਕਤੀਦਾਤਾ ਕਿਹਾ ਜਾਂਦਾ ਹੈ। ਇਸਨੂੰ ਕੁਝ ਪ੍ਰਭੂ ਦੇ ਗੁਣਾਂ ਯੁਕਤ ਇਸ ਲਈ ਕਿਹਾ ਹੈ ਕਿ ਇਹ ਕਾਲ ਦੀ ਤਰ੍ਹਾਂ ਤਪਤਸ਼ਿਲਾ 'ਤੇ ਭੁੰਨਕੇ ਨਹੀਂ ਖਾਂਦਾ। ਪ੍ਰੰਤੂ ਇਸ ਪਰਬ੍ਰਹਮ ਦੇ ਲੋਕ ਵਿੱਚ ਵੀ ਪ੍ਰਾਣੀਆਂ ਨੂੰ ਪ੍ਰੀਸ਼ਰਮ ਕਰਕੇ ਕਰਮ ਆਧਾਰ 'ਤੇ ਹੀ ਪ੍ਰਾਪਤ ਹੁੰਦਾ ਹੈ ਤੇ ਅੰਨ ਤੋਂ ਹੀ ਸਾਰੇ ਪ੍ਰਾਣੀਆਂ ਦੇ ਸਰੀਰ ਵਿਕਸਿਤ ਹੁੰਦੇ ਹਨ, ਜੰਨਮ ਤੇ ਮ੍ਰਿਤੂ ਦਾ ਸਮੇਂ ਭਲੇ ਹੀ ਕਾਲ (ਛਰਪੁਰਸ਼) ਤੋਂ ਅਧਿੱਕ ਹੈ, ਪ੍ਰੰਤੂ ਫਿਰ ਵੀ ਉਤਪੱਤੀ ਪਰਲੋ ਤਥਾ ਚੌਰਾਸੀ ਲੱਖ ਜੂਨੀਆਂ ਵਿੱਚ ਯਾਤਨਾ ਬਣੀ ਰਹਿੰਦੀ ਹੈ।**

**ਰਿਗਵੇਦ-ਮੰਡਲ 10 ਸੁਕਤ 90 ਮੰਤਰ 3**

ਏਤਾਵਾਨਸਯ ਮਹਿਮਾਤੋ ਜਯਾਯਾਂਸ਼ਚ ਪੁਰਸ਼:।
ਪਾਦੋ ਸਯ ਵਿਸ਼ਵਾ ਭੂਤਾਨਿ ਤ੍ਰਿਪਾਦਸਯਾਮ੍ਰਿਤੰ ਦਿਵਿ ॥3॥

ਤਾਵਾਨ-ਅਸਯ-ਮਹਿਮਾ-ਅਤ:-ਜਯਾਯਾਨ-ਚ-ਪੁਰਸ਼:-ਪਾਦ:-ਅਸਯ-ਵਿਸ਼ਵਾ-ਭੂਤਾਨਿ-ਤ੍ਰਿ-ਪਾਦ-ਅਸਯ-ਅੰਮ੍ਰਿਤਮ-ਦਿਵਿ। (3)

ਅਨੁਵਾਦ :-(ਅਸਯ) ਇਸ ਅਕਸ਼ਰ ਪੁਰਸ਼ ਅਰਥਾਤ ਪਰਬ੍ਰਹਮ ਦੀ ਤਾਂ (ਏਤਾਵਾਨ) ਇੰਨੀ ਹੀ (ਮਹਿਮਾ) ਪ੍ਰਭੂਤਾ ਹੈ। (ਚ) ਤਥਾ (ਪੁਰਸ਼:) ਉਹ ਪਰਮ ਅਕਸ਼ਰ ਬ੍ਰਹਮ ਅਰਥਾਤ ਪੂਰਣ ਬ੍ਰਹਮ ਪ੍ਰਮੇਸ਼ਵਰ ਤਾਂ (ਅਤ:) ਇਸਤੋਂ ਵੀ (ਜਯਾਯਾਨ) ਵੱਡਾ ਹੈ (ਵਿਸ਼ਵਾ) ਸਮਸਤ (ਭੂਤਾਨਿ) ਛਰ ਪੁਰਸ਼ ਤਥਾ ਅਕਸ਼ਰ ਪੁਰਸ਼ ਤਥਾ ਇਨ੍ਹਾਂ ਦੇ ਲੋਕਾਂ ਵਿੱਚ ਤਥਾ ਸਤਲੋਕ ਤਥਾ ਇਨ੍ਹਾਂ ਲੋਕਾਂ ਵਿੱਚ ਜਿੰਨ੍ਹੇਂ ਵੀ ਪ੍ਰਾਣੀ ਹਨ (ਅਸਯ) ਇਸ ਪੂਰਨ ਪ੍ਰਮਾਤਮਾ ਪਰਮ ਅਕਸ਼ਰ ਪੁਰਸ਼ ਦਾ (ਪਾਦ:) ਇੱਕ ਪੈਰ ਮਾਤਰ ਅਰਥਾਤ ਇੱਕ ਅੰਸ਼ ਮਾਤਰ ਹੈ। (ਅਸਯ) ਇਸ ਪ੍ਰਮੇਸ਼ਵਰ ਦੇ (ਤ੍ਰਿ) ਤਿੰਨ (ਦਿਵਿ) ਦਿਭਯ ਲੋਕ ਜਿਹਾ ਸਤਲੋਕ-ਅਲਖ ਲੋਕ- ਅਗਮ ਲੋਕ (ਅੰਮ੍ਰਿਤਮ) ਅਵਿਨਾਸ਼ੀ (ਪਾਦ) ਦੂਸਰਾ ਪੈਰ ਹੈ ਅਰਥਾਤ ਜੋ ਵੀ ਸਰਵ ਬ੍ਰਹਿਮੰਡਾਂ ਵਿੱਚ ਉਤਪੰਨ ਹੈ ਉਹ ਸਤਿਪੁਰਸ਼ ਪੂਰਨ ਪ੍ਰਮਾਤਮਾ ਦਾ ਹੀ ਅੰਸ਼ ਜਾਂ ਅੰਗ ਹੈ।

**ਭਾਵਅਰਥ:- ਇਸ ਓਪਰੋਕਤ ਮੰਤਰ 2 ਵਿੱਚ ਵਰਣਿਤ ਅਕਸ਼ਰ ਪੁਰਸ਼ (ਪਰਬ੍ਰਹਮ) ਦੀ ਤਾਂ ਇੰਨੀ ਹੀ ਮਹਿਮਾ ਹੈ ਤੇ ਉਹ ਪੂਰਣ ਪੁਰਸ਼ ਕਵਿਰਦੇਵ ਤਾਂ ਇਸਤੋਂ ਵੀ ਵੱਡਾ ਹੈ ਅਰਥਾਤ ਸਰਵ ਸ਼ਕਤੀਮਾਨ ਹੈ ਤੇ ਸਰਵ ਬ੍ਰਹਿਮੰਡ ਉਸਦੇ ਅੰਸ਼ ਮਾਤਰ ਤੇ ਠਹਿਰੇ ਹਨ। ਇਸ ਮੰਤਰ ਵਿੱਚ ਤਿੰਨ ਲੋਕਾਂ ਦਾ ਵਰਣਨ ਇਸਲਈ ਹੈ ਕਿਉਂਕਿ ਚੌਥਾ ਅਨਾਮੀ (ਅਨਾਮਯ) ਲੋਕ ਹੋਰ ਰਚਨਾ ਤੋਂ ਪਹਿਲਾਂ ਦਾ ਹੈ। ਇਹੀ ਤਿੰਨ ਪ੍ਰਭੂਆਂ (ਛਰ ਪੁਰਸ਼-ਅਕਸ਼ਰ ਪੁਰਸ਼ ਤੇ**

**ਇਨ੍ਹਾਂ ਦੋਨਾਂ ਤੋਂ ਹੋਰ ਪਰਮ ਅਕਸ਼ਰ ਪੁਰਸ਼) ਦਾ ਵਿਵਰਨ ਸ਼੍ਰੀ ਮਦਭਗਵਤ ਗੀਤਾ ਅਧਿਆਏ 15 ਸੰ. 16-17 ਵਿੱਚ {ਇਸੇ ਦਾ ਪ੍ਰਮਾਣ ਆਦਰਣੀਏਂ ਗਰੀਬਦਾਸ ਜੀ ਸਾਹਿਬ ਕਹਿੰਦੇ ਹਨ ਕਿ :-**

ਗਰੀਬ, ਜਾਕੇ ਅਰਧ ਰੂਮ ਪਰ ਸਕਲ ਪਸਾਰਾ, ਐਸਾ ਪੂਰਨ ਬ੍ਰਹਮ ਹਮਾਰਾ॥
ਗਰੀਬ, ਅਨੰਤ ਕੋਟ ਬ੍ਰਹਿਮੰਡ ਕਾ, ਏਕ ਰਤੀ ਨਹੀਂ ਭਾਰ।
ਸਤਿਗੁਰੂ ਪੁਰਸ਼ ਕਬੀਰ ਹੈਂ, ਕੁੱਲ ਕੇ ਸਿਰਜਨਹਾਰ॥

**ਇਸਦਾ ਪ੍ਰਮਾਣ ਆਦਰਯੋਗ ਦਾਦੂ ਸਾਹਿਬ ਕਹਿ ਰਹੇ ਹਨ ਕਿ :-**

ਜਿਨ ਮੋਕੂੰ ਨਿਜ ਨਾਮ ਦੀਆ, ਸੋਈ ਸਤਿਗੁਰੂ ਹਮਾਰ।
ਦਾਦੂ ਦੂਸਰਾ ਕੋਈ ਨਹੀਂ, ਕਬੀਰ ਸਿਰਜਨਹਾਰ॥

**ਇਸਦਾ ਪ੍ਰਮਾਣ ਆਦਰਯੋਗ ਨਾਨਕ ਸਾਹਿਬ ਜੀ ਦਿੰਦੇ ਹਨ ਕਿ :-**

ਯਕ ਅਰਜ ਗੁਫਤਮ ਪੇਸ਼ ਤੋ ਦਰ ਕੂਨ ਕਰਤਾਰ।
ਹੱਕਾ ਕਬੀਰ ਕਰੀਮ ਤੂੰ, ਬੇਐਬ ਪਰਵਰਦਿਗਾਰ॥

**(ਸ਼੍ਰੀ ਗੁਰੂ ਗ੍ਰੰਥ ਸਾਹਿਬ, ਪ੍ਰਸ਼ਠ ਨੰ. 721, ਮਹੱਲਾ 1, ਰਾਗ ਤਲੰਗ)**

**ਕੂਨ ਕਰਤਾਰ ਦਾ ਅਰਥ ਹੁੰਦਾ ਹੈ ਕਿ ਸਰਵ ਦਾ ਰਚਨਹਾਰ, ਅਰਥਾਤ ਸ਼ਬਦ ਸ਼ਕਤੀ ਨਾਲ ਸਰਵ ਰਚਨਾ ਕਰਨ ਦੇ ਕਾਰਨ ਸ਼ਬਦ ਸਵਰੂਪੀ ਪ੍ਰਭੂ, ਹੱਕਾ ਕਬੀਰ ਦਾ ਅਰਥ ਹੈ ਕਿ ਸਤ ਕਬੀਰ, ਕਰੀਮ ਦਾ ਅਰਥ ਦਿਆਲੂ, ਪਰਵਰਦਿਗਾਰ ਦਾ ਅਰਥ ਪ੍ਰਮਾਤਮਾ ਹੈ।}**

**ਰਿਗਵੇਦ ਮੰਡਲ 10 ਸੁਕਤ 90 ਮੰਤਰ 4**

ਤ੍ਰਿਪਾਦੂਧਰਵ ਉਦੈਤਪੁਰਸ਼: ਪਾਦੋ ਸਯੇਹਾਭਵਤਪੁਨ:।
ਤਤੋ ਵਿਸ਼ਵ ਙਵਯਕ੍ਰਾਮਤਸਾਸ਼ਨਾਨਸ਼ਨੇ ਅਭਿ॥4॥

ਤ੍ਰਿ-ਪਾਦ-ਉਧਰਵ:-ਉਦੈਤ-ਪੁਰਸ਼:-ਪਾਦ:-ਅਸਯ-ਇਹ-ਅਭਵਤ-ਪੁਨ
-ਤਤ-ਵਿਸ਼ਵਙ-ਵਯਕ੍ਰਾਮਤ-ਸ:-ਅਸ਼ਨਾਨਸ਼ਨੇ-ਅਭਿ।(4)

ਅਨੁਵਾਦ :-(ਪੁਰਸ਼:) ਇਹ ਪਰਮ ਅਕਸ਼ਰ ਬ੍ਰਹਮ ਅਰਥਾਤ ਅਵਿਨਾਸ਼ੀ ਪ੍ਰਮਾਤਮਾ (ਊਧਰਵ:) ਉੱਪਰ (ਤ੍ਰਿ) ਤਿੰਨ ਲੋਕ ਜਿਵੇਂ ਸਤਲੋਕ-ਅਲਖ ਲੋਕ-ਅਗਮ ਲੋਕ ਰੂਪ (ਪਾਦ) ਪੈਰ ਅਰਥਾਤ ਉੱਪਰ ਦੇ ਹਿੱਸੇ ਵਿੱਚ (ਉਦੈਤ) ਪ੍ਰਗਟ ਹੁੰਦਾ ਹੈ ਅਰਥਾਤ ਵਿਰਾਜਮਾਨ ਹੈ (ਅਸਯ) ਇਸੇ ਪ੍ਰਮੇਸ਼ਵਰ ਪੂਰਨ ਬ੍ਰਹਮ ਦਾ (ਪਾਦ:) ਇੱਕ ਪੈਰ ਅਰਥਾਤ ਇੱਕ ਹਿੱਸਾ ਜਗਤ ਰੂਪ (ਪੁਨਰ) ਫਿਰ (ਇਹ) ਇੱਥੇ (ਅਭਵਤ) ਪ੍ਰਗਟ ਹੁੰਦਾ ਹੈ (ਤਤ:) ਇਸਲਈ (ਸ:) ਉਹ ਅਵਿਨਾਸ਼ੀ ਪੂਰਨ ਪ੍ਰਮਾਤਮਾ (ਅਸ਼ਨਾਨਸ਼ਨੇ) ਖਾਣੇ ਵਾਲੇ ਕਾਲ ਅਰਥਾਤ ਸ਼ਰ ਪੁਰਸ਼ ਵ ਨਾ ਖਾਣ ਵਾਲੇ ਪਰਬ੍ਰਹਮ ਅਰਥਾਤ ਅਕਸ਼ਰ ਪੁਰਸ਼ ਦੇ ਵੀ (ਅਭਿ) ਉੱਪਰ (ਵਿਸ਼ਵਙ) ਸੁਵਤਰ (ਵਯਕ੍ਰਾਮਤ) ਵਿਯਾਪਤ ਹੈ ਅਰਥਾਤ ਉਸਦੀ ਪ੍ਰਭੂਤਾ ਸਰਵ ਬ੍ਰਹਿਮੰਡਾਂ ਵ ਸਰਵ ਪ੍ਰਭੂਆਂ 'ਤੇ ਹੈ ਉਹ ਕੁੱਲ ਦਾ ਮਾਲਿਕ ਹੈ। ਜਿਸਨੇ ਆਪਣੀ ਸ਼ਕਤੀ ਨੂੰ ਸਰਵ ਦੇ ਉੱਪਰ ਫੈਲਾਇਆ ਹੈ।

**ਭਾਵਅਰਥ:- ਇਹੀ ਸਰਵ ਸ਼੍ਰਿਸ਼ਟੀ ਰਚਨਹਾਰ ਪ੍ਰਭੂ ਆਪਣੀ ਰਚਨਾ ਦੇ ਉੱਪਰ ਦੇ ਹਿੱਸੇ ਵਿੱਚ ਤਿੰਨਾਂ ਸਥਾਨਾਂ (ਸਤਲੋਕ, ਅਲਖਲੋਕ, ਅਗਮ ਲੋਕ) ਵਿੱਚ ਤਿੰਨ ਰੂਪ ਵਿੱਚ ਸਵੈਂ ਪ੍ਰਗਟ ਹੁੰਦਾ ਹੈ ਅਰਥਾਤ ਸਵੈਂ ਹੀ ਵਿਰਾਜਮਾਨ ਹੈ। ਇੱਥੇ ਅਨਾਮੀ ਲੋਕ ਦਾ ਵਰਣਨ ਇਸਲਈ ਨਹੀਂ ਕੀਤਾ ਕਿਉਂਕਿ ਅਨਾਮੀ ਲੋਕ ਵਿੱਚ ਕੋਈ ਰਚਨਾ ਨਹੀਂ ਹੈ ਤੇ ਅਨਾਮੀ ਅਰਥਾਤ ਅਕਹਿ ਲੋਕ ਹੋਰ ਰਚਨਾ ਤੋਂ ਪਹਿਲਾਂ ਦਾ ਹੈ। ਫਿਰ ਕਿਹਾ ਕਿ ਉਸੇ ਪ੍ਰਮਾਤਮਾ ਦੇ ਸਤਲੋਕ ਤੋਂ ਵਿਛੜ ਕੇ ਥੱਲੇ ਦੇ ਬ੍ਰਹਮ ਵ ਪ੍ਰਬ੍ਰਹਮ ਦੇ ਲੋਕ ਉਤਪੰਨ ਹੁੰਦੇ ਹਨ ਅਤੇ ਉਹ ਪੂਰਨ ਪ੍ਰਮਾਤਮਾ ਬ੍ਰਹਮ ਕਾਲ ਤੋਂ (ਕਿਉਂਕਿ ਬ੍ਰਹਮ/ਕਾਲ ਵਿਰਾਟ ਸ਼ਰਾਪ ਵੱਸ਼ ਇੱਕ ਲੱਖ ਮਾਨਵ ਸਰੀਰਧਾਰੀ ਪ੍ਰਾਣੀਆਂ ਨੂੰ ਖਾਂਦਾ ਹੈ) ਤੇ ਨਾ ਖਾਣ ਵਾਲੇ ਪਰਬ੍ਰਹਮ ਅਰਥਾਤ ਅਕਸ਼ਰ ਪੁਰਸ਼ ਤੋਂ (ਪਰਬ੍ਰਹਮ ਪ੍ਰਾਂਣੀਆਂ ਨੂੰ ਖਾਂਦਾ ਨਹੀਂ, ਪ੍ਰੰਤੂ ਜੰਨਮ-ਮਰਨ, ਕਰਮਦੰਡ ਜਿਉਂ ਦਾ**

**ਤਿਉਂ ਬਣਿਆ ਰਹਿੰਦਾ ਹੈ) ਵੀ ਉੱਪਰ ਸਰਵਤਰ ਵਿਆਪਤ ਹੈ ਅਰਥਾਤ ਇਸ ਪੂਰਨ ਪ੍ਰਮਾਤਮਾ ਦੀ ਪ੍ਰਭੂਤਾ ਸਭ ਦੇ ਉੱਪਰ ਹੈ, ਕਬੀਰ ਪ੍ਰਮੇਸ਼ਵਰ ਹੀ ਕੁੱਲ ਦਾ ਮਾਲਿਕ ਹੈ। ਜਿਸਨੇ ਆਪਣੀ ਸ਼ਕਤੀ ਨੂੰ ਸਭ ਦੇ ਉੱਪਰ ਫੈਲਾਇਆ ਹੈ, ਜਿਵੇਂ ਸੂਰਜ ਆਪਣੇ ਪ੍ਰਕਾਸ਼ ਨੂੰ ਸਭ ਦੇ ਉੱਪਰ ਫੈਲਾਅ ਕੇ ਪ੍ਰਭਾਵਤ ਕਰਦਾ ਹੈ, ਇਸੇ ਪੂਰਨ ਪ੍ਰਮਾਤਮਾ ਨੇ ਆਪਣੀ ਸ਼ਕਤੀ ਰੂਪੀ ਰੇਂਜ (ਸ਼ਮਤਾ) ਨੂੰ ਸਾਰੇ ਬ੍ਰਹਿਮੰਡਾਂ ਨੂੰ ਨਿਯੰਤਰਿਤ ਰੱਖਣ ਦੇ ਲਈ ਸਾਰੇ ਪਾਸੇ ਛੱਡਿਆ ਹੋਇਆ ਹੈ। ਜਿਵੇਂ ਮੋਬਾਇਲ ਫੋਨ ਦਾ ਟਾਵਰ ਇੱਕ ਦੇਸ਼ੀ ਹੁੰਦੇ ਹੋਏ ਆਪਣੀ ਸ਼ਕਤੀ ਅਰਥਾਤ ਮੋਬਾਇਲ ਫੋਨ ਦੀ ਰੇਂਜ (ਸ਼ਮਤਾ) ਸਰਵਤਰ ਆਪਣੀ ਸੀਮਾ ਵਿੱਚ ਫੈਲਾਅ ਕੇ ਰਹਿੰਦਾ ਹੈ। ਇਸੀ ਪ੍ਰਕਾਰ ਪੂਰਨ ਪ੍ਰਮਾਤਮਾ ਨੇ ਆਪਣੀ ਨਿਰਾਕਾਰ ਸ਼ਕਤੀ ਸਰਵ ਵਿਆਪਕ ਦੀ ਹੈ, ਜਿਸਤੋਂ ਪੂਰਨ ਪ੍ਰਮਾਤਮਾ ਸਰਵ ਬ੍ਰਹਿਮੰਡਾਂ ਨੂੰ ਇੱਕ ਸਥਾਨ 'ਤੇ ਬੈਠਕੇ ਨਿਯੰਤਰਿਤ ਰੱਖਦਾ ਹੈ।**

**ਇਸੇ ਦਾ ਪ੍ਰਮਾਣ ਅਦਰਣੀਏਂ ਗਰੀਬਦਾਸ ਜੀ ਮਹਾਰਾਜ ਦੇ ਰਹੇ ਹਨ (ਅੰਮ੍ਰਿਤਵਾਣੀ ਰਾਗ ਕਲਿਆਣ)**

ਤੀਨ ਚਰਣ ਚਿੰਤਾਮਣੀ ਸਾਹਿਬ, ਸ਼ੇਸ ਬਦਨ ਪਰ ਛਾਏ।
ਮਾਤਾ, ਪਿਤਾ, ਕੁਲਨ ਨ ਬੰਧੂ, ਨਾ ਕਿਨਹੇਂ ਜਨਨੀ ਜਾਯੇ॥

**ਮੰਡਲ 10 ਸੁਕਤ 90 ਮੰਤਰ 5**

ਤਸਮਾਦਿਵਰਾਟਜਾਯਤ ਵਿਰਾਜੋ ਅਧਿ ਪੁਰਸ਼:।
ਸ ਜਾਤੋ ਅਤਯਰਿਚਯਤ ਪਸ਼ਚਾਦਭੂਮਿਮਥੋ ਪੁਰ:॥5॥

ਸੰਧੀਛੇਦ :-ਤਸਮਾਤ-ਵਿਰਾਟ-ਅਜਾਯਤ-ਵਿਰਾਜ-ਅਧਿ-ਪੁਰਸ਼-
ਸ-ਜਾਤ:-ਅਤਯਰਿਚਯਤ-ਪਸ਼ਚਾਤ-ਭੂਮਿਮ-ਅਥ-ਪੁਰ:।(5)

ਅਨੁਵਾਦ:- (ਤਸਮਾਤ) ਉਸਦੇ ਪਿੱਛੋਂ ਉਸ ਪ੍ਰਮੇਸ਼ਵਰ ਸਤਿਪੁਰਸ਼ ਦੀ ਸ਼ਬਦ ਸ਼ਕਤੀ ਨਾਲ (ਵਿਰਾਟ) ਵਿਰਾਟ ਅਰਥਾਤ ਬ੍ਰਹਮ, ਜਿਸਨੂੰ ਛਰ ਪੁਰਸ਼ ਵ ਕਾਲ ਵੀ ਕਹਿੰਦੇ ਹਨ (ਅਜਾਯਤ) ਉਤਪੰਨ ਹੋਇਆ ਹੈ (ਪਸ਼ਚਾਤ) ਇਸਦੇ ਬਾਅਦ (ਵਿਰਾਜ:) ਵਿਰਾਟ ਪੁਰਸ਼ ਅਰਥਾਤ ਕਾਲ ਭਗਵਾਨ ਤੋਂ (ਅਧਿ) ਵੱਡੇ (ਪੁਰਸ਼:) ਪ੍ਰਮੇਸ਼ਵਰ ਨੇ (ਭੂਮਿਮ) ਪ੍ਰਿਥਵੀ ਵਾਲੇ ਲੋਕ, ਕਾਲ ਬ੍ਰਹਮ ਤਥਾ ਪਰਬ੍ਰਹਮ ਦੇ ਲੋਕ ਨੂੰ (ਅਤਯਰਿਚਯਤ) ਚੰਗੀ ਤਰ੍ਹਾਂ ਰਚਿਆ (ਅਥ:) ਫਿਰ (ਪੁਰ:) ਹੋਰ ਛੋਟੇ-ਛੋਟੇ ਲੋਕ (ਸ) ਉਹ (ਜਾਤ:) ਪੂਰਨ ਪ੍ਰਮੇਸ਼ਵਰ ਹੀ ਉਤਪੰਨ ਕਰਿਆ ਅਰਥਾਤ ਸਥਾਪਿਤ ਕੀਤਾ।

**ਭਾਵਅਰਥ :- ਓਪਰੋਕਤ ਮੰਤਰ 4 ਵਿੱਚ ਵਰਣਿਤ ਤਿੰਨ ਲੋਕਾਂ (ਅਗਮ ਲੋਕ, ਅਲਖਲੋਕ ਤਥਾ ਸਤਲੋਕ) ਦੀ ਰਚਨਾ ਦੇ ਪਿਛੋਂ ਪੂਰਣ ਪ੍ਰਮਾਤਮਾ ਨੇ ਜਯੋਤੀ ਨਿਰੰਜਨ (ਬ੍ਰਹਮ) ਦੀ ਉਤਪਤੀ ਕੀਤੀ ਅਰਥਾਤ ਉਸਨੂੰ ਸਰਵ ਸ਼ਕਤੀਮਾਨ ਪ੍ਰਮਾਤਮਾ ਪੂਰਣ ਬ੍ਰਹਮ ਕਵਿਰਦੇਵ (ਕਬੀਰ ਪ੍ਰਭੂ) ਤੋਂ ਹੀ ਵਿਰਾਟ ਅਰਥਾਤ ਬ੍ਰਹਮ (ਕਾਲ) ਦੀ ਉਤਪਤੀ ਹੋਈ। ਇਹੀ ਪ੍ਰਮਾਣ ਗੀਤਾ ਅਧਿਆਏ 3 ਮੰਤਰ 15 ਵਿੱਚ ਹੈ ਕਿ ਅਕਸ਼ਰ ਪੁਰਸ਼ ਤੋਂ ਅਰਥਾਤ ਅਵਿਨਾਸ਼ੀ ਪ੍ਰਭੂ ਤੋਂ ਬ੍ਰਹਮ ਉਤਪੰਨ ਹੋਇਆ ਇਹੀ ਪ੍ਰਮਾਣ ਅਥਰਵਵੇਦ ਕਾਂਡ 4 ਅਨੁਵਾਕ 1 ਸੁਕਤ 3 ਵਿੱਚ ਹੈ ਕਿ ਪੂਰਣ ਬ੍ਰਹਮ ਤੋਂ ਬ੍ਰਹਮ ਦੀ ਉਤਪੱਤੀ ਹੋਈ। ਉਸ ਪੂਰਣ ਬ੍ਰਹਮ ਨੇ (ਭੂਮਿਮ) ਭੂਮੀ ਆਦਿ ਛੋਟੇ-ਵੱਡੇ ਸਰਵ ਲੋਕਾਂ ਦੀ ਰਚਨਾ ਕੀਤੀ। ਉਹ ਪੂਰਣ ਬ੍ਰਹਮ ਇਸ ਵਿਰਾਟ ਭਗਵਾਨ ਅਰਥਾਤ ਬ੍ਰਹਮ ਤੋਂ ਵੀ ਵੱਡਾ ਹੈ ਅਰਥਾਤ ਇਸਦਾ ਵੀ ਮਾਲਿਕ ਹੈ।**

**ਮੰਡਲ 10 ਸੁਕਤ 90 ਮੰਤਰ 15**

ਸਪਤਾਸਯਾਸੰਪਰਿਧਯਸਿਤ੍ਰ: ਸਪਤ ਸਮਿਧ: ਕ੍ਰਤਾ:।
ਦੇਵਾ ਯਗਿਮ ਤੰਨਵਾਨਾ ਅਬੰਧਨਨਪੁਰਸ਼ੰ ਪਸ਼ੁਮ॥15॥

ਸਪਤ-ਅਸਯ-ਆਸਨ-ਪਰਿਧਯ-ਤ੍ਰਿਸਪਤ-ਸਮਿਧ-ਕ੍ਰਤਾ

-ਦੇਵਾ-ਯਤ-ਯਗਿਮ-ਤੰਨਵਾਨਾ-ਅਬੰਧਨਨ-ਪੁਰਸ਼ਮ-ਪਸ਼ੁਮ।(15)

ਅਨੁਵਾਦ :- (ਸਪਤ) ਸੱਤ ਸ਼ੰਖ ਬ੍ਰਹਿਮੰਡ ਤਾਂ ਪਰਬ੍ਰਹਮ ਦੇ ਤਥਾ (ਤ੍ਰਿਸਪਤ) ਇੱਕੀ ਬ੍ਰਹਿਮੰਡ ਕਾਲ ਬ੍ਰਹਮ ਦੇ (ਸਮਿਧ:) ਕਰਮਦੰਡ ਦੁ:ਖ ਰੂਪੀ ਅੱਗ ਤੋਂ ਦੁੱਖੀ (ਕ੍ਰਤਾ:) ਕਰਨੇ ਵਾਲਾ (ਪਰਿਧਯ:) ਗੋਲਾਕਾਰ ਘੇਰਾ ਰੂਪ ਸੀਮਾ ਵਿੱਚ (ਆਸਨ) ਵਿਧਮਾਨ ਹਨ (ਯਤ) ਜੋ (ਪੁਰਸ਼ਮ) ਪੂਰਣ ਪ੍ਰਮਾਤਮਾ ਦੀ (ਯਗਿਮ) ਵਿਧੀਵਤ ਧਾਰਮਿਕ ਕਰਮ ਅਰਥਾਤ ਪੂਜਾ ਕਰਦਾ ਹੈ (ਪਸ਼ੁਮ) ਬਲੀ ਦੇ ਪਸ਼ੂ ਰੂਪੀ ਕਾਲ ਦੇ ਜਾਲ ਵਿੱਚ ਕਰਮ ਬੰਧਨ ਵਿੱਚ ਬੰਧੇ (ਦੇਵਾ) ਭਗਤ ਆਤਮਾਵਾਂ ਨੂੰ (ਤੰਨਵਾਨਾ:) ਕਾਲ ਦੇ ਦੁਆਰਾ ਰਚੇ ਅਰਥਾਤ ਫੈਲਾਏ ਪਾਪ ਕਰਮ ਬੰਧਨ ਜਾਲ ਤੋਂ (ਅਬੰਧਨਨ) ਬੰਧਨ ਰਹਿਤ ਕਰਦਾ ਹੈ ਅਰਥਾਤ ਬੰਦੀ ਛੁਡਾਉਣ ਵਾਲਾ ਬੰਦੀਛੋੜ ਹੈ।

**ਭਾਵਅਰਥ :- ਸੱਤ ਸ਼ੰਖ ਬ੍ਰਹਿਮੰਡ ਪਰਬ੍ਰਹਮ ਦੇ ਤਥਾ ਇੱਕੀ ਬ੍ਰਹਿਮੰਡ ਬ੍ਰਹਮ ਦੇ ਹਨ ਜਿੰਨ੍ਹਾਂ ਵਿੱਚ ਗੋਲਾਕਾਰ ਸੀਮਾ ਵਿੱਚ ਬੰਦ ਪਾਪ ਕਰਮਾਂ ਦੀ ਅੱਗ ਵਿੱਚ ਜਲ ਰਹੇ ਪ੍ਰਾਣੀਆਂ ਨੂੰ ਵਾਸਤਵਿਕ ਪੂਜਾ ਵਿਧੀ ਦੱਸਕੇ ਸਹੀ ਉਪਾਸਨਾ ਕਰਵਾਉਂਦਾ ਹੈ ਜਿਸ ਕਾਰਨ ਕਰਕੇ ਬਲੀ ਦਿੱਤੇ ਜਾਣ ਵਾਲੇ ਪਸ਼ੂ ਦੀ ਤਰ੍ਹਾਂ ਜਨਮ-ਮ੍ਰਿਤੂ ਦੇ ਕਾਲ (ਬ੍ਰਹਮ) ਦੇ ਖਾਣ ਦੇ ਲਈ ਤਪਤ ਸ਼ਿਲਾ ਦੇ ਕਸ਼ਟ ਤੋਂ ਪੀੜਤ ਭਗਤ ਆਤਮਾਓਂ ਨੂੰ ਕਾਲ ਦੇ ਕਰਮ ਬੰਧਨ ਦੇ ਫੈਲਾਏ ਜਾਲ ਨੂੰ ਤੋੜਕੇ ਬੰਧਨ ਰਹਿਤ ਕਰਦਾ ਹੈ ਅਰਥਾਤ ਬੰਧ ਛੜਵਾਉਣ ਵਾਲਾ ਬੰਦੀਛੋੜ ਹੈ। ਇਸੇ ਦਾ ਪ੍ਰਮਾਣ ਪਵਿੱਤਰ ਯਜੁਰਵੇਦ ਅਧਿਆਏ 5 ਮੰਤਰ 32 ਵਿੱਚ ਹੈ ਕਿ :**ਕਵਿਰੰਘਾਰੀਸਿ (ਕਵਿਰ) ਕਵਿਰ ਪ੍ਰਮੇਸ਼ਵਰ (ਅੰਘ) ਪਾਪ ਦਾ (ਅਰਿ) ਸ਼ਤਰੂ (ਅਸਿ) ਹੈ ਅਰਥਾਤ ਪਾਪ ਵਿਨਾਸ਼ਕ ਕਬੀਰ ਹੈ। ਬੰਭਾਰਿਸਿ = (ਬੰਭਾਰੀ) ਬੰਧਨ ਦਾ ਸ਼ਤਰੂ ਅਰਥਾਤ ਬੰਦੀਛੋੜ ਕਬੀਰ ਪ੍ਰਮੇਸ਼ਵਰ (ਅਸਿ) ਹੈ।

**ਮੰਡਲ 10 ਸੁਕਤ 90 ਮੰਤਰ 16**

ਯਗੇਨ ਯਗਮਯਜੰਤ ਦੇਵਾਸਤਾਨਿ ਧਰਮਣਿ ਪ੍ਰਥਮਾਨਯਾਸਨ।
ਤੇ ਹ ਨਾਕੰ ਮਹਿਮਾਨ: ਸਚੰਤ ਯਤ੍ਰ ਪੂਰਵੇ ਸਾਧਯਾ: ਸਨਿਤ ਦੇਵਾ:।॥16॥

ਯਗੇਨ-ਅਯਗਮ-ਅਯਜੰਤ-ਦੇਵਾ:-ਤਾਨਿ-ਧਰਮਣਿ-ਪ੍ਰਥਮਾਨਿ-ਆਸਨ-
ਤੇ-ਹ -ਨਾਕਮ-ਮਹਿਮਾਨ:-ਸਚੰਤ-ਯਤ੍ਰ-ਪੂਰਵੇ-ਸਾਧਯਾ:-ਸੰਨਿਤ-ਦੇਵਾ:।(16)

ਅਨੁਵਾਦ :- ਜੋ (ਦੇਵਾ:) ਨਿਰਵਿਕਾਰ ਦੇਵ ਸਵਰੂਪ ਭਗਤ ਆਤਮਾਯੇਂ (ਅਯਗਮ) ਅਧੂਰੀ ਗਲਤ ਧਾਰਮਿਕ ਪੂਜਾ ਦੇ ਸਥਾਨ ਤੇ (ਯਗੇਨ) ਸਤਿ ਭਗਤੀ ਧਾਰਮਿਕ ਕਰਮ ਦੇ ਆਧਾਰ ਤੇ (ਅਯਜੰਤ) ਪੂਜਾ ਕਰਦੇ ਹਨ (ਤਾਨਿ) ਉਹ (ਧਰਮਣਿ) ਧਾਰਮਿਕ ਸ਼ਕਤੀ ਸੰਪੰਨ (ਪ੍ਰਥਮਾਨਿ) ਮੁੱਖ ਅਰਥਾਤ ਉਤਮ (ਆਸਨ) ਹਨ (ਤੇ ਹ) ਉਹੀ ਵਾਸਤਵ ਵਿੱਚ (ਮਹਿਮਾਨ:) ਮਹਾਨ ਭਗਤੀ ਸ਼ਕਤੀ ਯੁਕਤ ਹੋਕੇ (ਸਾਧਯਾ:) ਸਫਲ ਭਗਤ ਜਨ (ਨਾਕਮ) ਪੂਰਣ ਸੁੱਖਦਾਇਕ ਪ੍ਰਮੇਸ਼ਵਰ ਨੂੰ (ਸਚੰਤ) ਭਗਤੀ ਨਿਮਿਤ ਕਾਰਨ ਅਰਥਾਤ ਸਤਿਭਗਤੀ ਦੀ ਕਮਾਈ ਨਾਲ ਪ੍ਰਾਪਤ ਹੁੰਦੇ ਹਨ, ਉਹ ਉੱਥੇ ਚਲੇ ਜਾਂਦੇ ਹਨ। (ਯਤ) ਜਿੱਥੇ (ਪੂਰਵ) ਪਹਿਲੇ ਵਾਲੀ ਸ਼੍ਰਿਸ਼ਟੀ ਦੇ (ਦੇਵਾ:) ਪਾਪ ਰਹਿਤ ਦੇਵ ਸਵਰੂਪ ਭਗਤ ਆਤਮਾਂਏਂ (ਸੰਨਿਤ) ਰਹਿੰਦੀਆਂ ਹਨ।

**ਭਾਵਅਰਥ :- ਜੋ ਨਿਰਵਿਕਾਰ (ਜਿੰਨ੍ਹਾਂ ਨੇ ਮਾਸ, ਸ਼ਰਾਬ, ਤੰਬਾਕੂ ਸੇਵਨ ਕਰਨਾ ਤਿਆਗ ਦਿੱਤਾ ਹੈ ਤਥਾ ਹੋਰ ਬੁਰਾਈਆਂ ਤੋਂ ਰਹਿਤ ਹੈ) ਦੇਵ ਸਵਰੂਪ ਭਗਤ ਆਤਮਾਂਏਂ ਸ਼ਾਸਤਰਾਂ ਅਨੁਕੂਲ ਸਾਧਨਾ ਕਰਦੇ ਹਨ ਉਹ ਭਗਤੀ ਕਮਾਈ ਦੇ ਧੰਨੀ ਹੋ ਕੇ ਕਾਲ ਦੇ ਰਿਣ ਤੋਂ ਮੁਕਤ ਹੋਕੇ ਆਪਣੀ ਸਤਿ ਭਗਤੀ ਦੇ ਕਾਰਨ ਉਸ ਸਰਵ ਸੁੱਖਦਾਈ ਪ੍ਰਮਾਤਮਾ ਨੂੰ ਪ੍ਰਾਪਤ ਕਰਦੇ ਹਨ ਅਰਥਾਤ ਸਤਲੋਕ ਵਿੱਚ ਚਲੇ ਜਾਂਦੇ ਹਨ ਜਿੱਥੇ ਸਰਵ ਪ੍ਰਥਮ ਰਚੀ ਸ਼੍ਰਿਸ਼ਟੀ ਦੇ ਦੇਵ ਸਵਰੂਪ ਅਰਥਾਤ ਪਾਪ ਰਹਿਤ ਹੰਸ ਆਤਮਾਂਵਾਂ ਰਹਿੰਦੀਆਂ ਹਨ।**

**ਜਿਵੇਂ ਕੁਝ ਆਤਮਾਏਂ ਤਾਂ ਕਾਲ (ਬ੍ਰਹਮ) ਦੇ ਜਾਲ ਵਿੱਚ ਫਸਕੇ ਇੱਥੇ ਆ ਗਈਆਂ, ਕੁਝ ਪਰਬ੍ਰਹਮ ਦੇ ਨਾਲ ਸਤ ਸੰਖ ਬ੍ਰਹਿਮੰਡਾਂ ਵਿੱਚ ਆ ਗਈਆਂ, ਫਿਰ ਵੀ ਅਸੰਖਾਂ**

ਆਤਮਾਂਏਂ ਜਿਨ੍ਹਾਂ ਦਾ ਵਿਸ਼ਵਾਸ਼ ਪੂਰਨ ਪ੍ਰਮਾਤਮਾ ਵਿੱਚ ਅਟੱਲ ਰਿਹਾ, ਜੋ ਪਤੀਵਰਤਾ ਪਦ ਤੋਂ ਨਹੀਂ ਡਿੱਗੇ ਉਹ ਉੱਥੇ ਹੀ ਰਹਿ ਗਈਆਂ, ਇਸਲਈ ਇੱਥੇ ਇਹ ਵਰਣਨ ਪਵਿੱਤਰ ਵੇਦਾਂ ਨੇ ਵੀ ਸਤਿ ਦੱਸਿਆ ਹੈ। ਇਹੀ ਪ੍ਰਮਾਣ ਗੀਤਾ ਅਧਿਆਏ 8 ਦੇ ਸਲੋਕ ਸੰਖਿਆ 8-10 ਵਿੱਚ ਵਰਣਨ ਹੈ ਕਿ ਜੋ ਸਾਧਕ ਉਸ ਪੂਰਨ ਪ੍ਰਮਾਤਮਾ ਦੀ ਸਤਿ ਸਾਧਨਾ ਸ਼ਾਸਤਰ ਵਿਧੀ ਅਨੁਸਾਰ ਕਰਦਾ ਹੈ ਉਹ ਭਗਤੀ ਦੀ ਕਮਾਈ ਦੇ ਬਲ ਦੇ ਨਾਲ ਉਸ ਪ੍ਰਮਾਤਮਾ ਪੂਰਣ ਬ੍ਰਹਮ ਨੂੰ ਪ੍ਰਾਪਤ ਹੁੰਦਾ ਹੈ ਅਰਥਾਤ ਉਸ ਦੇ ਕੋਲ ਚਲਿਆ ਜਾਂਦਾ ਹੈ। ਇਸ ਤੋਂ ਸਿੱਧ ਹੋਇਆ ਕਿ ਤਿੰਨ ਪ੍ਰਭੂ ਹਨ ਬ੍ਰਹਮ - ਪਰਬ੍ਰਹਮ - ਪੂਰਣਬ੍ਰਹਮ। ਇਨ੍ਹਾਂ ਨੂੰ 1. ਬ੍ਰਹਮ = ਈਸ਼ - ਸ਼ਰ ਪੁਰਸ਼ 2. ਪਰਬ੍ਰਹਮ = ਅਕਸ਼ਰ ਪੁਰਸ਼ - ਅਕਸ਼ਰ ਬ੍ਰਹਮ ਤਥਾ 3. ਪੂਰਣ ਬ੍ਰਹਮ = ਪਰਮ ਅਕਸ਼ਰ ਬ੍ਰਹਮ - ਪ੍ਰਮੇਸ਼ਵਰ - ਸਤਪੁਰਸ਼ ਆਦਿ ਪਰਾਏਵਾਚੀ ਸ਼ਬਦਾਂ ਨਾਲ ਜਾਣਿਆ ਜਾਂਦਾ ਹੈ।

ਇਹੀ ਪ੍ਰਮਾਣ ਰਿੱਗਵੇਦ ਮੰਡਲ 9 ਸੁਕਤ 96 ਮੰਤਰ 16 ਤੋਂ 20 ਵਿੱਚ ਸ਼ੱਪਸ਼ਟ ਹੈ ਕਿ ਪੂਰਣ ਪ੍ਰਮਾਤਮਾ ਕਵਿਦੇਵ (ਕਬੀਰ ਪ੍ਰਮੇਸ਼ਵਰ) ਸ਼ਿਸ਼ੂ ਰੂਪ ਧਾਰਣ ਕਰਕੇ ਪ੍ਰਗਟ ਹੁੰਦਾ ਹੈ ਤੇ ਆਪਣਾ ਨਿਰਮਲ ਗਿਆਨ ਅਰਥਾਤ ਤੱਤਵਗਿਆਨ (ਕਵਿਰਗ੍ਰਿਭੀ:) ਕਬੀਰ ਬਾਣੀ ਦੇ ਦੁਆਰਾ ਆਪਣੇ ਅਨੁਆਈਆਂ ਨੂੰ ਬੋਲ-ਬੋਲ ਕੇ ਵਰਣਨ ਕਰਦਾ ਹੈ। ਉਹ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਬ੍ਰਹਮ (ਸ਼ਰ ਪੁਰਸ਼) ਦੇ ਧਾਮ ਤਥਾ ਪਰਬ੍ਰਹਮ (ਅਕਸ਼ਰ ਪੁਰਸ਼) ਦੇ ਧਾਮ ਤੋਂ ਭਿੰਨ ਜੋ ਪੂਰਣ ਬ੍ਰਹਮ (ਪਰਮ ਅਕਸ਼ ਪੁਰਸ਼) ਦਾ ਤੀਸਰਾ ਰਿੱਤਧਾਮ (ਸਤਲੋਕ) ਹੈ,ਉਸ ਵਿੱਚ ਨਿਰਾਕਾਰ ਵਿੱਚ ਵਿਰਾਜਮਾਨ ਹੈ ਤੇ ਸਤਲੋਕ ਤੋਂ ਚੌਥਾ ਅਨਾਮੀ ਲੋਕ ਹੈ, ਉਸ ਵਿੱਚ ਵੀ ਇਹੀ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਅਨਾਮੀ ਪੁਰਸ਼ ਰੂਪ ਵਿੱਚ ਮਨੁੱਖ ਸ਼ੁਦ੍ਰਿਸ਼ ਨਿਰਾਕਾਰ ਵਿੱਚ ਵਿਰਾਜਮਾਨ ਹੈ।

## "ਪਵਿੱਤਰ ਸ੍ਰੀਮਦਦੇਵੀ ਮਹਾਂਪੁਰਾਣ ਵਿੱਚ ਸ਼੍ਰਿਸ਼ਟੀ ਰਚਨਾ ਦਾ ਪ੍ਰਮਾਣ"

### "ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਦੇ ਮਾਤਾ-ਪਿਤਾ"

### (ਦੁਰਗਾ ਅਤੇ ਬ੍ਰਹਮ ਦੇ ਯੋਗ ਨਾਲ ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਦਾ ਜੰਨਮ)

ਪਵਿੱਤਰ ਸ਼੍ਰੀਮਦਦੇਵੀ ਮਹਾਂਪੁਰਾਣ ਤੀਸਰਾ ਸਕੰਦ 1-3 (ਗੀਤਾ ਪ੍ਰੈਸ ਗੋਰਖਪੁਰ ਤੋਂ ਪ੍ਰਕਾਸ਼ਿਤ, ਅਨੁਵਾਦ ਕਰਤਾ ਸ਼੍ਰੀ ਹਨੁੰਮਾਨ ਪ੍ਰਸ਼ਾਦ ਪੌਦਾਰ ਤੇ ਚਿਮਨ ਲਾਲ ਗੋਸਵਾਮੀ ਜੀ, ਪ੍ਰਸ਼ਠ ਨੰ. 114 ਤੋਂ)

ਪ੍ਰਸ਼ਠ ਨੰ. 114 ਤੋਂ 118 ਤੱਕ ਵਿਵਰਣ ਹੈ ਕਿ ਕਿੰਨੇ ਹੀ ਆਚਾਰੀਆ ਭਵਾਨੀ ਨੂੰ ਸੰਪੂਰਨ ਮਨੋਰਥ ਪੂਰਣ ਕਰਨ ਵਾਲੀ ਦੱਸਦੇ ਹਨ। ਉਹ ਪ੍ਰਕ੍ਰਿਤੀ ਕਹਿਲਾਉਂਦੀ ਹੈ ਤੇ ਬ੍ਰਹਮ ਦੇ ਨਾਲ ਅਭੇਦ ਸੰਬੰਧ ਹੈ ਜਿਸ ਤਰ੍ਹਾਂ ਪਤਨੀ ਨੂੰ ਅਰਧਾਂਗਨੀ ਵੀ ਕਹਿੰਦੇ ਹਨ ਅਰਥਾਤ ਦੁਰਗਾ, ਬ੍ਰਹਮ (ਕਾਲ) ਦੀ ਪਤਨੀ ਹੈ। ਇੱਕ ਬ੍ਰਹਿਮੰਡ ਦੀ ਸ਼੍ਰਿਸ਼ਟੀ ਰਚਨਾ ਦੇ ਵਿਸ਼ੇ ਵਿੱਚ ਰਾਜਾ ਸ਼੍ਰੀ ਪ੍ਰੀਖਿਸ਼ਤ ਦੇ ਪੁੱਛਣ 'ਤੇ ਸ਼੍ਰੀ ਬਿਆਸ ਜੀ ਨੇ ਦੱਸਿਆ ਕਿ ਮੈਂ ਸ਼੍ਰੀ ਨਾਰਦ ਜੀ ਤੋਂ ਪੁੱਛਿਆ ਸੀ ਕਿ ਹੇ ਦੇਵ ਰਿਸ਼ੀ! ਇਸ ਬ੍ਰਹਿਮੰਡ ਦੀ ਰਚਨਾ ਕਿਸ ਤਰ੍ਹਾਂ ਹੋਈ? ਮੇਰੇ ਇਸ ਪ੍ਰਸ਼ਨ ਦੇ ਉੱਤਰ ਵਿੱਚ ਸ਼੍ਰੀ ਨਾਰਦ ਜੀ ਨੇ ਕਿਹਾ ਕਿ ਮੈਂ ਆਪਣੇ ਪਿਤਾ ਸ਼੍ਰੀ ਬ੍ਰਹਮਾ ਜੀ ਤੋਂ ਪੁੱਛਿਆ ਸੀ ਕਿ ਹੇ ਪਿਤਾ ਸ੍ਰੀ ਇਸ ਬ੍ਰਹਿਮੰਡ ਦੀ ਰਚਨਾ ਆਪ ਨੇ ਕੀਤੀ ਜਾਂ ਵਿਸ਼ਣੂ ਜੀ ਇਸਦੇ ਰਚਾਇਤਾ ਹਨ ਜਾਂ ਸ਼ਿਵਜੀ ਨੇ ਰਚੀ ਹੈ? ਸੱਚ-ਸੱਚ ਦੱਸਣ ਦੀ ਕ੍ਰਿਪਾ ਕਰੋ। ਤਦ ਮੇਰੇ ਪੂਜਨੀਏ ਪਿਤਾ ਸ਼੍ਰੀ ਬ੍ਰਹਮਾ ਜੀ ਨੇ ਦੱਸਿਆ ਕਿ ਬੇਟਾ ਨਾਰਦ, ਮੈਂ ਆਪਣੇ ਆਪ ਨੂੰ ਕਮਲ ਦੇ ਫੁੱਲ ਉੱਪਰ ਬੈਠਿਆ ਪਾਇਆ ਸੀ, ਮੈਨੂੰ ਨਹੀਂ ਪਤਾ ਇਸ ਅਗਾਧ ਜਲ ਵਿੱਚ ਮੈਂ ਕਿੱਥੋਂ ਉਤਪੰਨ ਹੋ ਗਿਆ? ਇੱਕ ਹਜ਼ਾਰ ਸਾਲ ਤੱਕ ਪ੍ਰਿਥਵੀ ਦਾ ਅਨਵੇਸ਼ਣ ਕਰਦਾ ਰਿਹਾ, ਕਿਤੇ ਵੀ ਜਲ ਦਾ ਓਰ-ਛੋਰ ਨਾ ਪਾਇਆ। ਫਿਰ ਅਕਾਸ਼ਬਾਣੀ ਹੋਈ ਕਿ ਤਪ ਕਰੋ। ਇੱਕ ਹਜ਼ਾਰ ਵਰਸ਼ ਤੱਕ ਤਪ ਕੀਤਾ। ਫਿਰ ਸ਼੍ਰਿਸ਼ਟੀ ਕਰਨ ਦੀ ਅਕਾਸ਼ਬਾਣੀ ਹੋਈ।

ਇੰਨੇ ਵਿੱਚ ਮਧੂ ਅਤੇ ਕੈਟਭ ਨਾਮ ਦੇ ਰਾਖਸ਼ਸ਼ ਆਏ, ਉਨ੍ਹਾਂ ਦੇ ਭੈਅ ਨਾਲ ਮੈਂ ਕਮਲ ਦਾ ਡੰਢਲ ਪਕੜ ਕੇ ਨੀਚੇ ਉੱਤਰਿਆ। ਉੱਥੇ ਭਗਵਾਨ ਵਿਸ਼ਨੂ ਜੀ ਸ਼ੇਸ਼ ਸ਼ਈਆ ਉੱਪਰ ਅਚੇਤ ਪਏ ਸੀ। ਉਨ੍ਹਾਂ ਵਿੱਚੋਂ ਇੱਕ ਇਸਤਰੀ (ਪ੍ਰੇਤਵਤ ਪ੍ਰਵੇਸ਼ ਦੁਰਗਾ) ਨਿਕਲੀ। ਉਹ ਅਕਾਸ਼ ਵਿੱਚ ਆਭੂਸ਼ਣ ਪਹਿਨੇ ਦਿਖਾਈ ਦੇਣ ਲੱਗੀ ਤਦ ਭਗਵਾਨ ਵਿਸ਼ਨੂ ਹੋਸ਼ ਵਿੱਚ ਆਏ। ਹੁਣ ਮੈਂ ਤੇ ਵਿਸ਼ਨੂ ਜੀ ਦੋ ਸਨ। ਇੰਨੇ ਵਿੱਚ ਭਗਵਾਨ ਸ਼ੰਕਰ ਜੀ ਵੀ ਆ ਗਏ। ਦੇਵੀ ਨੇ ਸਾਨੂੰ ਵਿਮਾਨ ਵਿੱਚ ਬੈਠਾਇਆ ਤੇ ਬ੍ਰਹਮ ਲੋਕ ਵਿੱਚ ਲੈ ਗਈ। ਉੱਥੇ ਇੱਕ ਬ੍ਰਹਮਾ, ਇੱਕ ਵਿਸ਼ਨੂ ਤੇ ਇੱਕ ਸ਼ਿਵ ਹੋਰ ਦੇਖਿਆ। ਫਿਰ ਇੱਕ ਦੇਵੀ ਦੇਖੀ, ਉਸਨੂੰ ਦੇਖਕੇ ਵਿਸ਼ਨੂ ਜੀ ਨੇ ਬਵੇਕ ਪੂਰਵਕ ਨਿਮਨ ਵਰਣਨ ਕੀਤਾ (ਬ੍ਰਹਮ ਕਾਲ ਨੇ ਭਗਵਾਨ ਵਿਸ਼ਨੂ ਨੂੰ ਚੇਤਨਾ ਪ੍ਰਦਾਨ ਕਰ ਦਿੱਤੀ, ਉਸਨੂੰ ਆਪਣੇ ਬਚਪਨ ਦੀ ਯਾਦ ਆਈ ਤਦ ਬਚਪਨ ਦੀ ਕਹਾਣੀ ਸੁਣਾਈ)।

ਪ੍ਰਸ਼ਠ ਨੰ. 119–120 'ਤੇ ਭਗਵਾਨ ਵਿਸ਼ਨੂ ਜੀ ਨੇ ਸ਼੍ਰੀ ਬ੍ਰਹਮਾ ਜੀ ਤੇ ਸ਼੍ਰੀ ਸ਼ਿਵਜੀ ਨੂੰ ਕਿਹਾ ਕਿ ਇਹ ਸਾਡੀ ਤਿੰਨਾਂ ਦੀ ਮਾਤਾ ਹੈ, ਇਹੀ ਜਗਤ ਜਨਨੀ ਪ੍ਰਕ੍ਰਿਤੀ ਦੇਵੀ ਹੈ। ਮੈਂ ਵੀ ਇਸ ਦੇਵੀ ਨੂੰ ਤਦ ਦੇਖਿਆ ਸੀ ਜਦ ਮੈਂ ਛੋਟਾ ਜਿਹਾ ਬਾਲਕ ਸੀ, ਇਹ ਮੈਨੂੰ ਪਾਲਣੇ ਵਿੱਚ ਝੁਲਾਅ ਰਹੀ ਸੀ।

ਤੀਸਰਾ ਸਕੰਦ ਪ੍ਰਸ਼ਠ ਨੰ. 123 'ਤੇ ਸ਼੍ਰੀ ਵਿਸ਼ਨੂ ਜੀ ਨੇ ਸ਼੍ਰੀ ਦੁਰਗਾ ਜੀ ਦੀ ਉਸਤੁਤੀ ਕਰਦੇ ਹੋਏ ਕਿਹਾ–ਤੁਮ ਸ਼ੁਧ ਸਵਰੂਪਾ ਹੋ,ਇਹ ਸੰਸਾਰ ਆਪਹੀ ਤੋਂ ਉਦਭਾਸ਼ਿਤ ਹੋ ਰਿਹਾ ਹੈ, ਮੈਂ (ਵਿਸ਼ਨੂ), ਬ੍ਰਹਮਾ ਅਤੇ ਸ਼ੰਕਰ ਅਸੀਂ ਸਭ ਆਪਦੀ ਹੀ ਕ੍ਰਿਪਾ ਨਾਲ ਵਿਧਮਾਨ ਹਾਂ। ਸਾਡਾ ਅਵਿਰਭਾਵ (ਜਨਮ) ਅਤੇ ਤਿਰੋਭਾਵ (ਮ੍ਰਿਤੂ) ਹੋਇਆ ਕਰਦਾ ਹੈ ਅਰਥਾਤ ਅਸੀਂ ਤਿਨੋਂ ਦੇਵਤਾ ਨਾਸ਼ਵਾਨ ਹਾਂ, ਕੇਵਲ ਆਪਹੀ ਨਿੱਤ (ਅਵਿਨਾਸ਼ੀ) ਹੋ,ਜਗਤ ਜਨਨੀ ਹੋ, ਪ੍ਰਕ੍ਰਿਤੀ ਦੇਵੀ ਹੋ।

ਭਗਵਾਨ ਸ਼ੰਕਰ ਬੋਲੇ– ਦੇਵੀ ਜੇਕਰ ਮਹਾਂਭਾਗ ਵਿਸ਼ਨੂ ਆਪ ਤੋਂ ਪ੍ਰਗਟ (ਉਤਪੰਨ) ਹੋਏ ਹਨ ਤਾਂ ਉਸਦੇ ਬਾਅਦ ਉਤਪੰਨ ਹੋਣ ਵਾਲੇ ਬ੍ਰਹਮਾ ਵੀ ਆਪ ਹੀ ਦੇ ਬਾਲਕ ਹੋਏ। ਫਿਰ ਮੈਂ ਤਮੋਗੁਣੀ ਲੀਲ੍ਹਾ ਕਰਨ ਵਾਲਾ ਸ਼ੰਕਰ ਕੀ ਆਪਦੀ ਸੰਤਾਨ ਨਹੀਂ ਹੋਇਆ ਅਰਥਾਤ ਮੈਨੂੰ ਵੀ ਉਤਪੰਨ ਕਰਨ ਵਾਲੀ ਆਪਹੀ ਹੋ।

ਵਿਚਾਰ ਕਰੋ :– ਉਪਰੋਕਤ ਵਿਵਰਨ ਤੋਂ ਸਿੱਧ ਹੋਇਆ ਕਿ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਨੂ ਜੀ, ਸ਼੍ਰੀ ਸ਼ਿਵਜੀ ਨਾਸ਼ਵਾਨ ਹਨ। ਮ੍ਰਿਤੁੰਜੇ (ਅਜਰ–ਅਮਰ) ਤੇ ਸਰਵੇਸ਼ਵਰ ਨਹੀਂ ਹਨ ਤੇ ਦੁਰਗਾ (ਪ੍ਰਕ੍ਰਿਤੀ) ਦੇ ਪੁੱਤਰ ਹਨ ਤੇ ਕਾਲ ਬ੍ਰਹਮ (ਸਦਾਸ਼ਿਵ) ਇਨ੍ਹਾਂ ਦਾ ਪਿਤਾ ਹੈ।

ਤੀਸਰਾ ਸਕੰਦ ਪ੍ਰਸ਼ਠ ਨੰ. 125 'ਤੇ ਬ੍ਰਹਮਾ ਜੀ ਨੇ ਪ੍ਰਸ਼ਨ ਕੀਤਾ ਕਿ ਹੇ ਮਾਤਾ! ਵੇਦਾਂ ਵਿੱਚ ਜੋ ਬ੍ਰਹਮ ਕਿਹਾ ਹੈ ਉਹ ਆਪ ਹੀ ਹੋ ਜਾਂ ਕੋਈ ਹੋਰ ਪ੍ਰਭੂ ਹੈ? ਇਸਦੇ ਉੱਤਰ ਵਿੱਚ ਇੱਥੇ ਦੁਰਗਾ ਕਹਿ ਰਹੀ ਹੈ ਕਿ ਮੈਂ ਤੇ ਬ੍ਰਹਮ ਇੱਕ ਹੀ ਹਾਂ। ਫਿਰ ਇਸੇ ਪ੍ਰਸ਼ਠ ਨੰ. 129 'ਤੇ ਕਿਹਾ ਹੈ ਕਿ ਹੁਣ ਮੇਰਾ ਕਾਰਜ ਸਿੱਧ ਕਰਨ ਦੇ ਲਈ ਵਿਮਾਨ 'ਤੇ ਬੈਠਕੇ ਆਪ ਸ਼ੀਘਰ ਪਧਾਰੋ (ਜਾਓ)। ਕੋਈ ਕਠਿੰਨ ਕਾਰਜ ਉਪਸਥਿਤ ਹੋਣ 'ਤੇ ਜਦ ਆਪ ਮੈਨੂੰ ਯਾਦ ਕਰੋਗੇ,ਤਦ ਮੈਂ ਸਾਹਮਣੇ ਆ ਜਾਂਵਾਂਗੀ। ਦੇਵਤਾਓਂ ਮੇਰਾ (ਦੁਰਗਾ ਦਾ) ਤੇ ਬ੍ਰਹਮ ਦਾ ਧਿਆਨ ਆਪਨੂੰ ਕਰਦੇ ਰਹਿਣਾ ਚਾਹੀਦਾ। ਸਾਡਾ ਦੋਨ੍ਹਾਂ ਦਾ ਸਿਮਰਨ ਕਰਦੇ ਰਹੋਗੇ ਤਾਂ ਆਪ ਦੇ ਕਾਰਜ ਸ਼ਿੱਧ ਹੋਣ ਵਿੱਚ ਤਨਿਕ ਸੰਦੇਹ ਨਹੀਂ ਹੈ।

ਉਪਰੋਕਤ ਵਿਆਖਿਆ ਤੋਂ ਸਵਸਿੱਧ ਹੈ ਕਿ ਦੁਰਗਾ (ਪ੍ਰਕ੍ਰਿਤੀ) ਤੇ ਬ੍ਰਹਮ (ਕਾਲ) ਹੀ ਤਿੰਨੋਂ ਦੇਵਤਾਂਵਾਂ ਦੇ ਮਾਤਾ–ਪਿਤਾ ਹਨ ਤੇ ਇਹ ਤਿੰਨੋਂ ਦੇਵਤਾ, ਬ੍ਰਹਮਾ, ਵਿਸ਼ਨੂ ਤੇ ਸ਼ਿਵ ਜੀ ਨਾਸ਼ਵਾਨ ਹਨ ਤੇ ਪੂਰਣ ਸ਼ਕਤੀ ਯੁਕਤ ਨਹੀਂ ਹਨ।

ਤਿੰਨੋਂ ਦੇਵਤਾਂਵਾਂ (ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਨੂ ਜੀ, ਸ਼੍ਰੀ ਸ਼ਿਵ ਜੀ) ਦੀ ਸ਼ਾਦੀ (ਪ੍ਰਕ੍ਰਿਤੀ ਦੇਵੀ) ਨੇ ਕੀਤਾ। ਪ੍ਰਸ਼ਠ ਨੰ. 128– 129 'ਤੇ, ਤੀਸਰੇ ਸਕੰਦ ਵਿੱਚ।

ਗੀਤਾ ਅਧਿਆਏ ਨੰ. 7 ਦਾ ਸਲੋਕ ਨੰ. 12

ਯੇ, ਚ, ਏਵ, ਸਾਤਿਵਕਾ:, ਭਾਵਾ:, ਰਾਜਸਾ:, ਤਾਮਸਾ:, ਚ, ਯੇ,

ਮਤ:, ਏਵ, ਇਤਿ, ਤਾਨ, ਵਿਧੀ, ਨ, ਤੂ, ਅਹਮ, ਤੇਸ਼ੂ, ਤੇ, ਮਯਿ। ॥2॥

ਅਨੁਵਾਦ:- (ਚ) ਹੋਰ (ਏਵ) ਵੀ (ਯੇ) ਜੋ (ਸਾਤਿਵਕਾ:) ਸਤਵਗੁਣ ਵਿਸ਼ਣੂ ਜੀ ਤੋਂ ਸਥਿਤੀ (ਭਾਵਾ:) ਭਾਵ ਹਨ ਹੋਰ (ਯੇ) ਜੋ (ਰਾਜਸਾ:) ਰਜੋਗੁਣ ਬ੍ਰਹਮਾ ਜੀ ਤੋਂ ਉਤਪਤੀ (ਚ) ਤਥਾ (ਤਾਮਸਾ:) ਤਮੋਗੁਣ ਸ਼ਿਵ ਤੋਂ ਸੰਹਾਰ ਹੈ (ਤਾਨ) ਉਨ੍ਹਾਂ ਸਭ ਨੂੰ ਤੂੰ (ਮਤ:, ਏਵ) ਮੇਰੇ ਦੁਵਾਰਾ ਸੁੰਯੋਜਿਤ ਨਿਯਮਾ ਅਨੁਸਾਰ ਹੀ ਹੋਣ ਵਾਲੇ ਹਨ (ਇਤਿ) ਐਸਾ (ਵਿਧਿਦ) ਜਾਨ (ਤੁ) ਪ੍ਰੰਤੂ ਵਾਸਤਵ ਵਿੱਚ (ਤੇਸ਼ੂ) ਉਨ੍ਹਾਂ ਵਿੱਚ (ਅਹਮ) ਮੈਂ ਅਤੇ (ਤੇ) ਉਹ (ਮਯਿ) ਮੇਰੇ ਤੋਂ (ਨ) ਨਹੀਂ ਹਨ। (12)

## "ਪਵਿੱਤਰ ਸ਼ਿਵ ਮਹਾਪੁਰਾਣ ਵਿੱਚ ਸ਼੍ਰਿਸ਼ਟੀ ਰਚਨਾ ਦਾ ਪ੍ਰਮਾਣ"
## (ਕਾਲ ਬ੍ਰਹਮ ਵ ਦੁਰਗਾ ਤੋਂ ਬ੍ਰਹਮਾ, ਵਿਸ਼ਣੂ ਤੇ ਸ਼ਿਵ ਦੀ ਉਤਪੱਤੀ)

**ਇਸਦਾ ਪ੍ਰਮਾਣ ਪਵਿੱਤਰ ਸ਼੍ਰੀ ਸ਼ਿਵ ਪੁਰਾਣ ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ, ਅਨੁਵਾਦ ਕਰਤਾ ਸ਼੍ਰੀ ਹਨੂਮਾਨ ਪ੍ਰਸ਼ਾਦ ਪੌਦਾਰ, ਇਸਦੇ ਅਧਿਆਏ 6 ਰੁਦਰ ਸੰਹਿਤਾ, ਪ੍ਰਸ਼ਠ ਨੰ. 100 'ਤੇ ਕਿਹਾ ਹੈ ਕਿ ਜੋ ਮੂਰਤੀ ਰਹਿਤ ਪਰਬ੍ਰਹਮ ਹੈ, ਉਸਦੀ ਮੂਰਤੀ ਭਗਵਾਨ ਸ਼ਦਾਸ਼ਿਵ ਹੈ। ਇਨ੍ਹਾਂ ਦੇ ਸਰੀਰ ਵਿੱਚੋਂ ਇੱਕ ਸ਼ਕਤੀ ਨਿਕਲੀ, ਉਹ ਸ਼ਕਤੀ ਅੰਬਿਕਾ, ਪ੍ਰਕ੍ਰਿਤੀ (ਦੁਰਗਾ), ਤ੍ਰਿਦੇਵ ਜਨਨੀ (ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਤੇ ਸ੍ਰੀ ਸ਼ਿਵ ਜੀ ਨੂੰ ਉਤਪੰਨ ਕਰਨ ਵਾਲੀ ਮਾਤਾ) ਕਹਾਈ। ਜਿਸ ਦੀਆਂ ਅੱਠ ਭੁਜਾਂਵਾਂ ਹਨ। ਉਹ ਜੋ ਸਦਾਸ਼ਿਵ ਹਨ, ਉਨ੍ਹਾਂ ਨੂੰ ਸ਼ਿਵ, ਸ਼ੰਭੂ ਅਤੇ ਮਹੇਸ਼ਵਰ ਵੀ ਕਹਿੰਦੇ ਹਨ। (ਪ੍ਰਸ਼ਠ ਨੰ. 101 'ਤੇ) ਉਹ ਆਪਣੇ ਸਾਰੇ ਅੰਗਾਂ ਵਿੱਚ ਭਸਮ ਰਮਾਏ ਰਹਿੰਦੇ ਹਨ। ਉਸ ਕਾਲ ਰੂਪੀ ਬ੍ਰਹਮ ਨੇ ਇੱਕ ਸ਼ਿਵਲੋਕ ਨਾਮਕ ਖੇਤਰ ਦਾ ਨਿਰਮਾਣ ਕੀਤਾ। ਫਿਰ ਦੋਨ੍ਹਾਂ ਨੇ ਪਤੀ-ਪਤਨੀ ਦਾ ਵਿਵਹਾਰ ਕੀਤਾ ਜਿਸ ਨਾਲ ਇੱਕ ਪੁੱਤਰ ਉਤਪੰਨ ਹੋਇਆ। ਉਸਦਾ ਨਾਮ ਵਿਸ਼ਣੂ ਰੱਖਿਆ (ਪ੍ਰਸ਼ਠ ਨੰ. 102)।**

**ਫਿਰ ਰੁਦਰ ਸੰਹਿਤਾ ਅਧਿਆਏ ਨੰ. 7 ਪ੍ਰਸ਼ਠ ਨੰ. 103 'ਤੇ ਬ੍ਰਹਮਾ ਜੀ ਨੇ ਕਿਹਾ ਕਿ ਮੇਰੀ ਉਤਪਤੀ ਵੀ ਭਗਵਾਨ ਸਦਾਸ਼ਿਵ (ਬ੍ਰਹਮਾ-ਕਾਲ) ਤੇ ਪ੍ਰਕ੍ਰਿਤੀ (ਦੁਰਗਾ) ਦੇ ਸੰਯੋਗ ਨਾਲ ਅਰਥਾਤ ਪਤੀ-ਪਤਨੀ ਦੇ ਵਿਵਹਾਰ ਨਾਲ ਹੀ ਹੋਈ। ਫਿਰ ਮੈਨੂੰ ਬੇਹੋਸ਼ ਕਰ ਦਿੱਤਾ।**

**ਫਿਰ ਰੁਦਰ ਸੰਹਿਤਾ ਅਧਿਆਏ ਨੰ. 9 ਪ੍ਰਸ਼ਠ ਨੰ. 110 'ਤੇ ਕਿਹਾ ਹੈ ਕਿ ਇਸ ਪ੍ਰਕਾਰ ਬ੍ਰਹਮਾ ਵਿਸ਼ਣੂ ਤੇ ਰੁਦਰ ਇਨ੍ਹਾਂ ਤਿੰਨੋਂ ਦੇਵਤਾਂਵਾਂ ਵਿੱਚ ਗੁਣ ਹਨ, ਪ੍ਰੰਤੂ ਸ਼ਿਵ ਕਾਲ (ਬ੍ਰਹਮ) ਗੁਣਾਅਤੀਤ ਮੰਨੇ ਗਏ ਹਨ।**

**ਇੱਥੇ ਚਾਰ ਸਿੱਧ ਹੋਏ ਜਿਸਤੋਂ ਸਿੱਧ ਹੋਇਆ ਕਿ ਸਦਾਸ਼ਿਵ (ਕਾਲ-ਬ੍ਰਹਮ) ਤੇ ਪ੍ਰਕ੍ਰਿਤੀ (ਦੁਰਗਾ) ਤੋਂ ਹੀ ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਉਤਪੰਨ ਹੋਏ ਹਨ। ਤਿੰਨਾਂ ਭਗਵਾਨਾਂ (ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਤਥਾ ਸ਼੍ਰੀ ਸ਼ਿਵ ਜੀ) ਦੀ ਮਾਤਾ ਜੀ ਦੁਰਗਾ ਜੀ ਤੇ ਪਿਤਾ ਸ਼੍ਰੀ ਜਯੋਤੀ ਨਿਰੰਜਨ (ਬ੍ਰਹਮ) ਹੈ। ਇਹੀ ਤਿੰਨੋਂ ਪ੍ਰਭੂ ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ, ਤਮਗੁਣ ਸ਼ਿਵ ਜੀ ਹਨ।**

## "ਪਵਿੱਤਰ ਸ਼੍ਰੀਮਦਭਗਵਤ ਗੀਤਾ ਵਿੱਚ ਸ਼੍ਰਿਸ਼ਟੀ ਰਚਨਾ ਦਾ ਪ੍ਰਮਾਣ"

**ਇਸਦਾ ਪ੍ਰਮਾਣ ਪਵਿੱਤਰ ਗੀਤਾ ਜੀ ਅਧਿਆਏ 14 ਸਲੋਕ 3 ਤੋਂ 5 ਤੱਕ ਹੈ। ਬ੍ਰਹਮ (ਕਾਲ) ਕਹਿ ਰਿਹਾ ਹੈ ਕਿ ਪ੍ਰਕ੍ਰਿਤੀ (ਦੁਰਗਾ) ਤਾਂ ਮੇਰੀ ਪਤਨੀ ਹੈ, ਮੈਂ ਬ੍ਰਹਮ (ਕਾਲ) ਇਸਦਾ ਪਤੀ ਹਾਂ। ਸਾਡੇ ਦੋਨ੍ਹਾਂ ਦੇ ਸੰਯੋਗ ਨਾਲ ਪ੍ਰਾਣੀਆਂ ਸਹਿਤ ਤਿੰਨੋਂ ਗੁਣਾਂ (ਰਜਗੁਣ - ਬ੍ਰਹਮ ਜੀ, ਸਤਿਗੁਣ - ਵਿਸ਼ਣੂ ਜੀ, ਤਮਗੁਣ - ਸ਼ਿਵਜੀ) ਦੀ ਉਤਪਤੀ ਹੋਈ ਹੈ। ਮੈਂ (ਬ੍ਰਹਮ) ਸਰਵ ਪ੍ਰਾਣੀਆਂ ਦਾ ਪਿਤਾ ਹਾਂ ਤਥਾ ਪ੍ਰਕ੍ਰਿਤੀ (ਦੁਰਗਾ) ਇਨ੍ਹਾਂ ਦੀ ਮਾਤਾ ਹੈ। ਮੈਂ**

**ਇਸਦੇ ਉਦਰ ਵਿੱਚ ਬੀਜ਼ ਸਥਾਪਨਾ ਕਰਦਾ ਹਾਂ ਜਿਸ ਨਾਲ ਸਰਵ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ। ਪ੍ਰਕ੍ਰਿਤੀ (ਦੁਰਗਾ) ਤੋਂ ਉਤਪੰਨ ਤਿੰਨ ਗੁਣ (ਰਜਗੁਣ ਬ੍ਰਹਮਾ, ਸਤਿਗੁਣ ਵਿਸ਼ਣੂ ਤਥਾ ਤਮਗੁਣ ਸ਼ਿਵ) ਜੀਵਾਂ ਨੂੰ ਕਰਮ ਆਧਾਰ ਤੇ ਸਰੀਰ ਵਿੱਚ ਬੰਨ੍ਹਦੇ ਹਨ।**

**ਇਹੀ ਪ੍ਰਮਾਣ ਅਧਿਆਏ 15 ਸਲੋਕ 1– 4 ਤਥਾ 16, 17 ਵਿੱਚ ਵੀ ਹੈ।**

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ.1**

ਉਰਧਵ ਮੂਲਮ, ਅਧ: ਸ਼ਾਖਮ, ਅਸ਼ਵਤਥਮ, ਪ੍ਰਾਹੁ:, ਅਵਿਯਮ,
ਛੰਦਾਂਸਿ, ਯਸਯ, ਪ੍ਰਣਾਨਿ, ਯ:, ਤਮ, ਵੇਦ, ਸ:, ਵੇਦਵਿਤ॥1॥

**ਅਨੁਵਾਦ:** (ਉਰਧਵਮੂਲਮ) ਉੱਪਰ ਨੂੰ ਪੂਰਣ ਪ੍ਰਮਾਤਮਾ ਆਦਿ ਪੁਰਸ਼ ਪ੍ਰਮੇਸ਼ਵਰ ਰੂਪੀ ਜੜ੍ਹ ਵਾਲਾ (ਅਧ: ਸ਼ਾਖਮ) ਨੀਚੇ ਨੂੰ ਤਿੰਨ ਗੁਣ ਰਜਗੁਣ ਬ੍ਰਹਮਾ, ਸਤਿਗੁਣ ਵਿਸ਼ਣੂ ਤਥਾ ਤਮਗੁਣ ਸ਼ਿਵ ਰੂਪੀ ਸ਼ਾਖਾ ਵਾਲਾ (ਅਵਿਯਮ) ਅਵਿਨਾਸ਼ੀ (ਅਸ਼ਵਤਥਮ) ਵਿਸਤਾਰਿਤ, ਪੀਪਲ ਦਾ ਬ੍ਰਿਖ ਰੂਪ ਸੰਸਾਰ ਹੈ (ਯਸਯ) ਜਿਸਦੇ (ਛੰਦਾਂਸਿ) ਜਿਵੇਂ ਵੇਦ ਵਿੱਚ ਛੰਦ ਹੈ ਐਸੇ ਸੰਸਾਰ ਰੂਪੀ ਬ੍ਰਿਖ ਦੇ ਵੀ ਵਿਭਾਗ ਛੋਟੇ-ਛੋਟੇ ਹਿੱਸੇ ਜਾਂ ਟਿਹਣੀਆਂ (ਪ੍ਰਣਾਨਿ) ਪੱਤੇ (ਪ੍ਰਾਹੁ:) ਕਹੇ ਹਨ (ਤਮ) ਉਸ ਸੰਸਾਰ ਰੂਪ ਬ੍ਰਿਖ ਨੂੰ (ਯ:) ਜੋ (ਵੇਦ) ਇਸਨੂੰ ਵਿਸਤਾਰ ਸਹਿਤ ਜਾਣਦਾ ਹੈ (ਸ:) ਉਹ (ਵੇਦਵਿਤ) ਪੂਰਣ ਗਿਆਨੀ ਅਰਥਾਤ ਤੱਤਵਦਰਸ਼ੀ ਹੈ।(1)

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ. 2**

ਅਧ:, ਚ, ਉਰਧਵ੍ਰਮ, ਪ੍ਰਸ੍ਰਤਾ:, ਤਸਯ, ਸ਼ਾਖਾ:, ਗੁਣਾਪ੍ਰਵ੍ਰਧਦਾ:,
ਵਿਸ਼ਯਪ੍ਰਵਾਲਾ:, ਅਧ:, ਚ, ਮੂਲਾਨਿ, ਅਨੁਸੰਤਤਾਨਿ, ਕ੍ਰਮਾਨੁਬੰਧੀਨਿ, ਮਨੁਸ਼ਯਲੋਕੇ॥2॥

**ਅਨੁਵਾਦ:**(ਤਸਯ) ਉਸ ਬ੍ਰਿਖ ਦੀ (ਅਧ:) ਨੀਚੇ (ਚ) ਅਤੇ (ਉਰਧਵ੍ਰਮ) ਉੱਪਰ (ਗੁਣਾਪ੍ਰਵ੍ਰਧਦਾ:) ਤਿੰਨੋਂ ਗੁਣਾਂ ਬ੍ਰਹਮਾ-ਰਜਗੁਣ, ਵਿਸ਼ਣੂ-ਸਤਗੁਣ, ਸ਼ਿਵ-ਤਮਗੁਣ ਰੂਪੀ (ਪ੍ਰਸ੍ਰਤਾ:) ਫੈਲੀ ਹੋਈ (ਵਿਸ਼ਯਪ੍ਰਵਾਲਾ:) ਵਿਕਾਰ-ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਰੂਪੀ ਕੋਪਲ (ਸ਼ਾਖਾ:) ਡਾਲੀ ਬ੍ਰਹਮਾ, ਵਿਸ਼ਣੂ, ਸ਼ਿਵ (ਕ੍ਰਮਾਨੁਬੰਧੀਨਿ) ਜੀਵ ਨੂੰ ਕ੍ਰਮ ਵਿੱਚ ਬੰਨ੍ਹਣ ਦੀ (ਅਧ:) ਵੀ (ਮੂਲਾਨਿ) ਜੜ੍ਹਾਂ ਮੁੱਖ ਕਾਰਨ ਹਨ (ਚ) ਤੇ (ਮਨੁਸ਼ਯਲੋਕ) ਮਨੁੱਖ ਲੋਕ ਅਰਥਾਤ ਪ੍ਰਿਥਵੀ ਲੋਕ ਵਿੱਚ (ਅਧ:) ਨੀਚੇ - ਨਰਕ, ਚੌਰਾਸੀ ਲੱਖ ਜੂਨੀਆਂ ਵਿੱਚ (ਉਰਧਵ੍ਰਮ) ਉੱਪਰ ਸਵਰਗਲੋਕ ਆਦਿ ਵਿੱਚ (ਅਨੁਸੰਤਤਾਨਿ) ਵਿਵਸਥਿਤ ਸਥਿਤ ਕੀਤੇ ਹੋਏ ਹਨ।(2)

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ.3**

ਨ, ਰੂਪਮ, ਅਸਯ, ਏਹ, ਤਥਾ, ਉਪਲਭਯਤੇ, ਨ, ਅੰਤ:, ਨ, ਚ, ਆਦਿ:, ਨ, ਚ,
ਸਮਪ੍ਰਤਿਸ਼ਠਾ, ਅਸ਼ਵਤਥਮ, ਏਨਮ,ਸੁਵਿਰੂੜਮੂਲਮ, ਅਸੰਗਸ਼ਸਤ੍ਰੇਣ, ਦ੍ਰਢੇਨ, ਛਿਤਵਾ ॥3॥

**ਅਨੁਵਾਦ :** (ਅਸਯ) ਇਸ ਰਚਨਾ ਦਾ (ਨ) ਨਾਂਹੀ (ਆਦਿ:) ਸ਼ੁਰੂਆਤ (ਚ) ਤਥਾ (ਨ) ਨਾਂਹੀ (ਅੰਤ:) ਅੰਤ ਹੈ (ਨ) ਨਾ (ਤਥਾ) ਵੈਸਾ (ਰੂਪਮ) ਸਵਰੂਪ (ਉਪਲਭਯਤੇ) ਪਾਇਆ ਜਾਂਦਾ ਹੈ (ਚ) ਤਥਾ (ਏਹ) ਇੱਥੇ ਵਿਚਾਰ ਕਾਲ ਵਿੱਚ ਅਰਥਾਤ ਮੇਰੇ ਦੁਆਰਾ ਦਿੱਤਾ ਜਾ ਰਿਹਾ ਗੀਤਾ ਗਿਆਨ ਵਿੱਚ ਪੂਰਣ ਜਾਨਕਾਰੀ ਮੈਨੂੰ ਵੀ (ਨ) ਨਹੀਂ ਹੈ (ਸਮਪ੍ਰਤਿਸ਼ਠਾ) ਕਿਉਂਕਿ ਸਰਵ ਬ੍ਰਹਿਮੰਡਾਂ ਦੀ ਰਚਨਾ ਦੀ ਅੱਛੀ ਤਰ੍ਹਾਂ ਸਥਿਤੀ ਹੈ ਦਾ ਮੈਨੂੰ ਵੀ ਗਿਆਨ ਨਹੀਂ ਹੈ (ਏਨਮ) ਇਸ (ਸੁਵਿਰੂੜਮੂਲਮ) ਅੱਛੀ ਤਰ੍ਹਾਂ ਸਥਾਈ ਸਥਿਤੀ ਵਾਲਾ (ਅਸ਼ਵਤਥਮ) ਮਜਬੂਤ ਸਵਰੂਪ ਵਾਲੇ ਸੰਸਾਰ ਰੂਪੀ ਬ੍ਰਿਖ ਦੇ ਗਿਆਨ ਨੂੰ (ਅਸੰਗਸ਼ਸਤ੍ਰੇਣ) ਪੂਰਣ ਗਿਆਨ ਰੂਪੀ (ਦ੍ਰਢੇਨ) ਦ੍ਰਿੜਤਾ ਨਾਲ ਸੂਖਮ ਵੇਦ ਅਰਥਾਤ ਤੱਤਵਗਿਆਨ ਦੇ ਦਆਰਾ ਜਾਣਕੇ (ਛਿਤਵਾ) ਕੱਟਕੇ ਅਰਥਾਤ ਨਿਰੰਜਨ ਦੀ ਭਗਤੀ ਨੂੰ ਛਿਣਕ ਅਰਥਾਤ ਛਿਣ ਭੰਗੁਰ ਜਾਣਕੇ ਬ੍ਰਹਮਾ, ਵਿਸ਼ਣੂ, ਸ਼ਿਵ, ਬ੍ਰਹਮ ਤਥਾ ਪਰਬ੍ਰਹਮ ਤੋਂ ਵੀ ਅੱਗੇ ਪੂਰਣਬ੍ਰਹਮ ਦੀ ਤਲਾਸ਼ ਕਰਨੀ ਚਾਹੀਦੀ ਹੈ। (3)

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ. 4**

ਤਤ: ਪਦਂ ਤੱਤਪਰਿਮਾਗ੍ਰਿਤਵਯਂ-ਯਸਿਮੰਗਤਾ ਨ ਨਿਵਤਰੰਤਿ ਭੁਯ:।
ਤਮੇਵ ਚਾਧਂ ਪੁਰਸ਼ਂ ਪ੍ਰਪਧੇ ਯਤ: ਪ੍ਰਵ੍ਰਿਤਿ: ਪ੍ਰਸੁਤਾ ਪੁਰਾਣੀ ।4।

**ਅਨੁਵਾਦ:** ਜਦ ਤੱਤਵਦਰਸ਼ੀ ਸੰਤ ਮਿਲ ਜਾਵੇ (ਤਤ:) ਇਸਤੋਂ ਬਾਅਦ (ਤਤ) ਉਸ ਪ੍ਰਮਾਤਮਾ ਦੇ (ਪਦਮ) ਪਦ ਸਥਾਨ ਅਰਥਾਤ ਸਤਲੋਕ ਨੂੰ (ਪਰਿਮਾਗ੍ਰਿਤਵਯਮ) ਭਲੀਭਾਂਤੀ ਖੋਜ਼ਨਾ ਚਾਹੀਦਾ ਹੈ (ਯਸਿਮਨ) ਜਿਸ ਵਿੱਚ (ਗਤਾ:) ਗਏ ਹੋਏ ਸਾਧਕ (ਭੂਯ:) ਫਿਰ (ਨ, ਨਿਵਤਰੰਤਿ) ਲੌਟਕੇ ਸੰਸਾਰ ਵਿੱਚ ਨਹੀਂ ਆਉਂਦੇ (ਚ) ਅਤੇ (ਯਤ:) ਜਿਸ ਪ੍ਰਮਾਤਮਾ-ਪਰਮ ਅਕਸ਼ਰ ਬ੍ਰਹਮ ਤੋਂ (ਪੁਰਾਣੀ) ਆਦਿ (ਪ੍ਰਵ੍ਰਿਤਿਤ:) ਰਚਨਾ-ਸ੍ਰਿਸ਼ਟੀ (ਪ੍ਰਸੁਤਾ) ਉਤਪੰਨ ਹੋਈ ਹੈ (ਤਮ) ਅਗਿਆਤ (ਆਘਮ) ਆਦਿ ਯਮ ਅਰਥਾਤ ਮੈਂ ਕਾਲ ਨਿਰੰਜਨ (ਪੁਰਸ਼ਮ) ਪੂਰਣ ਪ੍ਰਮਾਤਮਾ ਦੀ (ਏਵ) ਹੀ (ਪ੍ਰਪਧੇ) ਮੈਂ ਸ਼ਰਣ ਵਿੱਚ ਹਾਂ ਅਰਥਾਤ ਉਸ ਪੂਰਨ ਪ੍ਰਮਾਤਮਾ ਦੀ ਮੈਂ ਪੂਜਾ ਕਰਦਾ ਹਾਂ। (4)

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ. 16**

ਦਵੌਂ, ਈਮੌਂ, ਪੁਰਸ਼ੌ, ਲੋਕੇ, ਸ਼ਰ:, ਚ, ਅਕਸ਼ਰ:, ਏਵ, ਚ,
ਸ਼ਰ:, ਸਰਵਾਣਿ, ਭੂਤਾਨਿ, ਕੂਟਸਥ:, ਅਕਸ਼ਰ:, ਉਚਯਤੇ।16।

**ਅਨੁਵਾਦ :**(ਲੋਕੇ) ਇਸ ਸੰਸਾਰ ਵਿੱਚ (ਦਵੌਂ) ਦੋ ਪ੍ਰਕਾਰ ਦੇ (ਸ਼ਰ:) ਨਾਸ਼ਵਾਨ (ਚ) ਅਤੇ (ਅਕਸ਼ਰ:) ਅਵਿਨਾਸ਼ੀ (ਪੁਰਸ਼ੌ) ਭਗਵਾਨ ਹੈ (ਏਵ) ਇਸੀ ਪ੍ਰਕਾਰ (ਈਮੌਂ) ਇਨ੍ਹਾਂ ਦੋਨ੍ਹਾਂ ਪ੍ਰਭੂਆਂ ਦੇ ਲੋਕਾਂ ਵਿੱਚ (ਸਰਵਾਣਿ) ਸੰਪੂਰਣ (ਭੂਤਾਨਿ) ਪ੍ਰਾਣੀਆਂ ਦੇ ਸ਼ਰੀਰ ਤਾਂ (ਸ਼ਰ:) ਨਾਸ਼ਵਾਨ (ਚ) ਅਤੇ (ਕੂਟਸਥ:) ਜੀਵ ਆਤਮਾ (ਅਕਸ਼ਰ:) ਅਵਿਨਾਸ਼ੀ (ਉਚਯਤੇ) ਕਿਹਾ ਜਾਂਦਾ ਹੈ।(16)

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ. 17**

ਉਤਮ: ਪੁਰਸ਼ਸਤਵੰਯ: ਪਰਮਾਤਮੇਤਯੁਦਾਹਰਤ:।
ਯੋ ਲੋਕਤ੍ਰਯਮਾਵਿਸ਼ਯ ਬਿਭਤਯ੍ਰਵਯਯ ਈਸ਼ਵਰ:।17।

**ਅਨੁਵਾਦ:** (ਉਤਮ:) ਉਤਮ (ਪੁਰਸ਼:) ਪ੍ਰਭੂ (ਤੂ) ਤਾਂ (ਅੰਨਯ:) ਉਪਰੋਕਤ ਦੋਨ੍ਹਾਂ ਪ੍ਰਭੂਆਂ "ਛਰ ਪੁਰਸ਼ ਤਥਾ ਅਕਸ਼ਰ ਪੁਰਸ਼" ਤੋਂ ਵੀ ਹੋਰ ਹੀ ਹੈ (ਇਤੀ) ਇਹ ਵਾਸਤਵ ਵਿੱਚ (ਪਰਮਾਤਮਾ) ਪ੍ਰਮਾਤਮਾ (ਉਦਾਹਰਤ:) ਕਿਹਾ ਗਿਆ ਹੈ (ਯ) ਜੋ (ਲੋਕਤ੍ਰਯਮ) ਤਿੰਨਾਂ ਲੋਕਾਂ ਵਿੱਚ (ਆਵਿਸ਼ਯ) ਪ੍ਰਵੇਸ਼ ਕਰਕੇ (ਬਿਭਰ੍ਤਿ) ਸਭ ਦਾ ਧਾਰਣ ਪੋਸ਼ਣ ਕਰਦਾ ਹੈ ਏਵ (ਅਵਯਯ:) ਅਵਿਨਾਸ਼ੀ (ਈਸ਼ਵਰ:) ਈਸ਼ਵਰ (ਪ੍ਰਭੂ ਸ੍ਰੇਸ਼ਠ ਅਰਥਾਤ ਸਮਰਥ ਪ੍ਰਭੂ) ਹੈ।(17)

**ਭਾਵਅਰਥ:- ਗੀਤਾ ਗਿਆਨ ਦਾਤਾ ਪ੍ਰਭੂ ਨੇ ਕੇਵਲ ਇੰਨਾ ਹੀ ਦੱਸਿਆ ਹੈ ਕਿ ਇਹ ਸੰਸਾਰ ਉਲਟੇ ਲਟਕੇ ਬ੍ਰਿਖ ਤੁਲੱ ਜਾਣੋਂ। ਉਪਰ ਜੜ੍ਹਾਂ (ਮੂਲ) ਤਾਂ ਪੂਰਣ ਪ੍ਰਮਾਤਮਾ ਹੈ। ਨੀਚੇ ਟਾਹਣੀਆਂ ਆਦਿ ਹੋਰ ਹਿੱਸੇ ਜਾਣੋਂ। ਇਸ ਸੰਸਾਰ ਰੂਪੀ ਬ੍ਰਿਖ ਦੇ ਪ੍ਰਤੇਕ ਭਾਗ ਦਾ ਭਿੰਨ-ਭਿੰਨ ਵਿਵਰਣ ਜੋ ਸੰਤ ਜਾਣਦਾ ਹੈ ਉਹ ਤੱਤਵਦਰਸ਼ੀ ਸੰਤ ਹੈ ਜਿਸਦੇ ਵਿਸ਼ੇ ਵਿੱਚ ਗੀਤਾ ਅਧਿਆਏ 4 ਸਲੋਕ ਨੰ. 34 ਵਿੱਚ ਕਿਹਾ ਹੈ। ਗੀਤਾ ਅਧਿਆਏ 15 ਸਲੋਕ 2-3 ਵਿੱਚ ਕੇਵਲ ਇੰਨਾ ਹੀ ਦੱਸਿਆ ਹੈ ਕਿ ਤਿੰਨੋਂ ਗੁਣ ਰੂਪੀ ਸ਼ਾਖਾ ਹਨ। ਇੱਥੇ ਵਿਚਾਰਕਾਲ ਵਿੱਚ ਅਰਥਾਤ ਗੀਤਾ ਵਿੱਚ ਆਪਨੂੰ ਮੈਂ (ਗੀਤਾ ਗਿਆਨ ਦਾਤਾ) ਪੂਰਣ ਜਾਣਕਾਰੀ ਨਹੀਂ ਦੇ ਸਕਦਾ ਕਿਉਂਕਿ ਮੈਨੂੰ ਇਸ ਸੰਸਾਰ ਦੀ ਰਚਨਾ ਦੇ ਆਦਿ ਅੰਤ ਦਾ ਗਿਆਨ ਨਹੀਂ ਹੈ। ਉਸ ਦੇ ਲਈ ਗੀਤਾ ਅਧਿਆਏ 4 ਸਲੋਕ ਨੰ. 34 ਵਿੱਚ ਕਿਹਾ ਹੈ ਕਿ ਕਿਸੀ ਤੱਤਵਦਰਸ਼ੀ ਸੰਤ ਤੋਂ ਉਸ ਪੂਰਣ ਪ੍ਰਮਾਤਮਾ ਦਾ ਗਿਆਨ ਜਾਣੋਂ ਇਸ ਗੀਤਾ ਅਧਿਆਏ 15 ਸਲੋਕ 1 ਵਿੱਚ ਉਸ ਤੱਤਵਦਰਸ਼ੀ ਸੰਤ ਦੀ ਪਹਿਚਾਣ ਦੱਸੀ ਹੈ ਕਿ ਉਹ ਸੰਸਾਰ ਰੂਪੀ ਬ੍ਰਿਖ ਦੇ ਪ੍ਰਤੇਕ ਭਾਗ ਦਾ ਗਿਆਨ ਕਰਾਏਗਾ। ਉਸੀ ਤੋਂ ਪੁੱਛੋ। ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ ਕਿ ਉਸ ਤੱਤਵਦਰਸ਼ੀ ਸੰਤ ਦੇ ਮਿਲ ਜਾਣ ਦੇ ਪਿੱਛੋਂ ਉਸ ਪ੍ਰਮੇਸ਼ਵਰ ਦੇ ਪਰਮ ਪਦ ਦੀ ਖੋਜ ਕਰਨੀ ਚਾਹੀਦੀ ਹੈ ਅਰਥਾਤ ਉਸ ਤੱਤਵਦਰਸ਼ੀ ਸੰਤ ਦੇ ਦੱਸੇ ਅਨੁਸਾਰ ਸਾਧਨਾ ਕਰਨੀ ਚਾਹੀਦੀ ਹੈ ਜਿਸ ਨਾਲ ਪੂਰਣ ਮੋਕਸ਼ (ਅਨਾਦਿ ਮੋਕਸ਼) ਪ੍ਰਾਪਤ ਹੁੰਦਾ ਹੈ। ਗੀਤਾ ਗਿਆਨ ਦਾਤਾ ਨੇ ਕਿਹਾ ਹੈ ਕਿ ਮੈਂ ਉਸੇ ਦੀ ਸ਼ਰਣ ਵਿੱਚ ਹਾਂ। ਗੀਤਾ ਅਧਿਆਏ 15 ਸਲੋਕ 16-17 ਵਿੱਚ ਸ਼ਪੱਸ਼ਟ ਕੀਤਾ ਹੈ ਕਿ ਤਿੰਨ ਪ੍ਰਭੂ ਹਨ ਇੱਕ ਛਰ ਪੁਰਸ਼ (ਬ੍ਰਹਮ) ਦੂਸਰਾ ਅਕਸ਼ਰ ਪੁਰਸ਼ (ਪਰਬ੍ਰਹਮ) ਤੀਸਰਾ ਪਰਮ ਅਕਸ਼ਰ ਪੁਰਸ਼ (ਪੂਰਣ ਬ੍ਰਹਮ)। ਛਰ ਪੁਰਸ਼ ਤੇ ਅਕਸ਼ਰ ਪੁਰਸ਼ ਵਾਸਤਵ**

ਵਿੱਚ ਅਵਿਨਾਸ਼ੀ ਨਹੀਂ ਹਨ। ਉਹ ਅਵਿਨਾਸ਼ੀ ਪ੍ਰਮਾਤਮਾ ਤਾਂ ਇਨ੍ਹਾਂ ਦੋਨ੍ਹਾਂ ਤੋਂ ਹੋਰ ਹੀ ਹੈ। ਉਹੀ ਤਿੰਨੋਂ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਾਰਾ ਦਾ ਧਾਰਣ ਪੋਸ਼ਣ ਕਰਦਾ ਹੈ। ਉਸ ਸੰਸਾਰ ਰੂਪੀ ਬ੍ਰਿਖ ਦਾ ਚਿੱਤਰ ਕ੍ਰਿਪਾ ਦੇਖੋ ਪ੍ਰਸ਼ਠ ਸੰ.93 'ਤੇ ਤੇ ਸੰਖੇਪ ਵਿਵਰਣ ਨਿਮਨ ਪੜ੍ਹੋ:-

ਉਪਰੋਕਤ ਸ਼੍ਰੀਮਦਭਗਵਤ ਗੀਤਾ ਅਧਿਆਏ 15 ਸਲੋਕ 1-4 ਤਥਾ 16-17 ਵਿੱਚ ਇਹ ਪ੍ਰਮਾਣਿਤ ਹੋਇਆ ਕਿ ਉਲਟੇ ਲੱਟਕੇ ਹੋਏ ਸੰਸਾਰ ਰੂਪੀ ਬ੍ਰਿਖ ਦੀ ਮੂਲ ਅਰਥਾਤ ਜੜ੍ਹ ਤਾਂ ਪਰਮ ਅਕਸ਼ਰ ਬ੍ਰਹਮ ਅਰਥਾਤ ਪੂਰਣ ਬ੍ਰਹਮ ਹੈ ਜਿਸ ਤੋਂ ਪੂਰਣ ਬ੍ਰਿਖ ਦਾ ਪਾਲਣ ਹੁੰਦਾ ਹੈ ਤਥਾ ਬ੍ਰਿਖ ਦਾ ਜੋ ਹਿੱਸਾ ਪ੍ਰਿਥਵੀ ਦੇ ਬਾਹਰ ਜਮੀਨ ਦੇ ਨਾਲ ਦਿਖਾਈ ਦਿੰਦਾ ਹੈ ਉਹ ਤਣਾ ਹੁੰਦਾ ਹੈ ਉਸੇ ਅਕਸ਼ਰ ਪੁਰਸ਼ ਅਰਥਾਤ ਪਰਬ੍ਰਹਮ ਜਾਣੋਂ। ਉਸ ਤਣਾ ਤੋਂ ਚੱਲਕੇ ਹੋਰ ਮੋਟੀ ਡਾਰ ਨਿਕਲਦੀ ਹੈ ਉਸ ਵਿੱਚੋਂ ਇੱਕ ਡਾਰ ਨੂੰ ਬ੍ਰਹਮ ਅਰਥਾਤ ਛਰ ਪੁਰਸ਼ ਜਾਣੋਂ ਤੇ ਉਸੀ ਡਾਰ ਤੋਂ ਤਿੰਨ ਸ਼ਾਖਾਵਾਂ ਨਿਕਲਦੀਆਂ ਹਨ ਉਨ੍ਹਾਂ ਨੂੰ ਬ੍ਰਹਮਾ, ਵਿਸ਼ਣੂ ਤੇ ਸ਼ਿਵ ਜਾਣੋਂ ਤੇ ਸ਼ਾਖਾਵਾਂ ਤੋਂ ਅੱਗੇ ਪੱਤੇ ਰੂਪ ਵਿੱਚ ਸੰਸਾਰਿਕ ਪ੍ਰਾਣੀ ਜਾਣੋਂ। ਉਪਰੋਕਤ ਗੀਤਾ ਅਧਿਆਏ 15 ਸਲੋਕ ਤੇ 16-17 ਵਿੱਚ ਸਪੱਸ਼ਟ ਹੈ ਕਿ ਛਰ ਪੁਰਸ਼ (ਬ੍ਰਹਮ) ਤੇ ਅਕਸ਼ਰ ਪੁਰਸ਼ (ਪਰਬ੍ਰਹਮ) ਤੇ ਇਨ੍ਹਾਂ ਦੋਨ੍ਹਾਂ ਦੇ ਲੋਕਾਂ ਵਿੱਚ ਜਿੰਨੇ ਪ੍ਰਾਣੀ ਹਨ ਉਨ੍ਹਾਂ ਦੇ ਸਥੂਲ ਸਰੀਰ ਤਾਂ ਨਾਸ਼ਵਾਨ ਹਨ ਤੇ ਜੀਵ ਆਤਮਾ ਅਵਿਨਾਸ਼ੀ ਹੈ ਅਰਥਾਤ ਉਪਰੋਕਤ ਦੋਨ੍ਹਾਂ ਪ੍ਰਭੂ ਤੇ ਇਨ੍ਹਾਂ ਦੇ ਅੰਤਰਗਤ ਪ੍ਰਾਣੀ ਨਾਸ਼ਵਾਨ ਹਨ। ਭਲੇ ਹੀ ਅਕਸ਼ਰ ਪੁਰਸ਼ (ਪਰਬ੍ਰਹਮ) ਨੂੰ ਅਵਿਨਾਸ਼ੀ ਪ੍ਰਮਾਤਮਾ ਤਾਂ ਇਨ੍ਹਾਂ ਦੋਨ੍ਹਾਂ ਤੋਂ ਹੋਰ ਹੈ। ਉਹ ਤਿੰਨੋਂ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਭ ਦਾ ਪਾਲਣ-ਪੋਸ਼ਣ ਕਰਦਾ ਹੈ। ਉਪਰੋਕਤ ਵਿਵਰਨ ਵਿੱਚ ਤਿੰਨ ਪ੍ਰਭੂਆਂ ਦਾ ਭਿੰਨ-ਭਿੰਨ ਵਿਵਰਨ ਦਿੱਤਾ ਹੈ।




ਉੱਪਰ ਜੜ੍ਹ ਨੀਚੇ ਸ਼ਾਖਾ ਵਾਲਾ ਉਲਟਾ ਲਟਕਿਆ ਹੋਇਆ ਸੰਸਾਰ ਰੂਪੀ ਬ੍ਰਿਖ ਦਾ ਚਿੱਤਰ

## "ਪਵਿੱਤਰ ਬਾਈਬਲ ਤਥਾ ਪਵਿੱਤਰ ਕੁਰਾਣ ਸ਼ਰੀਫ 'ਚ ਸ਼੍ਰਿਸ਼ਟੀ ਰਚਨਾ ਦਾ ਪ੍ਰਮਾਣ"

**ਇਸੇ ਦਾ ਪ੍ਰਮਾਣ ਪਵਿੱਤਰ ਬਾਈਬਲ ਤੇ ਪਵਿੱਤਰ ਕੁਰਾਣ ਸ਼ਰੀਫ ਵਿੱਚ ਵੀ ਹੈ। ਕੁਰਾਣ ਸ਼ਰੀਫ ਵਿੱਚ ਪਵਿੱਤਰ ਬਾਈਬਲ ਦਾ ਵੀ ਗਿਆਨ ਹੈ, ਇਸਲਈ ਇਨ੍ਹਾਂ ਦੋਨ੍ਹਾਂ ਪਵਿੱਤਰ ਸਦਗ੍ਰੰਥਾਂ ਨੇ ਮਿਲ-ਜੁਲਕੇ ਪ੍ਰਮਾਣਿਤ ਕੀਤਾ ਹੈ ਕਿ ਕੌਣ ਤੇ ਕੈਸਾ ਹੈ ਸ਼੍ਰਿਸ਼ਟੀ ਰਚਨਹਾਰ ਤਥਾ ਉਸਦਾ ਵਾਸਤਵਿਕ ਨਾਮ ਕੀ ਹੈ?**

**ਪਵਿੱਤਰ ਬਾਈਬਲ (ਉਤਪੱਤੀ ਗ੍ਰੰਥ ਪ੍ਰਸ਼ਠ ਨੰ. 2 ਤੇ, ਅ.1:20-2:5 ਤੇ)**

ਛੇਵਾਂ ਦਿਨ :- ਪ੍ਰਾਣੀ ਅਤੇ ਮਨੁਸ਼:

ਹੋਰ ਪ੍ਰਾਣੀਆਂ ਦੀ ਰਚਨਾ ਕਰਕੇ 26. ਫਿਰ ਪ੍ਰਮੇਸ਼ਵਰ ਨੇ ਕਿਹਾ, ਅਸੀਂ ਮਨੁੱਖ ਨੂੰ ਆਪਣੇ ਸਵਰੂਪ ਅਨੁਸਾਰ ਆਪਣੀ ਸਮਾਨਤਾ ਵਿੱਚ ਬਣਾਏਂ, ਜੋ ਸਭ ਪ੍ਰਾਣੀਆਂ ਨੂੰ ਕਾਬੂ ਵਿੱਚ ਰੱਖੇਗਾ। 27.ਤਦ ਪ੍ਰਮੇਸ਼ਵਰ ਨੇ ਮਨੁੱਖ ਨੂੰ ਆਪਣੇ ਸਵਰੂਪ ਅਨੁਸਾਰ ਉਤਪੰਨ ਕੀਤਾ, ਆਪਣੇ ਹੀ ਸਵਰੂਪ ਦੇ ਅਨੁਸਾਰ ਪ੍ਰਮੇਸ਼ਵਰ ਨੇ ਉਸ ਨੂੰ ਉਤਪੰਨ ਕੀਤਾ, ਨਰ ਅਤੇ ਨਾਰੀ ਕਰਕੇ ਮਨੁੱਖਾਂ ਦੀ ਸ਼੍ਰਿਸ਼ਟੀ ਕੀਤੀ।

29. ਪ੍ਰਭੂ ਨੇ ਮਨੁੱਖਾਂ ਦੇ ਖਾਣ ਦੇ ਲਈ ਜਿੰਨੇ ਬੀਜ਼ ਵਾਲੇ ਛੋਟੇ ਪੇੜ ਤਥਾ ਜਿੰਨੇ ਪੇੜਾਂ ਵਿੱਚ ਬੀਜ਼ ਵਾਲੇ ਫਲ ਹੁੰਦੇ ਹਨ ਉਹ ਭੋਜਨ ਦੇ ਲਈ ਪ੍ਰਦਾਨ ਕੀਤੇ ਹਨ, (ਮਾਸ ਖਾਣਾ ਨਹੀਂ ਕਿਹਾ।)

ਸੱਤਵਾਂ ਦਿਨ :- ਵਿਸ਼ਰਾਮ ਦਾ ਦਿਨ :

ਪ੍ਰਮੇਸ਼ਵਰ ਨੇ ਛੇ ਦਿਨ ਵਿੱਚ ਸਰਵ ਸ਼੍ਰਿਸ਼ਟੀ ਦੀ ਉਤਪੱਤੀ ਤੇ ਸੱਤਵੇਂ ਦਿਨ ਵਿਸ਼ਰਾਮ ਕੀਤਾ।

**ਪਵਿੱਤਰ ਬਾਈਬਲ ਨੇ ਸਿੱਧ ਕਰ ਦਿੱਤਾ ਹੈ ਕਿ ਪ੍ਰਮਾਤਮਾ ਮਾਨਵ ਸੁਦ੍ਰਿਸ਼ ਸਰੀਰ ਵਿੱਚ ਹੈ, ਜਿਸਨੇ ਛੇ ਦਿਨ ਵਿੱਚ ਸਰਵ ਸ਼੍ਰਿਸ਼ਟੀ ਦੀ ਰਚਨਾ ਕੀਤੀ ਤੇ ਫਿਰ ਵਿਸ਼ਰਾਮ ਕੀਤਾ।**

**ਪਵਿੱਤਰ ਕੁਰਾਣ ਸ਼ਰੀਫ (ਸੁਰਤ ਫੁਰਕਾਨੀ 25, ਆਯਤ ਨੰ. 52,58,59)**

ਆਯਤ 52 :- ਫਲਾ ਤੁਤਿਅਲ-ਕਾਫਿਰਨ ਵ ਜਹਿਦਹੁਮ ਬਿਹੀ ਜਿਹਾਦਨ ਕਬੀਰਾ (ਕਬੀਰਨ)।52॥

ਇਸਦਾ ਭਾਵਅਰਥ ਹੈ ਕਿ ਹਜ਼ਰਤ ਮਹੁੰਮਦ ਜੀ ਦਾ ਖੁਦਾ (ਪ੍ਰਭੂ) ਕਿਹ ਰਿਹਾ ਹੈ ਕਿ ਹੇ ਪੈਗੰਬਰ! ਆਪ ਕਾਫਿਰੋਂ (ਜੋ ਇੱਕ ਪ੍ਰਭੂ ਦੀ ਭਗਤੀ ਤਿਆਗ ਕੇ ਹੋਰ ਦੇਵੀ-ਦੇਵਤਾਂ ਦੀ ਪੂਜਾ ਕਰਦੇ ਹਨ) ਦਾ ਕਿਹਾ ਮੱਤ ਮੰਨਣਾ, ਕਿਉਂਕਿ ਉਹ ਲੋਕ ਕਬੀਰ ਨੂੰ ਪੂਰਨ ਪ੍ਰਮਾਤਮਾ ਨਹੀਂ ਮੰਨਦੇ। ਆਪ ਮੇਰੇ ਦੁਆਰਾ ਇਸ ਕੁਰਾਣ ਦੇ ਗਿਆਨ ਦੇ ਅਧਾਰ 'ਤੇ ਅਟੱਲ ਰਹਿਣਾ ਕਿ ਕਬੀਰ ਹੀ ਪੂਰਣ ਪ੍ਰਭੂ ਹੈ ਤਥਾ ਕਬੀਰ ਅੱਲ੍ਹਾ ਦੇ ਲਈ ਸੰਘਰਸ਼ ਕਰਨਾ (ਲੜਨਾ ਨਹੀਂ) ਅਰਥਾਤ ਅਡਿੱਗ ਰਹਿਣਾ।

ਆਯਤ 58 :- ਵ ਤਵਕਕੱਲ ਅਲਲ - ਹਯ੍ਰਿਲੱਲਜੀ ਲਾ ਯਮੂਤੁ ਵ ਸਬਿਹ ਬਿਹਮਦਿਹੀ ਵ ਕਫਾ ਬਿਹੀ ਬਿਜੁਨੂਬਿ ਇਬਾਦਿਹੀ ਖਬੀਰਾ(ਕਬੀਰਾ)।58।

**ਭਾਵਅਰਥ ਹੈ ਕਿ ਹਜ਼ਰਤ ਮਹੁੰਮਦ ਜੀ ਜਿਸਨੂੰ ਆਪਣਾ ਪ੍ਰਭੂ ਮੰਨਦੇ ਹਨ ਉਹ ਅੱਲ੍ਹਾ (ਪ੍ਰਭੂ) ਕਿਸੇ ਹੋਰ ਪੂਰਣ ਪ੍ਰਭੂ ਦੀ ਤਰਫ ਸੰਕੇਤ ਕਰ ਰਿਹਾ ਹੈ ਕਿ ਹੇ ਪੈਗੰਬਰ ਉਸ ਕਬੀਰ ਪ੍ਰਮਾਤਮਾ 'ਤੇ ਵਿਸ਼ਵਾਸ਼ ਰੱਖ ਜੋ ਤੈਨੂੰ ਜਿੰਦਾ ਮਹਾਤਮਾ ਦੇ ਰੂਪ ਵਿੱਚ ਆਕੇ ਮਿਲਿਆ ਸੀ। ਉਹ ਕਦੇ ਮਰਨ ਵਾਲਾ ਨਹੀਂ ਹੈ ਅਰਥਾਤ ਵਾਸਤਵ ਵਿੱਚ ਅਵਿਨਾਸ਼ੀ ਹੈ। ਤਾਰੀਫ ਦੇ ਨਾਲ ਉਸਦੀ ਪਾਕੀ (ਪਵਿੱਤਰ ਮਹਿਮਾ) ਦਾ ਗੁਣਗਾਣ ਕਰੀ ਜਾ, ਉਹ ਕਬੀਰ ਅੱਲ੍ਹਾ (ਕਵਿਰਦੇਵ) ਪੂਜਾ ਦੇ ਯੋਗਯ ਹੈ ਤਥਾ ਆਪਣੇ ਉਪਾਸਕਾਂ ਦੇ ਸਰਵ ਪਾਪਾਂ ਨੂੰ ਵਿਨਾਸ਼ ਕਰਨ ਵਾਲਾ ਹੈ।**

ਆਯਤ 59 :- ਅੱਲ੍ਹਾ ਜੀ ਖਲਕਸੱਸਮਾਵਾਤਿ ਵਲਅਰਜ ਵ ਮਾ ਬੈਨਹੁਮਾ ਫੀ ਸਿੱਤਤਿ ਅਯਾਮਿਨ ਸੁਮਸਤਵਾ ਅਰਹਮਾਨੁ ਅੱਲਲਅਰਸ਼ਿ ਫਸਅਲ ਬਿਹੀ ਖਬੀਰਨ (ਕਬੀਰਨ)।59।

ਭਾਵਅਰਥ ਹੈ ਕਿ ਹਜ਼ਰਤ ਮਹੁੰਮਦ ਜੀ ਨੂੰ ਕੁਰਾਣ ਸ਼ਰੀਫ ਬੋਲਣ ਵਾਲਾ ਪ੍ਰਭੂ (ਅੱਲ੍ਹਾ) ਕਿਹ ਰਿਹਾ ਹੈ ਕਿ ਉਹ ਕਬੀਰ ਪ੍ਰਭੂ ਉਹੀ ਹੈ ਜਿਸਨੇ ਜ਼ਮੀਨ ਤੇ ਆਸਮਾਨ ਵਿੱਚਕਾਰ ਜੋ ਵੀ ਵਿਧਮਾਨ ਹੈ ਸਰਵ ਸ਼੍ਰਿਸ਼ਟੀ ਦੀ ਰਚਨਾ ਛੇ ਦਿਨ ਵਿੱਚ ਕੀਤੀ ਤਥਾ ਸੱਤਵੇਂ ਦਿਨ ਉੱਪਰ ਆਪਣੇ ਸਿੰਘਾਸ਼ਣ ਉੱਤੇ ਵਿਰਾਜਮਾਨ ਹੋ (ਬੈਠ) ਗਿਆ। ਉਸਦੇ ਵਿਸ਼ੇ ਵਿੱਚ ਜਾਣਕਾਰੀ ਕਿਸੇ (ਬਾਖਬਰ) ਤੱਤਵਦਰਸ਼ੀ ਸੰਤ ਤੋਂ ਪ੍ਰਾਪਤ ਕਰੋ। ਇਸਤੋਂ ਇਹ ਸ਼ਿੱਧ ਹੋਇਆ ਕਿ ਕੁਰਾਨ ਗਿਆਨਦਾਤਾ ਬਾਖ਼ਬਰ ਅਰਥਾਤ ਪੂਰਣ ਗਿਆਨੀ ਨਹੀਂ ਹੈ।

ਉਸ ਪੂਰਣ ਪ੍ਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਵੇਗੀ? ਵਾਸਤਵਿਕ ਗਿਆਨ ਤਾਂ ਕਿਸੇ ਤੱਤਵਦ੍ਰਸ਼ੀ ਸੰਤ (ਬਾਖਬਰ) ਤੋਂ ਪੁੱਛੋਂ, ਮੈਂ (ਕੁਰਾਨ ਗਿਆਨ ਦਾਤਾ) ਨਹੀਂ ਜਾਣਦਾ।

ਉਪਰੋਕਤ ਦੋਨੋਂ ਪਵਿੱਤਰ ਧਰਮਾਂ (ਈਸਾਈ ਤਥਾ ਮੁਸ਼ਲਮਾਨ) ਦੇ ਪਵਿੱਤਰ ਸ਼ਾਸਤਰਾਂ ਨੇ ਵੀ ਮਿਲ-ਜੁਲ ਕਰ ਪ੍ਰਮਾਣਿਤ ਕਰ ਦਿੱਤਾ ਕਿ ਸਰਵ ਸ਼੍ਰਿਸ਼ਟੀ ਰਚਨਹਾਰ, ਸਰਵ ਪਾਪ ਵਿਨਾਸ਼ਿਕ, ਸਰਵ ਸ਼ਕਤੀਮਾਨ, ਅਵਿਨਾਸ਼ੀ ਪ੍ਰਮਾਤਮਾ ਮਾਨਵ ਸੁਦ੍ਰਿਸ਼ ਸਰੀਰ ਵਿੱਚ ਆਕਾਰ ਵਿੱਚ ਹੈ ਤਥਾ ਸਤਲੋਕ ਵਿੱਚ ਰਹਿੰਦਾ ਹੈ। ਉਸਦਾ ਨਾਮ ਕਬੀਰ ਹੈ, ਉਸੀ ਨੂੰ ਅੱਲ੍ਹਾਹੂ ਅਕਬੀਰੂ ਅਰਥਾਤ ਅੱਲ੍ਹਾਹੂ ਅਕਬਰ ਵੀ ਕਹਿੰਦੇ ਹਨ।

ਆਦਰਣੀਏ ਧਰਮਦਾਸ ਜੀ ਨੇ ਪੂਜਯ ਕਬੀਰ ਪ੍ਰਭੂ ਤੋਂ ਪੁੱਛਿਆ ਕਿ ਹੇ ਸਰਵ ਸ਼ਕਤੀਮਾਨ ਅੱਜ ਤੱਕ ਇਹ ਤੱਤਵਗਿਆਨ ਕਿਸੇ ਨੇ ਨਹੀਂ ਦੱਸਿਆ, ਵੇਦਾਂ ਦੇ ਮਰਮੱਗ ਗਿਆਨੀਆਂ ਨੇ ਵੀ ਨਹੀਂ ਦੱਸਿਆ। ਇਸਤੋਂ ਸਿੱਧ ਹੋਇਆ ਕਿ ਚਾਰੋਂ ਪਵਿੱਤਰ ਵੇਦ ਤੇ ਚਾਰੋਂ ਕਤੇਬ (ਕੁਰਾਣ ਸ਼ਰੀਫ ਆਦਿ) ਝੂਠੇ ਹਨ। ਪੂਰਣ ਪ੍ਰਮਾਤਮਾ ਕਬੀਰ ਜੀ ਨੇ ਕਿਹਾ ਹੈ ਕਿ:-

ਕਬੀਰ, ਵੇਦ ਕਤੇਬ ਝੂਠੇ ਨਹੀਂ ਭਾਈ, ਝੂਠੇ ਉਹ ਜੋ ਸਮਝੇ ਨਾਹੀਂ॥

ਭਾਵਅਰਥ ਹੈ ਕਿ ਚਾਰੋਂ ਪਵਿੱਤਰ ਵੇਦਾਂ (ਰਿੱਗਵੇਦ - ਅਥਰਵਵੇਦ - ਯਜੁਰਵੇਦ - ਸਾਮਵੇਦ) ਤਥਾ ਪਵਿੱਤਰ ਚਾਰੋਂ ਕਤੇਬਾਂ (ਕੁਰਾਣ ਸ਼ਰੀਫ - ਜਬੂਰ - ਤੌਰਾਤ - ਇੰਜਲ) ਦਾ ਗਿਆਨ ਗਲਤ ਨਹੀਂ ਹੈ। ਪ੍ਰੰਤੂ ਜੋ ਇਨ੍ਹਾਂ ਨੂੰ ਸਮਝ ਨਹੀਂ ਪਾਏ ਉਹ ਨਾਦਾਨ ਹਨ।

## "ਪੂਜਣੀਏਂ ਕਬੀਰ ਪ੍ਰਮੇਸ਼ਵਰ (ਕਵਿਰ ਦੇਵ) ਜੀ ਦੀ ਅੰਮ੍ਰਿਤਬਾਣੀ ਵਿੱਚ ਸ਼੍ਰਿਸ਼ਟੀ ਰਚਨਾ"

ਵਿਸ਼ੇਸ਼ :- ਨਿਮਨ ਅੰਮ੍ਰਿਤਬਾਣੀ ਸਨ 1403 ਤੋਂ {ਜਦ ਪੂਜਯ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਲੀਲ੍ਹਾਮਈ ਸਰੀਰ ਵਿੱਚ ਪੰਜ ਸਾਲ ਦੇ ਹੋਏ} ਸਨ 1518 {ਜਦ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਮਗਹਰ ਸਥਾਨ ਤੋਂ ਸਹਿ ਸਰੀਰ ਸਤਲੋਕ ਗਏ} ਦੇ ਵਿੱਚ ਲੱਗਭਗ 600 ਵਰਸ਼ ਪੂਰਵ ਪਰਮ ਪੂਜਯ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਜੀ ਦੁਆਰਾ ਆਪਣੇ ਨਿੱਜੀ ਸੇਵਕ (ਦਾਸ ਭਗਤ) ਆਦਰਣੀਏ ਧਰਮਦਾਸ ਸਾਹਿਬ ਜੀ ਨੂੰ ਸੁਣਾਈ ਸੀ ਤੇ ਧਨੀ ਧਰਮਦਾਸ ਸਾਹਿਬ ਜੀ ਨੇ ਲਿਪੀਬੱਧ ਕੀਤੀ ਸੀ। ਪ੍ਰੰਤੂ ਉਸ ਸਮੇਂ ਦੇ ਪਵਿੱਤਰ ਹਿੰਦੂਆਂ ਤੇ ਪਵਿੱਤਰ ਮੁਸ਼ਲਮਾਨਾਂ ਦੇ ਨਾਦਾਨ ਗੁਰੂਆਂ (ਨੀਮ-ਹਕੀਮ) ਨੇ ਕਿਹਾ ਕਿ ਇਹ ਧਾਣਕ (ਜੁਲਾਹਾ) ਕਬੀਰ ਝੂਠਾ ਹੈ। ਕਿਸੇ ਵੀ ਸਦ ਗ੍ਰੰਥ ਵਿੱਚ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਤੇ ਸ਼੍ਰੀ ਸ਼ਿਵ ਜੀ ਦੇ ਮਾਤਾ-ਪਿਤਾ ਦਾ ਨਾਮ ਨਹੀਂ ਤੇ ਇਹ ਤਿੰਨੋਂ ਪ੍ਰਭੂ ਅਵਿਨਾਸ਼ੀ ਹਨ, ਇਨ੍ਹਾਂ ਦਾ ਜੰਨਮ ਮ੍ਰਿਤੂ ਕਦੇ ਨਹੀਂ ਹੁੰਦਾ। ਨਾ ਹੀ ਪਵਿੱਤਰ ਵੇਦਾਂ ਤੇ ਪਵਿੱਤਰ ਕੁਰਾਣ ਸ਼ਰੀਫ ਆਦਿ ਵਿੱਚ ਕਬੀਰ ਪ੍ਰਮੇਸ਼ਵਰ ਦਾ ਪ੍ਰਮਾਣ ਹੈ। ਕਹਿੰਦੇ ਸਨ ਕਿ ਸਰਵ ਸ਼ਾਸਤਰਾਂ ਵਿੱਚ ਪ੍ਰਮਾਤਮਾ ਨਿਰਾਕਾਰ ਲਿਖਿਆ ਹੈ। ਭੋਲੀਆਂ ਆਤਮਾਂਵਾਂ ਨੇ ਉਨ੍ਹਾਂ ਵਿਚਕਸ਼ਣਾਂ (ਚਤੁਰ ਗੁਰੂਆਂ) ਉੱਤੇ ਵਿਸ਼ਵਾਸ਼ ਕਰ ਲਿਆ ਕਿ ਸੱਚਮੁਚ ਇਹ ਕਬੀਰ ਧਾਣਕ ਤਾਂ ਅਸਿੱਖਿਅਕ ਹੈ ਤੇ ਗੁਰੂ ਜੀ ਸਿੱਖਿਅਕ ਹਨ, ਸੱਚ ਕਹਿ ਰਹੇ ਹੋਣਗੇ। ਅੱਜ ਉਹੀ ਸਚਾਈ ਪ੍ਰਕਾਸ਼ ਵਿੱਚ ਆ ਰਹੀ ਹੈ ਤੇ ਆਪਣੇ ਸਾਰੇ

**ਪਵਿੱਤਰ ਧਰਮਾਂ ਦੇ ਪਵਿੱਤਰ ਸਦ ਗ੍ਰੰਥ ਸਾਖਸ਼ੀ ਹਨ। ਇਸਤੋਂ ਸ਼ਿੱਧ ਹੈ ਕਿ ਕਿ ਪੂਰਣ ਪ੍ਰਮੇਸ਼ਵਰ, ਸਰਵ ਸ਼੍ਰਿਸ਼ਟੀ ਰਚਨਹਾਰ, ਕੁੱਲ ਕਰਤਾਰ, ਤੇ ਸਰਵੱਗ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੀ ਹੈ ਜੋ ਕਾਸ਼ੀ (ਬਨਾਰਸ਼) ਵਿੱਚ ਕਮਲ ਦੇ ਫੁੱਲ 'ਤੇ ਪ੍ਰਗਟ ਹੋਇਆ ਤੇ 120 ਸਾਲ ਤੱਕ ਵਾਸਤਵਿਕ ਤੇਜੋਮਈ ਸਰੀਰ ਦੇ ਉੱਪਰ ਮਾਨਵ ਸੁਦ੍ਰਿਸ਼ ਸਰੀਰ ਹਲਕੇ ਤੇਜ ਪੁੰਜ ਦਾ ਬਣਾਕੇ ਰਹੇ ਤੇ ਆਪਣੇ ਦੁਆਰਾ ਰਚੀ ਸ਼੍ਰਿਸ਼ਟੀ ਦਾ ਠੀਕ-ਠੀਕ (ਵਾਸਤਵਿਕ ਤੱਤਵ) ਗਿਆਨ ਦੇ ਕੇ ਸ਼ਹਿਸਰੀਰ ਸਤਲੋਕ ਚਲੇ ਗਏ। ਕ੍ਰਿਪਾ ਪਾਠਕ ਪੜ੍ਹੋ ਨਿਮਨ ਅੰਮ੍ਰਿਤਬਾਣੀ ਪ੍ਰਮੇਸ਼ਵਰ ਕਬੀਰ ਸਾਹਿਬ ਜੀ ਦੁਆਰਾ ਉਚਾਰਿਤ :-**

ਧਰਮਦਾਸ ਯਹ ਜਗ ਬੌਰਾਨਾ। ਕੋਈ ਨ ਜਾਨੇ ਪਦ ਨਿਰਵਾਨਾ॥
ਯਹਿ ਕਾਰਨ ਮੈਂ ਕਥਾ ਪਸਾਰਾ। ਜੱਗਸੇ ਕਹਿਯੋ ਏਕ ਰਾਮ ਨਿਯਾਰਾ॥
ਯਹੀ ਗਿਆਨ ਜਗ ਜੀਵ ਸੁਨਾਓ। ਸਬ ਜੀਵੋਂਕਾ ਭਰਮ ਨਸ਼ਾਓ॥
ਅਬ ਮੈਂ ਤੁਮਸੇ ਕਹੋਂ ਚਿਤਾਈ। ਤ੍ਰਿਦੇਵਨਕੀ ਉਤਪਤੀ ਭਾਈ॥
ਕੁਛ ਸੰਖੇਪ ਕਹੋਂ ਗੁਹਰਾਈ। ਸਬ ਸੰਸ਼ਯ ਤੁੰਮਰ੍ਹੇ ਮਿਟ ਜਾਈ॥
ਭਰਮ ਗਯੇ ਜਗ ਬੇਦ ਪੁਰਾਨਾ। ਆਦਿ ਰਾਮ ਕਾ ਭੇਦ ਨ ਜਾਨਾ॥
ਰਾਮ ਰਾਮ ਸਬ ਜਗਤ ਬਖਾਨੇ। ਆਦਿ ਰਾਮ ਕੋਈ ਵਿਰਲਾ ਜਾਨੇ॥
ਗਿਆਨੀ ਸੁਨੇ ਸੋ ਹਿਰਦੇ ਲਗਾਈ। ਮੂਰਖ ਸੁਣੇ ਸੋ ਗਮ ਨਾ ਪਾਈ॥
ਮਾਂ ਅਸ਼ਟੰਗੀ ਪਿਤਾ ਨਿਰੰਜਨ। ਵੇ ਯਮ ਦਾਰੁਣ ਵੰਸ਼ਣ ਅੰਜਨ॥
ਪਹਿਲੇ ਕੀਨਹ ਨਿਰੰਜਨ ਰਾਈ। ਪੀਛੇ ਸੇ ਮਾਯਾ ਉਪਜਾਈ॥
ਮਾਯਾ ਰੂਪ ਦੇਖ ਅਤਿ ਸੋਭਾ। ਦੇਵ ਨਿਰੰਜਨ ਤਨ ਮਨ ਲੋਭਾ॥
ਕਾਮਦੇਵ ਧਰਮਰਾਯ ਸਤਾਯੇ। ਦੇਵੀ ਕੋ ਤੁਰਤਹੀ ਧਰ ਖਾਯੇ॥
ਪੇਟ ਸੇ ਦੇਵੀ ਕਰੀ ਪੁਕਾਰਾ। ਹੇ ਸਾਹਿਬ ਮੇਰਾ ਕਰੋ ਉਬਾਰਾ॥
ਟੇਰ ਸੁਨੀ ਤਬ ਹਮ ਤਹਾਂ ਆਯੇ। ਅਸ਼ਟੰਗੀ ਕੋ ਬੰਦ ਛੁਡਾਯੇ॥
ਸਤਲੋਕ ਮੇਂ ਕੀਨ੍ਹਾਂ ਦੁਰਾਚਾਰਿ, ਕਾਲ ਨਿਰੰਜਨ ਦਿੰਨ੍ਹਾਂ ਨਿਕਾਰਿ॥
ਮਾਯਾ ਸਮੇਤ ਦਿਯਾ ਭਗਾਈ, ਸੋਲਹ ਸੰਖ ਕੋਸ ਦੂਰੀ ਪਰ ਆਈ॥
ਅਸ਼ਟੰਗੀ ਔਰ ਕਾਲ ਅਬ ਦੋਈ, ਮੰਦ ਕ੍ਰਮ ਸੇ ਗਏ ਬਿਗੋਈ॥
ਧ੍ਰਮਰਾਯ ਕੋ ਹਿਕਮਤ ਕੀਨ੍ਹਾਂ, ਨਖ ਰੇਖਾ ਸੇ ਭਗਕਰ ਲੀਨ੍ਹਾਂ॥
ਧ੍ਰਮਰਾਯ ਕੀਨ੍ਹਾਂ ਭੋਗ ਬਿਲਾਸਾ। ਮਾਯਾਕੋ ਰਹੀ ਤਬ ਆਸਾ॥
ਤੀਨ ਪੁੱਤਰ ਅਸ਼ਟੰਗੀ ਜਾਏ। ਬ੍ਰਹਮਾ ਵਿਸ਼ਣੂ ਸ਼ਿਵ ਨਾਮ ਧਰਾਯੇ॥
ਤੀਨ ਦੇਵ ਵਿਸਤਾਰ ਚਲਾਯੇ। ਇਨਮੇਂ ਯਹ ਜਗ ਧੋਖਾ ਖਾਯੇ॥
ਪੁਰਸ਼ ਗਮਯ ਕੈਸੇ ਕੋ ਪਾਵੈ। ਕਾਲ ਨਿਰੰਜਨ ਜਗ ਭਰਮਾਵੇ॥
ਤੀਨ ਲੋਕ ਆਪਨੇ ਸੁਤ ਦੀਨ੍ਹਾਂ। ਸੁੰਨ ਨਿਰੰਜਨ ਬਾਸਾ ਲੀਨ੍ਹਾਂ॥
ਅਲਖ ਨਿਰੰਜਨ ਸੁੰਨ ਠਿਕਾਨਾ। ਬ੍ਰਹਮਾ ਵਿਸ਼ਣੂ ਸ਼ਿਵ ਭੇਦ ਨ ਜਾਨਾ॥
ਤੀਨ ਦੇਵ ਸੋ ਉਸਕੋ ਧਾਵੇਂ। ਨਿਰੰਜਨ ਕਾ ਵੇ ਪਾਰ ਨਾ ਪਾਵੇਂ॥
ਅਲਖ ਨਿਰੰਜਨ ਬੜਾ ਬਟਪਾਰਾ। ਤੀਨ ਲੋਕ ਜਿਵ ਕੀਨ੍ਹ ਅਹਾਰਾ॥
ਬ੍ਰਹਮਾ ਵਿਸ਼ਣੂ ਸ਼ਿਵ ਨਹੀਂ ਬਚਾਏ। ਸਕਲ ਖਾਏ ਪੁਨ ਧੂਰ ਉੜਾਏ॥
ਤਿਨਕੇ ਸੁਤ ਹੈਂ ਤੀਨੋਂ ਦੇਵਾ। ਆਂਧਰ ਜੀਵ ਕਰਤ ਹੈਂ ਸੇਵਾ॥
ਅਕਾਲ ਪੁਰਸ਼ ਕਾਹੂ ਨਹੀਂ ਚੀਨ੍ਹਾਂ। ਕਾਲ ਪਾਯ ਸਬਹੀਂ ਗਹ ਲ੍ਹੀਨਾਂ॥
ਬ੍ਰਹਮ ਕਾਲ ਸਕਲ ਜਗ ਜਾਨੇ। ਆਦਿ ਬ੍ਰਹਮਕੋ ਨਾ ਪਹਿਚਾਨੇ॥
ਤੀਨੋਂ ਦੇਵ ਔਰ ਔਤਾਰਾ। ਤਾਕੋ ਭਜੇ ਸਕਲ ਸੰਸਾਰਾ॥
ਤੀਨੋਂ ਗੁਣਕਾ ਯਹ ਵਿਸਤਾਰਾ। ਧਰਮਦਾਸ ਮੈਂ ਕਹੋਂ ਪੁਕਾਰਾ॥

ਗੁਣ ਤੀਨੋਂ ਕੀ ਭਗਤੀ ਮੇਂ, ਭੂਲ ਪਰੋ ਸੰਸਾਰ॥
ਕਹੈ ਕਬੀਰ ਨਿੱਜ ਨਾਮ ਬਿਨ, ਕੈਸੇ ਉਤਰੈਂ ਪਾਰ॥

ਉਪਰੋਕਤ ਅੰਮ੍ਰਿਤਬਾਣੀ ਵਿੱਚ ਪ੍ਰਮੇਸ਼ਵਰ ਕਬੀਰ ਸਾਹਿਬ ਜੀ ਆਪਨੇ ਨਿੱਜੀ ਸੇਵਕ ਸ੍ਰੀ ਧਰਮਦਾਸ ਸਾਹਿਬ ਜੀ ਨੂੰ ਕਿਹ ਰਹੇ ਹਨ ਕਿ ਧਰਮਦਾਸ ਇਹ ਸਾਰੇ ਸੰਸਾਰ ਤੱਤਵਗਿਆਨ ਦੇ ਅਭਾਵ ਨਾਲ ਵਿਚਲਿਤ ਹੈ। ਕਿਸੀ ਨੂੰ ਪੂਰਣ ਮੋਖਸ਼ ਮਾਰਗ ਤੇ ਪੂਰਣ ਸ੍ਰਿਸ਼ਟੀ ਰਚਨਾ ਦਾ ਗਿਆਨ ਨਹੀਂ ਹੈ। ਇਸਲਈ ਮੈਂ ਆਪਨੂੰ ਮੇਰੇ ਦੁਆਰਾ ਰਚੀ ਸ਼੍ਰਿਸ਼ਟੀ ਦੀ ਕਥਾ ਸੁਣਾਉਂਦਾ ਹਾਂ। ਬੁੱਧੀਮਾਨ ਵਿਅਕਤੀ ਤਾਂ ਤੁਰੰਤ ਸਮਝ ਜਾਣਗੇ। ਪ੍ਰੰਤੂ ਜੋ ਸਰਵ ਪ੍ਰਮਾਣਾਂ ਨੂੰ ਦੇਖਕੇ ਵੀ ਨਹੀਂ ਮੰਨਣਗੇ ਤਾਂ ਉਹ ਨਾਦਾਨ ਪ੍ਰਾਣੀ ਕਾਲ ਪ੍ਰਭਾਵ ਤੋਂ ਪ੍ਰਭਾਵਿਤ ਹਨ, ਉਹ ਭਗਤੀ ਯੋਗ ਨਹੀਂ। ਹੁਣ ਮੈਂ ਦੱਸਦਾ ਹਾਂ ਤਿੰਨੋਂ ਭਗਵਾਨਾਂ (ਬ੍ਰਹਮਾ ਜੀ, ਵਿਸ਼ਨੂ ਜੀ ਤੇ ਸ਼ਿਵ ਜੀ) ਦੀ ਉਤਪਤੀ ਕਿਵੇਂ ਹੋਈ? ਇਨ੍ਹਾਂ ਦੀ ਮਾਤਾ ਜੀ ਤਾਂ ਅਸ਼ਟੰਗੀ (ਦੁਰਗਾ) ਹੈ ਤੇ ਪਿਤਾ ਜੋਤੀ ਨਿਰੰਜਨ (ਬ੍ਰਹਮ/ਕਾਲ) ਹੈ। ਪਹਿਲਾਂ ਬ੍ਰਹਮਾ ਦੀ ਉਤਪਤੀ ਅੰਡੇ ਤੋਂ ਹੋਈ। ਫਿਰ ਦੁਰਗਾ ਦੀ ਉਤਪਤੀ ਹੋਈ। ਦੁਰਗਾ ਦੇ ਰੂਪ 'ਤੇ ਆਸਕੱਤ ਹੋ ਕੇ ਕਾਲ (ਬ੍ਰਹਮ) ਨੇ ਗਲਤੀ (ਛੇੜ-ਛਾੜ) ਕੀਤੀ, ਤਦ ਦੁਰਗਾ (ਪ੍ਰਕ੍ਰਿਤੀ) ਨੇ ਇਸਦੇ ਪੇਟ ਵਿੱਚ ਸ਼ਰਣ ਲਈ। ਮੈਂ ਉੱਥੇ ਗਿਆ ਜਿੱਥੇ ਜੋਤੀ ਨਿਰੰਜਨ ਕਾਲ ਸੀ। ਤਦ ਭਵਾਨੀ ਨੂੰ ਬ੍ਰਹਮ ਦੇ ਉਦਰ ਵਿੱਚੋਂ ਕੱਢਕੇ ਇੱਕੀ ਬ੍ਰਹਿਮੰਡ ਸਮੇਤ ਸਤਿਲੋਕ ਤੋਂ 16 ਸ਼ੰਖ ਕੋਸ਼ ਦੀ ਦੂਰੀ 'ਤੇ ਭੇਜ ਦਿੱਤਾ। ਜੋਤੀ ਨਿਰੰਜਨ (ਧਰਮਰਾਏ) ਨੇ ਪ੍ਰਕ੍ਰਿਤੀ ਦੇਵੀ (ਦੁਰਗਾ) ਦੇ ਨਾਲ ਭੋਗ-ਵਿਲਾਸ ਕੀਤਾ। ਇਨ੍ਹਾਂ ਦੋਨ੍ਹਾਂ ਦੇ ਸੰਯੋਗ ਤੋਂ ਤਿੰਨ ਗੁਣ (ਸ੍ਰੀ ਬ੍ਰਹਮਾ ਜੀ, ਸ੍ਰੀ ਸਤਗੁਣ ਵਿਸ਼ਨੂ ਜੀ ਤੇ ਸ੍ਰੀ ਤਮਗੁਣ ਸ਼ਿਵ ਜੀ) ਦੀ ਉਤਪਤੀ ਹੋਈ। ਇਨ੍ਹਾਂ ਤਿੰਨ ਗੁਣਾਂ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਨੂ ਜੀ ਤੇ ਤਮਗੁਣ ਸ਼ਿਵ ਜੀ) ਦੀ ਹੀ ਸਾਧਨਾ ਕਰਕੇ ਸਰਵ ਪ੍ਰਾਣੀ ਕਾਲ ਜਾਲ ਵਿੱਚ ਫਸੇ ਹਨ। ਜਦ ਤੱਕ ਵਾਸਤਵਿਕ ਮੰਤਰ ਨਹੀਂ ਮਿਲੇਗਾ, ਪੂਰਣ ਮੋਕਸ਼ ਕਿਵੇਂ ਹੋਵੇਗਾ?

ਵਿਸ਼ੇਸ਼ :- ਪ੍ਰਿਯ ਪਾਠਕ ਵਿਚਾਰ ਕਰੋ ਕਿ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਨੂ ਜੀ, ਸ੍ਰੀ ਸ਼ਿਵ ਜੀ ਸਥਿਤੀ ਅਵਿਨਾਸ਼ੀ ਦੱਸੀ ਗਈ ਸੀ। ਸਰਵ ਹਿੰਦੂ ਸਮਾਜ ਅਜੇ ਤੱਕ ਤਿੰਨੋਂ ਪ੍ਰਮਾਤਮਾਵਾਂ ਨੂੰ ਅਜਰ, ਅਮਰ, ਜੰਨਮ-ਮ੍ਰਿਤੂ ਰਹਿਤ ਮੰਨਦੇ ਰਹੇ ਜਦਕਿ ਇਹ ਤਿੰਨੋਂ ਨਾਸ਼ਵਾਨ ਹਨ। ਇਨ੍ਹਾਂ ਦੇ ਪਿਤਾ ਕਾਲ ਰੂਪੀ ਬ੍ਰਹਮ ਤਥਾ ਮਾਤਾ ਦੁਰਗਾ (ਪ੍ਰਕ੍ਰਿਤੀ/ਅਸ਼ਟੰਗੀ) ਹੈ ਜੈਸਾ ਆਪ ਨੇ ਪੂਰਵ ਪ੍ਰਮਾਣਾਂ ਵਿੱਚ ਪੜ੍ਹਿਆ ਇਹ ਗਿਆਨ ਆਪਣੇ ਸ਼ਾਸਤਰਾਂ ਵਿੱਚ ਵੀ ਵਿਧਮਾਨ ਹੈ ਪ੍ਰੰਤੂ ਹਿੰਦੂ ਸਮਾਜ ਦੇ ਕਲਯੁੱਗੀ ਗੁਰੂਆਂ, ਰਿਸ਼ੀਆਂ, ਸੰਤਾਂ ਨੂੰ ਗਿਆਨ ਨਹੀਂ। ਜੋ ਅਧਿਆਪਕ ਪਾਠ-ਕ੍ਰਮ (ਸਲੇਬਸ) 'ਤੋਂ ਹੀ ਅਪ੍ਰੀਚਿੱਤ ਹੈ। ਉਹ ਅਧਿਆਪਕ ਠੀਕ ਨਹੀਂ ਹੈ (ਵਿਦਵਾਨ ਨਹੀਂ), ਵਿਦਿਆਰਥੀਆਂ ਦੇ ਭਵਿੱਖ ਦਾ ਸ਼ਤਰੂ ਹੈ। ਇਸੀ ਪ੍ਰਕਾਰ ਜਿਨ੍ਹਾਂ ਗੁਰੂਆਂ ਨੂੰ ਅਜੇ ਤੱਕ ਇਹ ਨਹੀਂ ਪਤਾ ਕਿ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਨੂ ਜੀ, ਸ੍ਰੀ ਸ਼ਿਵ ਦੇ ਮਾਤਾ ਪਿਤਾ ਕੌਣ ਹਨ? ਤਾਂ ਉਹ ਗੁਰੂ, ਰਿਸ਼ੀ, ਸੰਤ ਗਿਆਨਹੀਣ ਹਨ। ਜਿਸ ਕਾਰਨ ਨਾਲ ਸਾਰੇ ਭਗਤ ਸਮਾਜ ਨੂੰ ਸਾਸਤਰ ਵਿਰੁੱਧ ਗਿਆਨ (ਲੋਕ ਵੇਦ ਅਰਥਾਤ ਦੰਤ ਕਥਾ) ਸੁਣਾ ਕੇ ਅਗਿਆਨ ਨਾਲ ਪਰਿਪੂਰਨ ਕਰ ਦਿੱਤਾ। ਸ਼ਾਸਤਰ ਵਿਧੀ ਵਿਰੁੱਧ ਭਗਤੀ ਸਾਧਨਾ ਕਰਾਕੇ ਪ੍ਰਮਾਤਮਾ ਦੇ ਵਾਸਤਵਿਕ ਲਾਭ (ਪੂਰਣ ਮੋਕਸ਼) ਤੋਂ ਵੰਚਿੱਤ ਰੱਖਿਆ ਸਭ ਦਾ ਮਾਨਵ ਜਨਮ ਨਸ਼ਟ ਕਰਾ ਦਿੱਤਾ ਕਿਉਂਕਿ ਸ੍ਰੀ ਮਦ ਭਗਵਤ ਗੀਤਾ ਅਧਿਆਏ 16 ਸਲੋਕ 23, 24 ਵਿੱਚ ਇਹੀ ਪ੍ਰਮਾਣ ਹੈ ਕਿ ਜੋ ਸ਼ਾਸਤਰਵਿਧੀ ਤਿਆਗ ਕੇ ਮਨਮੰਨਿਆਂ ਆਚਰਨ ਪੂਜਾ ਕਰਦਾ ਹੈ। ਉਸ ਨੂੰ ਕੋਈ ਲਾਭ ਨਹੀਂ ਹੁੰਦਾ ਪੂਰਣ ਪ੍ਰਮਾਤਮਾ ਕਬੀਰ ਜੀ ਨੇ ਸੰਨ 1403 ਤੋਂ ਹੀ ਸਰਵ ਸ਼ਾਸਤਰਾਂ ਯੁਕਤ ਗਿਆਨ ਆਪਣੀ ਅੰਮ੍ਰਿਤਬਾਣੀ (ਕਵਿਰਵਾਣੀ) ਵਿੱਚ ਦੱਸਣਾ ਪ੍ਰਾਰੰਭ ਕੀਤਾ ਸੀ। ਪ੍ਰੰਤੂ ਉਨ੍ਹਾਂ ਅਗਿਆਨੀ ਗੁਰੂਆਂ ਨੇ ਇਹ ਗਿਆਨ ਭਗਤ ਸਮਾਜ ਤੱਕ

ਨਹੀਂ ਜਾਣ ਦਿੱਤਾ। ਜੋ ਹੁਣ ਸਪੱਸ਼ਟ ਹੋ ਰਿਹਾ ਹੈ ਇਸ ਤੋਂ ਸਿੱਧ ਹੈ ਕਿ ਕਵਿਰਦੇਵ (ਕਬੀਰ ਪ੍ਰਭੂ) ਤੱਤਵਦਰਸ਼ੀ ਸੰਤ ਰੂਪ ਵਿੱਚ ਸਵੈਂ ਪੂਰਣ ਪ੍ਰਮਾਤਮਾ ਹੀ ਆਏ ਸੀ।

## "ਆਦਰਯੋਗ ਗਰੀਬਦਾਸ ਸਾਹਿਬ ਜੀ ਦੀ ਅੰਮ੍ਰਿਤਬਾਣੀ ਵਿੱਚ ਸ਼੍ਰਿਸ਼ਟੀ ਰਚਨਾਂ ਦਾ ਪ੍ਰਮਾਣ"

## ਆਦਿ ਰਮੈਣੀ (ਸਦ ਗ੍ਰੰਥ ਪ੍ਰਸ਼ਠ ਨੰ. 690 ਤੋਂ 692 ਤੱਕ)

ਆਦਿ ਰਮੈਣੀ ਅਦਲੀ ਸਾਰਾ। ਜਾ ਦਿਨ ਹੋਤੇ ਧੁੰਧੁੰਕਾਰਾ ॥1॥
ਸਤਿਪੁਰਸ਼ ਕੀਨਹਾ ਪ੍ਰਕਾਸ਼ਾ। ਹਮ ਹੋਤੇ ਤਖਤ ਕਬੀਰ ਖਵਾਸਾ ॥2॥
ਮਨ ਮੋਹਿਣੀ ਸਿਰਜੀ ਮਾਇਆ। ਸਤਪੁਰਸ਼ ਇੱਕ ਖਿਆਲ ਬਣਾਇਆ ॥3॥
ਧਰਮਰਾਏ ਸਿਰਜੇ ਦਰਬਾਨੀ। ਚੌਸਠ ਜੁੱਗਤਪ ਸੇਵਾ ਠਾਨੀ ॥4॥
ਪੁਰਸ਼ ਪ੍ਰਿਥਵੀ ਜਾਕੂੰ ਦੀਨਹੀ। ਰਾਜ ਕਰੋ ਦੇਵਾ ਆਧੀਨੀ॥5॥
ਬ੍ਰਹਿਮੰਡ ਇੱਕੀਸ ਰਾਜ ਤੁਮਹ ਦੀਨਹਾ। ਮਨਕੀ ਇੱਛਾ ਸਭ ਜਗ ਲੀਨਹਾ॥6॥
ਮਾਇਆ ਮੂਲ ਰੂਪ ਇੱਕ ਛਾਜਾ। ਮੋਹਿ ਲਿਯੇ ਜਿਨਹੂੰ ਧਰਮਰਾਜਾ॥7॥
ਧਰਮ ਕਾ ਮਨ ਚੰਚਲ ਚਿੱਤ ਧਾਰਿਆ। ਮਨ ਮਾਇਆ ਕਾ ਰੂਪ ਬਿਚਾਰਾ॥8॥
ਚੰਚਲ ਚੇਰੀ ਚਪਲ ਚਿਰਾਗਾ। ਯਾ ਕੇ ਪਰਸੇ ਸਰਬਸ ਜਾਗਾ॥9॥
ਧਰਮਰਾਏ ਕੀਯਾ ਮਨ ਕਾ ਭਾਗੀ। ਵਿਸ਼ਯ ਵਾਸਨਾ ਸੰਗ ਸੇ ਜਾਗੀ॥10॥
ਆਦਿ ਪੁਰਸ਼ ਅਦਲੀ ਅਨਰਾਗੀ। ਧਰਮਰਾਏ ਦਿਯਾ ਦਿਲ ਸੇਂ ਤਿਆਗੀ॥11॥
ਪੁਰਸ਼ ਲੋਕ ਸੇਂ ਦੀਯਾ ਢਹਾਹੀ। ਅਗਰ ਦੀਪ ਚਲਿ ਆਏ ਭਾਈ॥12॥
ਸਹਜ ਦਾਸ ਜਿਸ ਦੀਪ ਰਹੰਤਾ। ਕਾਰਣ ਕੌਣ ਕੌਣ ਕੁਲ ਪੰਥਾ ॥13॥
ਧਰਮਰਾਏ ਬੋਲੇ ਦਰਬਾਨੀ। ਸੁਨੋ ਸਹਜ ਦਾਸ ਬ੍ਰਹਮਗਿਆਨੀ ॥14॥
ਚੌਂਸਠ ਜੁਗ ਹਮ ਸੇਵਾ ਕੀਨਹੀ। ਪੁਰਸ਼ ਪ੍ਰਿਥਵੀ ਹਮ ਕੂੰ ਦੀਨਹੀਂ ॥15॥
ਚੰਚਲ ਰੂਪ ਭਯਾ ਮਨ ਬੌਰਾ। ਮਨਮੋਹਿਨੀ ਠਗਿਯਾ ਭੌਰਾ ॥16॥
ਸਤਪੁਰਸ਼ ਕੇ ਨਾ ਮਨ ਭਾਯੇ। ਪੁਰਸ਼ ਲੋਕ ਸੇ ਹਮ ਚਲ ਆਏ ॥17॥
ਅਗਰ ਦੀਪ ਸੁਨਤ ਬਡਭਾਗੀ। ਸਹਜ ਦਾਸ ਮੇਟੋ ਮਨ ਪਾਗੀ ॥18॥
ਬੋਲੇ ਸਹਜਦਾਸ ਦਿਲ ਦਾਨੀ। ਹਮ ਤੋ ਚਾਕਰ ਸਤਿ ਸਤਿਹਦਾਨੀ ॥19॥
ਸਤਿ ਪੁਰਸ਼ ਸੇ ਅਰਜ਼ ਗੁਜਾਰੂੰ। ਜਬ ਤੁੰਮਾਹਾਰਾ ਵਿਮਾਨ ਉਤਾਰੂੰ ॥20॥
ਸਹਜ ਦਾਸ ਕੋ ਕੀਯਾ ਪੀਯਾਨਾ। ਸਤਲੋਕ ਲੀਯਾ ਪ੍ਰਵਾਨਾ ॥21॥
ਸਤਿ ਪੁਰਸ਼ ਸਾਹਿਬ ਸਰਬੰਗੀ। ਅਵਿਗਤ ਅਦਲੀ ਅਚਲ ਅਭੰਗੀ ॥22॥
ਧਰਮਰਾਏ ਤੁੰਮਹਾਰਾ ਦਰਬਾਨੀ। ਅਗਰ ਦੀਪ ਚੱਲ ਗਏ ਪ੍ਰਾਨੀ ॥23॥
ਕੌਣ ਹੁਕਮ ਕਰੀ ਅਰਜ ਅਵਾਜਾ। ਕਹਾਂ ਪਠਾਵੋ ਉਸ ਧਰਮਰਾਜਾ ॥24॥
ਭਈ ਅਵਾਜ਼ ਅਦਲੀ ਇੱਕ ਸਾਚਾ। ਵਿਸ਼ੇ ਲੋਕ ਜਾ ਤੀਂਨਯੂੰ ਬਾਚਾ ॥25॥
ਸਹਜ ਵਿਮਾਨ ਚਲੇ ਅਧਿਕਾਈ। ਛਿਣ ਮੇਂ ਅਗਰ ਦੀਪ ਚੱਲ ਆਈ ॥26॥
ਹਮ ਤੋ ਅਰਜ ਕਰੀ ਅਨਰਾਗੀ। ਤੁਮਹ ਵਿਸ਼ੇ ਲੋਕ ਜਾਵੋ ਬਢਭਾਗੀ ॥27॥
ਧਰਮਰਾਏ ਕੇ ਚਲੇ ਵਿਮਾਨਾ। ਮਾਨਸਰੋਵਰ ਆਏ ਪ੍ਰਾਨਾ ॥28॥
ਮਾਨਸਰੋਵਰ ਰਹਨ ਨ ਪਾਏ। ਦਰੈ ਕਬੀਰਾ ਥਾਂਨਾ ਲਾਏ ॥29॥
ਬੰਕਨਾਲ ਕੀ ਵਿਸ਼ਮੀ ਬਾਟੀ। ਤਹਾਂ ਕਬੀਰਾ ਰੋਕੀ ਘਾਟੀ ॥30॥

ਇਨ ਪਾਂਚੋਂ ਮਿਲਿ ਜਗਤ ਬਦਾਂਨਾ। ਲਖ ਚੌਰਾਸੀ ਜੀਵ ਸੰਤਾਨਾ ॥31॥
ਬ੍ਰਹਮਾ ਵਿਸ਼ਣੂ ਮਹੇਸ਼ਵਰ ਰੂ ਮਾਯਾ। ਧਰਮਰਾਏ ਦਾ ਰਾਜ ਪਠਾਯਾ ॥32॥
ਯੌਹ ਖੋਖਾ ਪੁਰ ਝੂਠੀ ਬਾਜ਼ੀ। ਭੀਸਤਿ ਬੈਕੁੰਠ ਦਗਾਸੀ ਸਾਜੀ ॥33॥
ਕ੍ਰਿਤਿਮ ਜੀਵ ਭੂਲਾਂਨੇਂ ਭਾਈ। ਨਿਜ ਘਰ ਕੀ ਤੋ ਖਬਰਿ ਨ ਪਾਈ ॥34॥
ਸਵਾ ਲੱਖ ਉਪਜੇਂ ਨਿਤ ਹੰਸਾ। ਏਕ ਲਾਖ ਵਿਨਸੇਂ ਨਿਤ ਅੰਸਾ ॥35॥
ਉਪਤਿ ਖਪਤਿ ਪ੍ਰਲਯ ਫੇਰੀ। ਹਰਸ਼ ਸ਼ੋਕ ਜੌਂਰਾ ਜਮ ਜੇਰੀ ॥36॥
ਪਾਂਚੋਂ ਤੱਤਵ ਹੈਂ ਪ੍ਰਲਯ ਮਾਂਹੀ। ਸਤਿਵਗੁਣ ਰਜਗੁਣ ਤਮਗੁਣ ਝਾਂਈ ॥37॥
ਆਠੋਂ ਅੰਗ ਮਿਲੀ ਹੈ ਮਾਯਾ। ਪਿੰਡ ਬ੍ਰਹਿਮੰਡ ਸਕਲ ਭਰਮਾਯਾ ॥38॥
ਜਾ ਮੇਂ ਸੁਰਤਿ ਸ਼ਬਦ ਕੀ ਡੋਰੀ। ਪਿੰਡ ਬ੍ਰਹਿਮੰਡ ਲਗੀ ਹੈ ਖੋਰੀ ॥39॥
ਸ਼ਵਾਸਾ ਪਾਰਸ ਮਨ ਗਹ ਰਾਖੋ। ਖੋਲਿਹ ਕਪਾਟ ਅਮੀਰਸ ਚਾਖੋ ॥40॥
ਸੁਨਾਊਂ ਹੰਸ ਸ਼ਬਦ ਸੁਨ ਦਾਸਾ। ਅਗਮ ਦੀਪ ਹੈ ਅਗ ਹੈ ਬਾਸਾ ॥41॥
ਭਵਸਾਗਰ ਜਮ ਦੰਡ ਜਮਾਨਾ। ਧਰਮਰਾਏ ਕਾ ਹੈ ਤਲਾਬਾਂਨਾ ॥42॥
ਪਾਂਚੋਂ ਉੱਪਰ ਪਦ ਕੀ ਨਗਰੀ। ਬਾਟ ਬਿਹੰਗਮ ਬੰਕੀ ਡਗਰੀ ॥43॥
ਹਮਰਾ ਧਰਮਰਾਏ ਸੋਂ ਦਾਵਾ। ਭਵਸਾਗਰ ਮੇਂ ਜੀਵ ਭਰਮਾਵਾ ॥44॥
ਹਮ ਤੋ ਕਹੈਂ ਅਗਮ ਕੀ ਬਾਨੀ। ਜਹਾਂ ਅਵਿਗਤ ਅਦਲੀ ਆਪ ਬਿਨਾਨੀ ॥45॥
ਬੰਦੀ ਛੌੜ ਹਮਾਰਾ ਨਾਮੰ। ਅਜਰ ਅਮਰ ਹੈ ਅਸਥੀਰ ਠਾਮੰ॥46॥
ਜੁਗਨ ਜੁਗਨ ਹਮ ਕਹਿਤੇ ਆਏ। ਜਮ ਜੌਂਰਾ ਸੇਂ ਹੰਸ ਛੁਟਾਯੇ ॥47॥
ਜੋ ਕੋਈ ਮਾਨੇਂ ਸ਼ਬਦ ਹਮਾਰਾ। ਭਵਸਾਗਰ ਨਹੀਂ ਭਰਮੇਂ ਧਾਰਾ ॥48॥
ਯਾ ਮੇਂ ਸੁਰਤਿ ਸ਼ਬਦ ਕਾ ਲੇਖਾ। ਤਨ ਅੰਦਰ ਮਨ ਕਹੋ ਕੀਂਨਹੀ ਦੇਖਾ ॥49॥
ਦਾਸ ਗਰੀਬ ਅਗਮ ਕੀ ਬਾਨੀ। ਖੋਜਾ ਹੰਸਾ ਸ਼ਬਦ ਸਹਦਾਨੀ ॥50॥

**ਉਪਰੋਕਤ ਬਾਣੀ ਦਾ ਭਾਵ ਅਰਥ ਹੈ ਕਿ ਆਦਰਣੀਏਂ ਗਰੀਬਦਾਸ ਸਾਹਿਬ ਜੀ ਨੇ ਕਿਹਾ ਹੈ ਜਿੱਥੇ ਪਹਿਲਾਂ ਕੇਵਲ ਅੰਧਕਾਰ ਸੀ ਤੇ ਪੂਰਣ ਪ੍ਰਮਾਤਮਾ ਕਬੀਰ ਸਾਹਿਬ ਜੀ ਸਤਲੋਕ ਵਿੱਚ ਤਖਤ (ਸ਼ਿੰਘਾਸ਼ਣ) ਉੱਪਰ ਵਿਰਾਜਮਾਨ ਸਨ। ਅਸੀਂ ਉੱਥੇ ਚਾਕਰ ਸੀ। ਪ੍ਰਮਾਤਮਾ ਨੇ ਜੋਤੀ ਨਿਰੰਜਨ ਨੂੰ ਪੈਦਾ ਕੀਤਾ। ਫਿਰ ਉਸਦੇ ਤਪ ਦੇ ਪ੍ਰਤੀਫਲ ਰੂਪ ਵਿੱਚ ਇੱਕੀ ਬ੍ਰਹਿਮੰਡ ਪ੍ਰਦਾਨ ਕੀਤੇ। ਫਿਰ ਮਾਇਆ (ਪ੍ਰਕ੍ਰਿਤੀ) ਦੀ ਉੱਤਪਤੀ ਕੀਤੀ। ਯੁਵਾ ਮਾਇਆ ਦੇ ਰੂਪ ਤੋਂ ਮੋਹਿਤ ਹੋ ਕੇ ਜਯੋਤੀ ਨਿਰੰਜਨ (ਬ੍ਰਹਮ) ਨੇ ਦੁਰਗਾ(ਪ੍ਰਕ੍ਰਿਤੀ) ਨਾਲ ਬਲਾਤਕਾਰ ਕਰਨ ਦੀ ਕੋਸ਼ਿਸ਼ ਕੀਤੀ। ਬ੍ਰਹਮ ਨੂੰ ਉਸਦੀ ਸਜ਼ਾ ਮਿਲੀ। ਉਸਨੂੰ ਸਤਲੋਕ ਵਿੱਚੋਂ ਕੱਢ ਦਿੱਤਾ ਤੇ ਸ਼ਰਾਪ ਲੱਗਿਆ ਕਿ ਇੱਕ ਲੱਖ ਮਾਨਵ ਸਰੀਰਧਾਰੀ ਪ੍ਰਾਂਣੀਆਂ ਦਾ ਆਹਾਰ ਕਰੇਂਗਾ, ਸਵਾ ਲੱਖ ਉਤਪੰਨ ਕਰੇਂਗਾ। ਇੱਥੇ ਸਰਵ ਪ੍ਰਾਣੀ ਜੰਨਮ-ਮਰਨ ਦਾ ਕਸ਼ਟ ਭੋਗ ਰਹੇ ਹਨ। ਜੇਕਰ ਕੋਈ ਪੂਰਨ ਪ੍ਰਮਾਤਮਾ ਦਾ ਅਸਲ ਸ਼ਬਦ (ਸੱਚਾ ਨਾਮ ਜਾਪ ਮੰਤਰ) ਸਾਡੇ ਤੋਂ ਪ੍ਰਾਪਤ ਕਰੇਗਾ, ਉਸਨੂੰ ਕਾਲ ਦੀ ਬੰਧ ਤੋਂ ਛੁੱਡਵਾ ਦਿਆਂਗੇ। ਸਾਡਾ ਬੰਦੀਛੌੜ ਨਾਮ ਹੈ। ਆਦਰਯੋਗ ਗਰੀਬਦਾਸ ਜੀ ਆਪਣੇ ਗੁਰੂ ਤੇ ਪ੍ਰਭੂ ਕਬੀਰ ਪ੍ਰਮਾਤਮਾ ਦੇ ਆਧਾਰ ਉੱਤੇ ਕਹਿ ਰਹੇ ਹਨ ਕਿ ਸੱਚੇ ਮੰਤਰ ਅਰਥਾਤ ਸਤਿਨਾਮ ਤੇ ਸ਼ਾਰਸ਼ਬਦ ਦੀ ਪ੍ਰਾਪਤੀ ਕਰ ਲਵੋ, ਪੂਰਨ ਮੋਕਸ਼ ਹੋ ਜਾਏਗਾ। ਨਹੀਂ ਤਾਂ ਨਕਲੀ ਨਾਮ ਦਾਤਾ ਸੰਤਾਂ ਤੇ ਮਹੰਤਾਂ ਦੀਆਂ ਮਿੱਠੀਆਂ-ਮਿੱਠੀਆਂ ਗੱਲਾਂ ਵਿੱਚ ਫੱਸਕੇ ਸ਼ਾਸਤਰ ਵਿਧੀ ਰਹਿਤ ਸਾਧਨਾਂ ਕਰਕੇ ਕਾਲ ਜਾਲ ਵਿੱਚ ਰਹਿ ਜਾਓਂਗੇ। ਫਿਰ ਕਸ਼ਟ ਉੱਤੇ ਕਸ਼ਟ ਉਠਾਓਂਗੇ।**

**॥ਸੰਤ ਗਰੀਬਦਾਸ ਜੀ ਮਹਾਰਾਜ ਦੀ ਬਾਣੀ॥**
**(ਸਤਿ ਗ੍ਰੰਥ ਸਾਹਿਬ ਪੰਨਾ ਨੰ. 690 ਤੋਂ ਲਿਆ ਗਿਆ)**

ਮਾਯਾ ਆਦਿ ਨਿਰੰਜਨ ਭਾਈ, ਆਪਣੇ ਜਾਏ ਆਪੈ ਖਾਈ।
ਬ੍ਰਹਮਾ ਵਿਸ਼ਣੂ ਮਹੇਸ਼ਵਰ ਚੇਲਾ, ਓਮ ਸੋਹੰ ਕਾ ਹੈ ਖੇਲਾ॥
ਸਿਖਰ ਸੁੰਨ ਮੇਂ ਧਰਮ ਅੰਨਿਆਈ, ਜਿੰਨ ਸ਼ਕਤੀ ਡਾਯਨ ਮਹਲ ਪਠਾਈ॥
ਲਾਖ ਗ੍ਰਾਸ ਨਿਤ ਉਠ ਦੂਤੀ, ਮਾਯਾ ਆਦਿ ਤਖਤ ਕੀ ਕੁਤੀ॥
ਸਵਾ ਲਾਖ ਘੜੀਏ ਨਿੱਤ ਭਾਂਡੇ, ਹੰਸਾ ਉਤਪਤੀ ਪਰਲਯ ਡਾਂਡੇ।
ਯੇ ਤੀਨੋਂ ਚੇਲਾ ਬਟਪਾਰੀ, ਸਿਰਜੇ ਪੁਰੁਸ਼ਾ ਸਿਰਜੀ ਨਾਰੀ॥
ਖ਼ੋਖਾਪੁਰ ਮੇਂ ਜੀਵ ਭੁਲਾਏ, ਸਵਪਨ ਬਹਿਸਤ ਵੈਕੁੰਠ ਬਨਾਯੇ।
ਯੋ ਹਰਹਟ ਕਾ ਕੂਆ ਲੋਈ, ਯਾ ਗਲ ਬੰਧਾ ਹੈ ਸ਼ਭ ਕੋਈ॥
ਕੀੜੀ ਕੁੰਜਰ ਔਰ ਅਵਤਾਰਾ, ਹਰਹਟ ਡੋਰੀ ਬੰਧੇ ਕਈ ਬਾਰਾਂ।
ਅਰਬ ਅਲੀਲ ਇੰਦ੍ਰ ਹੈਂ ਭਾਈ, ਹਰਹਟ ਡੋਰੀ ਬੰਧੇ ਸਬ ਆਈ॥
ਸ਼ੇਸ਼ ਮਹੇਸ਼ ਗਣੇਸ਼ਵਰ ਤਾਹੀਂ, ਹਰਹਟ ਡੋਰੀ ਬੰਧੇ ਸਭ ਆਹਿਂ।
ਸ਼ੁਕ੍ਰਾਦਿਕ ਬ੍ਰਹਮਾਦਿਕ ਦੇਵਾ, ਹਰਹਟ ਡੋਰੀ ਬੰਧੇ ਸਬ ਖੇਵਾ॥
ਕੋਟਿਕ ਕਰਤਾ ਫਿਰਤਾ ਦੇਖਯਾ, ਹਰਹਟ ਡੋਰੀ ਕਹੂੰ ਸੁਨ ਲੇਖਾ।
ਚਤੁਰਭੂਜੀ ਭਗਵਾਨ ਕਹਾਵੈਂ, ਹਰਹਟ ਡੋਰੀ ਬੰਧੇ ਸਭ ਆਵੈਂ॥
ਯੋ ਹੈਂ ਖ਼ੋਖਾਪੁਰ ਕਾ ਕੂਆ, ਯਾ ਮੇਂ ਪੜਾ ਸੋ ਨਿਸ਼ਚਯ ਮੂਵਾ।

**ਜਯੋਤੀ ਨਿਰੰਜਨ (ਕਾਲਬਲੀ) ਦੇ ਵੱਸ਼ ਹੋ ਕੇ ਇਹ ਤਿੰਨੋਂ ਦੇਵਤਾਂ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵ) ਆਪਣੀ ਮਹਿਮਾ ਦਿਖਾਕੇ ਜੀਵਾਂ ਨੂੰ ਸਵਰਗ ਨਰਕ ਤੇ ਭਵਸਾਗਰ ਵਿੱਚ (ਲੱਖ ਚੌਰਾਸੀ ਜ਼ੂਨੀਆਂ ਵਿੱਚ) ਭਟਕਾਂਦੇ ਰਹਿੰਦੇ ਹਨ। ਜਯੋਤੀ ਨਿਰੰਜਨ ਆਪਣੀ ਪਤਨੀ ਦੁਰਗਾ ਅਰਥਾਤ ਮਾਇਆ ਦੇ ਸੰਯੋਗ ਤੋਂ ਨਾਗਨੀ ਦੀ ਤਰ੍ਹਾਂ ਜੀਵਾਂ ਨੂੰ ਪੈਦਾ ਕਰਦਾ ਹੈ ਅਤੇ ਫਿਰ ਮਾਰ ਦਿੰਦਾ ਹੈ। ਜਿਸ ਪ੍ਰਕਾਰ ਉਸਨੂੰ ਨਾਗਨੀ ਖਾਹ ਜਾਂਦੀ ਹੈ। ਫਨ ਮਾਰਦੇ ਸਮੇਂ ਕਈ ਅੰਡੇ ਫੁੱਟ ਜਾਂਦੇ ਹਨ ਕਿਉਂਕਿ ਨਾਗਨੀ ਦੇ ਕਾਫੀ ਅੰਡੇ ਹੁੰਦੇ ਹਨ। ਜੋ ਅੰਡੇ ਫੁੱਟਦੇ ਹਨ ਉਨ੍ਹਾਂ ਵਿੱਚੋਂ ਬੱਚੇ ਨਿੱਕਲਦੇ ਹਨ ਜੇਕਰ ਕੋਈ ਬੱਚਾ ਨਾਗਨੀ ਆਪਣੀ ਦੁੰਮ ਚੋਂ ਅੰਡਿਆਂ ਦੇ ਚਾਰੋਂ ਤਰਫ ਕੁੰਢਲੀ ਬਣਾਉਂਦੀ ਹੈ ਫਿਰ ਉਨ੍ਹਾਂ ਅੰਡਿਆਂ ਉੱਤੇ ਫਨ ਮਾਰਦੀ ਹੈ। ਜਿਸਤੋਂ ਅੰਡਾ ਫੁੱਟ ਜਾਂਦਾ ਹੈ। ਉਸ ਵਿੱਚੋਂ ਬੱਚਾ ਨਿੱਕਲ ਜਾਂਦਾ ਹੈ। ਕੁੰਡਲੀ (ਸ਼ਰਪਨੀ ਦੀ ਪੂੰਛ ਦਾ ਘੇਰਾ) ਤੋਂ ਬਾਹਰ ਨਿੱਕਲ ਜਾਂਦਾ ਹੈ ਤਾਂ ਉਹ ਬੱਚਾ ਬੱਚ ਜਾਂਦਾ ਹੈ ਨਹੀਂ ਤਾਂ ਕੁੰਢਲੀ ਵਿੱਚ ਉਹ (ਨਾਗਨੀ) ਛੱਡਦੀ ਨਹੀਂ। ਜਿੰਨੇ ਬੱਚੇ ਉਸ ਕੁੰਢਲੀ ਦੇ ਅੰਦਰ ਹੁੰਦੇ ਹਨ ਉਨ੍ਹਾਂ ਸਭ ਨੂੰ ਖਾਹ ਜਾਂਦੀ ਹੈ।**

ਮਾਯਾ ਕਾਲੀ ਨਾਗਨੀ, ਆਪਨੇ ਜਾਯੇ ਖਾਤ। ਕੁੰਢਲੀ ਮੇਂ ਛੌੜੇ ਨਹੀਂ, ਸੌ ਬਾਤੋਂ ਕੀ ਬਾਤ॥

**ਇਸ ਪ੍ਰਕਾਰ ਇਹ ਕਾਲਬਲੀ ਦਾ ਜਾਲ ਹੈ। ਨਿਰੰਜਨ ਤੱਕ ਦੀ ਭਗਤੀ ਪੂਰੇ ਸੰਤ ਤੋਂ ਨਾਮ ਲੈਕੇ ਕਰਾਂਗੇ ਤਾਂ ਵੀ ਇਸ ਨਿਰੰਜਨ ਦੀ ਕੁੰਢਲੀ (ਇੱਕੀ ਬ੍ਰਹਿਮੰਡਾਂ) ਤੋਂ ਬਾਹਰ ਨਹੀਂ ਨਿੱਕਲ ਸਕਦੇ। ਖੁਦ ਬ੍ਰਹਮਾ, ਵਿਸ਼ਣੂ, ਮਹੇਸ਼ ਆਦਿ ਮਾਇਆ ਸ਼ੇਰਾਂਵਾਲੀ ਵੀ ਨਿਰੰਜਨ ਦੀ ਕੁੰਢਲੀ ਵਿੱਚ ਹਨ। ਇਹ ਵਿਚਾਰੇ ਅਵਤਾਰ ਧਾਰ ਕੇ ਆਉਂਦੇ ਹਨ ਅਤੇ ਜੰਨਮ-ਮ੍ਰਿਤੂ ਦਾ ਚੱਕਰ ਕੱਟਦੇ ਰਹਿੰਦੇ ਹੈ। ਇਸ ਲਈ ਵਿਚਾਰ ਕਰੋ ਸੋਹੰ ਜਾਪ ਜੋ ਕਿ ਧਰੁਵ ਤੇ ਪ੍ਰਹਿਲਾਦ ਸੁੱਖਦੇਵ ਰਿਸ਼ੀ ਨੇ ਜਪਿਆ, ਉਹ ਵੀ ਪਾਰ ਨਹੀਂ ਹੋਏ। ਕਿਉਂਕਿ ਸ੍ਰੀ ਵਿਸ਼ਣੂ ਪੁਰਾਣ ਦੇ ਪ੍ਰਥਮ ਅੰਸ਼ ਦੇ ਅਧਿਆਏ 12 ਦੇ ਸਲੋਕ 93 ਵਿੱਚ ਪ੍ਰਸ਼ਠ 51 ਉੱਤੇ ਲਿੱਖਿਆ ਹੈ ਕਿ ਧਰੁਵ ਕੇਵਲ ਇੱਕ ਕਲਪ ਅਰਥਾਤ ਇੱਕ ਹਰਾਰ ਚਤੁਰਭੁੱਜ ਤੱਕ ਹੀ ਮੁਕਤ ਹੈ। ਇਸਲਈ**

**ਕਾਲ ਲੋਕ ਵਿੱਚ ਹੀ ਰਹੇ ਤੇ 'ਓਮ ਨਮ: ਭਗਵਤੇ ਵਾਸੂਦੇਵਾ:' ਮੰਤਰ ਜਾਪ ਕਰਨੇ ਵਾਲੇ ਭਗਤ ਵੀ ਕ੍ਰਿਸ਼ਨ ਤੱਕ ਦੀ ਭਗਤੀ ਕਰ ਰਹੇ ਹਨ, ਉਹ ਵੀ ਚੌਰਾਸੀ ਲੱਖ ਜੂਨੀਆਂ ਦੇ ਚੱਕਰ ਕੱਟਣ ਤੋਂ ਬਚ ਸਕਦੇ। ਇਹ ਪਰਮ ਪੂਜੈ ਕਬੀਰ ਸਾਹਿਬ ਜੀ ਤੇ ਆਦਰਣੀਏਂ ਗਰੀਬਦਾਸ ਜੀ ਮਹਾਰਾਜ ਦੀ ਬਾਣੀ ਪ੍ਰਤੱਖ ਪ੍ਰਮਾਣ ਦਿੰਦੀ ਹੈ।**

ਅਨੰਤ ਕੋਟਿ ਅਵਤਾਰ ਹੈਂ, ਮਾਯਾ ਕੇ ਗੋਵਿੰਦ।
ਕਰਤਾ ਹੋ ਹੋ ਅਵਤਰੇ, ਬਹੁਰ ਪੜੇ ਜਗ ਫੰਧ॥

**ਸਤਿਪੁਰਸ਼ ਕਬੀਰ ਸਾਹਿਬ ਜੀ ਦੀ ਭਗਤੀ ਤੋਂ ਹੀ ਜੀਵ ਮੁਕਤ ਹੋ ਸਕਦਾ ਹੈ। ਜਦ ਤੱਕ ਜੀਵ ਸਤਲੋਕ ਵਿੱਚ ਨਹੀਂ ਚਲਾ ਜਾਏਗਾ ਤਦ ਤੱਕ ਕਾਲ ਲੋਕ ਵਿੱਚ ਇਸੀ ਤਰ੍ਹਾਂ ਕਰਮ ਕਰੇਗਾ ਅਤੇ ਕੀਤੀ ਹੋਈ ਨਾਮ ਤੇ ਦਾਨ ਧਰਮ ਦੀ ਕਮਾਈ ਦੇ ਸਵਰਗ ਰੂਪੀ ਹੋਟਲਾਂ ਵਿੱਚ ਸਮਾਪਤ ਕਰਕੇ ਵਾਪਿਸ ਕਰਮ ਅਧਾਰ ਤੋਂ ਚੌਰਾਸੀ ਲੱਖ ਪ੍ਰਕਾਰ ਦੇ ਪ੍ਰਾਂਣੀਆਂ ਦੇ ਸਰੀਰ ਵਿੱਚ ਕਸ਼ਟ ਸਿਹਣ ਵਾਲੇ ਕਾਲ ਲੋਕ ਵਿੱਚ ਚੱਕਰ ਕੱਟਦਾ ਰਹੇਗਾ। ਮਾਇਆ (ਦੁਰਗਾ) ਤੋਂ ਉਤਪੰਨ ਹੋ ਕੇ ਕਰੋੜਾਂ ਗੋਬਿੰਦ (ਬ੍ਰਹਮਾ-ਵਿਸ਼ਣੂ-ਸ਼ਿਵ) ਮਰ ਚੁੱਕੇ ਹਨ। ਭਗਵਾਨ ਦਾ ਅਵਤਾਰ ਬਣ ਕੇ ਆਏ ਸਨ। ਫਿਰ ਕਰਮ ਬੰਧਨ ਵਿੱਚ ਬੰਨ੍ਹ ਕੇ ਕਰਮਾਂ ਨੂੰ ਭੋਗ ਕੇ ਚੌਰਾਸੀ ਲੱਖ ਯੂਨੀਆਂ ਵਿੱਚ ਚਲੇ ਗਏ। ਜਿਵੇਂ ਭਗਵਾਨ ਵਿਸ਼ਣੂ ਜੀ ਨੂੰ ਦੇਵਰਿਸ਼ੀ ਨਾਰਦ ਦਾ ਸ਼ਰਾਪ ਲੱਗਿਆ। ਉਹ ਸ਼੍ਰੀ ਰਾਮਚੰਦਰ ਰੂਪ ਵਿੱਚ ਅਯੋਧਿਆ ਵਿੱਚ ਆਏ। ਫਿਰ ਸ਼੍ਰੀ ਰਾਮ ਜੀ ਰੂਪ ਵਿੱਚ ਬਾਲੀ ਦਾ ਬਧ ਕੀਤਾ ਸੀ। ਉਸ ਕਰਮ ਦਾ ਦੰਡ ਭੋਗਨ ਦੇ ਲਈ ਸ਼੍ਰੀ ਕ੍ਰਿਸ਼ਨ ਜੀ ਦਾ ਜੰਨਮ ਹੋਇਆ। ਫਿਰ ਬਾਲੀ ਵਾਲੀ ਆਤਮਾ ਸ਼ਿਕਾਰੀ ਬਨਿਆ ਤਥਾ ਆਪਣਾ ਪ੍ਰਤੀਸ਼ੋਧ ਲਿਆ। ਸ਼੍ਰੀ ਕ੍ਰਿਸ਼ਨ ਜੀ ਦੇ ਪੈਰ ਵਿੱਚ ਵਿਸ਼ਯੁਕਤ ਤੀਰ ਮਾਰ ਕੇ ਬਧ ਕੀਤਾ। ਮਹਾਰਾਜ ਗਰੀਬਦਾਸ ਜੀ ਆਪਣੀ ਬਾਣੀ ਵਿੱਚ ਕਹਿੰਦੇ ਹਨ:**

ਬ੍ਰਹਮਾ ਵਿਸ਼ਣੂ ਮਹੇਸ਼ਵਰ ਮਾਯਾ, ਔਰ ਧਰਮਰਾਯ ਕਹੀਏ।
ਇਨ ਪਾਂਚੋ ਮਿਲ ਪਰਪੰਚ ਬਨਾਯਾ, ਵਾਣੀ ਹਮਰੀ ਲਹੀਯੇ॥
ਇਨ ਪਾਂਚੋ ਮਿਲ ਜੀਵ ਅਟਕਾਯੇ, ਜੁਗਨ-ਜੁਗਨ ਹਮ ਆਨ ਛੁੱਟਾਯੇ।
ਬੰਦੀ ਛੌੜ ਹਮਾਰਾ ਨਾਮਮ, ਅਜਰ ਅਮਰ ਹੈ ਅਸਿਥਰ ਠਾਮਮ॥

ਪੀਰ ਪੈਗੰਬਰ ਕੁਤੁਬ ਔਲੀਯਾ, ਸੁਰ ਨਰ ਮੁਨੀਜਨ ਗਿਆਨੀ।
ਯੇਤਾ ਕੋ ਤੋ ਰਾਹ ਨ ਪਾਯਾ, ਜਮ ਕੇ ਬੰਧੇ ਪ੍ਰਾਣੀ।
ਧਰਮਰਾਯੇ ਕੀ ਧੂਮਾ-ਧਾਮੀ, ਜਮ ਪਰ ਜੰਗ ਚਲਾਊਂ।
ਜੌਰਾ ਕੋ ਤੋ ਜਾਨ ਨ ਦੂਗਾਂ, ਬੰਧ ਅਦਲ ਘਰ ਲਿਯਾਊਂ॥

ਕਾਲ ਅਕਾਲ ਦੋਹੂੰ ਕੋ ਮੋਸੂੰ, ਮਹਾਕਾਲ ਸਿਰ ਮੂੰਡੂ।
ਮੈਂ ਤੋ ਤਖਤ ਹਜੂਰੀ ਹੁਕਮੀ, ਚੋਰ ਖੋਜ਼ ਕੂੰ ਢੂੰਡੂ॥
ਮੂਲਾ ਮਾਯਾ ਮਗ ਮੇਂ ਬੈਠੀ, ਹੰਸਾ ਚੁਨ-ਚੁਨ ਖਾਈ।
ਜਯੋਤੀ ਸਵਰੂਪੀ ਭਯਾ ਨਿਰੰਜਨ, ਮੈਂ ਹੀ ਕਰਤਾ ਭਾਈ॥

ਸਹੰਸ ਅਠਾਸੀ ਦਵੀਪ ਮੁਨੀਸ਼ਵਰ, ਬੰਧੇ ਮੁੱਲਾ ਡੋਰੀ।
ਏਤਯਾਂ ਮੇਂ ਜਮ ਕਾ ਤਲਬਾਨਾ, ਚਲੀਏ ਪੁਰਸ਼ ਕੀਸ਼ੋਰੀ॥
ਮੂਲਾ ਕਾ ਤੋ ਮਾਥਾ ਦਾਗੂੰ, ਸਤਕੀ ਮੋਹਰ ਕਰੂੰਗਾ।
ਪੁਰਸ਼ ਦੀਪ ਕੂੰ ਹੰਸ ਚਲਾਊਂ, ਦਰਾ ਨ ਰੋਕਨ ਦੂੰਗਾ।

ਹਮ ਤੋ ਬੰਦੀ ਛੌੜ ਕਹਾਵਾਂ, ਧਰਮਰਾਯੇ ਹੈ ਚਕਵੈ।
ਸਤਲੋਕ ਕੀ ਸਕਲ ਸੁਨਾਵਾਂ, ਵਾਣੀ ਹਮਰੀ ਅਖਵੈ॥




ਜੋਹ ਹਰਹਟ ਕਾ ਕੂਆਂ ਲੋਈ, ਯਾ ਗਲ ਬੰਧਿਆ ਹੈ ਸਭ ਕੋਈ।
ਕੀੜੀ ਕੁੰਜਰ ਔਰ ਅਵਤਾਰਾ, ਹਰਹਟ ਡੋਰੀ ਬੰਧੇ ਕਈ ਵਾਰਾ॥

# ਕਾਲ ਲੋਕ ਵਿੱਚ ਜਨਮ-ਮਰਣ ਰੂਪੀ ਹਰਹਟ (ਚੱਕਰ)

ਨੌ ਲੱਖ ਪਟਟਨ ਉੱਪਰ ਖੇਲੂੰ, ਸਾਹਦਰੇ ਕੂੰ ਰੋਕੂੰ।
ਦਵਾਦਸ ਕੋਟਿ ਕਟਕ ਸਬ ਕਾਟੂੰ, ਹੰਸ ਪਠਾਊਂ ਮੋਖੂੰ॥
ਚੌਦਹ ਭੂਵਨ ਗਮਨ ਹੈ ਮੇਰਾ, ਜਲ ਥਲ ਮੇਂ ਸਰਬੰਗੀ।
ਖਾਲਿਕ ਖਲਕ ਖਲਕ ਮੇਂ ਖਾਲਿਕ, ਅਵਿਗਤ ਅਚਲ ਅਭੰਗੀ॥
ਅਗਰ ਅਲੀਲ ਚੱਕਰ ਹੈ ਮੇਰਾ, ਜਿਤ ਸੇ ਹਮ ਚੱਲ ਆਏ।
ਪੰਚੋਂ ਪਰ ਪ੍ਰਵਾਨਾ ਮੇਰਾ, ਬੰਧਿ ਛੁੱਟਾਵਨ ਧਾਯੇ॥
ਜਹਾਂ ਓਮਕਾਰ ਨਿਰੰਜਨ ਨਾਹੀਂ, ਬ੍ਰਹਮਾ ਵਿਸ਼ਣੂ ਵੇਦ ਨਹੀਂ ਜਾਹੀਂ।
ਜਹਾਂ ਕਰਤਾ ਨਹੀਂ ਜਾਨ ਭਗਵਾਨਾ, ਕਾਯਾ ਮਾਯਾ ਪਿੰਡ ਨ ਪ੍ਰਾਣਾ॥
ਪਾਂਚ ਤੱਤਵ ਤੀਨੋਂ ਗੁਣ ਨਾਹੀਂ, ਜੌਰਾ ਕਾਲ ਉਸ ਦੀਪ ਨਹੀਂ ਜਾਂਹੀਂ।
ਅਮਰ ਕਰੂੰ ਸਤਲੋਕ ਪਠਾਂਊ, ਤਾਤੈਂ ਬੰਦੀ ਛੌੜ ਕਹਾਊਂ॥

**ਕਬੀਰ ਪ੍ਰਮੇਸ਼ਵਰ (ਕਵਿਰਦੇਵ) ਦੀ ਮਹਿਮਾ ਜਿਤਾਉਂਦੇ ਹੋਏ ਆਦਰਣੀਏਂ ਗਰੀਬਦਾਸ ਸਾਹਿਬ ਜੀ ਕਹਿ ਰਹੇ ਹਨ ਕਿ ਸਾਡੇ ਪ੍ਰਭੂ ਕਵਿਰ (ਕਵਿਰਦੇਵ) ਬੰਦੀਛੋੜ ਹਨ। ਬੰਦੀਛੋੜ ਦਾ ਭਾਵਅਰਥ ਹੈ ਕਾਲ ਦੀ ਕਾਰਾਗਾਰ ਤੋਂ ਛੁਡਵਾਉਣ ਵਾਲਾ, ਕਾਲ ਬ੍ਰਹਮ ਦੇ ਇੱਕੀ ਬ੍ਰਹਿਮੰਡਾਂ ਵਿੱਚ ਸਰਵ ਪ੍ਰਾਣੀ ਪਾਪਾਂ ਦੇ ਕਾਰਨ ਕਾਲ ਦੇ ਬੰਦੀ ਹਨ। ਪੂਰਣ ਪ੍ਰਮਾਤਮਾ (ਕਵਿਰਦੇਵ) ਕਵੀਰ ਸਾਹਿਬ ਪਾਪ ਦਾ ਵਿਨਾਸ਼ ਕਰ ਦਿੰਦਾ ਹੈ। ਪਾਪਾਂ ਦਾ ਵਿਨਾਸ਼ ਨਾ ਬ੍ਰਹਮ, ਨਾ ਪਰਬ੍ਰਹਮ, ਨਾ ਹੀ ਬ੍ਰਹਮਾ ਨਾ ਵਿਸ਼ਣੂ, ਨਾ ਸ਼ਿਵ ਜੀ ਕਰ ਸਕਦੇ ਹਨ। ਕੇਵਲ ਜੈਸਾ ਕਰਮ ਹੈ, ਉਸਦਾ ਵੈਸਾ ਹੀ ਫਲ ਦੇ ਦਿੰਦੇ ਹਨ। ਇਸਲਈ ਯਜੁਰਵੇਦ ਅਧਿਆਏ 5 ਦੇ ਮੰਤਰ 32 ਵਿੱਚ ਲਿਖਿਆ ਹੈ 'ਕਵਿਰਅੰਘਾਰਿਰਸਿ' ਕਵਿਰਦੇਵ ਪਾਪਾਂ ਦਾ ਸ਼ਤਰੂ ਹੈ, 'ਬੰਭਾਰਿਰਸਿ' ਬੰਧਨਾਂ ਦਾ ਸ਼ਤਰੂ ਅਰਥਾਤ ਬੰਦੀਛੋੜ ਹੈ।**

**ਇਨ੍ਹਾਂ ਪੰਜਾਂ (ਬ੍ਰਹਮਾ-ਵਿਸ਼ਣੂ-ਸ਼ਿਵ-ਮਾਯਾ ਤੇ ਧਰਮਰਾਯੇ) ਤੋਂ ਉੱਪਰ ਸਤਿਪੁਰਸ਼ ਪ੍ਰਮਾਤਮਾ (ਕਵਿਰਦੇਵ) ਹੈ। ਜੋ ਸਤਲੋਕ ਦਾ ਮਾਲਿਕ ਹੈ। ਸ਼ੇਸ਼ ਸਰਵ ਪ੍ਰਬ੍ਰਹਮ-ਬ੍ਰਹਮ ਤਥਾ ਬ੍ਰਹਮਾ-ਵਿਸ਼ਣੂ-ਸ਼ਿਵ ਜੀ ਤੇ ਆਦਿ ਮਾਇਆ ਨਾਸ਼ਵਾਨ ਪ੍ਰਮਾਤਮਾ ਹਨ। ਮਹਾਂਪ੍ਰਲੈਹ ਵਿੱਚ ਇਹ ਸਭ ਤੇ ਇਨ੍ਹਾਂ ਦੇ ਲੋਕ ਸਮਾਪਤ ਹੋ ਜਾਣਗੇ। ਆਮ ਜੀਵ ਤੋਂ ਕਈ ਹਜ਼ਾਰ ਗੁਣਾਂ ਜ਼ਿਆਦਾ ਲੰਬੀ ਇਨ੍ਹਾਂ ਦੀ ਉਮਰ ਹੈ। ਪ੍ਰੰਤੂ ਜੋ ਸਮੇਂ ਨਿਰਧਾਰਿਤ ਹੈ ਉਹ ਇੱਕ ਦਿਨ ਪੂਰਾ ਜ਼ਰੂਰ ਹੋਏਗਾ। ਆਦਰਣੀਏਂ ਗਰੀਬਦਾਸ ਜੀ ਮਹਾਰਾਜ ਕਹਿੰਦੇ ਹਨ:-**

ਸ਼ਿਵ ਬ੍ਰਹਮਾ ਕਾ ਰਾਜ, ਇੰਦਰ ਗਿਨਤੀ ਕਹਾਂ। ਚਾਰ ਮੁਕਤੀ ਵੈਕੁੰਠ ਸਮਝ, ਯੇਤਾ ਲਹਮਾ॥
ਸੰਖ ਜੁਗਨ ਕੀ ਜੁਨੀ, ਉਮਰ ਬੜ ਧਰੀਯਾ। ਜਾ ਜਨਨੀ ਕੁਰਬਾਨ, ਸੁ ਕਾਗਜ਼ ਪਾਰਿਯਾ॥
ਯੇਤੀ ਉਮਰ ਬੁਲੰਦ ਮਰੈਗਾ ਅੰਤ ਰੇ। ਸਤਿਗੁਰੂ ਲਗੇ ਨ ਕਾਨ, ਨ ਭੈਂਟੇ ਸੰਤ ਰੇ॥

**ਚਾਹੇ ਸੰਖ ਯੁੱਗ ਦੀ ਲੰਬੀ ਉਮਰ ਵੀ ਕਿਉਂ ਨਾ ਹੋਵੇ ਉਹ ਇੱਕ ਦਿਨ ਜ਼ਰੂਰ ਸਮਾਪਤ ਹੋਏਗੀ। ਜੇਕਰ ਸਤਿਪੁਰਸ਼ ਪ੍ਰਮਾਤਮਾ (ਕਵਿਰਦੇਵ) ਕਬੀਰ ਸਾਹਿਬ ਦੇ ਨੁਮਾਇੰਦੇ ਪੂਰਨ ਸੰਤ (ਸਤਿਗੁਰੂ) ਜੋ ਤਿੰਨ ਨਾਮ ਮੰਤਰ (ਜਿਸ ਵਿੱਚ ਇੱਕ ਓਮ ਤੇ ਤਤ + ਸਤਿ ਸੰਕੇਤਿਕ ਹਨ) ਦਿੰਦਾ ਹੈ ਤੇ ਉਸਨੂੰ ਪੂਰਣ ਸੰਤ ਦੁਆਰਾ ਨਾਮ ਦਾਨ ਕਰਨ ਆਦੇਸ਼ ਹੈ, ਉਸ ਤੋਂ ਉਪਦੇਸ਼ ਲੈਕੇ ਨਾਮ ਦੀ ਕਮਾਈ ਕਰਾਂਗੇ ਤਾਂ ਅਸੀਂ ਸਤਲੋਕ ਦੇ ਅਧਿਕਾਰੀ ਹੰਸ ਹੋ ਸਕਦੇ ਹਾਂ। ਸਤਿ ਸਾਧਨਾ ਬਿਨਾ ਬਹੁਤ ਲੰਬੀ ਉਮਰ ਕੋਈ ਕੰਮ ਨਹੀਂ ਆਏਗੀ ਕਿਉਂਕਿ ਨਿਰੰਜਨ ਲੋਕ ਵਿੱਚ ਦੁੱਖ ਹੀ ਦੁੱਖ ਹੈ।**

ਕਬੀਰ, ਜੀਵਨ ਤੋ ਥੋੜਾ ਹੀ ਭਲਾ, ਜੇ ਸਤਿ ਸੁਮਰਨ ਹੋਯ।
ਲਾਖ ਵਰਸ਼ ਕਾ ਜੀਵਨਾ, ਲੇਖੈ ਧਰੈ ਨਾ ਕੋਯ॥

**ਕਬੀਰ ਸਾਹਿਬ ਆਪਣੀ (ਪੂਰਣ ਬ੍ਰਹਮ ਦੀ) ਜਾਣਕਾਰੀ ਸਵੈਂ ਦੱਸਦੇ ਹਨ ਕਿ ਇਨ੍ਹਾਂ ਪ੍ਰਮਾਤਮਾਵਾਂ ਤੋਂ ਉੱਪਰ ਅਸ਼ੰਖ ਭੁਜਾਵਾਂ ਦਾ ਪ੍ਰਮਾਤਮਾ ਸਤਿਪੁਰਸ਼ ਹੈ ਜੋ ਸਤਲੋਕ**

(ਸੱਚਖੰਡ, ਸਤਿਧਾਮ) ਵਿੱਚ ਰਹਿੰਦਾ ਹੈ ਤਥਾ ਉਸਦੇ ਅੰਤਰਗਤ ਸਰਵਲੋਕ {ਬ੍ਰਹਮ (ਕਾਲ) ਦੇ 21 ਬ੍ਰਹਿਮੰਡ ਵ ਬ੍ਰਹਮਾ, ਵਿਸ਼ਣੂ, ਸ਼ਿਵ ਸ਼ਕਤੀ ਦੇ ਲੋਕ ਤਥਾ ਪਰਬ੍ਰਹਮ ਦੇ ਸੱਤ ਸ਼ੰਖ ਬ੍ਰਹਿਮੰਡ ਵ ਹੋਰ ਸਰਵ ਬ੍ਰਹਿਮੰਡ} ਆਉਂਦੇ ਹਨ ਅਤੇ ਉੱਥੇ ਸਤਿਨਾਮ-ਸਾਰਨਾਮ ਦੇ ਜਾਪ ਦੁਆਰਾ ਜਾਇਆ ਜਾਏਗਾ ਜੋ ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਸੱਚਖੰਡ (ਸਤਲੋਕ) ਵਿੱਚ ਜੋ ਆਤਮਾ ਚਲੀ ਜਾਂਦੀ ਹੈ ਉਸਦਾ ਪੁਨਰ ਜੰਨਮ ਨਹੀਂ ਹੁੰਦਾ। ਸਤਿਪੁਰਸ਼ (ਪੂਰਣਬ੍ਰਹਮ) ਕਬੀਰ ਸਾਹਿਬ (ਕਵਿਰਦੇਵ) ਹੀ ਹੋਰ ਲੋਕਾਂ ਵਿੱਚ ਸਵੈਂ ਹੀ ਭਿੰਨ-ਭਿੰਨ ਨਾਵਾਂ ਨਾਲ ਵਿਰਾਜਮਾਨ ਹੈ। ਜਿਵੇਂ ਅਲਖ ਲੋਕ ਵਿੱਚ ਅਲਖ ਪੁਰਸ਼, ਅਗਮ ਲੋਕ ਵਿੱਚ ਅਗਮ ਪੁਰਸ਼ ਤੇ ਅਨਾਮੀ ਲੋਕ ਵਿੱਚ ਅਨਾਮੀ ਪੁਰਸ਼ ਰੂਪ ਵਿੱਚ ਵਿਰਾਜਮਾਨ ਹਨ। ਇਹ ਤਾਂ ਉਪਮਾਤਮਿਕ ਨਾਮ ਹਨ, ਪ੍ਰੰਤੂ ਅਸਲ ਨਾਮ ਉਸ ਪੂਰਣ ਪੁਰਸ਼ ਦਾ ਕਵਿਰਦੇਵ (ਭਾਸ਼ਾ ਭਿੰਨ ਹੋਕੇ ਕਬੀਰ ਸਾਹਿਬ) ਹੈ।

## "ਆਦਰਨੀਏਂ ਨਾਨਕ ਸਾਹਿਬ ਜੀ ਦੀ ਬਾਣੀ ਵਿੱਚ ਸ੍ਰਿਸ਼ਟੀ ਰਚਨਾ ਦਾ ਸੰਕੇਤ"

**ਸ੍ਰੀ ਨਾਨਕ ਸਾਹਿਬ ਜੀ ਦੀ ਅੰਮ੍ਰਿਤਬਾਣੀ, ਮਹਲਾ 1, ਰਾਗ ਬਿਲਾਬਲ, ਅੰਸ਼ 1 (ਗੁ. ਗ੍ਰ. ਪ੍ਰ. 839)**

ਆਪੇ ਸਾਚੁ ਕੀਆ ਕਰ ਜੋੜਿ। ਅੰਡਜ ਫੋੜਿ ਜੋੜਿ ਵਿਛੋੜ॥
ਧਰਤੀ ਅਕਾਸ਼ ਕੀਏ ਬੈਸਣ ਕਉ ਥਾਉ। ਰਾਤਿ ਦਿਨੰਤੁ ਕੀਏ ਭਉ-ਭਾਉ॥
ਜਿਨ ਕੀਏ ਕਰਿ ਵੇਖਣਹਾਰਾ।(3)
ਤਿਰਤੀਆ ਬ੍ਰਹਮਾ-ਬਿਸਨੁ-ਮਹੇਸਾ। ਦੇਵੀ ਦੇਵ ਉਪਾਏ ਵੇਸਾ॥(4)
ਪਾਉਣ ਪਾਣੀ ਅਗਨੀ ਬਿਸਰਾਉ। ਤਾਹੀ ਨਿਰੰਜਨ ਸਾਚੋ ਨਾਉ॥
ਤਿਸੁ ਮਹਿ ਮਨੁਆ ਰਹਿਆ ਲਿਵ ਲਾਈ। ਪ੍ਰਣਵਤਿ ਨਾਨਕੁ ਕਾਲੁ ਨ ਖਾਈ॥(10)

**ਓਪਰੋਕਤ ਅੰਮ੍ਰਿਤਬਾਣੀ ਦਾ ਭਾਵਅਰਥ ਹੈ ਕਿ ਸੱਚੇ ਪ੍ਰਮਾਤਮਾ (ਸਤਿਪੁਰਸ਼) ਨੇ ਸਵੈਂ ਹੀ ਆਪਣੇ ਹੱਥਾਂ ਨਾਲ ਸਰਵ ਸ੍ਰਿਸਟੀ ਦੀ ਰਚਨਾ ਕੀਤੀ ਹੈ। ਉਸੇ ਨੇ ਅੰਡਾ ਬਣਾਇਆ ਫਿਰ ਤੋੜਿਆ ਤੇ ਉਸ ਵਿੱਚੋਂ ਜੋਤੀ ਨਿਰੰਜਨ ਨਿਕਲਿਆ। ਉਸੀ ਪੂਰਣ ਪ੍ਰਮਾਤਮਾ ਨੇ ਸਭ ਪ੍ਰਾਣੀਆਂ ਦੇ ਰਹਿਣ ਲਈ ਧਰਤੀ, ਅਕਾਸ਼, ਪਵਨ, ਪਾਣੀ ਆਦਿ ਪੰਜ ਤੱਤ ਰਚੇ। ਆਪਣੇ ਦੁਆਰਾ ਰਚੀ ਸ੍ਰਿਸ਼ਟੀ ਦਾ ਸਵੈਂ ਹੀ ਸ਼ਾਕਸ਼ੀ ਹੈ। ਦੂਸਰਾ ਕੋਈ ਵੀ ਸਹੀ ਜਾਣਕਾਰੀ ਨਹੀਂ ਦੇ ਸਕਦਾ। ਫਿਰ ਅੰਡੇ ਟੁੱਟਣ 'ਤੇ ਨਿਕਲੇ ਨਿਰੰਜਨ ਦੇ ਬਾਅਦ ਤਿੰਨੋਂ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ, ਸ੍ਰੀ ਸ਼ਿਵਜੀ ਦੀ ਉਤਪੱਤੀ ਹੋਈ ਤੇ ਹੋਰ ਦੇਵੀ-ਦੇਵਤਾ ਉਤਪੰਨ ਹੋਏ ਤੇ ਅਣਗਿਣਤ ਜੀਵਾਂ ਦੀ ਉਤਪੱਤੀ ਹੋਈ। ਉਸਦੇ ਬਾਅਦ ਹੋਰ ਦੇਵਾਂ ਦੇ ਜੀਵਨ ਚਰਿੱਤਰ ਤੇ ਹੋਰ ਰਿਸ਼ੀਆਂ ਦੇ ਅਨੁਭਵ ਦੇ ਛੇ ਸ਼ਾਸਤਰ ਤੇ ਅਠ੍ਹਾਰਾਂ ਪੂਰਾਣ ਬਣ ਗਏ। ਪੂਰਣ ਪ੍ਰਮਾਤਮਾ ਦੇ ਸੱਚੇ ਗਿਆਨ ਨਾਮ (ਸਤਿਨਾਮ) ਦੀ ਸਾਧਨਾ ਅਨੰਨਯ ਮਨ ਨਾਲ ਕਰਨ 'ਤੇ ਗੁਰੂ ਮਰਿਆਦਾ ਵਿੱਚ ਰਹਿਣ ਵਾਲੇ (ਪ੍ਰਣਵਿਤ) ਨੂੰ ਸ੍ਰੀ ਨਾਨਕ ਜੀ ਕਹਿ ਰਹੇ ਹਨ ਕਿ ਕਾਲ ਨਹੀਂ ਖਾਂਦਾ।**

**ਰਾਗ ਮਾਰੂ (ਅੰਸ਼) ਅੰਮ੍ਰਿਤਬਾਣੀ ਮਹਲਾ 1 (ਗੁ. ਗ੍ਰ. ਪ੍ਰ. 1037)**

ਸੁਨਹੁ ਬ੍ਰਹਮਾ, ਬਿਸਨੁ, ਮਹੇਸਾ ਉਪਾਏ। ਸੁਨੇ ਵਰਤੇ ਜੁਗ ਸਬਾਏ॥
ਈਸੁ ਪਦ ਬਿਚਾਰੇ ਸੋ ਜਨੁ ਪੂਰਾ। ਤਿਸ ਮਿਲਿਏ ਭਰਮੁ ਚੁਕਾਇਦਾ॥(3)
ਸਾਮ ਵੇਦ, ਰਗੁ ਜੁਜਰੁ ਅਥਰਬਣੁ। ਬ੍ਰਹਮੇਂ ਮੁਖ ਮਾਈਆ ਹੈ ਤ੍ਰੈਗੁਣ॥
ਤਾ ਕੀ ਕੀਮਤ ਕਹਿ ਨ ਸਕੈ। ਕੋ ਤਿਉ ਬੋਲੇ ਜਿਉ ਬੁਲਾਇਦਾ॥(9)

**ਓਪਰੋਕਤ ਅੰਮ੍ਰਿਤਬਾਣੀ ਦਾ ਸਾਰੰਸ਼ ਹੈ ਕਿ ਜੋ ਸੰਤ ਪੂਰਣ ਸ਼੍ਰਿਸ਼ਟੀ ਰਚਨਾ ਸੁਣਾ ਦਵੇਗਾ ਤਥਾ ਦੱਸੇਗਾ ਕਿ ਅੰਡੇ ਦੇ ਦੋ ਭਾਗ ਹੋ ਕੇ ਕੌਣ ਨਿਕਲਿਆ, ਜਿਸਨੇ ਫਿਰ ਬ੍ਰਹਮ ਲੋਕ**

ਦੀ ਸੁੰਨ ਵਿੱਚ ਅਰਥਾਤ ਗੁਪਤ ਸਥਾਨ 'ਤੇ ਬ੍ਰਹਮਾ-ਵਿਸ਼ਣੂ-ਸ਼ਿਵ ਦੀ ਉਤਪੱਤੀ ਕੀਤੀ ਤਥਾ ਉਹ ਪ੍ਰਮਾਤਮਾ ਕੌਣ ਹੈ ਜਿਸਨੇ ਬ੍ਰਹਮ (ਕਾਲ) ਦੇ ਮੁੱਖ ਤੋਂ ਚਾਰੋਂ ਵੇਦਾਂ (ਪਵਿੱਤਰ ਰਿੱਗ ਵੇਦ, ਪਵਿੱਤਰ ਯਜੁਰਵੇਦ, ਸਾਮਵੇਦ, ਅਥਰਵਵੇਦ) ਨੂੰ ਉਚਾਰਣ ਕਰਵਾਇਆ, ਉਹ ਪੂਰਣ ਪ੍ਰਮਾਤਮਾ ਜੈਸਾ ਚਾਹੇ ਵੈਸਾ ਹੀ ਪ੍ਰਤੇਕ ਪ੍ਰਾਣੀ ਤੋਂ ਬਲਵਾਉਂਦਾ ਹੈ। ਇਸ ਸਰਵ ਗਿਆਨ ਨੂੰ ਪੂਰਣ ਦੱਸਣ ਵਾਲਾ ਸੰਤ ਮਿਲ ਜਾਏ ਤਾਂ ਉਸ ਦੇ ਕੋਲ ਜਾਓ ਤੇ ਸਰਵ ਸ਼ੰਕਾਵਾਂ ਦਾ ਪੂਰਣ ਨਿਵਾਰਨ ਕਰਦਾ ਹੈ ਉਹੀ ਪੂਰਣ ਸੰਤ ਅਰਥਾਤ ਤੱਤਵਦਰਸ਼ੀ ਸੰਤ ਹੈ।

ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸ਼ਠ 929 ਅੰਮ੍ਰਿਤਬਾਣੀ ਸ਼੍ਰੀ ਨਾਨਕ ਸਾਹਿਬ ਜੀ ਦੀ ਰਾਗ ਰਾਮਕਲੀ ਮਹੱਲਾ 1 ਦੱਖਣੀ ਓਅੰਕਾਰਿ

ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰਿ ਕੀਆ ਜਿਨਿ ਚਿਤ॥ ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥ ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥ ਓਨਮ ਅਖਰ ਸੁਣਹ ਬੀਚਾਰੁ॥ ਓਨਮ ਅਖਰੁ ਤ੍ਰਿਭਵਨ ਸਾਰੁ॥

ਉਪਰੋਕਤ ਅੰਮ੍ਰਿਤਬਾਣੀ ਵਿੱਚ ਸ਼੍ਰੀ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ ਓਅੰਕਾਰ ਅਰਥਾਤ ਜਯੋਤੀ ਨਿਰੰਜਨ (ਕਾਲ) ਤੋਂ ਬ੍ਰਹਮਾ ਜੀ ਦੀ ਉਤਪਤੀ ਹੋਈ। ਕੋਈ ਯੁੱਗਾਂ ਮਸਤੀ ਮਾਰਕੇ ਓਅੰਕਾਰ (ਬ੍ਰਹਮ) ਨੇ ਵੇਦਾਂ ਦੀ ਉਤਪੱਤੀ ਦੀ ਜੋ ਬ੍ਰਹਮਾ ਜੀ ਨੂੰ ਪ੍ਰਾਪਤ ਹੋਏ। ਤਿੰਨ ਲੋਕ ਦੀ ਭਗਤੀ ਦਾ ਕੇਵਲ ਇੱਕ ਓਮ ਮੰਤਰ ਹੀ ਵਾਸਤਵ ਵਿੱਚ ਜਾਪ ਕਰਨ ਦਾ ਹੈ। ਇਸ ਓਮ ਸ਼ਬਦ ਨੂੰ ਪੂਰੇ ਸੰਤ ਤੋਂ ਉਪਦੇਸ਼ ਲੈ ਕੇ ਮੰਤਰ ਜਾਪ ਕਰਨ ਨਾਲ ਉਦਾਰ ਹੁੰਦਾ ਹੈ।

ਵਿਸ਼ੇਸ਼:- ਸ਼੍ਰੀ ਨਾਨਕ ਸਾਹਿਬ ਜੀ ਨੇ ਤਿੰਨੋਂ ਮੰਤਰ (ਓਮ + ਤਤ + ਸਤ) ਦਾ ਸਥਾਨ - ਸਥਾਨ ਤੇ ਰਹੱਸ ਆਤਮਿਕ ਵਿਵਰਣ ਦਿੱਤਾ ਹੈ। ਉਸਨੂੰ ਕੇਵਲ ਪੂਰਨ ਸੰਤ (ਤਤਵਦਰਸ਼ੀ ਸੰਤ) ਹੀ ਸਮਝ ਸਕਦਾ ਹੈ ਤੇ ਤਿੰਨੋਂ ਮੰਤਰਾਂ ਦੇ ਜਾਪ ਨੂੰ ਉਪਦੇਸ਼ੀ ਨੂੰ ਸਮਝਾਇਆ ਜਾਂਦਾ ਹੈ।

(ਪ੍ਰ. 1038) ਊਤਮ ਸਤਿਗੁਰ ਪੁਰਖ ਨਿਰਾਲੇ, ਸਬਦਿ ਰਤੇ ਹਰਿ ਰਸਿ ਮਤਵਾਲੇ॥
ਰਿਧਿ,ਬੁਧਿ,ਸਿਧਿ,ਗਿਆਨੁ ਗੁਰੂ ਤੇ ਪਾਈਐ ਪੂਰੇ ਭਾਗਿ ਮਿਲਾਇਦਾ॥15॥
ਸਤਿਗੁਰ ਤੇ ਪਾਏ ਵੀਚਾਰਾ, ਸੁੰਨ ਸਮਾਧਿ ਸਚੇ ਘਰਬਾਰਾ॥
ਨਾਨਕ ਨਿਰਮਲ ਨਾਦੁ ਸਬਦ ਧੁਨਿ, ਸਚੁ ਰਾਮੈਂ ਨਾਮਿ ਸਮਾਇਦਾ॥17॥

ਉਪਰੋਕਤ ਅੰਮ੍ਰਿਤਬਾਣੀ ਦਾ ਭਾਵਅਰਥ ਹੈ ਕਿ ਵਾਸਤਵਵਿਕ ਗਿਆਨ ਦੇਣ ਵਾਲੇ ਸਤਿਗੁਰੂ ਤਾਂ ਨਿਰਾਲੇ ਹੀ ਹਨ, ਉਹ ਕੇਵਲ ਨਾਮ ਜਾਪ ਨੂੰ ਜਪਦੇ ਹਨ, ਹੋਰ ਹੱਠਯੋਗ ਸਾਧਨਾ ਨਹੀਂ ਦੱਸਦੇ। ਜੇਕਰ ਆਪਨੂੰ ਧੰਨ-ਦੌਲਤ, ਪਦ, ਬੁੱਧੀ ਜਾਂ ਭਗਤੀ ਸ਼ਕਤੀ ਵੀ ਚਾਹੀਏ ਤਾਂ ਉਹ ਭਗਤੀ ਮਾਰਗ ਦਾ ਗਿਆਨ ਪੂਰਣ ਸੰਤ ਹੀ ਪ੍ਰਦਾਨ ਕਰੇਗਾ, ਐਸਾ ਪੂਰਣ ਸੰਤ ਬੜੇ ਭਾਗਾਂ ਨਾਲ ਹੀ ਮਿਲਦਾ ਹੈ। ਉਹੀ ਪੂਰਣ ਸੰਤ ਵਿਵਰਨ ਦੱਸੇਗਾ ਕਿ ਉੱਪਰ ਸੁੰਨ (ਅਕਾਸ਼) ਵਿੱਚ ਆਪਣਾ ਵਾਸਤਵਿਕ ਘਰ (ਸਤਲੋਕ) ਪ੍ਰਮੇਸ਼ਵਰ ਨੇ ਰਚ ਰੱਖਿਆ ਹੈ।

ਉਸ ਵਿੱਚ ਇੱਕ ਵਾਸਤਵਿਕ ਸਾਰਨਾਮ ਦੀ ਧੁੰਨ (ਅਵਾਜ਼) ਹੋ ਰਹੀ ਹੈ। ਉਸ ਆਨੰਦ ਵਿੱਚ ਅਵਿਨਾਸ਼ੀ ਪ੍ਰਮੇਸ਼ਵਰ ਦੇ ਸਾਰ ਸ਼ਬਦ ਤੋਂ ਸਮਾਇਆ ਜਾਂਦਾ ਹੈ ਅਰਥਾਤ ਉਸ ਅਸਲ ਸੁੱਖਦਾਈ ਸਥਾਨ ਵਿੱਚ ਵਾਸ ਹੋ ਸਕਦਾ ਹੈ, ਹੋਰ ਨਾਮਾਂ ਤਥਾ ਅਧੂਰੇ ਗੁਰੂਆਂ ਤੋਂ ਨਹੀਂ ਹੋ ਸਕਦਾ।

ਅੰਸ਼ਿਕ ਅੰਮ੍ਰਿਤਬਾਣੀ ਮਹਲਾ ਪਹਿਲਾ (ਸ਼੍ਰੀ ਗੁ. ਗ੍ਰ. 359-360)

ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ॥1॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ॥2॥

ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥ ਅਤੀਤੰ॥3॥
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥
ਕਹੁ ਨਾਨਕ ਸੁਣਿ ਭਰਿਥਰਿ ਜੋਗੀ ਪਰਬ੍ਰਹਮ ਲਿਵ ਏਕੰ॥4॥

**ਉਪਰੋਕਤ ਅੰਮ੍ਰਿਤਬਾਣੀ ਦਾ ਭਾਵਅਰਥ ਸ਼੍ਰੀ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ ਹੇ ਭਰਥਰੀ ਯੋਗੀ ਜੀ ਆਪਦੀ ਸਾਧਨਾਂ ਭਗਵਾਨ ਸ਼ਿਵ ਤੱਕ ਹੈ, ਉਸ ਨਾਲ ਆਪਨੂੰ ਸ਼ਿਵ ਨਗਰੀ (ਲੋਕ) ਵਿੱਚ ਸਥਾਨ ਮਿਲਿਆ ਹੈ ਅਤੇ ਸਰੀਰ ਵਿੱਚ ਜੋ ਸਿੰਧੀ ਸ਼ਬਦ ਆਦਿ ਹੋ ਰਿਹਾ ਹੈ ਉਹ ਉਨ੍ਹਾਂ ਕਮਲਾਂ ਦਾ ਹੈ ਤੇ ਟੈਲੀਵਿਜ਼ਨ ਦੀ ਤਰ੍ਹਾਂ ਪ੍ਰਤੇਕ ਦੇਵਲੋਕ ਤੋਂ ਸਰੀਰ ਵਿੱਚ ਸੁਣਾਈ ਦੇ ਰਿਹਾ ਹੈ।**

**ਅਸੀਂ ਤਾਂ ਇੱਕ ਪ੍ਰਮਾਤਮਾ ਪਰਬ੍ਰਹਮ ਅਰਥਾਤ ਸਰਵ ਦੇ ਪਾਰ ਜੋ ਪੂਰਣ ਪ੍ਰਮਾਤਮਾ ਹੈ ਹੋਰ ਕਿਸੇ ਅਤੇ ਇੱਕ ਪ੍ਰਮਾਤਮਾ ਵਿੱਚ ਲੌ (ਹੋਰ ਅਨੰਨਯ ਮਨ ਨਾਲ ਲਗਨ) ਲਗਾਉਂਦੇ ਹਨ।**

**ਅਸੀਂ ਉਪਰੀ ਦਿਖਾਵਾ (ਭਸਮ ਲਗਾਉਣਾ, ਹੱਥ ਵਿੱਚ ਦੰਡਾ ਰੱਖਣਾ) ਨਹੀਂ ਕਰਦੇ। ਮੈਂ ਤਾਂ ਸਰਵ ਪ੍ਰਾਣੀਆਂ ਨੂੰ ਇੱਕ ਪੂਰਣ ਪ੍ਰਮਾਤਮਾ (ਸਤਿਪੁਰਸ਼) ਦੀ ਸੰਤਾਨ ਸਮਝਦਾ ਹਾਂ। ਸਰਵ ਉਸ ਸ਼ਕਤੀ ਨਾਲ ਚਲਾਏਮਾਨ ਹਨ। ਸਾਡੀ ਮੁਦਰਾ ਤਾਂ ਸੱਚਾ ਨਾਮ ਜਾਪ ਗੁਰੂ ਤੋਂ ਪ੍ਰਾਪਤ ਕਰਨਾ ਹੈ ਤੇ ਖਿਮਾ ਕਰਨਾ ਸਾਡਾ ਬਾਣਾ (ਭੇਸ਼ਭੂਸ਼ਾ) ਹੈ। ਮੈਂ ਤਾਂ ਪੂਰਣ ਪ੍ਰਮਾਤਮਾ ਦਾ ਉਪਾਸਕ ਹਾਂ ਤਥਾ ਪੂਰਣ ਸਤਿਗੁਰੂ ਦਾ ਭਗਤੀ ਮਾਰਗ ਇਸਤੋਂ ਭਿੰਨ ਹੈ।**

**ਅੰਮ੍ਰਿਤਬਾਣੀ ਰਾਗ ਆਸਾ ਮਹਲਾ 1 (ਸ਼੍ਰੀ ਗੁ. ਗ੍ਰ. ਪ੍ਰ. 420)**

॥ਆਸਾ ਮਹਲਾ 1॥ ਜਿਨੀ ਨਾਮੁ ਵਿਸਾਰਿਆ ਦੂਜੇ ਭਰਮਿ ਭੁਲਾਈ। ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ॥1॥ ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀਂ ਭਾਈ। ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ॥3॥ ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ॥ ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ॥8॥

**ਉਪਰੋਕਤ ਅੰਮ੍ਰਿਤਬਾਣੀ ਦਾ ਭਾਵਅਰਥ ਹੈ ਸ਼੍ਰੀ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ ਜੋ ਪੂਰਣ ਪ੍ਰਮਾਤਮਾ ਦਾ ਅਸਲ ਨਾਮ ਭੁੱਲਕੇ ਹੋਰ ਭਗਵਾਨਾਂ ਦੇ ਨਾਮਾਂ ਦੇ ਜਾਪ ਵਿੱਚ ਭਰਮ ਰਹੇ ਹਨ ਉਹ ਤਾਂ ਐਸਾ ਕਰ ਰਹੇ ਹਨ ਕਿ ਮੂਲ (ਪੂਰਣ ਪ੍ਰਮਾਤਮਾ) ਨੂੰ ਛੱਡਕੇ ਡਾਲੀਆਂ (ਤਿੰਨੋਂ ਗੁਣ ਰੂਪ ਰਜਗੁਣ-ਬ੍ਰਹਮਾ, ਸਤਿਗੁਣ-ਵਿਸ਼ਣੂ, ਤਮਗੁਣ-ਸ਼ਿਵਜੀ) ਦੀ ਸਿੰਚਾਈ (ਪੂਜਾ) ਕਰ ਰਹੇ ਹਨ। ਉਸ ਸਾਧਨਾ ਤੋਂ ਕੋਈ ਸੁੱਖ ਨਹੀਂ ਹੋ ਸਕਦਾ ਅਰਥਾਤ ਪੌਦਾ ਸੁੱਕ ਜਾਏਗਾ ਤਾਂ ਛਾਂ ਵਿੱਚ ਬੈਠ ਨਹੀਂ ਪਾਉਗੇ। ਭਾਵਅਰਥ ਹੈ ਕਿ ਸਾਧਨਾ ਵਿਧੀ ਰਹਿਤ ਕਰਨ ਨਾਲ ਬੇ-ਅਰਥ ਯਤਨ ਹੈ। ਕੋਈ ਲਾਭ ਨਹੀਂ। ਇਸਦਾ ਪਵਿੱਤਰ ਗੀਤਾ ਅਧਿਆਏ 16 ਸਲੋਕ 23-24 ਵਿੱਚ ਵੀ ਹੈ। ਉਸ ਪੂਰਣ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਦੇ ਲਈ ਮਨਮੁੱਖੀ (ਮਨਮੰਨੀ) ਸਾਧਨਾਂ ਤਿਆਗਕੇ ਪੂਰਣ ਗੁਰੂ ਨੂੰ ਸਮਰਪਨ ਕਰਨ ਨਾਲ ਤੇ ਸੱਚੇ ਨਾਮ ਦੇ ਜਾਪ ਨਾਲ ਹੀ ਮੋਕਸ਼ ਸੰਭਵ ਹੈ, ਨਹੀਂ ਤਾਂ ਮ੍ਰਿਤੂ ਦੇ ਉਪਰੰਤ ਨਰਕ ਜਾਏਗਾ।**

**(ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸ਼ਠ ਨੰ. 843-844)**

॥ਬਿਲਾਵਲੁ ਮਹਲਾ 1॥ ਮੈ ਮਨਿ ਚਾਉ ਘਣਾ ਸਾਚਿ ਵਗਾਸੀ ਰਾਮ॥ ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ॥ ਅਵਿਗਤੋ ਹਰਿ ਨਾਥ ਨਾਥਹ ਤਿਸੈ ਭਾਵੈ ਸੋ ਥੀਐ॥ ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ ਜੀਐ॥ ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ॥ ਸਾਚਿ ਸੂਚਾ ਸਦਾ ਨਾਨਕ ਗੁਰਸਬਦਿ ਝਗਰੁ ਨਿਬੇਰਓ॥ 4॥2॥

**ਉਪਰੋਕਤ ਅੰਮ੍ਰਿਤਬਾਣੀ ਦਾ ਭਾਵਅਰਥ ਸ਼੍ਰੀ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ**

ਅਵਿਨਾਸ਼ੀ ਪੂਰਣ ਪ੍ਰਮਾਤਮਾ ਨਾਥਾਂ ਦਾ ਵੀ ਨਾਥ ਹੈ ਅਰਥਾਤ ਦੇਵਾਂ ਦਾ ਵੀ ਦੇਵ (ਸਰਵ ਪ੍ਰਭੂਆਂ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਸ਼ਿਵਜੀ ਤਥਾ ਬ੍ਰਹਮ ਤੇ ਪਰਬ੍ਰਹਮ ਉੱਪਰ ਵੀ ਨਾਥ ਹੈ ਅਰਥਾਤ ਸਵਾਮੀ ਹੈ) ਮੈਂ ਤਾਂ ਸੱਚੇ ਨਾਮ ਨੂੰ ਹਿਰਦੇ ਵਿੱਚ ਸਮਾਅ ਚੁੱਕਾ ਹਾਂ। ਹੇ ਪ੍ਰਮਾਤਮਾ! ਸਰਵ ਪ੍ਰਾਂਣੀ ਦਾ ਜੀਵਨ ਆਧਾਰ ਵੀ ਆਪ ਹੋ। ਮੈਂ ਆਪਦੇ ਆਸ਼ਰਿਤ ਹਾਂ ਆਪ ਮੇਰੇ ਮਾਲਿਕ ਹੋ। ਆਪਨੇ ਹੀ ਗੁਰੂ ਰੂਪ ਵਿੱਚ ਆ ਕੇ ਸਤਭਗਤੀ ਦਾ ਨਿਰਣਾਇਕ ਗਿਆਨ ਦੇ ਕੇ ਸਰਵ ਝਗੜਾ ਨਿਪਟਾ ਦਿੱਤਾ ਅਰਥਾਤ ਸਰਵ ਸ਼ੰਕਾ ਦਾ ਸਮਾਧਾਨ ਕਰ ਦਿੱਤਾ।

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸ਼ਠ ਨੰ. 721, ਰਾਗ ਤਿਲੰਗ ਮਹਲਾ1)

ਯਕ ਅਰਜ ਗੁਫਤਮ ਪੇਸ਼ ਤੋ ਦਰ ਕੂਨ ਕਰਤਾਰ।
ਹੱਕਾ ਕਬੀਰ ਕਰੀਮ ਤੂ ਬੇਅਬ ਪਰਵਰਦਿਗਾਰ।
ਨਾਨਕ ਬੁਗੋਯਦ ਜਨ ਤੁਰਾ ਤੇਰੇ ਚਾਕਰਾਂ ਪਾਖਾਕ।

ਓਪਰੋਕਤ ਅੰਮ੍ਰਿਤਬਾਣੀ ਵਿੱਚ ਸਪੱਸ਼ਟ ਕਰ ਦਿੱਤਾ ਹੈ ਕਿ ਹੇ (ਹੱਕਾ ਕਬੀਰ) ਆਪ ਸਤਿਕਬੀਰ (ਕੂਨ ਕਰਤਾਰ) ਸ਼ਬਦ ਸ਼ਕਤੀ ਨਾਲ ਰਚਨਾ ਕਰਨ ਵਾਲੇ ਸ਼ਬਦ ਸਵਰੂਪੀ ਪ੍ਰਭੂ ਅਰਥਾਤ ਸਰਵ ਸ਼੍ਰਿਸ਼ਟੀ ਦੇ ਰਚਨਹਾਰ ਹੋ, ਆਪ ਹੀ (ਬੇਐਬ) ਨ੍ਰਿਵਿਕਾਰ (ਪਰਵਰਦਿਗਾਰ) ਸਰਵ ਦੇ ਪਾਲਣ ਕਰਤਾ ਦਿਯਲੂ ਪ੍ਰਭੂ ਹੋ, ਮੈਂ ਆਪਦੇ ਦਾਸਾਂ ਦਾ ਵੀ ਦਾਸ ਹਾਂ।

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸ਼ਠ ਨੰ. 24, ਰਾਗ ਸੀਰੀ ਮਹਲਾ 1)

ਤੇਰਾ ਏਕ ਨਾਮ ਤਾਰੇ ਸੰਸਾਰ, ਮੈਂ ਏਹਾ ਆਸ ਏਹੋ ਆਧਾਰ।
ਨਾਨਕ ਨੀਚ ਕਹੈ ਬਿਚਾਰ, ਧਾਣਕ ਰੂਪ ਰਹਾ ਕਰਤਾਰ॥

ਓਪਰੋਕਤ ਅੰਮ੍ਰਿਤਬਾਣੀ ਵਿੱਚ ਪ੍ਰਮਾਣ ਕੀਤਾ ਹੈ ਕਿ ਜੋ ਕਾਸ਼ੀ ਵਿੱਚ ਧਾਣਕ (ਜੁਲਾਹਾ) ਹੈ ਇਹੀ (ਕਰਤਾਰ) ਕੁਲ ਦਾ ਸਿਰਜਨਹਾਰ ਹੈ। ਅਤਿ ਅਧੀਨ ਹੋਕੇ ਸ਼੍ਰੀ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ ਮੈਂ ਸੱਚ ਕਹਿ ਰਿਹਾ ਹਾਂ ਕਿ ਇਹ ਧਾਣਕ ਅਰਥਾਤ ਕਬੀਰ ਜੁਲਾਹਾ ਹੀ ਪੂਰਣ ਬ੍ਰਹਮ (ਸਤਿਪੁਰਸ਼) ਹੈ।

ਵਿਸ਼ੇਸ਼ :- ਓਪਰੋਕਤ ਪ੍ਰਮਾਣਾਂ ਦੇ ਸੰਕੇਤਿਕ ਗਿਆਨ ਤੋਂ ਪ੍ਰਮਾਣਿਤ ਹੋਇਆ ਕਿ ਸ਼੍ਰਿਸ਼ਟੀ ਰਚਨਾ ਕਿਸ ਤਰ੍ਹਾਂ ਹੋਈ? ਪੂਰਣ ਪ੍ਰਮਾਤਮਾ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ ਜੋ ਪੂਰਣ ਸੰਤ ਤੋਂ ਨਾਮ ਲੈਕੇ ਹੀ ਸੰਭਵ ਹੈ ।

## "ਹੋਰ ਸੰਤਾਂ ਦੁਆਰਾ ਸ਼੍ਰਿਸ਼ਟੀ ਰਚਨਾ ਦੀ ਦੰਤ ਕਥਾ "

ਹੋਰ ਸੰਤਾਂ ਦੁਆਰਾ ਜੋ ਸ਼੍ਰਿਸ਼ਟੀ ਰਚਨਾ ਦਾ ਗਿਆਨ ਦੱਸਿਆ ਹੈ ਉਹ ਕੈਸਾ ਹੈ?

ਕ੍ਰਿਪਾ ਕਰਕੇ ਨਿਮਨ ਪੜ੍ਹੋ :- ਸ਼੍ਰਿਸਟੀ ਰਚਨਾ ਦੇ ਵਿਸ਼ੇ ਵਿੱਚ ਰਾਧਾਸੁਵਾਮੀ ਪੰਥ ਦੇ ਸੰਤਾ ਦੇ ਅਤੇ ਧੰਨ-ਧੰਨ ਸਤਗੁਰੂ ਪੰਥ ਦੇ ਵਿਚਾਰ:-

ਪਵਿੱਤਰ ਪੁਸਤਕ ਜੀਵਨ ਚਰਿੱਤਰ ਪਰਮ ਸੰਤ ਬਾਬਾ ਜਯਮਲ ਸਿੰਘ ਜੀ ਮਹਾਰਾਜ" ਪ੍ਰਸ਼ਠ ਨੰ. 102-103 ਤੋਂ "ਸ਼੍ਰਿਸ਼ਟੀ ਰਚਨਾ" (ਸਾਵਨ ਕ੍ਰਿਪਾਲ ਪਬਿਲਕੇਸ਼ਨ, ਦਿੱਲੀ)

"ਪਹਿਲੇ ਸਤਿਪੁਰਸ਼ ਨਿਰਾਕਾਰ ਸੀ, ਫਿਰ ਇਜਹਾਰ (ਆਕਾਰ) ਵਿੱਚ ਅਇਆ ਤਾਂ ਉੱਪਰ ਦੇ ਤਿੰਨ ਨਿਰਮਲ ਮੰਡਲ (ਸਤਲੋਕ-ਅਲਖਲੋਕ-ਅਗਮਲੋਕ) ਬਣ ਗਿਆ ਤਥਾ ਪ੍ਰਕਾਸ਼ ਤਥਾ ਮੰਡਲਾਂ ਦਾ ਨਾਦ (ਧੁੰਨੀ) ਬਣ ਗਿਆ।"

ਪਵਿੱਤਰ ਪੁਸਤਕ ਸਾਰਵਚਨ (ਨਸਰ) ਪ੍ਰਕਾਸ਼ਕ ਰਾਧਾ ਸਵਾਮੀ ਸਤਸੰਗ ਸਭਾ, ਦਿਯਾਲਬਾਗ ਆਗਰਾ,"ਸ਼੍ਰਿਸ਼ਟੀ ਦੀ ਰਚਨਾ" ਪ੍ਰਸ਼ਠ 81,

"ਪ੍ਰਥਮ ਧੁੰਧੂਕਾਰ ਸੀ। ਉਸ ਵਿੱਚ ਪੁਰਸ਼ ਸੁੰਨ ਸਮਾਧ ਵਿੱਚ ਸਨ। ਜਦ ਕੁਝ ਰਚਨਾ ਨਹੀਂ

ਹੋਈ ਸੀ। ਫਿਰ ਜਦ ਮੌਜ ਹੋਈ ਤਦ ਸ਼ਬਦ ਪ੍ਰਗਟ ਹੋਇਆ ਅਤੇ ਉਸ ਵਿੱਚ ਸਭ ਰਚਨਾ ਹੋਈ, ਪਹਿਲਾਂ ਸਤਲੋਕ ਅਤੇ ਫਿਰ ਸਤਿਪੁਰਸ਼ ਦੀ ਕਲਾ ਨਾਲ ਤਿੰਨ ਲੋਕ ਅਤੇ ਸਭ ਵਿਸਤਾਰ ਹੋਇਆ।"

**ਇਹ ਗਿਆਨ ਤਾਂ ਐਸਾ ਹੈ। ਇੱਕ ਸਮੇਂ ਕੋਈ ਬੱਚਾ ਨੌਕਰੀ 'ਤੇ ਲੱਗਣ ਦੇ ਲਈ ਸਾਖਸ਼ਾਤਕਾਰ (ਇੰਟਰਵਿਊ) ਦੇ ਲਈ ਗਿਆ। ਅਧਿਕਾਰੀ ਨੇ ਪੁੱਛਿਆ ਕਿ ਆਪ ਨੇ ਮਹਾਂਭਾਰਤ ਪੜ੍ਹਿਆ ਹੈ। ਲੜਕੇ ਨੇ ਉੱਤਰ ਦਿੱਤਾ ਕਿ ਉਂਗਲੀਆਂ 'ਤੇ ਰਟ ਰੱਖਿਆ ਹੈ। ਅਧਿਕਾਰੀ ਨੇ ਪ੍ਰਸ਼ਨ ਕੀਤਾ ਕਿ ਪੰਜਾਂ ਪਾਂਡਵਾਂ ਦੇ ਨਾਮ ਦੱਸੋ। ਲੜਕੇ ਨੇ ਉੱਤਰ ਦਿੱਤਾ ਕਿ ਇੱਕ ਭੀਮ ਸੀ, ਇੱਕ ਉਸਦਾ ਵੱਡਾ ਭਾਈ ਸੀ, ਇੱਕ ਉਸਤੋਂ ਛੋਟਾ ਸੀ, ਇੱਕ ਹੋਰ ਸੀ ਤਥਾ ਇੱਕ ਦਾ ਨਾਮ ਭੁੱਲ ਗਿਆ। ਉਪਰੋਕਤ ਸ਼੍ਰਿਸ਼ਟੀ ਰਚਨਾ ਦਾ ਗਿਆਨ ਤਾਂ ਐਸਾ ਹੈ।**

**ਸਤਿਪੁਰਸ਼ ਵ ਸਤਲੋਕ ਦੀ ਮਹਿਮਾ ਦੱਸਣ ਵਾਲੇ ਵ ਪੰਜ ਨਾਮ (ਓਮਕਾਰ – ਜੋਤੀ ਨਿਰੰਜਨ – ਰਰੰਕਾਰ – ਸੋਹੰ – ਸਤਿਨਾਮ) ਦੇਣ ਵਾਲੇ ਵ ਤਿੰਨ ਨਾਮ (ਅਕਾਲ ਮੂਰਤ – ਸਤਿਪੁਰਸ਼ – ਸ਼ਬਦ ਸਵਰੂਪੀ ਰਾਮ) ਦੇਣ ਵਾਲੇ ਸੰਤਾਂ ਦੁਆਰਾ ਰਚੀ ਪੁਸਤਕਾਂ ਦਾ ਕੁਝ ਨਿਸ਼ਕ੍ਰਸ਼।**

ਸੰਤਮਤ ਪ੍ਰਕਾਸ਼ ਭਾਗ 3 ਪ੍ਰਸ਼ਠ 76 'ਤੇ ਲਿਖਿਆ ਹੈ ਕਿ "ਸੱਚਖੰਡ ਜਾਂ ਸਤਿਨਾਮ ਚੌਥਾ ਲੋਕ ਹੈ" ਇੱਥੇ 'ਸਤਿਨਾਮ' ਨੂੰ ਸਥਾਨ ਕਿਹਾ ਹੈ। ਫਿਰ ਇਸ ਸੰਤਮਤ ਪ੍ਰਕਾਸ਼ ਪੁਸਤਕ ਦੇ ਪ੍ਰਸ਼ਠ ਨੰ. 79 'ਤੇ ਲਿਖਿਆ ਹੈ ਕਿ "ਇੱਕ ਰਾਮ ਦਸ਼ਰਥ ਦਾ ਬੇਟਾ, ਦੂਸਰਾ ਰਾਮ 'ਮਨ', ਤੀਸਰਾ ਰਾਮ 'ਬ੍ਰਹਮ', ਚੌਥਾ ਰਾਮ 'ਸਤਿਨਾਮ' ਇਹ ਅਸਲੀ ਰਾਮ ਹੈ।" ਫਿਰ ਪੁਸਤਕ ਸੰਤਮਤ ਪ੍ਰਕਾਸ਼ ਪਹਿਲਾ ਭਾਗ ਪ੍ਰਸ਼ਠ ਨੰ.17 'ਤੇ ਲਿਖਿਆ ਕਿ "ਉਹ ਸਤਲੋਕ ਹੈ, ਉਸੀ ਨੂੰ ਸਤਿਨਾਮ ਕਿਹਾ ਜਾਂਦਾ ਹੈ।" ਪਵਿੱਤਰ ਪੁਸਤਕ 'ਸਾਰ ਵਚਨ ਨਸਰ ਯਾਨਿ ਵਾਰਤਕ' ਪ੍ਰਸ਼ਠ ਨੰ. 3 'ਤੇ ਲਿਖਿਆ ਹੈ ਕਿ "ਹੁਣ ਸਮਝਣਾ ਚਾਹੀਦਾ ਹੈ ਕਿ ਰਾਧਾ ਸਵਾਮੀ ਪਦ ਸਭ ਤੋਂ ਉੱਚਾ ਮੁਕਾਮ ਹੈ ਕਿ ਜਿਸਨੂੰ ਸੰਤਾਂ ਨੇ ਸਤਲੋਕ ਅਤੇ ਸੱਚਖੰਡ ਅਤੇ ਸਾਰਸ਼ਬਦ ਅਤੇ ਸਤਿਸ਼ਬਦ ਅਤੇ ਸਤਿਨਾਮ ਅਤੇ ਸਤਿਪੁਰਸ਼ ਕਰਕੇ ਬਿਆਨ ਕੀਤਾ ਹੈ।" ਪੁਸਤਕ ਸਾਰ ਵਚਨ (ਨਸਰ) ਆਗਰਾ ਤੋਂ ਪ੍ਰਕਾਸ਼ਿਤ ਪ੍ਰਸ਼ਠ ਨੰ. 4 'ਤੇ ਵੀ ਉਪਰੋਕਤ ਜਿਉਂ ਦਾ ਤਿਉਂ ਵਰਨਣ ਹੈ। ਪੁਸਤਕ 'ਸੱਚਖੰਡ ਦੀ ਸੜਕ' ਪ੍ਰਸ਼ਠ ਨੰ. 226 "ਸੰਤਾਂ ਦਾ ਦੇਸ਼ ਸੱਚਖੰਡ ਜਾਂ ਸਤਲੋਕ ਹੈ, ਉਸੇ ਨੂੰ ਸਤਿਨਾਮ–ਸਤਿਸ਼ਬਦ–ਸਾਰਸ਼ਬਦ ਕਿਹਾ ਜਾਂਦਾ ਹੈ।"

**ਵਿਸ਼ੇਸ਼ :– ਓਪਰੋਕਤ ਵਿਆਖਿਆ ਐਸੀ ਲੱਗੀ ਜਿਵੇਂ ਕਿਸੇ ਨੇ ਜੀਵਨ ਵਿੱਚ ਨਾ ਤਾਂ ਸ਼ਹਿਰ ਦੇਖਿਆ, ਨਾ ਕਾਰ ਦੇਖੀ ਅਤੇ ਨਾ ਪੈਟ੍ਰੋਲ ਦੇਖਿਆ ਹੈ, ਨ ਡਰਾਈਵਰ ਦਾ ਗਿਆਨ ਹੋਵੇ ਕਿ ਡਰਾਈਵਰ ਕਿਸਨੂੰ ਕਹਿੰਦੇ ਹਨ ਅਤੇ ਉਹ ਵਿਅਕਤੀ ਹੋਰ ਸਾਥੀਆਂ ਨੂੰ ਕਹੇ ਕਿ ਮੈਂ ਸ਼ਹਿਰ ਵਿੱਚ ਜਾਂਦਾ ਹਾਂ, ਕਾਰ ਵਿੱਚ ਬੈਠਕੇ ਅਨੰਦ ਮਨਾਉਂਦਾ ਹਾਂ। ਫਿਰ ਸਾਥੀਆਂ ਨੇ ਪੁੱਛਿਆ ਕਿ ਕਾਰ ਕੈਸੀ ਹੈ, ਪੈਟ੍ਰੋਲ ਕੈਸਾ ਹੈ ਡਰਾਈਵਰ ਕੈਸਾ ਹੈ, ਸ਼ਹਿਰ ਕੈਸਾ ਹੈ? ਉਸ ਗੁਰੂ ਜੀ ਨੇ ਉੱਤਰ ਦਿੱਤਾ ਕਿ ਸ਼ਹਿਰ ਕਹੋ ਚਾਹੇ ਕਾਰ ਇੱਕੋ ਹੀ ਗੱਲ ਹੈ, ਸ਼ਹਿਰ ਵੀ ਕਾਰ ਹੀ ਹੈ, ਪੈਟ੍ਰੋਲ ਵੀ ਕਾਰ ਨੂੰ ਹੀ ਕਹਿੰਦੇ ਹਨ, ਡ੍ਰਾਈਵਰ ਵੀ ਕਾਰ ਨੂੰ ਹੀ ਕਹਿੰਦੇ ਹਨ, ਸੜਕ ਵੀ ਕਾਰ ਨੂੰ ਹੀ ਕਹਿੰਦੇ ਹਨ।**

**ਆਓ ਵਿਚਾਰ ਕਰੇਂ – ਸਤਿਪੁਰਸ਼ ਤਾਂ ਪੂਰਣ ਪ੍ਰਮਾਤਮਾ ਹੈ, ਸਤਿਨਾਮ ਉਹ ਦੋ ਮੰਤਰ ਦਾ ਨਾਮ ਹੈ ਜਿਸ ਵਿੱਚ ਇੱਕ ਓਮ+ਤੱਤ ਸੰਕੇਤਿਕ ਹੈ ਤੇ ਇਸਦੇ ਬਾਅਦ ਸਾਰਨਾਮ ਸਾਧਕ ਨੂੰ ਪੂਰਣ ਗੁਰੂ ਦੁਆਰਾ ਦਿੱਤਾ ਜਾਂਦਾ ਹੈ। ਇਹ ਸਤਿਨਾਮ ਤਥਾ ਸਾਰਨਾਮ ਦੋਨੋਂ ਸਿਮਰਨ ਕਰਨੇ ਦੇ ਨਾਮ ਹਨ। ਸਤਲੋਕ ਉਹ ਸਥਾਨ ਹੈ ਜਿੱਥੇ ਸਤਿਪੁਰਸ਼ ਰਹਿੰਦਾ ਹੈ। ਪੁੰਨ ਆਤਮਾਵਾਂ ਖੁਦ ਨਿਰਣੈ ਕਰੋ ਸਤਿ ਅਤੇ ਅਸਤਿ ਦਾ।**

# "ਭਗਤੀ ਮਰਿਆਦਾ"

## ਨਾਮ ਲੈਣ ਵਾਲੇ ਵਿਅਕਤੀਆਂ ਲਈ ਜ਼ਰੂਰੀ ਜਾਣਕਾਰੀ

**1. ਪੂਰਣ ਗੁਰੂ ਤੋਂ ਦੀਖਿਆ ਲੈਣੀ ਚਾਹੀਦੀ ਹੈ :-**

**ਪੂਰਣ ਗੁਰੂ ਦੀ ਪਹਿਚਾਣ :-ਅੱਜ ਕਲਯੁੱਗ ਵਿੱਚ ਭਗਤ ਸਮਾਜ ਦੇ ਸਾਹਮਣੇ ਪੂਰਣ ਗੁਰੂ ਦੀ ਪਹਿਚਾਣ ਕਰਨਾ ਸਭ ਤੋਂ ਜਟਿਲ ਪ੍ਰਸ਼ਨ ਬਣਿਆ ਹੋਇਆ ਹੈ। ਲੇਕਿਨ ਇਸਦਾ ਬੁਹਤ ਹੀ ਲਘੂ ਅਤੇ ਸਾਧਾਰਨ ਉੱਤਰ ਇਹ ਹੈ ਕਿ ਜੋ ਗੁਰੂ ਸ਼ਾਸਤਰਾਂ ਦੇ ਅਨੁਸਾਰ ਭਗਤੀ ਕਰਦਾ ਹੈ ਅਤੇ ਆਪਣੇ ਅਨੁਆਈਆਂ ਅਰਥਾਤ ਭਗਤਾਂ ਦੁਆਰਾ ਕਰਾਉਂਦਾ ਹੈ ਉਹੀ ਪੂਰਣ ਸੰਤ ਹੈ ਕਿਉਂ ਕਿ ਭਗਤੀ ਮਾਰਗ ਦਾ ਸੰਵਿਧਾਨ ਹੈ ਧਾਰਮਿਕ ਸ਼ਾਸਤਰ ਜਿਵੇਂ :-** ਕਬੀਰ ਸਾਹਿਬ ਦੀ ਬਾਣੀ, ਨਾਨਕ ਸਾਹਿਬ ਜੀ ਦੀ ਬਾਣੀ, ਸੰਤ ਗਰੀਬਦਾਸ ਜੀ ਮਹਾਰਾਜ ਜੀ ਦੀ ਬਾਣੀ, ਸੰਤ ਧਰਮਦਾਸ ਜੀ ਸਾਹਿਬ ਦੀ ਬਾਣੀ, ਵੇਦ, ਗੀਤਾ, ਪੁਰਾਣ, ਕੁਰਾਣ, ਪਵਿੱਤਰ ਬਾਈਬਲ ਆਦਿ ਹਨ। **ਜੋ ਸੰਤ ਸ਼ਾਸਤਰਾਂ ਦੇ ਅਨੁਸਾਰ ਭਗਤੀ ਸਾਧਨਾਂ ਦੱਸਦਾ ਹੈ ਅਤੇ ਭਗਤ ਸਮਾਜ ਨੂੰ ਮਾਰਗ ਦਰਸ਼ਨ ਕਰਦਾ ਹੈ ਤਾਂ ਉਹ ਪੂਰਨ ਸੰਤ ਹੈ ਨਹੀਂ ਤਾਂ ਉਹ ਭਗਤ ਸਮਾਜ ਦਾ ਘੋਰ ਦੁਸ਼ਮਣ ਹੈ ਜੋ ਸ਼ਾਸਤਰਾਂ ਦੇ ਵਿਰੁੱਧ ਸਾਧਨਾਂ ਕਰਵਾ ਰਿਹਾ ਹੈ। ਇਸ ਅਨਮੋਲ ਮਾਨਵ ਜੰਨਮ ਨਾਲ ਖਿਲਵਾੜ ਕਰ ਰਿਹਾ ਹੈ। ਅਜਿਹੇ ਗੁਰੂ ਜਾਂ ਸੰਤ ਨੂੰ ਭਗਵਾਨ ਦੇ ਦਰਬਾਰ ਵਿੱਚ ਘੋਰ ਨਰਕ ਵਿੱਚ ਉਲਟਾ ਲਟਕਾਇਆ ਜਾਏਗਾ।**

**ਉਦਾਹਰਣ ਦੇ ਤੌਰ ਤੇ ਜਿਵੇਂ ਕੋਈ ਅਧਿਆਤਮਿਕ ਸਲੇਬਸ (ਪਾਠਯਕ੍ਰਮ) ਤੋਂ ਬਾਹਰ ਦੀ ਸਿੱਖਿਆ ਦਿੰਦਾ ਹੈ ਤਾਂ ਉਹ ਉਨ੍ਹਾਂ ਵਿਦਿਆਰਥੀਆਂ ਦਾ ਦੁਸ਼ਮਨ ਹੈ।**

**ਗੀਤਾ ਅਧਿਆਏ ਨੰ 7 ਦਾ ਸਲੋਕ ਨੰ. 15**

ਨ, ਮਾਮ, ਦੁਸ਼ਕ੍ਰਤਿਨਹ, ਮੁਡਾਹ, ਪ੍ਰਪਦਯੰਤੇ, ਨਰਅਧਮਾਹ।
ਮਾਯਯਾ, ਅਪਹ੍ਰਤਗਯਾਨਾਹ, ਆਸੁਰਮ, ਭਾਵਮ, ਆਸ਼੍ਰਿਤਾਹ॥15॥

**ਅਨੁਵਾਦ :-ਮਾਇਆ ਦੁਆਰਾ ਜਿਨ੍ਹਾਂ ਦਾ ਗਿਆਨ ਹਾਰਿਆ ਜਾ ਚੁੱਕਾ ਹੈ ਅਜਿਹੇ ਅਸ਼ੁਰ ਸੁਭਾਅ ਨੂੰ ਧਾਰਣ ਕਰੇ ਹੋਏ ਮਨੁੱਖਾਂ ਵਿੱਚੋਂ ਨੀਚ ਦੁਸ਼ਕ੍ਰਮ ਕਰਨ ਵਾਲੇ ਮੂਰਖ ਮੈਨੂੰ ਨਹੀਂ ਭਜਦੇ ਅਰਥਾਤ ਉਹ ਤਿੰਨੋਂ ਗੁਣਾਂ (ਰਜਗੁਣ-ਬ੍ਰਹਮਾ, ਸਤਿਗੁਣ-ਵਿਸ਼ਣੂ, ਤਮਗੁਣ-ਸ਼ਿਵ) ਦੀ ਸਾਧਨਾ ਹੀ ਕਰਦੇ ਰਹਿੰਦੇ ਹਨ। ਯਜੁਰਵੇਦ ਅਧਿਆਏ ਨੰ. 49 ਸਲੋਕ ਨੰ. 10 (ਸੰਤ ਰਾਮਪਾਲ ਦਾਸ ਜੀ ਦੁਆਰਾ ਭਾਸ਼ਾ-ਭਾਸ਼ੇ)**

ਅੰਨਯਦੇਵਾਹੁ: ਸੰਭਾਦੀਨਿਯਹੁਰਸੰਭਵਾਤ, ਇਤੀ ਸ਼ੁਰਸ਼ੁਮ, ਧੀਰਣਾਂ ਯੇ ਨਸਤਦਿਵਚਚਸ਼ਿਰੇ॥10॥

**ਅਨੁਵਾਦ :- ਪ੍ਰਮਾਤਮਾ ਦੇ ਬਾਰੇ ਵਿੱਚ ਸਮਾਨ ਰੂਪ ਵਿੱਚ ਨਿਰਾਕਾਰ ਅਰਥਾਤ ਕਦੇ ਨਾ ਜੰਨਮਨੇ ਵਾਲਾ ਕਹਿੰਦੇ ਹਨ। ਦੂਸਰਾ ਆਕਾਰ ਵਿੱਚ ਅਰਥਾਤ ਜੰਨਮ ਲੈਕੇ ਅਵਤਾਰ ਰੂਪ ਵਿੱਚ ਆਉਣ ਵਾਲਾ ਕਹਿੰਦੇ ਹਨ। ਜੋ ਟਿਕਾਉ ਅਰਥਾਤ ਪੂਰਣ ਗਿਆਨੀ ਚੰਗੀ ਪ੍ਰਕਾਰ ਸੁਣਾਉਂਦੇ ਹਨ ਉਨ੍ਹਾਂ ਨੂੰ ਇਸ ਪ੍ਰਕਾਰ ਸਹੀ ਤੌਰ ਤੇ ਉਹੀ ਸਮਰੂਪ ਅਰਥਾਤ ਯਥਾਰਥ ਰੂਪ ਵਿਚ ਭਿੰਨ-ਭਿੰਨ ਰੂਪ ਵਿੱਚ ਪ੍ਰਤੱਖ ਗਿਆਨ ਕਰਵਾਉਂਦੇ ਹਨ।**

**ਅਧਿਆਏ 4 ਦਾ ਸਲੋਕ 34**

ਤਤ, ਵਿੱਧਿ, ਪ੍ਰਣਿਪਾਤੇਨ, ਪਰਿਪ੍ਰਸ਼ਨੇਨ, ਸੇਵਯਾ।
ਉਪਦੇਕਸ਼ਯੰਤਿ, ਤੇ, ਗਯਾਨਮ, ਗਯਾਨਿਨਹ, ਤਤਵ, ਦਰਸ਼ਿਨਹ॥34॥

**ਅਨੁਵਾਦ :- ਉਸਨੂੰ ਸਮਝ ਉਸ ਪੂਰਣ ਪ੍ਰਮਾਤਮਾ ਦੇ ਵਾਸਤਵਿਕ ਗਿਆਨ ਸਮਾਧਾਨ ਨੂੰ ਜਾਣਨ ਵਾਲੇ ਸੰਤਾਂ ਨੂੰ ਭਲੀਭਾਂਤੀ ਦੰਡਵਤ ਪ੍ਰਣਾਮ ਕਰਨ ਨਾਲ ਅਤੇ ਉਨ੍ਹਾਂ ਦੀ ਸੇਵਾ ਕਰਨ ਨਾਲ ਅਤੇ ਕਪਟ ਛੱਡਕੇ ਸਰਲਤਾ ਪੂਰਵਕ ਪ੍ਰਸ਼ਨ ਕਰਨ ਨਾਲ ਉਹ ਪਰਮਤੱਤਵ ਨੂੰ ਭਲੀ**

ਭਾਂਤੀ ਜਾਨਣ ਵਾਲੇ ਗਿਆਨੀ ਮਹਾਤਮਾ ਤੈਨੂੰ ਉਸ ਤੱਤਵਗਿਆਨ ਦਾ ਉਪਦੇਸ਼ ਕਰਨਗੇ।

2. ਨਸ਼ੀਲੀਆਂ ਵਸਤੂਆਂ ਦਾ ਸੇਵਨ ਨਿਸ਼ੇਧ :- ਹੁੱਕਾ, ਸ਼ਰਾਬ, ਬੀਅਰ, ਤੰਬਾਕੂ, ਬੀੜੀ ਸਿਗਰੇਟ, ਹੁਲਾਸ ਸੁੰਘਣਾ, ਗੁਟਕਾ, ਮਾਸ, ਅੰਡਾ, ਸੁਲਫਾ, ਅਫੀਮ, ਗਾਂਜਾ ਅਤੇ ਹੋਰ ਨਸ਼ੀਲੀਆਂ ਚੀਜ਼ਾਂ ਦਾ ਸੇਵਨ ਤਾਂ ਦੂਰ ਰਿਹਾ ਕਿਸੇ ਨੂੰ ਚੀਜ਼ਾਂ ਲਿਆਕੇ ਵੀ ਨਹੀਂ ਦੇਣੀਆਂ ਹਨ। ਬੰਦੀਛੋੜ ਗਰੀਬਦਾਸ ਜੀ ਮਹਾਰਾਜ ਇਨ੍ਹਾਂ ਸਭ ਨਸ਼ੀਲੀਆਂ ਵਸਤੂਆਂ ਨੂੰ ਬੁਹਤ ਬੁਰਾ ਦੱਸਦੇ ਹੋਏ ਆਪਣੀ ਬਾਣੀ ਵਿੱਚ ਕਹਿੰਦੇ ਹਨ ਕਿ

ਸੁਰਾਪਾਨ ਮਧਮਾਸਾਹਾਰੀ,ਗਮਨ ਕਰੈ ਭੋਗੈ ਪਰਨਾਰੀ। ਸੱਤਰ ਜੰਨਮ ਕਟਤ ਹੈਂ ਸ਼ੀਸ਼ੰ, ਸ਼ਾਖਸ਼ੀ ਸਾਹਿਬ ਹੈਂ ਜਗਦੀਸ਼ੰ॥
ਪ੍ਰਦੁਆਰਾ ਇਸਤਰੀ ਕਾ ਖੋਲੇ, ਸੱਤਰ ਜੰਨਮ ਅੰਧਾ ਹੋਵੇ ਡੋਲੇ।ਮਦਿਰਾ ਪੀਵੈ ਕੜਵਾ ਪਾਣੀ,ਸੱਤਰ ਜੰਨਮ ਸਵਾਨ ਕੇ ਜਾਣੀ॥
ਗਰੀਬ, ਹੁੱਕਾ ਹਰਦਮ ਪੀਵਤੈ, ਲਾਲ ਮਿਲਾਵੇ ਧੂਰ।ਇਸਮੇਂ ਸ਼ੰਸ਼ੇ ਨਹੀਂ, ਜੰਨਮ ਪਿਛਲੇ ਸੂਰ॥1॥
ਗਰੀਬ, ਸੋ ਨਾਰੀ ਜਾਰੀ ਕਰੇ, ਸੁਰਾ ਪਾਨ ਸੋ ਬਾਰ। ਏਕ ਚਿਲਮ ਹੁੱਕਾ ਭਰੇ, ਡੂਬੈ ਕਾਲੀ ਧਾਰ॥2॥
ਗਰੀਬ, ਸੂਰ ਗਊ ਕੋ ਖਾਤ ਹੋ, ਭਗਤੀ ਬਿਹੂਨੇਂ ਰਾਡ। ਭਾਂਗ ਤੰਬਾਕੂ ਖਾ ਗਏ, ਸੋ ਚਾਬਤ ਹੈਂ ਹਾਡ॥3॥
ਗਰੀਬ, ਭੰਗ ਤੰਬਾਕੂ ਪੀਵ ਹੀਂ, ਸੁਰਾ ਪਾਨ ਸੋ ਹੇਤ। ਗੋਸਤ ਮਿੱਟੀ ਖਾਏ ਕਰ, ਜੰਗਲੀ ਬਨੋਂ ਪ੍ਰੇਤ॥4॥
ਗਰੀਬ, ਪਾਨ ਤੰਬਾਕੂ ਚਾਬ ਹੀਂ, ਨਾਸ ਨਾਕ ਮੇਂ ਦੇਤ। ਸੋ ਤੋ ਇਰਾਨੇ ਗਏ, ਜਿਉਂ ਭੜਭੂਜੇਂ ਕਾ ਰੇਤ॥5॥
ਗਰੀਬ, ਭਾਂਗ ਤੰਬਾਕੂ ਪੀਵ ਹੀ, ਗੋਸਤ ਗਲਾ ਕਬਾਬ। ਮੋਰ ਮ੍ਰਿਗ ਕੁੰਭਖਤ ਹੈਂ, ਦੇਗੋਂ ਕਹਾਂ ਜਬਾਵ॥6॥

3. ਤੀਰਥ ਸਥਾਨਾਂ ਉਤੇ ਜਾਣਾ ਨਿਸ਼ੇਧ :-ਕਿਸੇ ਤਰ੍ਹਾਂ ਦਾ ਕੋਈ ਵਰਤ ਨਹੀਂ ਰੱਖਣਾ ਹੈ। ਕੋਈ ਤੀਰਥ ਯਾਤਰਾ ਨਹੀਂ ਕਰਨੀ, ਨਾ ਕੋਈ ਗੰਗਾ ਨਹਾਉਣਾ ਆਦਿ ਕਰਨਾ, ਨਾ ਕਿਸੀ ਹੋਰ ਧਾਰਮਿਕ ਸਥਾਨ ਉੱਤੇ ਇਸ਼ਨਾਨ ਤੇ ਦਰਸ਼ਨ ਲਈ ਜਾਣਾ ਹੈ। ਕਿਸੇ ਮੰਦਰ ਤੇ ਇਸ਼ਟ ਧਾਮ ਵਿੱਚ ਪੂਜਾ ਤੇ ਭਗਤੀ ਦੇ ਭਾਵ ਨਾਲ ਨਹੀਂ ਜਾਣਾ ਕਿ ਇਸ ਮੰਦਰ ਵਿੱਚ ਭਗਵਾਨ ਹੈ। ਭਗਵਾਨ ਕੋਈ ਪਸ਼ੂ ਤਾਂ ਹੈ ਨਹੀਂ ਕਿ ਉਸਨੂੰ ਪੁਜਾਰੀ ਜੀ ਨੇ ਮੰਦਰ ਵਿੱਚ ਬੰਨ੍ਹ ਰੱਖਿਆ ਹੈ। ਭਗਵਾਨ ਤਾਂ ਕਣ-ਕਣ ਵਿੱਚ ਵਿਆਪਕ ਹੈ। ਇਹ ਸਭ ਸਾਧਨਾਂ ਸ਼ਾਸਤਰਾਂ ਦੇ ਵਿਰੁੱਧ ਹਨ।

ਜਰਾ ਵਿਚਾਰ ਕਰਕੇ ਦੇਖੋ ਕਿ ਇਹ ਸਭ ਤੀਰਥ ਸਥਾਨ (ਜਿਵੇਂ ਜਗਨਨਾਥ ਦਾ ਮੰਦਰ, ਬਦਰੀਨਾਥ, ਹਰਿਦੁਆਰ, ਮੱਕਾ-ਮਦੀਨਾ, ਅਮਰਨਾਥ, ਵੈਸ਼ਨੋ ਦੇਵੀ, ਬ੍ਰਿੰਦਾਵਣ, ਮਥੁਰਾ, ਬਰਸਾਨਾ, ਅਯੋਧਿਆ ਰਾਮ ਮੰਦਰ, ਕਾਂਸ਼ੀ ਧਾਮ, ਛੁੜਾਨੀ ਧਾਮ ਆਦਿ), ਮੰਦਰ ਮਸਜਿਦ, ਗੁਰੂਦੁਆਰਾ, ਚਰਚ ਤੇ ਇਸ਼ਟ ਧਾਮ ਆਦਿ ਅਜਿਹੇ ਸਥਾਨ ਹਨ ਜਿੱਥੇ ਕੋਈ ਸੰਤ ਰਹਿੰਦੇ ਸਨ। ਉਹ ਉੱਥੇ ਆਪਣੀ ਭਗਤੀ ਸਾਧਨਾ ਕਰਕੇ ਆਪਣਾ ਭਗਤੀ ਰੂਪੀ ਧੰਨ ਜੋੜਕੇ ਸਰੀਰ ਤਿਆਗਕੇ ਆਪਣੇ ਇਸ਼ਟ ਦੇਵ ਦੇ ਲੋਕ ਚਲੇ ਗਏ। ਤਦ ਪਿੱਛੋਂ ਉਨ੍ਹਾਂ ਦੀ ਯਾਦਗਾਰ ਨੂੰ ਪ੍ਰਮਾਣਿਤ ਰੱਖਣ ਦੇ ਲਈ ਉੱਥੇ ਕਿਸੇ ਨੇ ਮੰਦਰ, ਕਿਸੇ ਨੇ ਮਸਜਿਦ, ਕਿਸੇ ਨੇ ਗੁਰੂਦੁਆਰਾ, ਕਿਸੇ ਨੇ ਚਰਚ ਜਾਂ ਕਿਸੇ ਨੇ ਧਰਮਸ਼ਾਲਾ ਆਦਿ ਬਣਵਾ ਦਿੱਤੀ। ਤਾਂ ਕਿ ਉਨ੍ਹਾਂ ਦੀ ਯਾਦ ਬਣੀ ਰਹੇ ਅਤੇ ਸਾਡੇ ਜਿਹੇ ਤੁਛ ਪ੍ਰਾਂਣੀਆਂ ਨੂੰ ਪ੍ਰਮਾਣ ਮਿਲਦਾ ਰਹੇ ਕਿ ਸਾਨੂੰ ਅਜਿਹੇ ਕਰਮ ਕਰਨੇ ਚਾਹੀਦੇ ਹਨ ਜਿਵੇਂ ਕਿ ਇਹ ਮਹਾਨ ਆਤਮਾਵਾਂ ਨੇ ਕੀਤੇ ਹਨ। ਇਹ ਸਭ ਧਾਰਮਿਕ ਸਥਾਨ ਸਾਨੂੰ ਸਭ ਨੂੰ ਇਹੀ ਸੰਦੇਸ਼ ਦਿੰਦੇ ਹਨ ਕਿ ਜਿਵੇਂ ਭਗਤੀ ਸਾਧਨਾ ਕਰਨ ਵਾਲੇ ਤੇ ਦੱਸਣ ਵਾਲੇ ਸੰਤਾਂ ਨੂੰ ਤਲਾਸ਼ ਕਰੋ ਅਤੇ ਫਿਰ ਜੈਸਾ ਉਹ ਕਿਹਣ ਵੈਸਾ ਹੀ ਕਰੋ। ਲੇਕਿਨ ਬਾਅਦ ਵਿੱਚ ਉਨ੍ਹਾਂ ਸਥਾਨਾਂ ਦੀ ਹੀ ਪੂਜਾ ਆਰੰਭ ਹੋ ਗਈ ਜੋ ਕਿ ਬਿਲਕੁਲ ਬੇ-ਅਰਥ ਸ਼ਾਸਤਰਾਂ ਦੇ ਵਿਰੁੱਧ ਹੈ।

ਇਹ ਸਾਰੇ ਸਥਾਨ ਤਾਂ ਇੱਕ ਅਜਿਹੇ ਸਥਾਨ ਦੀ ਤਰ੍ਹਾਂ ਹਨ ਜਿੱਥੇ ਕਿਸੇ ਹਲਵਾਈ ਨੇ ਭੱਠੀ ਬਣਾਕੇ ਜਲੇਬੀ, ਲੱਡੂ ਆਦਿ ਬਣਾਕੇ ਆਪ ਖਾਕੇ ਅਤੇ ਆਪਣੇ ਸਗੇ-ਸਾਥੀਆਂ ਨੂੰ

ਖਿਲਾਕੇ ਚਲੇ ਗਏ। ਉਸਤੋਂ ਬਾਅਦ ਉਸ ਸਥਾਨ ਉੱਤੇ ਨਾ ਤਾਂ ਹਲਵਾਈ ਹੈ ਨਾ ਹੀ ਮਠਿਆਈ। ਫਿਰ ਤਾਂ ਉੱਥੇ ਕੇਵਲ ਭੱਠੀ ਹੀ ਹੈ। ਉਹ ਨਾ ਤਾਂ ਸਾਨੂੰ ਮਠਿਆਈ ਬਣਾਉਣਾ ਸਿਖਾ ਸਕਦੀ ਹੈ ਤਾਂ ਨਾ ਹੀ ਸਾਡਾ ਪੇਟ (ਉਦਰ) ਭਰ ਸਕਦੀ ਹੈ। ਹੁਣ ਕੋਈ ਕਹੇ ਕਿ ਆਉ ਭਾਈ! ਆਪਨੂੰ ਉਹ ਭੱਠੀ ਦਿਖਾਕੇ ਲਿਆਊਂਗਾ ਜਿੱਥੇ ਇੱਕ ਹਲਵਾਈ ਨੇ ਮਠਿਆਈ ਬਣਾਈ ਸੀ। ਚਲੋ ਚੱਲਦੇ ਹਾਂ। ਉੱਥੇ ਜਾਕੇ ਉਸ ਭੱਠੀ ਦੇਖ ਲਿਆ ਅਤੇ ਉਸਦੇ ਸੱਤ ਚੱਕਰ ਵੀ ਕੱਟ ਆਏ। ਕੀ ਆਪਨੂੰ ਮਠਿਆਈ ਮਿਲੀ? ਕੀ ਆਪਨੂੰ ਮਠਿਆਈ ਬਣਾਉਣ ਦੀ ਵਿਧੀ ਦੱਸਣ ਵਾਲਾ ਹਲਵਾਈ ਮਿਲਿਆ? ਇਸਦੇ ਲਈ ਆਪਨੂੰ ਵੈਸਾ ਹੀ ਹਲਵਾਈ ਖੋਜਣਾ ਹੋਏਗਾ ਜੋ ਸਭ ਤੋਂ ਪਹਿਲਾਂ ਆਪਨੂੰ ਮਠਿਆਈ ਖਿਲਾਏ ਅਤੇ ਬਣਾਉਣ ਦੀ ਵਿਧੀ ਵੀ ਦੱਸੇ। ਫਿਰ ਜਿਵੇਂ ਉਹ ਕਹੇ ਕੇਵਲ ਉਹੀ ਕਰਨਾ ਹੋਰ ਕੁਝ ਨਹੀਂ।

ਠੀਕ ਇਸੇ ਤਰ੍ਹਾਂ ਤੀਰਥ ਸਥਾਨਾਂ ਦੀ ਪੂਜਾ ਨਾ ਕਰਕੇ ਵੈਸੇ ਹੀ ਸੰਤਾਂ ਦੀ ਤਲਾਸ਼ ਕਰੋ ਜੋ ਸ਼ਾਸਤਰਾਂ ਦੇ ਅਨੁਸਾਰ ਪੂਰਨ ਪ੍ਰਮਾਤਮਾ ਕਬੀਰ ਸਾਹਿਬ ਦੀ ਭਗਤੀ ਕਰਦੇ ਅਤੇ ਦੱਸਦੇ ਹੋਣ। ਫਿਰ ਜਿਵੇਂ ਉਹ ਕਹਿਣ ਕੇਵਲ ਉਹੀ ਕਰਨਾ, ਆਪਣੀ ਮਨਮੰਨੀ ਨਹੀਂ ਕਰਨੀ।

ਸਾਮਵੇਦ ਸੰਖਿਅ ਨੰ. 1400 ਉਤਾਚ੍ਰਿਕ ਅਧਿ. ਨੰ. 12 ਖੰਡ ਨੰ. 3 ਸਲੋਕ ਨੰ. 5 (ਸੰਤ ਰਾਮਪਾਲ ਜੀ ਦੁਆਰਾ ਭਾਸ਼ਾ-ਭਾਸ਼ੇ) :-

ਭਦਰਾ ਵਸਤਰਾ ਸਮੰਕ੍ਵਸਾਨੋ ਮਹਾਨ ਕਵਿਰਨਿਵਚਨਾਨਿ ਸ਼ੰਸਨ।
ਆ ਵਚਸਸਵ ਚਮਵੋਹ ਪ੍ਯਮਾਨੋ ਵਿਚਕਸ਼ਣੋ ਜਾਗ੍ਰਵਿਰਦੇਵਵੀਤੌ॥5॥

ਅਨੁਵਾਦ :- ਚਤੁਰ ਵਿਅਕਤੀਆਂ ਨੇ ਆਪਣੇ ਵਚਨਾਂ ਦੁਆਰਾ ਪੂਰਣ ਪ੍ਰਮਾਤਮਾ (ਪੂਰਣ ਬ੍ਰਹਮ) ਦੀ ਪੂਜਾ ਦਾ ਸਤਿਮਾਰਗ ਦਰਸ਼ਨ ਨਾ ਕਰਕੇ ਅੰਮ੍ਰਿਤ ਦੇ ਸਥਾਨ ਉੱਤੇ ਆਮ ਉਪਾਸਨਾਂ (ਜਿਵੇਂ ਭੂਤ ਪੂਜਾ, ਪਿੱਤਰ ਪੂਜਾ, ਸ਼ਰਾਧ ਕੱਢਣਾ, ਤਿੰਨੋਂ ਗੁਣਾਂ ਦੀ ਪੂਜਾ (ਰਜਗੁਣ-ਬ੍ਰਹਮਾ, ਸਤਿਗੁਣ-ਵਿਸ਼ਣੂ, ਤਮਗੁਣ-ਸ਼ੰਕਰ) ਤੇ ਬ੍ਰਹਮ-ਕਾਲ ਦੀ ਪੂਜਾ ਮੰਦਰ-ਮਸਜਿਦ-ਗੁਰੂਦਆਰੇ-ਚਰਚਾਂ ਤੇ ਤੀਰਥ-ਵਰਤ ਤੱਕ ਦੀ ਉਪਾਸਨਾਂ) ਰੂਪੀ ਫੌੜੇ ਤੇ ਜਖਮ ਤੋਂ ਨਿਕਲੇ ਮਵਾਦ ਨੂੰ ਆਦਰ ਦੇ ਨਾਲ ਆਚਮਨ ਕਰਾ ਰਹੇ ਹੁੰਦੇ ਹਨ। ਉਸਨੂੰ ਪਰਮ ਸੁੱਖਦਾਇਕ ਪੂਰਣ ਬ੍ਰਹਮ ਕਬੀਰ ਸਾਹਿਬ ਸਹਿ ਸਰੀਰ ਸਾਧਾਰਣ ਭੇਸ਼ਭੁਸ਼ਾ ਵਿੱਚ ("ਵਸਤਰ ਦਾ ਅਰਥ ਹੈ ਭੇਸ਼ਭੁਸ਼ਾ-ਸੰਤ ਭਾਸ਼ਾ ਵਿੱਚ ਇਸਨੂੰ ਚੋਲਾ ਵੀ ਕਹਿੰਦੇ ਹਨ। ਜਿਵੇਂ ਕੋਈ ਸੰਤ ਸਰੀਰ ਤਿਆਗ ਜਾਂਦਾ ਹੈ ਤਾਂ ਕਹਿੰਦੇ ਹਨ ਕਿ ਮਹਾਤਮਾ ਤਾਂ ਚੋਲਾ ਤਿਆਗ ਗਏ।") ਸਤਲੋਕ ਵਾਲੇ ਸਰੀਰ ਦੇ ਸਮਾਨ ਦੂਸਰਾ ਤੇਜ਼ਪੁੰਜ ਦਾ ਸਰੀਰ ਧਾਰਣ ਕਰਕੇ ਆਮ ਵਿਅਕਤੀ ਦੀ ਤਰ੍ਹਾਂ ਜੀਵਨ ਜੀਓਂਕੇ ਕੁਝ ਦਿਨ ਸੰਸਾਰ ਵਿੱਚ ਰਿਹਕੇ ਆਪਣੀ ਸ਼ਬਦ-ਸ਼ਾਖੀਆਂ ਦੇ ਮਾਧਿਅਮ ਨਾਲ ਸਤਿਗਿਆਨ ਨੂੰ ਵਰਣਨ ਕਰਕੇ ਪੂਰਣ ਪ੍ਰਮਾਤਮਾ ਦੇ ਛਿਪੇ ਹੋਏ ਵਾਸਤਵਿਕ ਸਤਿਗਿਆਨ ਤੇ ਭਗਤੀ ਨੂੰ ਜਾਗ੍ਰਿਤ ਕਰਦੇ ਹਨ।

ਅਧਿਆਏ 16 ਦਾ ਸਲੋਕ 23

ਯਹ, ਸ਼ਾਸਤ੍ਰਵਿਧਿਮ, ਉਤਸ੍ਰਜਾਯ, ਵਰਤਤੇ, ਕਾਮਕਾਰਤਹ,
ਨ, ਸਹ, ਸਿਧਿੰਮ੍, ਅਵਆਪਨੋਤਿ, ਨ, ਸੁਖਮ, ਨ, ਪਰਾਮ, ਗਤਿਮ॥24॥

ਅਨੁਵਾਦ :- ਜੋ ਪੁਰਸ਼ ਸ਼ਾਸਤਰ ਵਿਧੀ ਨੂੰ ਤਿਆਗ ਕੇ ਆਪਣੀ ਇੱਛਾ ਨਾਲ ਮਨਮੰਨਿਆ ਆਚਰਣ ਕਰਦਾ ਹੈ ਉਹ ਨਾ ਸਿੱਧੀ ਨੂੰ ਪ੍ਰਾਪਤ ਹੁੰਦਾ ਹੈ ਨਾ ਪਰਮਗਤੀ ਨੂੰ ਅਤੇ ਨਾ ਸੁੱਖ ਨੂੰ ਹੀ।

ਅਧਿਆਏ 6 ਦਾ ਸਲੋਕ 16

ਨ, ਅਤਿ, ਅਸ਼ਨਤਹ, ਤੁ, ਯੋਗਹ, ਅਸਤਿ, ਨ, ਚ, ਏਕਾਂਤਮ, ਅਨਸ਼ਨਤਹ,
ਨ, ਚ, ਅਤਿ, ਸਵਪਨਸ਼ੀਲਸਯ, ਜਾਗ੍ਰਤਹ, ਨ, ਏਵ, ਚ, ਅਰਜੁਨ॥16॥

**ਅਨੁਵਾਦ :- ਹੇ ਅਰਜੁਨ! ਇਹ ਯੋਗ ਅਰਥਾਤ ਭਗਤੀ ਨਾ ਤਾਂ ਬੂਹਤ ਖਾਣ ਵਾਲੇ ਦਾ ਅਤੇ ਨਾ ਬਿਲਕੁਲ ਨਾ ਖਾਣ ਵਾਲੇ ਦਾ ਨਾ ਏਕਾਂਤ ਸਥਾਨ ਉੱਤੇ ਆਸਣ ਲਗਾਕੇ ਸਾਧਨਾ ਕਰਨ ਵਾਲੇ ਦਾ ਤਥਾ ਨਾ ਬੂਹਤ ਸਯਨ ਕਰਨ ਵਾਲੇ ਦੇ ਸੁਭਾਅ ਵਾਲੇ ਦਾ ਅਤੇ ਨਾ ਸਦਾ ਜਾਗਣ ਵਾਲੇ ਦਾ ਹੀ ਸਿੱਧ ਹੁੰਦਾ ਹੈ।**

ਪੂਜੈਂ ਦੇਈ ਧਾਮ ਕੋ, ਸ਼ੀਸ਼ ਹਲਾਵੈ ਜੋ। ਗਰੀਬਦਾਸ ਸਾਚੀ ਕਹੈ, ਹਦ ਕਾਫਿਰ ਹੈ ਸੋ॥
ਕਬੀਰ, ਗੰਗਾ ਕਾਠੇ ਘਰ ਕਰੈਂ, ਪੀਵੈ ਨਿਰਮਲ ਨੀਰ। ਮੁਕਤ ਹਰੀ ਨਾਮ ਬਿਨ, ਸਤਿਗੁਰੂ ਕਹੈਂ ਕਬੀਰ॥
ਕਬੀਰ, ਤੀਰਥ ਕਰ-ਕਰ ਜਗ ਮੂਵਾ, ਉਡੈ ਪਾਨੀ ਨਹਾਏ। ਰਾਮ ਹੀ ਨਾਮ ਨਾ ਜਾਪਾ, ਕਾਲ ਘਸੀਟੇ ਜਾਏ॥
ਗਰੀਬ, ਪੀਤਲ ਹੀ ਕਾ ਥਾਲ ਹੈ, ਪੀਤਲ ਕਾ ਲੋਟਾ। ਜੜ੍ਹ ਮੂਰਤ ਕੋ ਪੂਜਤੇ, ਆਵੇਗਾ ਟੋਟਾ॥
ਗਰੀਬ, ਪੀਤਲ ਚਮਚਾ ਪੂਜੇ, ਜੋ ਥਾਲ ਪਰੋਸੇ। ਜੜ੍ਹ ਮੂਰਤ ਕਿਸ ਕਾਮ ਕੀ, ਮਤਿ ਰਹੋ ਭਰੋਸੈ॥
ਕਬੀਰ, ਪਰਬਤ ਪਰਵਤ ਮੈਂ ਫਿਰਿਆ, ਕਾਰਨ ਆਪਣੇ ਰਾਮ। ਰਾਮ ਸਰੀਖੈ ਜਨ ਮਿਲੈ, ਜਿਨ ਸਾਰੇ ਸਭ ਕਾਮ॥

**4. ਪਿੱਤਰ ਪੂਜਾ ਨਿਸ਼ੇਧ :- ਕਿਸੇ ਤਰ੍ਹਾਂ ਦੀ ਪਿੱਤਰ ਪੂਜਾ, ਸ਼ਰਾਧ ਕੱਢਣਾ ਆਦਿ ਨਹੀਂ ਕਰਨਾ। ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਵੀ ਇੰਨ੍ਹਾਂ ਪਿੱਤਰਾਂ ਦੀ ਤੇ ਭੂਤਾਂ ਦੀ ਪੂਜਾ ਕਰਨ ਤੋਂ ਸਾਫ ਮਨ੍ਹਾਂ ਕੀਤਾ ਹੈ। ਗੀਤਾ ਜੀ ਦੇ ਅਧਿਅਏ 9 ਸਲੋਕ ਨੰ: 25 ਵਿੱਚ ਕਿਹਾ ਹੈ ਕਿ:**

ਯਾਨਤਿ, ਦੇਵਵ੍ਰਤਾਹ, ਦੇਵਾਨ, ਪਿਤਨ, ਯਾਨਤਿ, ਪਿਤ੍ਰਵਰਤਾਹ,
ਭੂਤਾਨਿ, ਯਾਨਤਿ, ਭੂਤਜਯਾਹ, ਯਾਨਤਿ, ਮਤਯਾਜਿਨਹ, ਅਪਿ, ਮਾਮ॥25॥

**ਅਨੁਵਾਦ :- ਦੇਵਤਾਵਾਂ ਨੂੰ ਪੂਜਣਵਾਲੇ ਦੇਵਤਾਂਵਾਂ ਨੂੰ ਪ੍ਰਾਪਤ ਹੁੰਦੇ ਹਨ, ਪਿੱਤਰਾਂ ਨੂੰ ਪੂਜਣ ਵਾਲੇ ਪਿੱਤਰਾਂ ਨੂੰ ਪ੍ਰਾਪਤ ਹੁੰਦੇ ਹਨ, ਭੂਤਾਂ ਨੂੰ ਪੂਜਣ ਵਾਲੇ ਭੂਤਾਂ ਨੂੰ ਪ੍ਰਾਪਤ ਹੁੰਦੇ ਹਨ ਅਤੇ ਮਤਅਨੁਸਾਰ ਪੂਜਣ ਕਰਨ ਵਾਲੇ ਭਗਤ ਮੇਰੇ ਤੋਂ ਹੀ ਲਾਭਭਿੰਤਨ ਹੁੰਦੇ ਹਨ।**

**ਬੰਦੀਛੋੜ ਗਰੀਬਦਾਸ ਜੀ ਮਹਾਰਾਜ ਅਤੇ ਕਬੀਰ ਸਾਹਿਬ ਜੀ ਮਹਾਰਾਜ ਵੀ ਕਹਿੰਦੇ ਹਨ :-**

"ਗਰੀਬ, ਭੂਤ ਰਮੇ ਸੋ ਭੂਤ ਹੈ, ਦੇਵ ਰਮੇ ਸੋ ਦੇਵ। ਰਾਮ ਰਮੇ ਸੋ ਰਾਮ ਹੈ, ਸੁਣੋ ਸਕਲ ਸੁਰ ਭੇਵ॥"

**ਇਸ ਲਈ ਉਸ (ਪੂਰਣ ਪ੍ਰਮਾਤਮਾ) ਪ੍ਰਮੇਸ਼ਵਰ ਦੀ ਭਗਤੀ ਕਰੋ ਜਿਸ ਨਾਲ ਪੂਰਣ ਮੁਕਤੀ ਹੋਵੇ। ਉਹ ਪ੍ਰਮਾਤਮਾ ਪੂਰ ਬ੍ਰਹਮ ਸਤਿਪੁਰਸ਼ (ਸਤਿ ਕਬੀਰ) ਹੈ। ਇਸਦਾ ਪ੍ਰਮਾਣ ਗੀਤਾ ਜੀ ਦੇ ਅਧਿਆਏ ਨੰ. 18 ਦੇ ਸਲੋਕ ਨੰ. 46 ਵਿੱਚ ਹੈ।**

ਯਤਹ ਪ੍ਰਵ੍ਰਤਿਭੂਤਾਨਾਂ ਯੇਨ ਸ੍ਰਵਮਿੰਦ ਤਤਮ।
ਸਵਕ੍ਰਮਣਾਂ ਤਮਭਯਚ੍ਰਯ ਸਿਧ੍ਰਿਮ ਵਿੰਦਤਿ ਮਾਨਵ੍ਹ॥46॥

**ਅਨੁਵਾਦ :- ਜਿਸ ਪ੍ਰਮੇਸ਼ਵਰ ਤੋਂ ਸੰਪੂਰਣ ਪ੍ਰਾਂਣੀਆਂ ਦੀ ਉਤਪੱਤੀ ਹੋਈ ਹੈ ਅਤੇ ਜਿਸਤੋਂ ਇਹ ਸਾਰਾ ਸੰਸਾਰ ਵਿਆਪਕ ਹੈ, ਉਸ ਪ੍ਰਮੇਸ਼ਵਰ ਦੀ ਆਪਣੇ ਸੁਭਾਵਿਕ ਕਰਮਾਂ ਦੁਆਰਾ ਪੂਜਾ ਕਰਕੇ ਮਨੁੱਖ ਪਰਮਸਿੱਧੀ ਨੂੰ ਪ੍ਰਾਪਤ ਹੋ ਜਾਂਦਾ ਹੈ॥63॥**

**ਗੀਤਾ ਜੀ ਦਾ ਅਧਿਆਏ ਨੰ. 18 ਦਾ ਸਲੋਕ ਨੰ. 62 :-**

ਤਮੇਵਸ਼੍ਰਣਮ ਗੱਛ ਸ੍ਰਵਭਾਵੇਨ ਭਾਰਤ।
ਤੱਤਪ੍ਰਸਾਦਾਤ ਪ੍ਰਾਮ ਸ਼ਾਂਤਿਮ ਸਥਾਨਮ ਪ੍ਰਾਪਸਯਾਸਿ ਸ਼ਾਸ਼ਵਤਮ॥62॥

**ਅਨੁਵਾਦ :- ਹੇ ਭਾਰਤ ਵੰਸ਼ੋ ਭੰਦ੍ਰਵ ਅਰਜੁਨ! ਤੂੰ ਸਰਵਭਾਵ ਨਾਲ ਉਸ ਈਸ਼ਵਰ ਦੀ ਹੀ ਸ਼ਰਣ ਵਿੱਚ ਚਲਾ ਜਾ। ਉਸਦੀ ਕ੍ਰਿਪਾ ਨਾਲ ਤੂੰ ਪਰਮਸ਼ਾਂਤੀ (ਸੰਸਾਰ ਤੋਂ ਸਰਵਥਾ ਉਪਰਿਤ) ਨੂੰ ਅਤੇ ਅਵਿਨਾਸ਼ੀ ਪਰਮਪਦ ਨੂੰ ਪ੍ਰਾਪਤ ਹੋ ਜਾਏਗਾ।**

**ਸਰਵਭਾਵ ਦਾ ਅਰਥ ਹੈ ਕਿ ਕੋਈ ਹੋਰ ਪੂਜਾ ਨਾ ਕਰਕੇ ਮਨ-ਕਰਮ-ਵਚਨ ਤੋਂ ਇੱਕ ਪ੍ਰਮੇਸ਼ਵਰ ਵਿੱਚ ਆਸ਼ਥਾ ਰੱਖਣਾ।**

**ਅਧਿਆਏ 8 ਸਲੋਕ 22 :-**

ਪੁਰੁਸ਼ਹ ਸਹ ਪਰਹ ਪਾਰਥ ਭਕਤਯਾ ਲਭਯਹ ਤੁ ਅਨੱਨਯਯਾ।
ਯਸਯ ਅਨਤਹ ਸਥਾਨਿ ਭੂਤਾਨਿ ਯੇਨ ਸਰਵਮ ਇਦਮ ਤਤਮ॥

**ਅਨੁਵਾਦ :- ਹੇ ਪਾਰਥਨੰਦਨ ਅਰਜੁਨ! ਸੰਪੂਰਣ ਪ੍ਰਾਣੀ ਜਿਸਦੇ ਅੰਤਰਗਤ ਹਨ ਅਤੇ ਜਿਸ ਨਾਲ ਇਹ ਸੰਪੂਰਣ ਸੰਸਾਰ ਵਿਆਪਤ ਹੈ, ਉਹ ਪਰਮ ਪੁਰਸ਼ ਪ੍ਰਮਾਤਮਾ ਤਾਂ ਅਨੰਯ ਭਗਤੀ ਤੋਂ ਪ੍ਰਾਪਤ ਹੋਣ ਯੋਗ ਹੈ।**

**ਅਨੰਨਯ ਭਗਤੀ ਦਾ ਤੱਤਪਰ ਹੈ ਇੱਕ ਪ੍ਰਮੇਸ਼ਵਰ (ਪੂਰਣ ਬ੍ਰਹਮ) ਦੀ ਭਗਤੀ ਕਰਨਾ, ਦੂਸਰੇ ਦੇਵੀ-ਦੇਵਤਿਆਂ ਅਰਥਾਤ ਤਿੰਨੋਂ ਗੁਣਾਂ (ਰਜਗੁਣ-ਬ੍ਰਹਮਾ, ਸਤਿਗੁਣ-ਵਿਸ਼ਣੂ, ਤਮਗੁਣ-ਸ਼ਿਵ) ਦੀ ਨਹੀਂ। ਗੀਤਾ ਜੀ ਦੇ ਅਧਿਆਏ ਨੰ. 15 ਸਲੋਕ ਨੰ. 1 ਤੋਂ 4 :-**

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ.1**

ਉਰਧਵ ਮੂਲਮ, ਅਧ: ਸ਼ਾਖਮ, ਅਸ਼ਵਤਥਮ, ਪ੍ਰਾਹੁ:, ਅਵਿਯਯਮ,
ਛੰਦਾਂਸਿ, ਯਸਯ, ਪ੍ਰਣਾਨਿ, ਯ:, ਤਮ, ਵੇਦ, ਸ:, ਵੇਦਵਿਤ॥1॥

**ਅਨੁਵਾਦ: ਉੱਪਰ ਨੂੰ ਜੜ੍ਹ ਵਾਲਾ ਨੀਚੇ ਨੂੰ ਸ਼ਾਖਾ ਵਾਲਾ ਅਵਿਨਾਸ਼ੀ ਵਿਸਤ੍ਰਿਤ ਸੰਸਾਰ ਰੂਪੀ ਪਿੱਪਲ ਦਾ ਬ੍ਰਿਖ ਹੈ, ਜਿਸਦੇ ਛੋਟੇ-ਛੋਟੇ ਹਿੱਸੇ ਜਾਂ ਟਿਹਣੀਆਂ, ਪੱਤੇ ਕਹੇ ਹਨ, ਉਸ ਸੰਸਾਰ ਰੂਪ ਬ੍ਰਿਖ ਨੂੰ ਜੋ ਇਸ ਪ੍ਰਕਾਰ ਜਾਣਦਾ ਹੈ। ਉਹ ਪੂਰਣ ਗਿਆਨੀ ਅਰਥਾਤ ਤੱਤਵਦਰਸ਼ੀ ਹੈ।**

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ. 2**

ਅਧਹ ਚ ਓਧਵ੍ਰਮ ਪ੍ਰਸੂਤਾਹ ਤਸਯ ਸ਼ਾਖਾ ਗੁਣਾਪ੍ਰਵ੍ਰਧਦਾ ਵਿਸ਼ਯਪ੍ਰਵਾਲਾ:।
ਅਧਚ ਮੂਲਾਨਯਨੁਸੰਤਤਾਨਿ ਕ੍ਰਮਾਨੁਬੰਧੀਨਿ, ਮਨੁਸ਼ਯਲੋਕੇ॥2॥

**ਅਨੁਵਾਦ: ਉਸ ਬ੍ਰਿਖ ਦੀ ਨੀਚੇ ਅਤੇ ਉੱਪਰ ਤਿੰਨੋਂ ਗੁਣ ਬ੍ਰਹਮਾ-ਰਜਗੁਣ, ਵਿਸ਼ਣੂ-ਸਤਗੁਣ, ਸ਼ਿਵ-ਤਮਗੁਣ ਰੂਪੀ ਫੈਲੀ ਹੋਈ ਵਿਕਾਰ ਕਾਮ ਕ੍ਰੋਧ, ਲੋਭ, ਹੰਕਾਰ ਰੂਪੀ ਕੋਪਲ ਡਾਲੀ ਬ੍ਰਹਮਾ, ਵਿਸ਼ਣੂ, ਸ਼ਿਵ ਹੀ ਜੀਵ ਨੂੰ ਕ੍ਰਮ ਵਿੱਚ ਬੰਨ੍ਹਣ ਦਾ ਵੀ ਜੜ੍ਹ ਅਰਥਾਤ ਮੁੱਖ ਕਾਰਨ ਹਨ ਤਥਾ ਮਨੁੱਖ ਲੋਕ, ਸਵਰਗ, ਨਰਕ ਲੋਕ ਪ੍ਰਿਥਵੀ ਲੋਕ ਵਿੱਚ ਨੀਚੇ (ਚੌਰਾਸੀ ਲੱਖ ਜੂਨੀਆਂ ਵਿੱਚ) ਉੱਪਰ ਵਵਿਸਥਿਤ ਕੀਤੇ ਹੋਏ ਹਨ।**

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ.3**

ਨ ਰੂਪਮਸਯੇਹ ਤਥੋਪਲਭਯਤੇ ਨਾਂਤੋ ਨ ਚਾਦਿਨ੍ਰ ਚ ਸਮਪ੍ਰਤਿਸ਼ਠਾ।
ਅਸ਼ਵਤਥਮੇਨਂ ਸੁਵਿਰੂੜਮੂਲ - ਮਸਗਸ਼ਸਤ੍ਰੇਣ ਦ੍ਰਢੇਨ ਛਿਤਵਾ ॥3॥

**ਅਨੁਵਾਦ :ਇਸ ਰਚਨਾ ਦਾ ਨਾਂਹੀ ਸ਼ੁਰੂਆਤ ਤਥਾ ਨਾਂਹੀ ਅੰਤ ਹੈ ਨਾਂਹੀ ਵੈਸਾ ਸਵਰੂਪ ਪਾਇਆ ਜਾਂਦਾ ਹੈ ਤਥਾ ਇੱਥੇ ਵਿਚਾਰ ਕਾਲ ਵਿੱਚ ਅਰਥਾਤ ਮੇਰੇ ਦੁਆਰਾ ਦਿੱਤਾ ਜਾ ਰਿਹਾ ਗੀਤਾ ਗਿਆਨ ਵਿੱਚ ਪੂਰਣ ਜਾਣਕਾਰੀ ਮੈਨੂੰ ਵੀ ਨਹੀਂ ਹੈ ਕਿਉਂਕਿ ਸਰਵ ਬ੍ਰਹਿਮੰਡਾਂ ਦੀ ਰਚਨਾ ਦੀ ਚੰਗੀ ਤਰ੍ਹਾਂ ਸਥਿਤੀ ਦਾ ਮੈਨੂੰ ਵੀ ਗਿਆਨ ਨਹੀਂ ਹੈ ਇਸ ਅੱਛੀ ਤਰ੍ਹਾਂ ਸਥਿਤੀ ਵਾਲਾ ਮਜਬੂਤ ਸਵਰੂਪ ਵਾਲੇ ਨਿਰਲੇਪ ਤੱਤਵਗਿਆਨ ਰੂਪੀ ਦ੍ਰਿੜ੍ਹ ਸ਼ਾਸਤਰ ਅਰਥਾਤ ਨਿਰਮਲ ਤੱਤਵਗਿਆਨ ਦੇ ਦੁਆਰਾ ਕੱਟਕੇ ਅਰਥਾਤ ਨਿਰੰਜਨ ਦੀ ਭਗਤੀ ਨੂੰ ਛਣਿਕ ਜਾਣਕੇ।(3)**

**ਗੀਤਾ ਅਧਿਆਏ ਨੰ. 15 ਦਾ ਸਲੋਕ ਨੰ. 4**

ਤਤ: ਪਦਂ ਤੱਤਪਰਿਮਾਗ੍ਰਿਤਵਯਂ-ਯਸਿਮੰਗਤਾ ਨ ਨਿਵਤਰੰਤਿ ਭੁਯ:।
ਤਮੇਵ ਚਾਘਂ ਪੁਰਸ਼ਂ ਪ੍ਰਪਧੇ ਯਤ: ਪ੍ਰਵ੍ਰਤਿਤ: ਪ੍ਰਸੁਤਾ ਪੁਰਾਣੀ ।4।

**ਅਨੁਵਾਦ : ਉਸਦੇ ਬਾਅਦ ਉਸ ਪਰਮਪਦ ਪ੍ਰਮਾਤਮਾ ਦੀ ਖੋਜ ਕਰਨੀ ਚਾਹੀਦੀ ਹੈ।**

ਜਿਸ ਨੂੰ ਪ੍ਰਾਪਤ ਹੋਏ ਮਨੁੱਖ ਫਿਰ ਲੌਟਕੇ ਸੰਸਾਰ ਵਿੱਚ ਨਹੀਂ ਆਉਂਦੇ ਅਤੇ ਜਿਸ ਅਨਾਦਿ ਕਾਲ ਤੋਂ ਚੱਲੀ ਆਉਣ ਵਾਲੀ ਸ਼੍ਰਿਸ਼ਟੀ ਵਿਸਤਾਰ ਨੂੰ ਪ੍ਰਾਪਤ ਹੋਈ ਹੈ, ਉਸ ਆਦਿ ਪੁਰਸ਼ ਪ੍ਰਮਾਤਮਾ ਦੇ ਹੀ ਮੈਂ ਸ਼ਰਣ ਵਿੱਚ ਹਾਂ।

ਇਸ ਪ੍ਰਕਾਰ ਖੁਦ ਭਗਵਾਨ ਸ੍ਰੀ ਕ੍ਰਿਸ਼ਨ ਨੇ ਇੰਦਰ ਜੋ ਦੇਵੀ-ਦੇਵਤਿਆਂ ਦਾ ਰਾਜਾ ਹੈ ਕਿ ਪੂਜਾ ਵੀ ਛੁਡਵਾ ਕੇ ਉਸ ਪ੍ਰਮਾਤਮਾ ਦੀ ਭਗਤੀ ਕਰਨ ਦੇ ਲਈ ਹੀ ਪ੍ਰੇਰਣਾ ਦਿੱਤੀ ਸੀ। ਜਿਸ ਕਾਰਨ ਉਨ੍ਹਾਂ ਨੇ ਗੋਵਰਧੰਨ ਪਰਬਤ ਨੂੰ ਚੁੱਕ ਕੇ ਇੰਦਰ ਦੇ ਗੁੱਸੇ ਤੋਂ ਬ੍ਰਿਜ ਵਾਸੀਆਂ ਦੀ ਰੱਖਿਆ ਕੀਤੀ ਸੀ।

ਗਰੀਬ, ਇੰਦਰ ਚੜ੍ਹਾ ਬ੍ਰਿਜ ਡੋਬਣ, ਭੀਗਾ ਭੀਤ ਨਾ ਲੇਵ।
ਇੰਦਰ ਕਢਾਈ ਹੋਤ ਜਗਤ ਮੇਂ, ਪੂਜਾ ਖਾ ਗਏ ਦੇਵ॥
ਕਬੀਰ, ਇਸ ਸੰਸਾਰ ਕੋ, ਸਮਝਾਂਊਂ ਕਈ ਵਾਰ।
ਪੂਛ ਜੋ ਪਕੜੈ ਭੇਡ ਕੀ, ਉਤਰੇ ਚਾਹੇ ਪਾਰ॥

**5. ਗੁਰੂ ਆਗਿਆ ਦਾ ਪਾਲਣ :-** ਗੁਰੂਦੇਵ ਜੀ ਦੀ ਆਗਿਆ ਦੇ ਬਿਨਾਂ ਘਰ ਵਿੱਚ ਕਿਸੇ ਵੀ ਪ੍ਰਕਾਰ ਦਾ ਧਾਰਮਿਕ ਅਨੁਸ਼ਠਾਨ ਨਹੀਂ ਕਰਵਾਉਣਾ ਹੈ। ਜਿਵੇਂ ਬੰਦੀਛੋੜ ਆਪਣੀ ਬਾਣੀ ਵਿੱਚ ਕਹਿੰਦੇ ਹਨ ਕਿ :-

"ਗੁਰੂ ਬਿਨ ਯੱਗ ਹਵਨ ਜੋ ਕਰਹੀਂ, ਮਿੱਥਿਆ ਜਾਏ ਕਬਹੂੰ ਨਾ ਫਲਹੀਂ"।
ਕਬੀਰ, ਗੁਰੂ ਬਿਨ ਮਾਲਾ ਫੇਰਤੇ, ਗੁਰੂ ਬਿਨ ਦੇਤੇ ਦਾਨ।
ਗੁਰੂ ਬਿਨ ਦੋਨੋਂ ਨਿਸ਼ਫਲ ਹੈਂ ਚਾਹੇ ਪੂਛੋ ਵੇਦ ਪੁਰਾਣ॥

**6. ਮਾਤਾ ਮਸਾਣੀ ਪੂਜਾ ਨਿਸ਼ੇਧ:-** ਆਪਣੇ ਖੇਤ ਵਿੱਚ ਬਣੀ ਮੜ੍ਹੀ ਜਾਂ ਕਿਸੇ ਖੇੜੇ ਆਦਿ ਦੀ ਜਾਂ ਕਿਸੇ ਹੋਰ ਦੇਵਤਾ ਦੀ ਸਮਾਧੀ ਨਹੀਂ ਪੂਜਣੀ ਹੈ। ਸਮਾਧ ਚਾਹੇ ਕਿਸੇ ਦੀ ਵੀ ਹੋਵੇ ਬਿਲਕੁਲ ਨਹੀਂ ਪੂਜਣੀ। ਹੋਰ ਕੋਈ ਉਪਾਸਨਾ ਨਹੀਂ ਕਰਨੀ ਹੈ। ਇੱਥੋਂ ਤੱਕ ਕਿ ਤਿੰਨੋਂ ਗੁਣਾਂ (ਬ੍ਰਹਮਾ, ਵਿਸ਼ਣੂ, ਸ਼ਿਵ) ਦੀ ਪੂਜਾ ਵੀ ਨਹੀਂ ਕਰਨੀ ਹੈ। ਕੇਵਲ ਗੁਰੂ ਜੀ ਦੇ ਦੱਸੇ ਅਨੁਸਾਰ ਹੀ ਕਰਨਾ ਹੈ।

**ਗੀਤਾ ਅਧਿਆਏ ਨੰ 7 ਦਾ ਸਲੋਕ ਨੰ. 15**

ਨ ਮਾਮ ਦੁਸ਼ਕ੍ਰਿਤਿਨਹ ਮੂਡਾਹ ਪ੍ਰਪਦਯੰਤੇ ਨਰਅਧਮਾਹ।
ਮਾਯਯਾ ਅਪਹ੍ਰਤਗਯਾਨਾਹ ਆਸੁਰਮ ਭਾਵਮ ਆਸ਼੍ਰਿਤਾਹ॥15॥

**ਅਨੁਵਾਦ :-**ਮਾਇਆ ਦੁਆਰਾ ਜਿਨ੍ਹਾਂ ਦਾ ਗਿਆਨ ਹਰਿਆ ਜਾ ਚੁੱਕਾ ਹੈ ਅਜਿਹੇ ਅਸ਼ੁਰ ਸੁਭਾਅ ਨੂੰ ਧਾਰਣ ਕਰੇ ਹੋਏ ਮਨੁੱਖਾਂ ਵਿੱਚੋਂ ਨੀਚ ਦੁਸ਼ਕ੍ਰਮ ਕਰਨ ਵਾਲੇ ਮੂਰਖ ਮੈਨੂੰ ਨਹੀਂ ਭਜਦੇ ਅਰਥਾਤ ਉਹ ਤਿੰਨੋਂ ਗੁਣਾਂ (ਰਜਗੁਣ-ਬ੍ਰਹਮਾ, ਸਤਿਗੁਣ-ਵਿਸ਼ਣੂ, ਤਮਗੁਣ-ਸ਼ਿਵ) ਦੀ ਸਾਧਨਾ ਹੀ ਕਰਦੇ ਰਹਿੰਦੇ ਹਨ।

ਕਬੀਰ, ਮਾਈ ਮਸਾਨੀ ਸੇਢ ਸ਼ੀਤਲਾ, ਭੈਰਵ ਭੂਤ ਹਨੂੰਮੰਤ। ਪ੍ਰਮਾਤਮਾ ਉਨਸੇ ਦੂਰ ਹੈ, ਜੋ ਇਨਕੋ ਪੂਜੰਤ॥
ਕਬੀਰ, ਸੌ ਵਰਸ਼ ਸਤਿਗੁਰੂ ਕੀ ਸੇਵਾ, ਏਕ ਦਿਨ ਆਣਉਪਾਸੀ। ਵੋ ਅਪਰਾਧੀ ਆਤਮਾ, ਪੜੇ ਕਾਲ ਕੀ ਫਾਂਸੀ॥
ਗੁਰੂ ਕੋ ਤਜੈ ਭਜੈ ਜੋ ਆਨਾ। ਤਾ ਪਸੂਆ ਕੋ ਫੋਕਟ ਗਿਆਨਾ॥

**7. ਸੰਕਟ ਮੋਚਨ ਕਬੀਰ ਸਾਹਿਬ ਹਨ :-**ਕਰਮ ਕਸ਼ਟ (ਸੰਕਟ) ਹੋਣ ਉੱਤੇ ਕੋਈ ਹੋਰ ਇਸ਼ਟ ਦੇਵਤਾ ਦੀ ਜਾਂ ਮਾਤਾ ਮਸਾਨੀ ਆਦਿ ਦੀ ਪੂਜਾ ਕਦੀ ਨਹੀਂ ਕਰਨੀ ਚਾਹੀਦੀ ਹੈ। ਨਾ ਕਿਸੇ ਪ੍ਰਕਾਰ ਦੀ ਪੁੱਛਿਆ ਪੁੱਛਣੀ ਹੈ। ਕੇਵਲ ਬੰਦੀਛੋੜ ਕਬੀਰ ਸਾਹਿਬ ਨੂੰ ਪੂਜਣਾ ਹੈ ਜੋ ਸਭ ਦੁੱਖਾਂ ਨੂੰ ਹਰਣ ਵਾਲੇ ਸੰਕਟ ਮੋਚਨ ਹਨ।

**ਸਾਮਵੇਦ ਨੰ. 822 ਉਤਾਰ੍ਚਿਕ ਅਧਿਆਏ 3 ਖੰਡ ਨੰ. 5 ਸਲੋਕ ਨੰ. 8 (ਸੰਤ ਰਾਮਪਾਲ ਦਾਸ ਦੁਆਰਾ ਭਾਸ਼ਾ-ਭਾਸ਼ੇ) :-**

ਮਨੀਸ਼ਿਭਿ: ਪਵਤੇ ਪੂਰਵਯ: ਕਵਿਰਨ੍ਰਭਿਯੁਤ: ਪਰਿ ਕੋਸ਼ਾਂ ਅਸ਼ਿਯਦਤ।
ਤ੍ਰਿਤਸਯ ਨਾਮ ਜਨਯੰਧੁ ਛਰਨਿੰਦ੍ਰਸਯ ਵਾਯੂ ਸੰਖਯਾਯ ਵਰਧਯਨ॥8॥

**ਅਨੁਵਾਦ :- ਸਨਾਤਨ ਅਰਥਾਤ ਅਵਿਨਾਸੀ ਕਬੀਰ ਪ੍ਰਮੇਸ਼ਵਰ ਹਿਰਦੇ ਤੋਂ ਚਾਹੁਣ ਵਾਲੇ ਸ਼ਰਧਾ ਭਗਤੀ ਕਰਨ ਵਾਲੇ ਭਗਤ ਆਤਮਾ ਨੂੰ ਤਿੰਨ ਮੰਤਰ ਉਪਦੇਸ਼ ਦੇਕੇ ਜੰਨਮ ਤੇ ਮ੍ਰਿਤੂ ਤੋਂ ਰਿਹਤ ਕਰਦਾ ਹੈ ਤੇ ਉਸਦੇ ਪ੍ਰਾਣ ਅਰਥਾਤ ਜੀਵਨ-ਸਵਾਂਸਾਂ ਨੂੰ ਜੋ ਸੰਸਕਾਰ ਵੱਸ਼ ਆਪਣੇ ਮਿੱਤਰਾਂ ਅਰਥਾਤ ਭਗਤ ਗਿਣਤੀ ਦੇ ਪਾਏ ਹੋਏ ਹੁੰਦੇ ਹਨ ਨੂੰ ਆਪਣੇ ਭੰਡਾਰੇ ਤੋਂ ਪੂਰਣ ਰੂਪ ਵਿੱਚ ਵਧਾਉਂਦਾ ਹੈ। ਜਿਸ ਕਾਰਨ ਕਰਕੇ ਪ੍ਰਮਾਤਮਾ ਦੇ ਵਾਸਤਵਿਕ ਆਨੰਦ ਨੂੰ ਆਪਣੇ ਆਸ਼ੀਰਵਾਦ ਪ੍ਰਸ਼ਾਦ ਨਾਲ ਪ੍ਰਾਪਤ ਕਰਵਾਉਂਦਾ ਹੈ।**

ਕਬੀਰ, ਦੇਵੀ ਦੇਵ ਠਾਡੇ ਭਏ, ਹਮਕੋ ਠੌਰ ਬਤਾਓ। ਜੋ ਮੁਝ (ਕਬੀਰ) ਕੋ ਪੂਜੇ ਨਹੀਂ, ਉਨਕੋ ਲੂਟੋ ਖਾਓ॥
ਕਬੀਰ, ਕਾਲ ਜੋ ਪੀਸੈ ਪੀਸਨਾ, ਜੋਰਾ ਹੈ ਪਨਿਹਾਰ। ਯੇ ਦੋ ਅਸਲ ਮਜੂਰ ਹੈਂ, ਸਤਿਗੁਰੂ ਕੇ ਦਰਬਾਰ॥

**8. ਅਣਲੋੜੀਂਦਾ ਦਾਨ ਨਿਸ਼ੇਧ :- ਕਿਤੇ ਵੀ ਅਤੇ ਕਿਸੇ ਨੂੰ ਦਾਨ ਰੂਪ ਵਿੱਚ ਕੁਝ ਨਹੀਂ ਦੇਣਾ ਹੈ। ਨਾ ਪੈਸੈ, ਨਾ ਬਿਨਾ ਸਿਲਿਆ ਕਪੜਾ ਆਦਿ ਕੁਝ ਨਹੀਂ ਦੇਣਾ ਹੈ। ਜੇਕਰ ਕੋਈ ਦਾਨ ਰੂਪ ਵਿੱਚ ਕੁਝ ਸਮਾਨ ਮੰਗਨ ਆਏ ਤਾਂ ਉਸ ਨੂੰ ਖਾਣਾ ਖੁਵਾ ਦੇਵੋ, ਚਾਹ, ਦੁੱਧ, ਲੱਸੀ, ਪਾਣੀ ਆਦਿ ਪਿਲਾ ਦੇਵੋ ਪ੍ਰੰਤੂ ਦੇਣਾ ਕੁਝ ਵੀ ਨਹੀਂ ਹੈ। ਨਾ ਜਾਣੇ ਉਹ ਭਿਖਾਰੀ ਉਸ ਪੈਸੇ ਦਾ ਦੁਰਉਪਯੋਗ ਕਰੇ। ਜਿਵੇਂ ਇੱਕ ਵਿਅਕਤੀ ਨੇ ਕਿਸੀ ਭਿਖਾਰੀ ਨੂੰ ਉਸਦੀ ਝੂਠੀ ਕਹਾਣੀ ਜਿਸ ਵਿੱਚ ਉਹ ਕਿਹ ਰਿਹਾ ਸੀ ਕਿ ਮੇਰੇ ਬੱਚੇ ਬਿਨਾਂ ਇਲਾਜ ਦੇ ਤੜਪ ਰਹੇ ਹਨ। ਕੁਝ ਪੈਸੇ ਦੇਣ ਦੀ ਕ੍ਰਿਪਾ ਕਰੋ ਨੂੰ ਸੁਣਕੇ ਭਾਵਨਾ ਵੱਸ ਹੋਕੇ 100 ਰੁ: ਦੇ ਦਿੱਤੇ। ਉਹ ਭਿਖਾਰੀ ਪਹਿਲਾਂ ਪਊਆ ਸ਼ਰਾਬ ਪੀਂਦਾ ਸੀ ਉਸ ਦਿਨ ਉਸ ਵਿਅਕਤੀ ਨੇ ਅੱਧੀ ਬੋਤਲ ਸ਼ਰਾਬ ਪੀਤੀ ਅਤੇ ਆਪਣੀ ਪਤਨੀ ਨੂੰ ਕੁੱਟ ਦਿੱਤਾ। ਉਸਦੀ ਪਤਨੀ ਨੇ ਬੱਚਿਆਂ ਸਹਿਤ ਆਤਮ ਹੱਤਿਆ ਕਰ ਲਈ। ਆਪ ਦੁਆਰਾ ਕੀਤਾ ਹੋਇਆ ਦਾਨ ਉਸ ਪਰਿਵਾਰ ਦੇ ਨਾਸ਼ ਦਾ ਕਾਰਨ ਬਣਿਆ। ਜੇਕਰ ਆਪ ਚਾਹੁੰਦੇ ਹੋ ਕਿ ਅਜਿਹੇ ਦੁੱਖੀ ਵਿਅਕਤੀ ਦੀ ਮਦਦ ਕਰੋ ਤਾਂ ਤਰ੍ਹਾਂ ਉਸਦੇ ਬੱਚਿਆਂ ਨੂੰ ਡਾਕਟਰ ਤੋਂ ਦਵਾਈ ਦਵਾ ਦੇਣ, ਪੈਸਾ ਨਾ ਦੇਣ?**

ਕਬੀਰ, ਗੁਰੂ ਬਿਨ ਮਾਲਾ ਫੇਰਤੇ, ਗੁਰੂ ਬਿਨ ਦੇਤੇ ਦਾਨ। ਗੁਰੂ ਬਿਨ ਦੋਨੋਂ ਨਿਸ਼ਫਲ ਹੈ, ਪੂਛੋ ਵੇਦ ਪੁਰਾਨ॥

**ਜੂਠਾ ਖਾਣਾ ਨਿਸ਼ੇਧ :- ਅਜਿਹੇ ਵਿਅਕਤੀ ਦਾ ਜੂਠਾ ਨਹੀਂ ਖਾਣਾ ਜੋ ਸ਼ਰਾਬ, ਮਾਸ, ਤੰਬਾਖੂ, ਅੰਡਾ, ਬੀਅਰ, ਅਫੀਮ, ਗਾਂਜਾ ਆਦਿ ਦਾ ਸੇਵਨ ਕਰਦਾ ਹੋਵੇ।**

**10. ਸਤਿਲੋਕ ਗਮਨ (ਦੇਹਾਂਤ) ਦੇ ਬਾਅਦ ਕ੍ਰਿਆ ਕ੍ਰਮ ਨਿਸ਼ੇਧ :- ਜੇਕਰ ਪਰਿਵਾਰ ਵਿੱਚ ਕਿਸੇ ਦੀ ਮੌਤ ਹੋ ਜਾਂਦੀ ਹੈ, ਚਿਤਾ ਵਿੱਚ ਅਗਨੀ ਕੋਈ ਵੀ ਦੇ ਸਕਦਾ ਹੈ, ਘਰ ਦਾ ਜਾਂ ਹੋਰ ਤੇ ਅਗਨੀ ਪ੍ਰਜਵਲਿਤ ਕਰਦੇ ਸਮੇਂ ਮੰਗਲਾਚਰਨ ਬੋਲ ਦੇਓ। ਤਾਂ ਉਸਦੇ ਫੁੱਲ ਆਦਿ ਕੁਝ ਨਹੀਂ ਉਠਾਉਣੇ ਹਨ, ਜੇਕਰ ਉਸ ਸਥਾਨ ਨੂੰ ਸਾਫ ਕਰਨਾ ਜ਼ਰੂਰੀ ਹੈ ਤਾਂ ਉਨ੍ਹਾਂ ਅਸਥੀਆਂ ਨੂੰ ਚੁੱਕੇ ਖੁਦ ਹੀ ਕਿਸੀ ਸਥਾਨ ਉੱਤੇ ਚਲਦੇ ਪਾਣੀ ਵਿੱਚ ਵਹਾ ਦਿਉ। ਉਸ ਸਮੇਂ ਮੰਗਲਾਚਰਣ ਉਚਾਰਣ ਕਰ ਦਿਉ। ਨਾ ਪਿੰਡ ਆਦਿ ਭਰਵਾਉਣੇ ਹਨ, ਨਾ ਤੇਰ੍ਹਵੀਂ, ਛਮਾਹੀ, ਬਰਸੋਧੀ, ਪਿੰਡ ਵੀ ਨਹੀਂ ਭਰਵਾਉਣੇ ਹਨ ਤੇ ਸ਼ਰਾਧ ਆਦਿ ਕੁਝ ਨਹੀਂ ਕਰਨਾ ਹੈ। ਕਿਸੇ ਵੀ ਹੋਰ ਵਿਅਕਤੀ ਤੋਂ ਹਵਨ ਆਦਿ ਨਹੀਂ ਕਰਵਾਉਣਾ ਹੈ। ਸੰਬੰਧੀ ਤੇ ਰਿਸ਼ਤੇਦਾਰਾਂ ਆਦਿ ਜੋ ਸ਼ੋਕ ਵਿਅਕਤ ਕਰਨ ਆਏ ਉਨ੍ਹਾਂ ਦੇ ਲਈ ਕੋਈ ਵੀ ਇੱਕ ਦਿਨ ਨਿਯੁਕਤ ਕਰੋ। ਉਸ ਦਿਨ ਪ੍ਰਤੀਦਿਨ ਕਰਨ ਵਾਲਾ ਨਿੱਤ ਨਿਯਮ ਕਰੋ, ਜੋਤੀ ਜਾਗ੍ਰਿਤ ਕਰੋ, ਫਿਰ ਸਾਰਿਆਂ ਨੂੰ ਖਾਂਣਾ ਖਿਲਾਓ। ਜੇਕਰ ਆਪਣੇ ਉਸਦੇ (ਮਰਨ ਵਾਲੇ ਦੇ) ਨਾਮ ਉੱਤੇ ਕੁਝ ਧਰਮ ਕਰਨਾ ਹੈ ਤਾਂ ਆਪਣੇ ਗੁਰੂਦੇਵ ਜੀ ਦੀ ਆਗਿਆ ਲੈਕੇ ਬੰਦੀਛੋੜ ਗਰੀਬਦਾਸ ਜੀ ਮਹਾਰਾਜ ਜੀ ਦੀ ਅੰਮ੍ਰਿਤਬਾਣੀ ਦਾ ਆਖੰਡ ਪਾਠ ਕਰਵਾਉਣਾ ਚਾਹੀਦਾ ਹੈ। ਜੇਕਰ ਪਾਠ ਕਰਨ ਦੀ ਆਗਿਆ**

ਨਾ ਮਿਲੇ ਤਾਂ ਪਰਿਵਾਰ ਦੇ ਉਪਦੇਸ਼ੀ ਭਗਤ ਚਾਰ ਦਿਨ ਜਾਂ ਸੱਤ ਦਿਨ ਘਰ ਵਿੱਚ ਇੱਕ ਆਖੰਡ ਜੋਤ ਘੀ ਦੀ ਜਲਾਓ ਤੇ ਬ੍ਰਹਮ ਗਾਇਤਰੀ ਮੰਤਰ ਪ੍ਰਤੀਦਿਨ ਚਾਰ ਵਾਰ ਤੇ ਤਿੰਨ ਜਾਂ ਇੱਕ ਵਾਰ ਦੇ ਮੰਤਰ ਦਾ ਦਾਨ ਸੰਕਲਪ ਸਤਲੋਕ ਵਾਸੀ ਨੂੰ ਕਰੋ। ਜੈਸਾ ਉਚਿਤ ਸਮਝੋ ਇੱਕ, ਦੋ, ਤਿੰਨ ਤੱਕ ਮੰਤਰ ਦੇ ਜਾਪ ਦਾ ਫਲ ਉਸਨੂੰ ਦਾਨ ਕਰੋ। ਪ੍ਰਤੀਦਿਨ ਦੀ ਤਰ੍ਹਾਂ ਜੋਤੀ ਵ ਆਰਤੀ, ਨਾਮ ਸਿਮਰਨ ਕਰਦੇ ਰਹਿਣਾ ਹੈ, ਇਹ ਯਾਦ ਰੱਖਦੇ ਹੋਏ ਕਿ :-

ਕਬੀਰ, ਸਾਥੀ ਹਮਾਰੇ ਚਲੇ ਗਏ, ਹਮ ਵੀ ਚਾਲਣ ਹਾਰ।ਕੋਏ ਕਾਗਜ ਮੇਂ ਬਾਕੀ ਰਿਹ ਰਹੀ, ਤਾਤੇ ਲਾਗ ਰਹੀ ਹੈ ਵਾਰ॥
ਕਬੀਰ, ਦੇਹ ਪੜੀ ਤੋ ਕਿਆ ਹੂਆ, ਝੂਠਾ ਸਭੀ ਪਟੀਟ। ਪੰਛੀ ਉੜਤਾ ਅਕਾਸ਼ ਕੂੰ, ਚਲਤਾ ਕਰ ਗਿਆ ਬੀਠ॥

## "ਕਰਮ ਕਾਂਡ ਦੇ ਵਿਸ਼ੇ ਵਿੱਚ ਸਤਿ ਕਥਾ"

ਮੇਰੇ (ਸੰਤ ਰਾਮਪਾਲ ਦਾਸ ਦੇ) ਪੂਜਯ ਗੁਰੂਦੇਵ ਸਵਾਮੀ ਰਾਮਦੇਵਾਨੰਦ ਜੀ ਮਹਾਰਾਜ ਨੂੰ ਸੋਲ੍ਹਾਂ ਸਾਲ ਦੀ ਉਮਰ ਵਿੱਚ ਕਿਸੇ ਮਹਾਤਮਾ ਦੇ ਸਤਿਸੰਗ ਸੁਣਨ ਨਾਲ ਵੈਰਾਗ ਹੋ ਗਿਆ ਸੀ। ਇੱਕ ਦਿਨ ਉਹ ਖੇਤਾਂ ਵਿੱਚ ਗਏ ਹੋਏ ਸਨ। ਕੋਲ ਹੀ ਵਣ ਸੀ। ਉਹ ਵਣ ਵਿੱਚ ਜਾਕੇ ਕਿਸੇ ਮ੍ਰਿਤੂ ਜਾਨਵਰ ਦੀ ਹੱਡੀਆਂ ਦੇ ਕੋਲ ਆਪਣੇ ਕੱਪੜੇ ਫਾੜਕੇ ਸੁੱਟ ਜਾਂਦੇ ਹਨ ਅਤੇ ਖੁਦ ਮਹਾਤਮਾ ਜੀ ਦੇ ਨਾਲ ਚਲੇ ਜਾਂਦੇ ਹਨ।

ਜਦ ਉਨ੍ਹਾਂ ਦੀ ਖੋਜ ਹੋਈ ਤਾਂ ਉਨ੍ਹਾਂ ਦੇ ਘਰ ਵਾਲਿਆਂ ਨੇ ਦੇਖਿਆ ਕਿ ਵਣ ਵਿੱਚ ਹੱਡੀਆਂ ਦੇ ਕੋਲ ਫਟੇ ਹੋਏ ਕੱਪੜੇ ਪਏ ਹਨ ਤਾਂ ਉਨ੍ਹਾਂ ਨੇ ਸੋਚਿਆ ਕਿ ਕਿਸੇ ਜੰਗਲੀ ਜਾਨਵਰ ਨੇ ਉਨ੍ਹਾਂ ਨੂੰ ਖਾ ਲਿਆ ਹੈ। ਉਨ੍ਹਾਂ ਦੇ ਕੱਪੜਿਆਂ ਤੇ ਹੱਡੀਆਂ ਨੂੰ ਚੁੱਕਕੇ ਘਰ ਲਿਆਂਦਾ ਅਤੇ ਅੰਤਿਮ ਸੰਸਕਾਰ ਕਰ ਦਿੰਦੇ ਹਨ ਉਸਦੇ ਬਾਅਦ ਤੇਰਵ੍ਹੀਂ ਤੇ ਛਮਾਹੀ ਕਰਦੇ ਹਨ ਅਤੇ ਫਿਰ ਸ਼ਰਾਧ ਸ਼ੁਰੂ ਹੋ ਜਾਂਦੇ ਹਨ।

ਜਦ ਮੇਰੇ ਪੂਜਯ ਗੁਰੂਦੇਵ ਬੁਹਤ ਵਿਰਧ ਹੋ ਗਏ ਤਾਂ ਉਹ ਇੱਕ ਵਾਰ ਘਰ ਲੈ ਗਏ। ਤਦ ਉਨ੍ਹਾਂ ਘਰ ਵਾਲਿਆਂ ਨੂੰ ਇਹ ਪਤਾ ਚੱਲਿਆ ਕਿ ਉਹ ਵਿਅਕਤੀ ਜੀਵਤ ਹਨ ਅਤੇ ਘਰ ਛੱਡਕੇ ਚਲੇ ਗਏ ਸਨ। ਉਨ੍ਹਾਂ ਨੇ ਦੱਸਿਆ ਕਿ ਜਦ ਇਹ ਘਰ ਛੱਡਕੇ ਚਲੇ ਗਏ ਸਨ ਤਾਂ ਉਨ੍ਹਾਂ ਦੀ ਖੋਜ ਹੋਈ। ਵਣ ਵਿੱਚ ਕਪੜੇ ਮਿਲੇ। ਉਨ੍ਹਾਂ ਦੇ ਕੋਲ ਕੁਝ ਹੱਡੀਆਂ ਪਈਆਂ ਸੀ। ਤਾਂ ਅਸੀਂ ਸੋਚਿਆ ਕਿ ਕਿਸੇ ਜੰਗਲੀ ਜਾਨਵਰ ਨੇ ਇਨ੍ਹਾਂ ਨੂੰ ਖਾ ਲਿਆ ਹੈ ਅਤੇ ਉਨ੍ਹਾਂ ਦੇ ਕੱਪੜਿਆਂ ਤੇ ਹੱਡੀਆਂ ਨੂੰ ਘਰ ਲਿਆਕੇ ਅੰਤਿਮ ਸੰਸਕਾਰ ਕਰ ਦਿੱਤਾ।

ਫਿਰ ਮੈਂ (ਸੰਤ ਰਾਮਪਾਲ ਦਾਸ ਨੇ) ਮੇਰੇ ਪੂਜੈ ਗੁਰੂਦੇਵ ਦੇ ਛੋਟੇ ਭਾਈ ਦੀ ਪਤਨੀ ਨੂੰ ਪੁੱਛਿਆ ਕਿ ਜਦ ਸਾਡੇ ਪੂਜੈ ਗੁਰੂਦੇਵ ਘਰ ਛੱਡਕੇ ਚਲੇ ਗਏ ਸਨ ਤਾਂ ਆਪ ਬਾਅਦ ਵਿੱਚ ਕੀ ਕੀਤਾ? ਉਸਨੇ ਦੱਸਿਆ ਕਿ ਜਦ ਮੈਂ ਵਿਆਹੀ ਆਈ ਸੀ ਤਾਂ ਉਸ ਸਮੇਂ ਇਨ੍ਹਾਂ ਦੇ ਸ਼ਰਾਧ ਕੱਢੇ ਜਾਂਦੇ ਸਨ। ਮੈਂ ਆਪਣੇ ਹੱਥਾਂ ਨਾਲ ਇਨ੍ਹਾਂ ਦੇ ਲਗਭਗ 70 ਸ਼ਰਾਧ ਕੱਢ ਚੁੱਕੀ ਹਾਂ। ਉਸਨੇ ਦੱਸਿਆ ਕਿ ਜਦ ਘਰ ਵਿੱਚ ਕੋਈ ਨੁਕਸਾਨ ਹੋ ਜਾਂਦਾ ਤਾਂ ਜਿਵੇਂ ਕਿ ਮੱਝ ਦਾ ਦੁੱਧ ਨਾ ਦੇਣਾ, ਥਣ ਵਿੱਚ ਖਰਾਬੀ ਆ ਜਾਣਾ, ਕੋਈ ਹੋਰ ਨੁਕਸਾਨ ਹੋ ਜਾਣਾ ਆਦਿ ਤਾਂ ਅਸੀਂ ਸਿਆਣਿਆਂ ਦੇ ਕੋਲ ਬੂਝਣ ਦੇ ਲਈ ਜਾਂਦੇ ਸਨ ਤਾਂ ਉਹ ਕਿੰਹਦੇ ਸਨ ਕਿ ਆਪਦੇ ਘਰ ਵਿੱਚ ਕੋਈ ਨਿਰਸੰਤਾਨ (ਅਨਮੈਰਿਡ) ਮਰਿਆ ਹੋਇਆ। ਆਪਨੂੰ ਉਹ ਦੁੱਖੀ ਕਰ ਰਿਹਾ ਹੈ। ਫਿਰ ਅਸੀਂ ਉਨ੍ਹਾਂ ਦੇ ਕਹਿਣ ਤੇ ਕਪੜੇ ਆਦਿ ਦਿੰਦੇ ਹਾਂ।

ਤਦ ਮੈਂ ਕਿਹਾ ਕਿ ਇਹ ਤਾਂ ਦੁਨੀਆਂ ਦਾ ਉਦਾਰ ਕਰ ਰਹੇ ਹਨ। ਉਹ ਕਿਸਨੂੰ ਦੁੱਖ ਦੇ ਸਕਦੇ ਸਨ। ਇਹ ਤਾਂ ਹੁਣ ਸੁੱਖ ਦਾਤਾ ਹਨ। ਫਿਰ ਮੈਂ (ਸੰਤ ਰਾਮਪਾਲ ਜੀ ਮਹਾਰਾਜ ਨੇ) ਉਸ ਵਿਰਧ ਨੂੰ ਕਿਹਾ ਕਿ ਹੁਣ ਤਾਂ ਆਪਦੇ ਸਾਹਮਣੇ ਹਨ ਇਹ, ਹੁਣ ਤਾਂ ਇਹ ਬੇ-ਅਰਥ ਦੀ ਸਾਧਨਾ ਜਿਵੇਂ ਸ਼ਰਾਧ ਕੱਢਣੇ ਬੰਦ ਕਰ ਦੇਵੋ। ਤਦ ਉਸਨੇ ਕਿਹਾ ਕਿ ਇਹ ਤਾਂ ਪੁਰਾਣੀ ਰਿਵਾਜ ਹੈ, ਇਹ ਕਿਵੇਂ ਛੱਡ ਦੇਵਾਂ? ਅਰਥਾਤ ਅਸੀਂ ਆਪਣੀ ਪੁਰਾਣੀ ਰਿਵਾਜਾਂ ਵਿੱਚ

ਇੰਨੇ ਲੀਨ ਹੋ ਚੁੱਕੇ ਹਾਂ ਕਿ ਪ੍ਰਤੱਖ ਪ੍ਰਮਾਣ ਹੋਣ ਉੱਤੇ ਕਿ ਉਹ ਗਲਤ ਕਰ ਰਹੇ ਹਨ ਛੱਡ ਨਹੀਂ ਸਕਦੇ। ਇਸ ਵਿੱਚ ਪ੍ਰਮਾਣਿਤ ਹੁੰਦਾ ਹੈ ਕਿ ਸ਼ਰਾਧ ਕੱਢਣਾ, ਪਿੱਤਰ ਪੂਜਾ ਕਰਨਾ ਆਦਿ ਸਭ ਵਿਅਰਥ ਹਨ।

11. ਬੱਚੇ ਦੇ ਜੰਨਮ ਉੱਤੇ ਸ਼ਾਸਤਰ ਵਿਰੁੱਧ ਪੂਜਾ ਨਿਸ਼ੇਧ :- ਬੱਚੇ ਦੇ ਜੰਨਮ ਉੱਤੇ ਛਟੀ ਆਦਿ ਨਹੀਂ ਮਨਾਉਣੀ ਹੈ। ਸੁਤਕ ਦੇ ਕਾਰਨ ਪ੍ਰਤੀਦਿਨ ਦੀ ਤਰ੍ਹਾਂ ਕਰਨ ਵਾਲੀ ਪੂਜਾ, ਭਗਤੀ ਆਰਤੀ, ਜੋਤੀ ਜਗਾਉਣਾ ਆਦਿ ਬੰਦ ਨਹੀਂ ਕਰਨੀ ਹੈ।

ਇਸੀ ਸੰਦਰਭ ਵਿੱਚ ਇੱਕ ਸੰਖੇਪ ਵਿੱਚ ਕਥਾ ਦੱਸਦਾ ਹਾਂ ਕਿ ਇੱਕ ਵਿਅਕਤੀ ਦੀ ਸ਼ਾਦੀ ਦੇ ਦਸ ਸਾਲ ਪਿੱਛੋਂ ਪੁੱਤਰ ਹੋਇਆ ਸੀ। ਪੁੱਤਰ ਦੀ ਖੁਸ਼ੀ ਵਿੱਚ ਉਸਨੇ ਬਹੁਤ ਖੁਸ਼ੀ ਮਨਾਈ। ਬੀਹ-ਪੱਚੀ ਪਿੰਡਾਂ ਨੂੰ ਭੋਜਨ ਦੇ ਲਈ ਆਮੰਤ੍ਰਿਤ ਕੀਤਾ ਅਤੇ ਹੋਰ ਬਹੁਤ ਹੀ ਗਾਉਣਾ-ਵਜਾਉਣਾ ਹੋਇਆ ਅਰਥਾਤ ਕਾਫੀ ਪੈਸਾ ਖਰਚ ਕੀਤਾ। ਫਿਰ ਇੱਕ ਸਾਲ ਦੇ ਬਾਅਦ ਉਸ ਪੁੱਤਰ ਦਾ ਦੇਹਾਂਤ ਹੋ ਜਾਂਦਾ ਹੈ। ਫਿਰ ਉਹ ਹੀ ਪਰਿਵਾਰ ਟੱਕਰ ਮਾਰਕੇ ਰੋਂਦਾ ਹੈ ਅਤੇ ਆਪਣੇ ਦੁਰਭਾਗ ਨੂੰ ਕੋਸਦਾ ਹੈ। ਇਸਲਈ ਕਬੀਰ ਸਹਿਬ ਕਹਿੰਦੇ ਹਨ ਕਿ :-

ਕਬੀਰ, ਬੇਟਾ ਜਾਇਆ ਖੁਸ਼ੀ ਹੂਈ, ਬੁਹਤ ਬਜਾਏ ਥਾਲ। ਆਣਾ ਜਾਣਾ ਲਗ ਰਹਾ, ਜਿਤੁਂ ਚੀਂਟੀ ਕਾ ਨਾਲ॥
ਕਬੀਰ, ਪਤਝੜ ਆਵਤ ਦੇਖਕੇ, ਬਣ ਰੋਵੈ ਮਨ ਮਾਂਹੀਂ। ਉਂਚੀ ਟਿਹਣੀ ਪਾਤ ਥੇ, ਅਬ ਪੀਲੇ ਹੋ ਹੋ ਜਾਹੀਂ॥
ਕਬੀਰ, ਪਾਤ ਝੜੰਤਾ ਯੂੰ ਕਹੈ, ਸੁਣ ਭਈ ਤਰਵਰ ਰਾਏ। ਅਬ ਕੇ ਵਿਛੜੇ ਨਹੀਂ ਮਿਲੇਂ, ਨਾ ਜਾਣੇ ਕਹਾਂ ਗਿਰੇਂਗੇ ਜਾਏ॥
ਕਬੀਰ, ਤਰਵਰ ਕਹਤਾ ਪਾਤ ਸੇ, ਸੁਣੋ ਪਾਤ ਏਕ ਬਾਤ। ਯਹਾਂ ਕੀ ਯਹੀ ਰੀਤੀ ਹੈ, ਏਕ ਆਵੇ ਏਕ ਜਾਤ॥

12. ਦੇਈ ਧਾਮ ਉੱਤੇ ਬਾਲ ਉਤਰਵਾਉਣ ਜਾਣਾ ਨਿਸ਼ੇਧ :- ਬੱਚੇ ਦੇ ਕਿਸ ਦੇਈ ਧਾਮ ਉੱਤੇ ਵਾਲ ਉਤਰਵਾਉਣ ਨਹੀਂ ਜਾਣਾ ਹੈ। ਜਦ ਦੇਖੋ ਵਾਲ ਵੱਡੇ ਹੋ ਗਏ, ਕਟਵਾ ਕੇ ਸੁੱਟ ਦਿਉ। ਇਕ ਮੰਦਰ ਵਿੱਚ ਦੇਖਿਆ ਕਿ ਸ਼ਰਧਾਲੂ ਭਗਤ ਆਪਣੇ ਲੜਕੇ ਜਾਂ ਲੜਕੀਆਂ ਦੇ ਵਾਲ ਉਤਾਰਣ ਆਏ। ਉੱਥੇ ਉਪਸਥਿਤ ਨਾਈ ਨੇ ਬਾਹਰ ਦੇ ਰੇਟ ਤੋਂ ਤਿੰਨ ਗੁਣਾ ਪੈਸੇ ਲਏ ਅਤੇ ਇੱਕ ਕੈਂਚੀ ਭਰ ਵਾਲ ਕੱਟ ਕੇ ਮਾਤਾ-ਪਿਤਾ ਨੂੰ ਦੇ ਦਿੱਤੇ। ਉਨ੍ਹਾਂ ਨੇ ਸ਼ਰਧਾ ਨਾਲ ਮੰਦਰ ਵਿੱਚ ਚੜ੍ਹਾ ਦਿੱਤੇ। ਪੁਜਾਰੀ ਨੇ ਇੱਕ ਥੈਲੇ ਵਿੱਚ ਪਾ ਲਏ। ਰਾਤ ਨੂੰ ਉਠਕੇ ਦੂਰ ਏਕਾਂਤ ਸਥਾਨ ਉੱਤੇ ਸੁੱਟ ਦਿੱਤੇ। ਇਹ ਕੇਵਲ ਨਾਟਕ ਬਾਜ਼ੀ ਹੈ। ਕਿਉਂ ਨਾ ਪਹਿਲਾਂ ਦੀ ਤਰ੍ਹਾਂ ਸੁਭਾਵਿਕ ਤਰੀਕੇ ਨਾਲ ਬਾਲ ਉਤਰਵਾਉਂਦੇ ਰਹੀਏ ਤੇ ਬਾਹਰ ਪਾ ਦਈਏ। ਪ੍ਰਮਾਤਮਾ ਨਾਮ ਤੋਂ ਪ੍ਰਸੰਨ ਹੁੰਦਾ ਹੈ ਪਾਖੰਡ ਤੋਂ ਨਹੀਂ।

13. ਨਾਮ ਜਾਪ ਨਾਲ ਸੁੱਖ :- ਨਾਮ (ਉਪਦੇਸ਼) ਨੂੰ ਕੇਵਲ ਦੁੱਖ ਨਿਵਾਰਣ ਦੀ ਦ੍ਰਿਸ਼ਟੀ ਕੋਣ ਨਾਲ ਨਹੀਂ ਲੈਣਾ ਚਾਹੀਦਾ ਬਲਕਿ ਆਤਮ ਕਲਿਆਣ ਦੇ ਲਈ ਲੈਣਾ ਚਾਹੀਦਾ ਹੈ। ਫਿਰ ਸਿਮਰਨ ਨਾਲ ਸਰਵ ਸੁੱਖ ਆਪਣੇ ਆਪਹੀ ਆ ਜਾਂਦੇ ਹਨ।

"ਕਬੀਰ ਸਿਮਰਨ ਸੇ ਸੁੱਖ ਹੋਤ ਹੈ, ਸੁਮਰਿਨ ਸੇ ਦੁੱਖ ਜਾਏ।
ਕਹੈਂ ਕਬੀਰ ਸੁਮਰਿਨ ਕੀਏ, ਸਾਈਂ ਮਾਹੀਂ ਸਮਾਏ॥"

14. ਵਿਭਵੀਚਾਰ ਨਿਸ਼ੇਧ :- ਪਰਾਈ ਇਸਤਰੀ ਨੂੰ ਮਾਂ-ਬੇਟੀ-ਭੈਣ ਦੀ ਦ੍ਰਿਸ਼ਟੀ ਨਾਲ ਦੇਖਣਾ ਚਾਹੀਦਾ ਹੈ। ਵਿਭਚਾਰ ਮਹਾਂਪਾਪ ਹੈ ਜਿਵੇਂ :-

"ਗਰੀਬ, ਪਰ ਦੁਆਰਾ ਇਸਤਰੀ ਕਾ ਖੋਲ੍ਹੇ। ਸੱਤਰ ਜੰਨਮ ਅੰਧਾ ਹੋ ਡੋਲੇ। ਸੂਰਾਪਾਨ ਮੱਧ ਮਾਸਾਹਾਰੀ। ਗਵਨ ਕਰੇ ਭੋਗੇ ਪਰ ਨਾਰੀ॥ ਸੱਤਰ ਜੰਨਮ ਕਟਤ ਹੈਂ ਸ਼ੀਸ਼ਮ। ਸ਼ਾਖਸ਼ੀ ਸਾਹਿਬ ਹੇ ਜਗਦੀਸ਼ਮ॥ ਪਰ ਨਾਰੀ ਨਾ ਪਰਸੀਓ,
ਮਾਨੋ ਵਚਨ ਹਮਾਰ। ਭਵਨ ਚਤੁਰਦਸ਼ ਤਾਸ ਸਿਰ, ਤ੍ਰਿਲੋਕੀ ਕਾ ਭਾਰ॥ਪਰ ਨਾਰੀ ਨਾ ਪਰਸੀਉ,
ਸੂਨੋ ਸ਼ਬਦ ਸਲਤੰਤ। ਧਰਮ ਰਾਏ ਕੇ ਖੰਭ ਸੇ, ਅਰਧਮੁਖੀ ਲਟਕੰਤ॥

15. ਨਿੰਦਾ ਸੁਣਨਾ ਤੇ ਕਰਨਾ ਨਿਸ਼ੇਧ :- ਆਪਣੇ ਗੁਰੂ ਦੀ ਨਿੰਦਾ ਭੁੱਲਕੇ ਵੀ ਨਹੀਂ ਕਰਨੀ ਅਤੇ ਨਾ ਹੀ ਸੁਣਨੀ ਹੈ। ਸੁਣਨ ਦਾ ਭਾਵ ਇਹ ਹੈ ਕਿ ਜੇਕਰ ਕੋਈ ਆਪਦੇ ਗੁਰੂ ਜੀ ਦੇ

**ਬਾਰੇ ਮਿੱਥਿਆ ਗੱਲਾਂ ਕਰੇ ਤਾਂ ਉਸ ਨਾਲ ਲੜਨਾ ਨਹੀਂ ਹੈ ਬਲਕਿ ਇਹ ਸਮਝਾਉਣਾ ਚਾਹੀਦਾ ਹੈ ਕਿ ਇਹ ਬਿਨਾਂ ਸੋਚੇ ਬੋਲ ਰਿਹਾ ਹੈ ਅਰਥਾਤ ਝੂਠ ਬੋਲ ਰਿਹਾ ਹੈ।**

ਗੁਰੂ ਕੀ ਨਿੰਦਾ ਸੁਣੇ ਜੋ ਕਾਨਾ। ਤਾਕੋ ਨਿਸ਼ਚੈ ਨਰਕ ਨਿਦਾਨਾ।
ਆਪਣੇ ਮੁੱਖ ਨਿੰਦਾ ਜੋ ਕਰਹੀਂ। ਸ਼ੁਕਰ ਸੁਵਾਨ ਗਰਭ ਮੇਂ ਪਰਹੀਂ॥

**ਨਿੰਦਾ ਤਾਂ ਕਿਸੇ ਦੀ ਵੀ ਨਹੀਂ ਕਰਨੀ ਹੈ ਅਤੇ ਨਾ ਹੀ ਸੁਣਨੀ ਹੈ। ਚਾਹੇ ਆਮ ਵਿਅਕਤੀ ਕਿਉਂ ਨਾ ਹੋਵੇ। ਕਬੀਰ ਸਾਹਿਬ ਕਹਿੰਦੇ ਹਨ ਕਿ :-**

"ਤਿਨਕਾ ਕਬਹੂੰ ਨਾ ਨਿੰਦੀਏ, ਜੋ ਪਾਂਵ ਤਲੇ ਹੋ। ਕਬਹੂ ਉਠ ਆਖਿਨ ਪੜੇ, ਪੀਰ ਘਨੇਰੀ ਹੋ॥"

**16. ਗੁਰੂ ਦਰਸ਼ ਦੀ ਮਹਿਮਾ :- ਸਤਿਸੰਗ ਵਿੱਚ ਸਮੇਂ ਮਿਲਦੇ ਹੀ ਆਉਣ ਦੀ ਕੋਸ਼ਿਸ਼ ਕਰੋ ਤੇ ਸਤਸੰਗ ਵਿੱਚ ਨਖਰੇ (ਮਾਣ-ਵਡਿਆਈ) ਕਰਨ ਨਹੀਂ ਆਉਣਾ। ਬਲਕਿ ਆਪਣੇ ਆਪਨੂੰ ਬਿਮਾਰ ਸਮਝਕੇ ਆਵੋ। ਜਿਵੇਂ ਕਿ ਇੱਕ ਬਿਮਾਰ ਵਿਅਕਤੀ ਚਾਹੇ ਕਿੰਨੇ ਹੀ ਪੈਸੇ ਵਾਲਾ ਹੋਵੇ, ਚਾਹੇ ਕਿਸੇ ਉੱਚ ਪਦਵੀ ਵਾਲਾ ਹੋਵੇ ਜਦ ਉਹ ਹਸਪਤਾਲ ਜਾਂਦਾ ਹੈ ਤਾਂ ਉਸਦਾ ਉਦੇਸ਼ ਸਿਰਫ ਰੋਗ ਮੁਕਤ ਹੋਣਾ ਹੁੰਦਾ ਹੈ। ਜਿੱਥੇ ਡਾਕਟਰ ਲੇਟਣ ਨੂੰ ਕਹੈ ਲੇਟ ਜਾਂਦਾ ਹੈ, ਬੈਠਣ ਕਈ ਕਹੈ ਬੈਠ ਜਾਂਦਾ ਹੈ, ਬਾਹਰ ਜਾਣ ਦਾ ਨਿਰਦੇਸ਼ ਮਿਲੇ ਤਾਂ ਬਾਹਰ ਚਲਾ ਜਾਂਦਾ ਹੈ। ਫਿਰ ਅੰਦਰ ਆਉਣ ਦੀ ਆਵਾਜ਼ ਆਵੇ ਤਾਂ ਚੁੱਪ ਕਰਕੇ ਅੰਦਰ ਆ ਜਾਂਦਾ ਹੈ। ਠੀਕ ਇਸੀ ਪ੍ਰਕਾਰ ਜੇਕਰ ਆਪ ਸਤਸੰਗ ਵਿੱਚ ਆਉਂਦੇ ਹੋ ਤਾਂ ਆਪਨੂੰ ਸਤਸੰਗ ਵਿੱਚ ਜਿੱਥੇ ਬੈਠਣ ਨੂੰ ਮਿਲ ਜਾਏ ਬੈਠ ਜਾਓ, ਜੋ ਖਾਣ ਨੂੰ ਮਿਲ ਜਾਏ ਉਸ ਪ੍ਰਮਾਤਮਾ ਕਬੀਰ ਸਾਹਿਬ ਦੀ ਰਜਾ ਨਾਲ ਪ੍ਰਸਾਦ ਸਮਝ ਕੇ ਖਾ ਕੇ ਪ੍ਰਸੰਨ ਚਿੱਤ ਰਹੋ।**

ਕਬੀਰ, ਸੰਤ ਮਿਲਣ ਕੂੰ ਚਾਲੀਏ, ਤਜ ਮਾਇਆ ਅਭਿਮਾਨ। ਜੋ-ਜੋ ਕਦਮ ਆਗੈ ਰਖੇ, ਵੋ ਹੀ ਯੱਗ ਸਮਾਨ॥
ਕਬੀਰ, ਸੰਤ ਮਿਲਣ ਕੂੰ ਜਾਈਏ, ਦਿਨ ਮੇਂ ਕਈ-ਕਈ ਵਾਰ। ਆਸੋਜ ਕੇ ਮੇਹ ਜਿਉਂ, ਘਨਾ ਕਰੇ ਉਪਕਾਰ॥
ਕਬੀਰ, ਦਰਸ਼ਨ ਸਾਧੂ ਕਾ, ਪ੍ਰਮਾਤਮਾ ਆਵੈ ਯਾਦ। ਲੇਖੇ ਮੇਂ ਵੋਹਿ ਘੜੀ, ਬਾਕੀ ਕੇ ਦਿਨ ਬਾਅਦ॥
ਕਬੀਰ, ਦਰਸ਼ਨ ਸਾਧੂ ਕਾ, ਮੁੱਖ ਪਰ ਵਸੈ ਸੁਹਾਗ। ਦਰਸ਼ ਉਨ੍ਹੀਂ ਕੋ ਹੋਤ ਹੈਂ, ਜਿੰਨਕੇ ਪੂਰਣ ਭਾਗ॥

**17. ਗੁਰੂ ਮਹਿਮਾ :- ਜੇਕਰ ਕਿੱਤੇ ਪਾਠ ਜਾਂ ਸਤਸੰਗ ਚੱਲ ਰਿਹਾ ਹੋਵੇ ਜਾਂ ਵੈਸੇ ਗੁਰੂ ਜੀ ਦੇ ਦਰਸ਼ਨ ਆਰਥ ਜਾਂਦੇ ਹੋ ਤਾਂ ਸਰਵ ਪ੍ਰਥਮ ਗੁਰੂ ਜੀ ਨੂੰ ਦੰਡਵਤ (ਲੰਬਾ ਲੇਟ ਕੇ) ਪ੍ਰਣਾਮ ਕਰਨਾ ਚਾਹੀਦਾ ਹੈ ਬਾਅਦ ਵਿੱਚ ਸਤਿ ਗ੍ਰੰਥ ਸਾਹਿਬ ਤੇ ਤਸਵੀਰਾਂ ਜਿਵੇਂ ਸਾਹਿਬ ਕਬੀਰ ਜੀ ਦੀ ਮੂਰਤੀ-ਗਰੀਬਦਾਸ ਜੀ ਦੀ ਤੇ ਸਵਾਮੀਂ ਰਾਮਦੇਵਾਨੰਦ ਜੀ ਤੇ ਗੁਰੂ ਜੀ ਦੀ ਮੂਰਤੀ ਨੂੰ ਪ੍ਰਣਾਮ ਕਰੋ ਜਿਸ ਨਾਲ ਸਿਰਫ ਭਾਵਨਾ ਬਣੀ ਰਹੇਗੀ। ਮੂਰਤੀ ਪੂਜਾ ਨਹੀਂ ਕਰਨੀ ਹੈ। ਕੇਵਲ ਪ੍ਰਣਾਮ ਕਰਨਾ ਪੂਜਾ ਵਿੱਚ ਨਹੀਂ ਆਉਂਦਾ ਇਹ ਤਾਂ ਭਗਤ ਦੀ ਸ਼ਰਧਾ ਨੂੰ ਬਣਾਏ ਰੱਖਣ ਵਿੱਚ ਸਹਿਯੋਗ ਦਿੰਦਾ ਹੈ। ਪੂਜਾ ਤਾਂ ਵਕਤ ਗੁਰੂ ਤੇ ਨਾਮ ਮੰਤਰ ਦੀ ਕਰਨੀ ਹੈ ਜੋ ਪਾਰ ਲਗਾਏਗਾ।**

ਕਬੀਰ, ਗੁਰੂ ਗਬਿੰਦ ਦੋਊ ਖੜ੍ਹੇ, ਕਾਕੇ ਲਾਗੂੰ ਪਾਏਂ।
ਬਲਿਹਾਰੀ ਗੁਰੂ ਆਪਨੇ, ਜਿਨ ਗੋਬਿੰਦ ਦੀਏ ਮਿਲਾਏ॥

ਕਬੀਰ, ਗੁਰੂ ਵੱਡੇ ਗੋਬਿੰਦ ਸੇ, ਮਨ ਮੇਂ ਦੇਖ ਵਿਚਾਰ। ਹਰਿ ਸੁਮਰੇ ਸੋ ਰਹਿ ਗਏ, ਗੁਰੂ ਭਜੇ ਹੋਇ ਪਾਰ॥
ਕਬੀਰ, ਹਰਿ ਕੇ ਰੂਠਤਿਆਂ, ਗੁਰੂ ਕੀ ਸ਼ਰਣ ਮੇਂ ਜਾਏ। ਕਬੀਰ ਗੁਰੂ ਜੇ ਰੂਠ ਜਾ, ਹਰਿ ਨਹੀਂ ਹੋਤ ਸਹਾਏ॥

ਕਬੀਰ, ਸਾਤ ਸਮੁੰਦਰ ਕੀ ਮਸੀ ਕਰੂੰ, ਲੇਖਨੀ ਕਰੂੰ ਬਨਿਰਾਏ।
ਧਰਤੀ ਕਾ ਕਾਗਜ਼ ਕਰੂੰ, ਤੋ ਗੁਰੂ ਗੁਣ ਲਿਖਾ ਨਾ ਜਾਏ॥

**18. ਮਾਸ ਖਾਸਾ ਨਿਸ਼ੇਧ :- ਅੰਡਾ ਤੇ ਮਾਸ ਖਾਣਾ ਤੇ ਜੀਵ ਹਿੰਸਾ ਨਹੀਂ ਕਰਨੀ ਹੈ। ਇਹ ਮਹਾਂਪਾਪ ਹੁੰਦਾ ਹੈ। ਜਿਵੇਂ ਸਾਹਿਬ ਕਬੀਰ ਜੀ ਮਹਾਰਾਜ ਤੇ ਗਰੀਬਦਾਸ ਜੀ ਮਹਾਰਾਜ ਨੇ ਦੱਸਿਆ ਹੈ:-**

ਕਬੀਰ, ਜੀਵ ਹਨੇ ਹਿੰਸਾ ਕਰੇ, ਪ੍ਰਗਟ ਪਾਪ ਸਿਰ ਹੋਏ। ਨਿਗਮ ਪੁਨਿ ਏਸੇ ਪਾਪ ਤੇਂ, ਭਿਸਤ ਗਿਆ ਨਾਹਿ ਕੋਇ॥1॥
ਕਬੀਰ, ਤਿਲਭਰ ਮਛਲੀ ਖਾਏਕੇ, ਕੋਟਿ ਗਊ ਦੇ ਦਾਨ। ਕਾਸ਼ੀ ਕਰੌਂਤ ਲੇ ਮਰੈ, ਤੋ ਵੀ ਨਰਕ ਨਿਦਾਨ॥2॥
ਕਬੀਰ, ਬਕਰੀ ਪਾਤੀ ਖਾਤ ਹੈ, ਤਾਕੀ ਕਾਢੀ ਖਾਲ। ਜੋ ਬਕਰੀਕੋ ਖਾਤ ਹੈ, ਤਿਨਕਾ ਕੌਣ ਹਵਾਲ॥3॥
ਕਬੀਰ, ਗਲਾ ਕਟਿ ਕਲਮਾ ਭਰੇ, ਕੀਆ ਕਹੈ ਹਲਾਲ। ਸਾਹਿਬ ਲੇਖਾ ਮਾਂਗਸੀ, ਤਬ ਹੋਸੀ ਕੌਣ ਹਵਾਲ॥4॥
ਕਬੀਬ, ਦਿਨਕੋ ਰੋਜਾ ਰਹਤ ਹੈਂ, ਰਾਤ ਹਨਤ ਹੈਂ ਗਾਯ। ਯਹ ਖੂਨ ਵਹ ਬੰਦਗੀ, ਕਹੁੰ ਕਿਉਂ ਖੁਸ਼ੀ ਖੁਦਾਏ॥5॥
ਕਬੀਰ, ਕਬੀਰਾ ਤੇਈ ਪੀਰ ਹੈਂ, ਜੋ ਜਾਣੈਂ ਪਰ ਪੀਰ। ਜੋ ਪਰ ਪੀਰ ਨਾ ਜਾਨਿ ਹੈ, ਸੋ ਕਾਫਿਰ ਬੇਪੀਰ॥6॥
ਕਬੀਰ, ਖੂਬ ਖਾਣਾ ਹੈ ਖੀਚੜੀ, ਮਾਂਹੀ ਪਰੀ ਟੂਕ ਲੌਨ। ਮਾਂਸ ਪਰਾਇਆ ਖਾਏਕੇ, ਗਲਾ ਕਟਾਵੈ ਕੌਣ॥7॥
ਕਬੀਰ, ਮੁਸਲਮਾਨ ਮਾਰੈਂ ਕਰਦਸੋ, ਹਿੰਦੂ ਮਾਰੈਂ ਤਰਵਾਰ। ਕਹੈਂ ਕਬੀਰ ਦੋਨੂੰ ਮਿਲੀ, ਜੇਹੈਂ ਯਮਕੇ ਦੁਆਰ॥8॥
ਕਬੀਰ, ਮਾਸ ਅਹਾਰੀ ਮਾਨਵ, ਪ੍ਰਤੱਖਸ਼ ਰਾਖਸ਼ਸ਼ ਜਾਣ। ਤਾਕੀ ਸੰਗਤੀ ਮਤਿ ਕਰੈ, ਹੋਇ ਭਗਤੀ ਮੇਂ ਹਾਨਿ॥9॥
ਕਬੀਰ, ਮਾਂਸ ਖਾਏ ਤੇ ਡੇਢ ਸਭ, ਮਦ ਪੀਵੈਂ ਸੋ ਨੀਚ। ਕੁਲਕੀ ਦੁਰਮਤੀ ਪਰ ਹਰੈ, ਰਾਮ ਕਹੈ ਸੋ ਊਂਚ॥10॥
ਕਬੀਰ, ਮਾਸ ਮਛਲੀਆ ਖਾਤ ਹੈ, ਸੁਰਾਪਾਨ ਸੇ ਹੇਤ। ਤੇ ਨਰ ਨਰਕੇ ਜਾਹੀਂਗੇ, ਮਾਤਾ ਪਿਤਾ ਸਮੇਤ॥11॥
ਗਰੀਬ, ਜੀਵ ਹਿੰਸਾ ਜੋ ਕਰਤੇ ਹੈਂ, ਯਾ ਆਗੇ ਕਿਆ ਪਾਪ। ਕੰਟਕ ਜੂਨੀ ਜਿਹਾਨ ਮੇਂ, ਸਿੰਘ ਭੇੜੀਆ ਔਰ ਸਾਂਪ॥
ਝੋਟੇ ਬਕਰੇ ਮੁਰਗੇ ਤਾਈ। ਲੇਖਾ ਸਭ ਹੀ ਲੇਤ ਗੁਸਾਈ॥ ਮ੍ਰਿਗ ਮੋਰ ਮਾਰੇ ਮਹਮੰਤਾ। ਅਚਰਾ ਚਰ ਹੈਂ ਜੀਵ ਅਨੰਤਾ॥

ਜਿਹਵਾ ਸਵਾਦ ਹਿਤੇ ਪ੍ਰਾਨਾ। ਨੀਮਾ ਨਾਸ਼ ਗਯਾ ਹਮ ਜਾਨਾ॥
ਤੀਤਰ ਲਵਾ ਬੁਟੇਰੀ ਚਿੜੀਆ। ਖੂਨੀ ਮਾਰੇ ਬੜੇ ਅਗੜਿਆ॥
ਅਦਲੇ ਬਦਲੇ ਲੇਖੇ ਲੇਖਾ। ਸਮਝ ਦੇਖ ਸੁਣ ਗਿਆਨ ਵਿਵੇਕਾ॥
ਗਰੀਬ, ਸ਼ਬਦ ਹਮਾਰਾ ਮਾਨੀਓ, ਔਰ ਸੁਣਤੇ ਹੋ ਨਰ ਨਾਰੀ।
ਜੀਵ ਦਯਾ ਬਿਨ ਕੁਫਰ ਹੈ, ਚਲੇ ਜਮਾਨਾ ਹਾਰਿ॥

**ਅਣਜਾਣੈ ਵਿੱਚ ਹੋਈ ਹਿੰਸਾ ਦਾ ਪਾਪ ਨਹੀਂ ਲਗਦਾ। ਬੰਦੀਛੋੜ ਕਬੀਰ ਸਾਹਿਬ ਕਹਿੰਦੇ ਹਨ:-**

"ਇੱਛਾ ਕਰ ਮਾਰੈ ਨਹੀਂ, ਬਿਨ ਇੱਛਾ ਮਰ ਜਾਏ। ਕਹੈ ਕਬੀਰ ਤਾਸ ਕਾ, ਪਾਪ ਨਹੀਂ ਲਗਾਏ॥"

**19. ਗੁਰੂ ਧ੍ਰੋਹੀ ਨਾਲ ਸੰਪਰਕ ਨਿਸ਼ੇਧ :- ਜੇਕਰ ਕੋਈ ਭਗਤ ਗੁਰੂ ਜੀ ਨਾਲ ਧ੍ਰੋਹ (ਗੁਰੂ ਜੀ ਤੋਂ ਬੇ-ਮੁੱਖ ਹੋ ਜਾਂਦਾ ਹੈ) ਕਰਦਾ ਉਹ ਮਹਾਂਪਾਪ ਦਾ ਭਾਗੀ ਹੋ ਜਾਂਦਾ ਹੈ। ਜੇਕਰ ਕਿਸੇ ਨੂੰ ਮਾਰਗ ਅੱਛਾ ਨਾ ਲੱਗੇ ਤਾਂ ਆਪਣਾ ਗੁਰੂ ਬਦਲ ਸਕਦਾ ਹੈ। ਜੇਕਰ ਗੁਰੂ ਦੇ ਨਾਲ ਵੈਰ ਨਿੰਦਾ ਕਰਦਾ ਹੈ ਤਾਂ ਉਹ ਗੁਰੂ ਧ੍ਰੋਹੀ ਕਹਾਉਂਦਾ ਹੈ। ਅਜਿਹੇ ਵਿਅਕਤੀ ਨਾਲ ਭਗਤੀ ਚਰਚਾ ਕਰਨ ਵਿੱਚ ਉਪਦੇਸ਼ੀ ਨੂੰ ਦੋਸ਼ ਲਗਦਾ ਹੈ। ਉਸਦੀ ਭਗਤੀ ਸਮਾਪਤ ਹੋ ਜਾਂਦੀ ਹੈ।**

ਗਰੀਬ, ਗੁਰੁ ਧ੍ਰੋਹੀ ਕੀ ਪੈੜ ਪਰ, ਜੇ ਪਗ ਆਵੈ ਵੀਰ।ਚੌਰਾਸੀ ਨਿਸ਼ਚੈ ਪੜੈ, ਸਤਿਗੁਰੂ ਕਹੇਂ ਕਬੀਰ॥
ਕਬੀਰ, ਜਾਣ ਬੈਝ ਸਾਚੀ ਤਜੈ, ਕਰੈ ਝੂਠ ਸੇ ਨੇਹ। ਜਾਕੀ ਸੰਗਤ ਹੇ ਪ੍ਰਭੂ, ਸਵਪਨ ਮੇਂ ਵੀ ਨਾ ਦੇਹ॥

**ਅਰਥਾਤ ਗੁਰੂ ਧ੍ਰੋਹੀ ਦੇ ਕੋਲ ਜਾਣ ਵਾਲਾ ਭਗਤੀ ਰਹਿਤ ਹੋਕੇ ਨਰਕ ਲੱਖ ਚੌਰਾਸੀ ਜੂਨੀਆਂ ਵਿੱਚ ਚਲਾ ਜਾਂਦਾ ਹੈ।**

**20. ਜੂਆ ਨਿਸ਼ੇਧ :- ਜੂਆ ਤੇ ਤਾਸ਼ ਕਦੇ ਨਹੀਂ ਖੇਲ੍ਹਣਾ ਚਾਹੀਦਾ।**

ਕਬੀਰ, ਮਾਸ ਭਖੇ ਔਰ ਮਦ ਪੀਏ, ਧਨ ਵੈਸਆ ਸੋ ਖਾਏ।
ਜੁਆ ਖੇਲਿ ਚੋਰੀ ਕਰੈ, ਅੰਤ ਸਮੂਲਾ ਜਾਏ॥

**21. ਨੱਚਣ-ਗਾਉਣ ਨਿਸ਼ੇਧ :- ਕਿਸੇ ਵੀ ਪ੍ਰਕਾਰ ਦੇ ਖੁਸ਼ੀ ਦੇ ਮੌਕੇ ਨੱਚਣਾ ਅਤੇ ਅਸ਼ਲੀਲ ਗਾਣੇ ਗਾਉਣੇ ਭਗਤੀ ਭਾਵ ਦੇ ਵਿਰੁੱਧ ਹੈ। ਜਿਵੇਂ ਇੱਕ ਸਮੇਂ ਇੱਕ ਵਿਧਵਾ ਭੈਣ ਕਿਸੇ ਖੁਸ਼ੀ ਦੇ ਮੌਕੇ ਉੱਤੇ ਆਪਣੇ ਰਿਸ਼ਤੇਦਾਰ ਦੇ ਘਰ ਗਈ ਹੋਈ ਸੀ। ਸਾਰੇ ਖੁਸ਼ੀ ਨਾਲ ਨੱਚ-ਗਾ ਰਹੇ ਸੀ ਅਤੇ ਉਹ ਭੈਣ ਇੱਕ ਪਾਸੇ ਬੈਠਕੇ ਪ੍ਰਮਾਤਮਾ ਦੇ ਚਿੰਤਨ ਵਿੱਚ ਲੱਗੀ ਹੋਈ ਸੀ। ਫਿਰ ਉਨ੍ਹਾਂ ਦੇ ਰਿਸ਼ਤੇਦਾਰਾਂ ਨੇ ਪੁੱਛਿਆ ਕਿ ਆਪ ਇਸ ਤਰ੍ਹਾਂ ਕਿਉਂ ਬੈਠੇ ਹੋ? ਆਪ**

**ਵੀ ਸਾਡੇ ਵਾਂਗ ਨੱਚੋ, ਗਾਓ ਤੇ ਖੁਸ਼ੀ ਮਨਾਓ। ਇਹ ਸੁਣਕੇ ਉਹ ਭੈਣ ਕਹਿਣ ਲੱਗੀ ਕਿ ਮੈਂ ਕਿਸ ਦੀ ਖੁਸ਼ੀ ਮਨਾਵਾਂ? ਮੇਰਾ ਵਿਧਵਾ ਦਾ ਇੱਕ ਹੀ ਬੇਟਾ ਸੀ ਉਹ ਵੀ ਭਗਵਾਨ ਨੂੰ ਪਿਆਰਾ ਹੋ ਚੁੱਕਾ ਹੈ। ਹੁਣ ਕੀ ਖੁਸ਼ੀ ਹੈ ਮੇਰੇ ਲਈ? ਠੀਕ ਇਸੇ ਤਰ੍ਹਾਂ ਕਾਲ ਦੇ ਲੋਕ ਵਿੱਚ ਹਰੇਕ ਵਿਅਕਤੀ ਦੀ ਸਥਿਤੀ ਹੈ। ਇੱਥੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ ਕਿ :-**

ਨਾ ਜਾਣੇ ਕਾਲ ਕੀ ਕਰ ਡਾਰੈ, ਕਿਸ ਵਿਧ ਢਲ ਜਾਵੇ ਪਾਸਾ ਵੇ।
ਜਿੰਨ੍ਹਾਂ ਦੇ ਸਿਰ ਤੇ ਮੌਤ ਖੁੜਗਦੀ, ਉਨ੍ਹਾਂ ਨੂੰ ਕਿਹੜਾ ਹਾਸਾ ਵੇ॥
ਸਾਧ ਮਿਲੇ ਸਾਡੀ ਸ਼ਾਦੀ (ਖੁਸ਼ੀ) ਹੁੰਦੀ, ਵਿਛੜ ਗਿਆਂ ਦਿਲਗੀਰੀ (ਦੁੱਖ) ਵੇ।
ਅਖਦੇ ਨਾਨਕ ਸੁਣੋਂ ਜਹਾਨਾਂ, ਮੁਸ਼ਕਿਲ ਹਾਲ ਫਕੀਰੀ ਵੇ॥

**ਕਬੀਰ ਸਾਹਿਬ ਜੀ ਮਹਾਰਾਜ ਵੀ ਕਹਿੰਦੇ ਹਨ ਕਿ :-**

ਕਬੀਰ, ਝੂਠੇ ਸੁੱਖ ਕੋ ਸੁੱਖ ਕਹੇ, ਮਾਨ ਰਿਹਾ ਮਨ ਮੋਦ।
ਸ਼ਕਲ ਚਬੀਨਾ ਕਾਲ ਕਾ, ਕੁਛ ਮੁੱਖ ਮੇਂ ਕੁਛ ਗੋਦ॥
ਕਬੀਰ, ਬੇਟਾ ਜਾਇਆ ਖੁਸ਼ੀ ਹੁਈ, ਬੁਹਤ ਬਜਾਏ ਥਾਲ।
ਆਵਣ ਜਾਣਾ ਲਗ ਰਹਾ, ਜਿਉਂ ਕੀੜੀ ਕਾ ਨਾਲ॥

**ਵਿਸ਼ੇਸ਼ :- ਇਸਤਰੀ ਤਥਾ ਪੁਰਸ਼ ਦੋਨੋਂ ਹੀ ਪ੍ਰਮਾਤਮਾ ਪ੍ਰਾਪਤੀ ਦੇ ਅਧਿਕਾਰੀ ਹਨ। ਇਸਤਰੀਆਂ ਨੂੰ ਮਾਸਿਕ ਧਰਮ (Mainces) ਦੇ ਦਿਨਾਂ ਵਿੱਚ ਆਪਣੀ ਦੈਨਿਕ ਪੂਜਾ, ਜੋਤੀ ਲਗਾਉਣਾ ਆਦਿ ਬੰਦ ਨਹੀਂ ਕਰਨਾ ਚਾਹੀਦਾ ਹੈ, ਨਾ ਹੀ ਕਿਸੇ ਦੇ ਦੇਹਾਂਤ ਜਾਂ ਜੰਨਮ ਤੇ ਵੀ ਦੈਨਿਕ ਪੂਜਾ ਕਰਮ ਬੰਦ ਨਹੀਂ ਕਰਨਾ ਚਾਹੀਦਾ ਹੈ।**

**ਨੋਟ :- ਜੋ ਭਗਤਜਨ ਇਹਨਾਂ ਇੱਕੀ ਆਦੇਸ਼ਾਂ ਦਾ ਪਾਲਣ ਨਹੀਂ ਕਰੇਗਾ ਉਸਦਾ ਨਾਮ ਸਮਾਪਤ ਹੋ ਜਾਵੇਗਾ। ਜੇਕਰ ਅਣਜਾਣੇ ਵਿੱਚ ਗਲਤੀ ਹੋ ਵੀ ਜਾਂਦੀ ਹੈ ਤਾਂ ਮਆਫ ਹੋ ਜਾਂਦੀ ਹੈ, ਅਤੇ ਜੇਕਰ ਜਾਣ ਬੁੱਝਕੇ ਕੋਈ ਗਲਤੀ ਕੀਤੀ ਹੈ ਤਾਂ ਉਹ ਭਗਤ ਨਾਮ ਰਹਿਤ ਹੋ ਜਾਂਦਾ ਹੈ। ਇਸਦਾ ਸਮਾਧਾਨ ਇਹੀ ਹੈ ਕਿ ਆਪਣੇ ਗੁਰੂਦੇਵ ਤੋਂ ਖਿਮਾ ਯਾਚਨਾ ਕਰਕੇ ਦੁਆਰਾ ਨਾਮ ਉਪਦੇਸ਼ ਲੈਣਾ ਹੋਵੇਗਾ।**

**ਲੇਖਕ**
**ਸੰਤ ਰਾਮਪਾਲ ਦਾਸ ਮਹਾਰਾਜ**
**ਸਤਲੋਕ ਆਸ਼ਰਮ, ਬਰਵਾਲਾ**
**ਜ਼ਿਲ੍ਹਾ-ਹਿਸਾਰ, ਹਰਿਆਣਾ (ਭਾਰਤ)**

# “ਸ਼ਾਸਤਰ ਅਨੁਕੂਲ ਭਗਤੀ ਨਾਲ ਹੋਏ ਭਗਤਾਂ ਨੂੰ ਲਾਭ”

# “ਗੁਰਦੇ ਠੀਕ ਕਰਨਾ ਤੇ ਸ਼ੈਤਾਨ ਨੂੰ ਇੰਨਸਾਨ ਬਣਾਉਣਾ”

ਮੈਂ ਭਗਤ ਜਗਦੀਸ਼ ਪੁੱਤਰ ਸ੍ਰੀ ਪ੍ਰਭੂਰਾਮ, ਪਿੰਡ–ਪੰਜਾਬ ਖੋੜ, ਦਿੱਲੀ–81 । ਡੀ–ਟੀ.ਸੀ. (ਦਿੱਲੀ ਟ੍ਰਾਂਸਪੋਰਟ ਕਰਪੋਰੇਸ਼ਨ) ਵਿੱਚ ਮਕੈਨਿਕ ਹਾਂ। ਮੈਨੂੰ ਸ਼ਰਾਬ ਨੇ ਰਾਖਸ਼ਸ਼ ਵਿਰਤੀ ਦਾ ਇੰਨਸਾਨ ਬਣਾ ਦਿੱਤਾ ਸੀ। ਸ਼ਰਾਬ ਪੀਣਾ, ਮੁਰਗੇ ਖਾਣਾ, ਸਿਗਰੇਟ ਪੀਣਾ, ਹੁੱਕਾ ਪੀਣਾ।

ਮੈਂ ਨੌਕਰੀ ਤੋਂ ਸ਼ਾਮ ਨੂੰ ਲਗਭਗ 7 ਜਾਂ 8 ਵਜੇ ਆਉਂਦਾ ਸੀ। ਕਈ ਵਾਰ ਘਰ ਆਉਣ ਵਿੱਚ ਸ਼ਰਾਬ ਜ਼ਿਆਦਾ ਪੀਣ ਉੱਤੇ 9 ਜਾਂ 10 ਵੀ ਵੱਜ ਜਾਂਦੇ ਸਨ। ਸ਼ਰਾਬ ਵਿੱਚ ਪਾਗਲ ਹੋਏ ਇੱਕ ਵਾਰ ਇੱਧਰ ਇੱਕ ਵਾਰ ਉਧਰ ਲੜਖੜਾਉਂਦੇ ਹੋਏ ਪੈਰਾਂ ਨਾਲ ਘਰ ਵਿੱਚ ਵੜਦਾ ਸੀ। ਆਉਂਦੇ ਹੀ ਪਤਨੀ ਤੇ ਬੱਚਿਆਂ ਨੂੰ ਕੁੱਟਣਾ ਸ਼ੁਰੂ ਕਰ ਦੇਣਾ, ਹਰ ਰੋਜ ਘਰ ਵਿੱਚ ਕਿਹਰ ਹੁੰਦਾ ਸੀ। ਜਿੰਨਾਂ ਬੱਚਿਆਂ ਨੂੰ ਪਿਆਰ ਦੇ ਨਾਲ ਆਪਣੀ ਛਾਤੀ ਨਾਲ ਲਗਾਉਣਾ ਚਾਹੀਦਾ ਸੀ ਉਹ ਮਾਸੂਮ ਬੱਚੇ ਮੈਨੂੰ ਦੇਖਕੇ ਚਾਰਪਾਈ ਦੇ ਨੀਚੇ ਲੁਕ ਜਾਂਦੇ ਸਨ। ਬੱਚੇ ਆਪਣੇ ਪਿਤਾ ਜੀ ਦੇ ਘਰ ਆਉਣ ਦੀ ਰਾਹ ਦੇਖਦੇ ਹਨ ਕਿ ਪਾਪਾ ਜੀ ਆਉਣਗੇ, ਸਾਡੇ ਲਈ ਖਾਣ ਦੀਆਂ ਚੀਜ਼ਾਂ ਲਿਉਣਗੇ। ਪ੍ਰੰਤੂ ਮੈਂ ਖਾਣ ਦੀਆਂ ਚੀਜ਼ਾਂ ਦੀ ਵਜਾਏ ਸ਼ਰਾਬ ਵਿੱਚ ਪਾਗਲ ਹੋਇਆ ਲਾਲ ਅੱਖਾਂ ਨਾਲ ਉਨ੍ਹਾਂ ਨੂੰ ਮਾਰਨ ਲੱਗ ਜਾਂਦਾ ਸੀ।

ਦੂਸਰੇ ਪਾਸੇ ਮੇਰੀ ਧਰਮਪਤਨੀ ਸੁਮਿਤਰਾ ਦੇਵੀ ਵੀ ਆਪਣੇ ਦੁੱਖੀ ਜੀਵਨ ਦੇ ਨਾਲ ਖਤਰਨਾਕ ਬਿਮਾਰੀ ਨਾਲ ਝੂਜਦੀ ਹੋਈ ਸਾਹ ਪੂਰੇ ਕਰ ਰਹੀ ਸੀ। ਉਸਦੇ ਦੋਨੋਂ ਗੁਰਦੇ ਖਰਾਬ ਹੋ ਚੁੱਕੇ ਸਨ। ਡਾਕਟਰਾਂ ਨੇ ਕਿਹ ਦਿਤਾ ਸੀ ਕਿ ਦਵਾਈ ਖਾਂਦੇ ਰਹੋ। ਲੇਕਿਨ ਛੇ ਮਹੀਨੇ ਤੋਂ ਜਿਆਦਾ ਉਹ ਜੀਵਤ ਨਹੀਂ ਰਿਹ ਸਕਦੀ। ਆਲ ਇੰਡੀਆ ਮੈਡੀਕਲ ਅਤੇ ਡਾ. ਰਾਮ ਮਨੋਹਰ ਲੋਹੀਆ ਹਾਸਪਿਟਲ ਦਿਲੀ ਤੋਂ ਵੀ ਇਹ ਰਿਪੋਰਟ ਮਿਲੀ ਕਿ ਗੁਰਦੇ ਖਰਾਬ ਹੋ ਚੁੱਕੇ ਹਨ ਅਤੇ ਇਹ ਛੇ ਮਹੀਨੇ ਤੋਂ ਜ਼ਿਆਦਾ ਜੀਵਤ ਨਹੀਂ ਰਿਹ ਸਕਦੀ ਅਤੇ ਨਾਲ ਦਵਾਈ ਵੀ ਅੰਤ ਸਮੇਂ ਤੱਕ ਖਾਂਦੇ ਰਿਹਣਾ ਹੋਏਗਾ। ਉਨ੍ਹਾਂ ਮਾਸੂਮ ਬੱਚਿਆਂ ਦਾ ਕੀ ਹਾਲ ਹੋਏਗਾ ਜਿੰਨ੍ਹਾਂ ਦਾ ਪਿਤਾ ਸ਼ਰਾਬ ਪੀਂਦਾ ਹੋਵੇ, ਮਾਂ ਮੌਤ ਦੀ ਸ਼ੇਜ ਉੱਤੇ ਹੋਵੇ। ਕੋਈ ਵਜਨ ਦਾ ਕੰਮ ਨਹੀਂ ਕਰ ਸਕਦੀ। ਤਾਂ ਉਨ੍ਹਾ ਬੱਚਿਆਂ ਨੂੰ ਜਦ ਇਹ ਪਤਾ ਚੱਲਿਆ ਕਿ ਸਾਡੀ ਮੰਮੀ (ਮਾਤਾ ਜੀ) ਵੀ ਛੇ ਮਹੀਨੇ ਤੋਂ ਜ਼ਿਆਦਾ ਜੀਵਤ ਨਹੀਂ ਰਹੇਗੀ ਤਾਂ ਉਨ੍ਹਾਂ ਬੱਚਿਆਂ ਦੀਆਂ ਅੱਖਾਂ ਤੋਂ ਹੰਝੂ ਵਿਹੰਦੇ ਰਿਹੰਦੇ ਸਨ। ਇੱਕ ਤਾਂ ਪਿਤਾ ਜੀ ਸ਼ਰਾਬੀ ਅਤੇ ਦੂਸਰਾ ਸਾਡੀ ਮਾਤਾ ਜੀ ਜਾਨਲੇਵਾ ਬਿਮਾਰੀ ਤੋਂ ਪੀੜਤ, ਸਾਡਾ ਕੀ ਹੋਏਗਾ? ਤਿੰਨ ਲੜਕੇ ਤੇ ਇੱਕ ਲੜਕੀ ਆਪਣੀ ਮਾਤਾ ਜੀ ਦੇ ਕੋਲ ਗਿਰਕੇ ਰੋਣ ਲੱਗੇ ਤੇ ਕਿਹਾ ਕਿ ਹੇ ਭਗਵਾਨ ਸਾਨੂੰ ਸਭ ਨੂੰ ਵੀ ਮਾਤਾ ਜੀ ਦੇ ਨਾਲ ਆਪਣੇ ਕੋਲ ਬੁਲਾ ਲੈਣਾ। ਇੱਥੇ ਕਿਸਦੇ ਸਹਾਰੇ ਜੀਵਾਂਗੇ?

ਪ੍ਰਮਾਤਮਾ ਨੇ ਉਨ੍ਹਾਂ ਬੱਚਿਆਂ ਦੀ ਵੀ ਪੁਕਾਰ ਸੁਣੀ ਅਤੇ ਸਾਡੇ ਵੀ ਸ਼ੁਭ ਕਰਮ ਉਦੈ ਹੋਏ ਕਿ ਇਹ ਸਾਡੇ ਪੜੋਸ ਵਿੱਚ ਹੀ ਭਗਤਮਤੀ ਨਿਹਾਲੀ ਦੇਵੀ ਨੇ ਆਪਣੇ ਗੁਰੂਦੇਵ ਸੰਤ ਰਾਮਪਾਲ ਜੀ ਮਹਾਰਾਜ ਦੀ ਆਗਿਆ ਅਨੁਸਾਰ 30–31–1 ਜਨਵਰੀ 1997 ਨੂੰ ਸਤਿਗੁਰੂ ਗਰੀਬਦਾਸ ਜੀ ਮਹਾਰਾਜ ਦੀ ਅੰਮ੍ਰਿਤਬਾਣੀ ਤਿੰਨ ਦਿਨ ਦਾ ਅਖੰਡ ਪਾਠ ਆਪਣੇ ਘਰ ਕਰਾਇਆ। ਜਿਸ ਵਿੱਚ ਸੰਤ ਰਾਮਪਾਲ ਜੀ ਮਹਾਰਾਜ 31 ਦਿਸੰਬਰ 1996 ਨੂੰ ਰਾਤਰੀ 9–11 ਵਜੇ ਤੱਕ ਸਤਿਸੰਗ ਕੀਤਾ। ਮੇਰੀ ਧਰਮਪਤਨੀ ਸੁਮਿਤਰਾ ਦੇਵੀ ਵੀ ਪੜੋਸ ਵਿੱਚ ਸਤਿਸੰਗ ਸੁਣਨ ਦੇ ਚਲੀ ਗਈ। ਥੋੜ੍ਹੀ ਦੇਰ ਬਾਅਦ (ਜਗਦੀਸ਼) ਮੈਂ ਵੀ ਆਪਣੀ ਨੌਕਰੀ ਤੋਂ ਘਰ ਆ ਗਿਆ। ਘਰ ਆਉਣ ਤੇ ਬੱਚਿਆਂ ਤੋਂ ਪਤਾ ਚੱਲਿਆ ਕਿ ਸਾਡੀ ਮਾਤਾ ਜੀ ਪੜੋਸ ਵਿੱਚ ਮਾਈ ਨਿਹਾਲੀ ਦੇਵੀ ਦੇ ਘਰ ਸਤਿਸੰਗ ਸੁਣਨ ਦੇ ਲਈ ਗਈ ਹੈ। ਇਹ ਸੁਣਕੇ ਮੈਂ ਬੁਹਤ ਕ੍ਰੋਧਿਤ ਹੋਇਆ ਅਤੇ ਮੈਂ ਕਿਹਾ ਕਿ

ਕਿਧਰ ਪਖੰਡੀਆਂ ਦੇ ਕੋਲ ਚਲੀ ਗਈ? ਮੈਂ ਹੁਣੇ ਉਸਨੂੰ ਕੁਟਦੇ ਹੋਏ ਘਰ ਲਿਆਉਂਦਾ ਹਾਂ। ਇਹ ਵਿਚਾਰ ਕਰ ਮੈਂ ਭਗਤਮਤੀ ਨਿਹਾਲੀ ਦੇਵੀ ਦੇ ਘਰ ਚਲਾ ਗਿਆ। ਮੈਂ ਸ਼ਰਾਬ ਪੀ ਰੱਖੀ ਸੀ। ਜਦ ਮੈਂ ਨਿਹਾਲੀ ਮਾਈ ਦੇ ਘਰ ਪਹੁੰਚਿਆ ਤਾਂ ਸੰਤ ਰਾਮਪਾਲ ਜੀ ਮਹਾਰਾਜ ਸਤਿਸੰਗ ਕਰ ਰਹੇ ਸਨ। ਬੁਹਤ ਸੰਖਿਆ ਵਿੱਚ ਭਗਤਜਨ ਸਤਿਸੰਗ ਸੁਣ ਰਹੇ ਸਨ। ਉਨ੍ਹਾ ਸਾਰਿਆਂ ਨੂੰ ਦੇਖਕੇ ਮੈਂ ਕੁਝ ਨਹੀਂ ਬੋਲਿਆ ਅਤੇ ਚੁੱਪਚਾਪ ਸਭ ਤੋਂ ਪਿੱਛੇ ਬੈਠ ਗਿਆ। ਮੈਂ ਸਤਿਸੰਗ ਸੁਣਿਆ। ਸਤਿਸੰਗ ਵਿੱਚ ਮਹਾਰਾਜ ਜੀ ਨੇ ਦੱਸਿਆ ਕਿ :-

ਸ਼ਰਾਬ ਪੀਵੈ ਕੜਵਾ ਪਾਣੀ, ਸੱਤਰ ਜੰਨਮ ਸਵਾਨ ਕੇ ਜਾਣੀ।
ਗਰੀਬ, ਸੌ ਨਾਰੀ ਜਾਰੀ ਕਰੈ, ਸੁਰਾਪਾਨ ਸੌ ਵਾਰ।
ਇੱਕ ਚਿਲਮ ਹੁੱਕਾ ਭਰੈ, ਡੂਬੈ ਕਾਲੀ ਧਾਰ॥
ਕਬੀਰ, ਮਾਨੁਸ਼ ਜੰਨਮ ਪਾਏ ਕਰ, ਨਹੀਂ ਭਜੈ ਹਰਿ ਨਾਮ।
ਜੈਸੇ ਕੂਆ ਜਲ ਬਿਨਾਂ, ਖੁਦਵਾਇਆ ਕਿਸ ਕਾਮ॥

ਮਹਾਰਾਜ ਜੀ ਨੇ ਸਤਿਸੰਗ ਵਿੱਚ ਦੱਸਿਆ ਕਿ ਜਿੰਨ੍ਹਾਂ ਬੱਚਿਆਂ ਨੂੰ ਪਿਤਾ ਨੇ ਸੀਨੇ ਨਾਲ ਲਗਾਉਣਾ ਚਾਹੀਦਾ ਹੈ, ਉਸ ਸ਼ਰਾਬੀ ਵਿਅਕਤੀ ਨੂੰ ਦੇਖਕੇ ਬੱਚੇ ਚਾਰਪਾਈ ਦੇ ਥੱਲੇ ਛੁੱਪ ਜਾਂਦੇ ਹਨ। ਸ਼ਰਾਬੀ ਵਿਅਕਤੀ ਆਪ ਵੀ ਦੁੱਖੀ, ਧੰਨ ਹਾਨੀ, ਸਮਾਜ ਵਿੱਚ ਇੱਜਤ ਸਮਾਪਤ ਤੇ ਪਰਿਵਾਰ ਤੇ ਪੜੋਸ ਤੇ ਰਿਸਤੇਦਾਰ ਤੱਕ ਨੂੰ ਪ੍ਰੇਸ਼ਾਨ ਕਰਕੇ ਬਦ-ਦੁਆਵਾਂ ਪ੍ਰਾਪਤ ਕਰਦਾ ਹੈ। ਜਿਵੇਂ ਸ਼ਰਾਬੀ ਦੀ ਪਤਨੀ ਤੇ ਬੱਚੇ ਤਾਂ ਕਹਿਰ ਦਾ ਸ਼ਿਕਾਰ ਹੁੰਦੇ ਹੀ ਹਨ। ਪ੍ਰੰਤੂ ਪਤਨੀ ਮਾਤਾ-ਪਿਤਾ, ਭਾਈ-ਭੈਣ ਆਦਿ ਦਿਨ-ਰਾਤ ਚਿੰਤਤ ਰਹਿੰਦੇ ਹਨ। ਸਭ ਪਾਪ ਦਾ ਭਾਰ ਉਸ ਨਾਦਾਨ ਸ਼ਰਾਬੀ ਦੇ ਸਿਰ ਉੱਤੇ ਜਾਂਦਾ ਹੈ। ਮਨੁੱਖ ਜੰਨਮ ਪ੍ਰਭੂ ਨੇ ਭਗਤੀ ਕਰਕੇ ਆਤਮ ਕਲਿਆਣ ਕਰਨ ਨੂੰ ਦਿੱਤਾ ਹੈ, ਉਸਨੂੰ ਸ਼ਰਾਬ ਆਦਿ ਵਿੱਚ ਨਸ਼ਟ ਨਹੀਂ ਕਰਨਾ ਚਾਹੀਦਾ ਹੈ। ਜਿਵੇਂ ਬੱਚਾ ਸਕੂਲ ਵਿੱਚ ਸਿੱਖਿਆ ਗ੍ਰਹਿਣ ਕਰਦਾ, ਆਵਾਰਾ ਘੁੰਮਦਾ ਰਹਿੰਦਾ ਹੈ। ਉਹ ਸਿੱਖਿਆ ਤੋਂ ਵੰਚਿਤ ਰਿਹ ਜਾਂਦਾ ਹੈ। ਫਿਰ ਸਾਰੀ ਉਮਰ ਮਜਦੂਰੀ ਕਰਕੇ ਜੀਵਨ ਨਿਰਵਾਹ ਕਰਦਾ ਹੈ। ਫਿਰ ਉਸਨੂੰ ਯਾਦ ਆਉਂਦਾ ਹੈ ਕਿ ਜੇਕਰ ਮੈਂ ਆਵਾਰਾਗਰਦੀ ਨਾ ਕਰਦਾ ਤਾਂ ਅੱਜ ਹੋਰ ਸਹਿਪਾਠੀਆਂ ਦੀ ਤਰ੍ਹਾਂ ਵੱਡਾ ਅਧਿਕਾਰੀ ਹੁੰਦਾ। ਪ੍ਰੰਤੂ ਹੁਣ ਕੀ ਬਣੇ, ਇਹ ਤਾਂ ਉਸ ਸਮੇਂ ਸੋਚਨਾ ਸੀ।

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ :- ਅੱਛੇ ਦਿਨ ਪਾਛੇ ਗਏ, ਗੁਰੂ ਸੇ ਕੀਆ ਨਾ ਹੇਤ। ਅਬ ਪਛਤਾਏ ਕਿਆ ਕਰੇ, ਜਬ ਚਿੜੀਆ ਚੁੱਗ ਗਈ ਖੇਤ॥

ਇਸ ਪ੍ਰਕਾਰ ਜੇਕਰ ਮਨੁੱਖ ਜੰਨਮ ਵਿੱਚ ਜੋ ਪ੍ਰਾਣੀ ਪ੍ਰਭੂ ਦੀ ਭਗਤੀ ਨਹੀਂ ਕਰਦਾ ਹੈ ਉਹ ਪਸ਼ੂ-ਪੰਛੀਆਂ ਦੀਆਂ ਜੂਨੀਆਂ ਨੂੰ ਪ੍ਰਾਪਤ ਹੁੰਦਾ ਹੈ। ਜੋ ਵਿਅਕਤੀ ਸ਼ਰਾਬ ਪੀਂਦਾ ਹੈ, ਉਹ ਸ਼ਰਾਬ ਦੇ ਨਸ਼ੇ ਵਿੱਚ ਖਾਣੇ ਦੀ ਭਰੀ ਹੋਈ ਥਾਲੀ ਨੂੰ ਲੱਤ ਮਾਰਦਾ ਹੈ। ਭਗਤੀ ਨਾ ਕਰਨ ਨਾਲ ਭਿੰਨ-ਭਿੰਨ ਪ੍ਰਕਾਰ ਦੇ ਪ੍ਰਾਣੀਆਂ ਦੀਆਂ ਜੂਨੀਆਂ ਵਿੱਚ ਕਸ਼ਟ ਉਠਾਉਂਦਾ ਹੈ। ਕਦੀ ਉਹ ਕੁੱਤੇ ਦੀ ਜੂਨੀ ਧਾਰਣ ਕਰਦਾ ਹੈ। ਕੁੱਤਾ ਸਾਰੀ ਰਾਤ ਸਰਦੀ ਵਿੱਚ ਵੀ ਗਲੀ ਵਿੱਚ ਰਹਿੰਦਾ ਹੈ। ਉੱਪਰ ਤੋਂ ਵਰਖਾ ਤੇ ਸਰਦੀਆਂ ਦੀ ਰਾਤਰੀ ਵਿੱਚ ਮਹਾਂਕਸ਼ਟ ਉਠਾਉਂਦਾ ਹੈ। ਸਵੇਰੇ ਭੁੱਖ ਸਤਾਉਂਦੀ ਹੈ। ਕਿਸੇ ਘਰ ਦੀ ਰਸੋਈ ਵਿੱਚ ਜਾਣ ਦੀ ਕੋਸ਼ਿਸ਼ ਕਰਦਾ ਹੈ। ਘਰ ਵਾਲੇ ਡੰਡਾ ਜਾਂ ਪੱਥਰ ਮਾਰਦੇ ਹਨ। ਕੁੱਤਾ ਬੁਹਤ ਦੇਰ ਤੱਕ ਚੀਖਦਾ ਰਹਿੰਦਾ ਹੈ। ਫਿਰ ਹੋਰ ਘਰ ਵਿੱਚ ਜਾਂਦਾ ਵੜਦਾ ਹੈ, ਉੱਥੇ ਨਾ ਜਾਣੇ ਰੋਟੀ ਮਿਲੇਗੀ ਜਾਂ ਸੋਟੀ (ਡੰਡਾ)। ਜੇਕਰ ਉੱਥੇ ਵੀ ਡੰਡਾ ਨਸੀਬ ਵਿੱਚ ਹੋਇਆ ਤਾਂ ਉਹ ਸ਼ਰਾਬੀ ਜੋ ਹੁਣ ਕੁੱਤਾ ਬਣਿਆ ਹੈ, ਪਿੰਡ ਦੇ ਬਾਹਰ ਜਾਂਦਾ ਹੈ। ਭੁੱਖ ਨਾਲ ਵਿਆਕੁਲ ਹੋਏ ਮਨੁੱਖਾਂ ਦਾ ਮਲ ਖਾਂਦਾ ਹੈ। ਜੇਕਰ ਨਾਦਾਨ ਪ੍ਰਾਣੀ ਜਦ ਮਨੁੱਖ ਸਰੀਰ ਵਿੱਚ ਸੀ, ਸਤਿਸੰਗ ਵਿੱਚ ਆਉਂਦਾ, ਚੰਗੇ ਵਿਚਾਰ ਸੁਣਦਾ, ਬੁਰਾਈ ਤਿਆਗਕੇ ਆਪਣਾ ਕਲਿਆਣ ਕਰਵਾਉਂਦਾ ਤੇ ਬੱਚਿਆਂ ਨੂੰ ਚੰਗੀ ਸਿੱਖਿਆ ਤੇ ਪ੍ਰਭੂ ਦੀ ਦੀਖਿਆ ਪ੍ਰਦਾਨ

ਕਰਵਾਉਂਦਾ, ਸਦਾ ਸੁੱਖੀ ਹੋ ਜਾਂਦਾ। ਸ਼ਰਾਬ ਦਾ ਨਸ਼ਾ ਕੁਝ ਸਮੇਂ ਰਹਿੰਦਾ ਹੈ। ਪ੍ਰਮਾਤਮਾ ਦੇ ਨਾਮ ਭਜਨ ਤੋਂ ਹੋਏ ਸੁੱਖ ਦਾ ਆਨੰਦ ਸਦਾ ਨਾਲ ਰਹਿੰਦਾ ਹੈ।

ਉਪਰੋਕਤ ਸਤਿਸੰਗ ਆਦਰਣੀਏਂ ਸੰਤ ਰਾਮਪਾਲ ਜੀ ਮਹਾਰਾਜ ਦਾ ਸੁਣਕੇ ਮੇਰੀ ਸ਼ਰਾਬ ਛੂ ਮੰਤਰ ਹੋ ਗਈ। ਅੱਖਾਂ ਤੋਂ ਹੰਝੂ ਵਿਹ ਚੱਲੇ। ਘਰ ਚੱਲਿਆ ਗਿਆ, ਨੀਂਦ ਨਹੀਂ ਆਈ। 1 ਜਨਵਰੀ 1997 ਨੂੰ ਦੁਪਿਹਰ 1:30 ਵਜੇ ਆਪਣੀ ਪਤਨੀ ਨੂੰ ਨਾਲ ਲੈਕੇ ਸੰਤ ਰਾਮਪਾਲ ਜੀ ਮਹਾਰਾਜ ਦੇ ਕੋਲ ਗਿਆ, ਉਨ੍ਹਾਂ ਤੋਂ ਆਤਮ ਕਲਿਆਣ ਦੇ ਲਈ ਉਪਦੇਸ਼ ਪ੍ਰਾਪਤ ਕੀਤਾ ਉਸਦੇ ਬਾਅਦ ਅੱਜ (2005) ਤੱਕ ਸ਼ਰਾਬ, ਤੰਬਾਕੂ ਤੇ ਮਾਸ ਛੂਹਿਆ ਤੱਕ ਨਹੀਂ। ਮੇਰੀ ਪਤਨੀ ਨੇ ਵੀ ਸਤਿਗੁਰੂ ਰਾਮਪਾਲ ਜੀ ਮਹਾਰਾਜ ਤੋਂ ਉਪਦੇਸ਼ ਲਿਆ। ਉਸ ਦਿਨ ਦੇ ਬਾਅਦ ਉਹ ਬਿਲਕੁਲ ਸਵਸਥ ਹੈ। ਡਾਕਟਰਾਂ ਦੇ ਇਲਾਜ ਤੇ ਬੀਮਾਰੀ ਦੀ ਐਕਸ-ਰੇ ਆਦਿ ਦੀ ਰਿਪੋਰਟ ਅੱਜ ਵੀ ਸਾਡੇ ਘਰ ਰੱਖੀ ਹੈ। ਜਨ-ਜਨ ਨੂੰ ਦਿਖਾਉਂਦੇ ਹਾਂ।

ਮੇਰੀ ਸਾਰਿਆਂ ਨੂੰ ਪ੍ਰਾਥਨਾਂ ਹੈ ਕਿ ਆਪ ਵੀ ਪ੍ਰਭੂ ਦੇ ਚਰਣਾਂ ਵਿੱਚ ਆਓ। ਸੰਤ ਰੂਪ ਵਿੱਚ ਆਏ ਪ੍ਰਮੇਸ਼ਵਰ ਦੇ ਸੰਦੇਸ਼ ਵਾਹਕ ਸੰਤ ਰਾਮਪਾਲ ਨੂੰ ਪਹਿਚਾਣੋਂ। ਮੁਕਤੀ ਨਾਮ ਉਪਦੇਸ਼ ਪ੍ਰਾਪਤ ਕਰਕੇ ਕ੍ਰਿਪਾ ਆਪਣਾ ਕਲਿਆਣ ਕਰਵਾਓ। ਸਤਿ ਸਾਹਿਬ।

ਭਗਤ ਜਗਦੀਸ਼

## "11000 ਵੋੱਲਟੇਜ ਦੇ ਤਾਰ ਤੋਂ ਛਡਵਾਉਣਾ"

ਮੈਂ ਭਗਤ ਸੁਰੇਸ਼ ਦਾਸ ਪੁੱਤਰ ਸ੍ਰੀ ਚਾਂਦ ਰਾਮ ਨਿਵਾਸੀ ਪਿੰਡ ਧਨਾਨਾ, ਜ਼ਿਲ੍ਹਾ ਸੋਨੀਪੱਤ ਫਿਲਹਾਲ ਸ਼ਾਸਤਰੀ ਨਗਰ ਰੋਹਤਕ (ਹਰਿਆਣਾ) ਦਾ ਨਿਵਾਸੀ ਹਾਂ। ਸਤਿਗੁਰੂ ਜੀ ਤੋਂ ਨਾਮ ਉਪਦੇਸ਼ ਲੈਣ ਤੋਂ ਪਹਿਲਾਂ ਮੇਰੇ ਘਰ ਆਰਥਿਕ ਸਥਿਤੀ ਬਹੁਤ ਕੰਮਜ਼ੋਰ ਸੀ, ਪਰਿਵਾਰ ਦਾ ਕੋਈ ਵੀ ਐਸਾ ਮੈਂਬਰ ਨਹੀਂ ਸੀ ਜੋ ਕਿ ਕਦੀ ਬੀਮਾਰ ਨਾ ਰਹਿੰਦਾ ਹੋਵੇ, ਮੇਰੀ ਪਤਨੀ ਨੂੰ ਭੂਤ-ਪ੍ਰੇਤ ਬਹੁਤ ਹੀ ਜ਼ਿਆਦਾ ਪ੍ਰੇਸ਼ਾਨ ਕਰਦੇ ਸਨ। ਇੰਨਾ ਕਸ਼ਟ ਰਹਿਣ ਦੇ ਬਾਵਜੂਦ ਅਸੀਂ ਦੇਵੀ-ਦੇਵਤਿਆਂ ਦੀ ਬਹੁਤ ਪੂਜਾ ਕਰਦੇ ਸਨ ਤੇ ਮੇਰੀ ਹਨੂੰਮਾਨ ਜੀ ਵਿੱਚ ਬਹੁਤ ਜ਼ਿਆਦਾ ਆਸਥਾ ਸੀ। ਲੇਕਿਨ ਘਰ ਵਿੱਚ ਸੰਕਟ ਆਉਂਦੇ ਜਾ ਰਹੇ ਸਨ। ਕਿਸੇ ਵੀ ਕੰਮ ਵਿੱਚ ਬਰਕਤ ਨਹੀਂ ਹੋ ਰਹੀ ਸੀ। ਪੂਰਣ ਪ੍ਰਮਾਤਮਾ ਸਤਿਗੁਰੂ ਰਾਮਪਾਲ ਜੀ ਮਹਾਰਾਜ ਜੀ ਮੇਰੇ ਪਰਿਵਾਰ ਦੇ ਹੋਣ ਦੇ ਕਾਰਨ ਅਸੀਂ ਉਨ੍ਹਾਂ ਨੂੰ ਪੂਰਣ ਪ੍ਰਮਾਤਮਾ ਨਹੀਂ ਮੰਨ ਪਾਏ ਜਿਸਦਾ ਖਮਿਆਜ਼ਾ ਸਾਨੂੰ ਕਈ ਸਾਲਾਂ ਤੱਕ ਝੱਲਣਾ ਪਿਆ। ਤਦ ਪਿੰਡ ਸਿੰਘਪੁਰਾ ਨਿਵਾਸੀ ਭਗਤ ਵਿਕਾਸ ਨੇ ਮੈਨੂੰ ਦੱਸਿਆ ਕਿ ਆਪਦੇ ਘਰ ਵਿੱਚ ਪੂਰਣ ਪ੍ਰਮਾਤਮਾ ਜਗਤਗੁਰੂ ਰਾਮਪਾਲ ਜੀ ਮਹਾਰਾਜ ਆਏ ਹੋਏ ਹਨ ਅਤੇ ਆਪ ਕਿੱਥੇ ਸੁਤੇ ਪਏ ਹੋ, ਤਾਂ ਮੈਂ ਕਿਹਾ ਕਿ ਕਾਲ ਨੇ ਸਾਨੂੰ ਕਸ਼ਟ ਹੀ ਇੰਨਾ ਦੇ ਰੱਖਿਆ ਹੈ ਕਿ ਅਸੀਂ ਉੱਥੇ ਦੇ ਬਾਰੇ ਵਿੱਚ ਜਾਨਣ ਦਾ ਟਾਈਮ ਹੀ ਨਹੀਂ ਮਿਲਿਆ। ਸਾਰਾ ਸਮੇਂ ਡਾਕਟਰਾਂ ਦੇ ਚੱਕਰ ਕੱਟਣ ਵਿੱਚ ਚਲਾ ਜਾਂਦਾ ਹੈ। ਉੱਪਰ ਤੋਂ ਆਰਥਿਕ ਤੰਗੀ ਬਹੁਤ ਰਹਿੰਦੀ ਹੈ। ਉਸ ਭਗਤ ਨੇ ਮੈਨੂੰ ਕਾਫੀ ਸਮਝਾਇਆ, ਪੂਰਣ ਪ੍ਰਮਾਤਮਾ ਦੀ ਐਸੀ ਦਇਆ ਹੋਈ ਕਿ ਮੈਂ ਸੰਤ ਰਾਮਪਾਲ ਜੀ ਮਹਾਰਾਜ ਤੋਂ ਨਾਮ ਉਪਦੇਸ਼ ਲੈਣ ਦੇ ਲਈ ਅਕਤੂਬਰ 2010 ਵਿੱਚ ਸਤਲੋਕ ਆਸ਼ਰਮ ਬਰਵਾਲਾ ਵਿੱਚ ਪਹੁੰਚਿਆ। ਨਾਮ ਉਪਦੇਸ਼ ਲੈਣ ਦੇ ਬਾਅਦ ਸਤਿਗੁਰੂ ਜੀ ਨੇ ਆਪਣਾ ਦਇਆ ਦਾ ਪਿਟਾਰਾ ਖੋਲ੍ਹ ਦਿੱਤਾ ਅਤੇ ਮੈਨੂੰ ਜੋ ਸੁੱਖ ਅਨੁਭਵ ਹੋਣ ਲੱਗੇ ਜਿੰਨ੍ਹਾਂ ਦਾ ਵਰਣਨ ਇਸ ਜੁਬਾਨ ਤੋਂ ਕਰ ਪਾਉਣਾ ਮੁਸ਼ਕਿਲ ਹੈ।

ਮੇਰੀ ਪਤਨੀ ਨੂੰ ਭੂਤ-ਪ੍ਰੇਤ ਸਤਾ ਰਹੇ ਸਨ। ਸਤਿਗੁਰੂ ਦੇਵ ਜੀ ਦੀ ਦਇਆ ਨਾਲ ਹੁਣ ਉਹ ਪੂਰਣ ਰੂਪ ਨਾਲ ਠੀਕ ਹੈ। 7 ਸਤੰਬਰ 2011 ਨੂੰ ਮੇਰਾ ਲੜਕਾ ਮੋਹਿਤ ਉਮਰ 12 ਸਾਲ ਜੋ ਕਿ ਮੇਰੇ ਕਹਿਣ ਕਰਕੇ ਮਿਸਤਰੀ ਨੂੰ ਬੁਲਾਉਣ ਦੇ ਲਈ ਗਿਆ ਸੀ। ਮੇਰਾ ਲੜਕਾ ਮਿਸਤਰੀ

